੧ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

ਗਿ. ਹਰਿਬੰਸ ਸਿੰਘ

੧ੴ ਸਤਿਗੁਰ ਪ੍ਰਸਾਦਿ ॥

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥

(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

## ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਤੇਰ੍ਹਵੀਂ

ਰਾਗੁ ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ,

ਗਾਥਾ, ਫੁਨਹੇ, ਚਉਬੋਲੇ

(ਪੰਨਾ ੧੩੧੯ ਤੋਂ ੧੩੭੭ ਤੱਕ)


*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ



**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

Adi

# Sri Guru Granth Sahib Ji

## Darshan Nirney Steek

*(Comperetive Study)*

**Vol. XIII**

by

**Giani Harbans Singh**



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਸੰਸਕਰਣ ਮਈ 2010)

ਭੇਟਾ : 275/-

*ਪ੍ਰਕਾਸ਼ਕ :*

**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*

**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*

**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਹੁਕਮਨਾਮਾ

*ਸੋਰਠਿ ਮਹਲਾ ੫ ॥ [ਪੰਨਾ ੬੨੩]

ਪਾਰਬ੍ਰਹਮਿ ਨਿਬਾਹੀ ਪੂਰੀ ॥
ਕਾਈ ਬਾਤ ਨ ਰਹੀਆ ਊਰੀ ॥
ਗੁਰਿ ਚਰਨ ਲਾਇ ਨਿਸਤਾਰੇ ॥
ਹਰਿ ਹਰਿ ਨਾਮੁ ਸਮ੍ਹਾਰੇ ॥ ੧ ॥
ਅਪਨੇ ਦਾਸ ਕਾ ਸਦਾ ਰਖਵਾਲਾ॥
ਕਰਿ ਕਿਰਪਾ ਅਪੁਨੇ ਕਰਿ ਰਾਖੇ
ਮਾਤਪਿਤਾ ਜਿਉ ਪਾਲਾ॥੧॥ਰਹਾਉ॥
ਵਡਭਾਗੀ ਸਤਿਗੁਰੁ ਪਾਇਆ ॥
ਜਿਨਿ ਜਮ ਕਾ ਪੰਥੁ ਮਿਟਾਇਆ ॥
ਹਰਿ ਭਗਤਿ ਭਾਇ ਚਿਤੁ ਲਾਗਾ॥
ਜਪਿ ਜੀਵਹਿ ਸੇ ਵਡਭਾਗਾ ॥੨॥
ਹਰਿ ਅੰਮ੍ਰਿਤ ਬਾਣੀ ਗਾਵੈ ॥
ਸਾਧਾ ਕੀ ਧੂਰੀ ਨਾਵੈ ॥
ਅਪੁਨਾ ਨਾਮੁ ਆਪੇ ਦੀਆ ॥
ਪ੍ਰਭ ਕਰਣਹਾਰ ਰਖਿ ਲੀਆ ॥੩॥
ਹਰਿ ਦਰਸਨ ਪ੍ਰਾਨ ਅਧਾਰਾ॥
ਇਹੁ ਪੂਰਨ ਬਿਮਲ ਬੀਚਾਰਾ॥
ਕਰਿ ਕਿਰਪਾ ਅੰਤਰਜਾਮੀ॥
ਦਾਸ ਨਾਨਕ ਸਰਣਿ ਸੁਆਮੀ ॥ ੪ ॥ ੮ ॥ ੫੮ ॥

---

*ਉਪਰੋਕਤ ਪਾਵਨ ਹੁਕਮਨਾਮਾ ਮਿਤੀ ੧੬-੨-੧੯੯੫ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਤੋਂ ਅੰਮ੍ਰਿਤ ਵੇਲੇ ਪ੍ਰਾਪਤ ਹੋਇਆ

## ਸਮਰਪਣ

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ
ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ
ਕਿਆ ਲਾਗੈ ਮੇਰਾ ॥ ੨੦੩ ॥

[ਪੰਨਾ ੧੩੭੫]

ੴ

# ਧੰਨਵਾਦ

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ ॥**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ, ਮੈ ਅੰਧੁਲੇ ਕਿਆ ਚਤੁਰਾਈ ॥**

**[ਪੰਨਾ ੭੯੫**

ਮੇਰੇ ਪ੍ਰੀਤਮਾ ਜੀਓ!

ਆਪ ਜੀ ਦੀ ਮਿੱਠੀ ਆਗਿਆ, ਬਖਸ਼ੇ ਉਦਮ ਤੇ ਬਲ ਨਾਲ ਜੋ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਆਰੰਭ ਹੋਇਆ ਸੀ, ਹੁਣ ਆਪ ਜੀ ਦੀ ਮਹਾਨ ਬਖਸ਼ਿਸ਼, ਕਿਰਪਾ ਦ੍ਰਿਸ਼ਟੀ ਸਦਕਾ, ਆਦਿ ਤੋਂ ਅੰਤ ਤੱਕ ਨਿਰਵਿਘਨ ਸੰਪੂਰਨ ਹੋਇਆ ਹੈ। ਇਸ ਦਾ ਸ਼ੁਕਰਾਨਾ ਕਿਹੜੇ ਸ਼ਬਦਾਂ ਨਾਲ ਕਰਾਂ ਜੀ।

ਆਪ ਅਗਮ, ਅਗੋਚਰ, ਬੇਅੰਤ ਅਤੇ ਨਿਰਲੇਪ ਗੁਸਾਈਂ ਹੋ, ਦ੍ਰਿਸ਼ਟਮਾਨ ਅਖਰ ਆਪ ਜੀ ਦਾ ਧੰਨਵਾਦ ਕਰਨ ਤੋਂ ਅਸਮਰਥ ਹਨ। ਇਕ ਜੀਭ ਨਾਲ ਆਪ ਜੀ ਦੀ ਕਿਹੜੀ ਕਿਹੜੀ ਉਪਮਾ ਕੀਤੀ ਜਾਏ:–

**੧. ਕਿਆ ਉਪਮਾ ਤੇਰੀ ਆਖੀ ਜਾਇ ॥**
**ਤੂ ਸਰਬੇ ਪੂਰਿ ਰਹਿਆ ਲਿਵਲਾਇ ॥** **[ਪੰਨਾ ੩੫੦**

**੨. ਕਹਾ ਲਗੀ ਇਹੁ ਕੀਟ ਬਖਾਨੈ ॥**
**ਮਹਿਮਾ ਤੋਰ ਤੁਹੀ ਪ੍ਰਭ ਜਾਨੈ ॥** **[ਬਚਿਤ੍ਰ ਨਾਟਕ ਪਾ:੧੦**

ਹਾਂ, ਆਪ ਜੀ ਦੇ ਸਨਮੁਖ ਹੋ ਕੇ ਇਸ ਕਾਰਜ ਦੀ ਪੂਰਤੀ ਉਤੇ ਆਪ ਜੀ ਦੇ ਪਾਵਨ ਚਰਨਾ ਵਿਚ ਬਾਰ ਬਾਰ ਨਮਸਕਾਰ ਕਰਦਾ ਹੋਇਆ ਵਾਰਨੇ ਤੇ ਬਲਿਹਾਰਨੇ ਜਾਂਦਾ ਹਾਂ। ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!!, ਤੂੰਹੀ! ਤੂੰਹੀ!! ਤੂੰਹੀ!!! ਦੀ ਵਿਸਮਾਦ ਰੂਪੀ ਧੁਨੀ ਵਿਚੋਂ ਆਪ ਜੀ ਦਾ ਧੰਨਵਾਦ ਕਿਵੇਂ ਕਰਾਂ ਜੀ? ਕਾਰਜ ਵਿਚ ਮਿਲੀ ਸਫਲਤਾ ਦੀ ਪ੍ਰਭਤਾ ਜੋ ਆਪ ਸੰਗਤਾਂ ਪਾਸੋਂ ਦਿਵਾ ਰਹੇ ਹੋ, ਇਹ ਸਭ ਆਪ ਜੀ ਦੀ ਵਡਿਆਈ ਹੈ:–

**ਮੋ ਕਉ ਕੋਇ ਨ ਜਾਨਤ ॥ ਕਹੀਅਤ ਦਾਸੁ ਤੁਮਾਰਾ ॥** **[ਪੰਨਾ ੧੦੦੫**

— — —

**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥** **[ਪੰਨਾ ੩੮੩**

ਆਪ ਜੀ ਦੇ ਸਾਜੇ ਹੋਏ ਖ਼ਾਲਸਾ ਪੰਥ ਦੇ ਪਾਵਨ ਤਖਤਾਂ ਦੇ ਜਥੇਦਾਰ, ਸਿੰਘ ਸਾਹਿਬਾਨ ਅਤੇ ਹੋਰ ਗੁਰੂ ਸਵਾਰੇ ਵਿਦਵਾਨ ਜਿਨ੍ਹਾਂ ਨੇ ਇਸ ਸਟੀਕ ਦੀ ਪ੍ਰਸੰਸਾ ਕੀਤੀ, ਆਪਣੀ ਸਦਭਾਵਨਾ ਪ੍ਰਗਟਾਈ ਤੇ ਅਸੀਸ ਦਿੱਤੀ ਹੈ, ਸਭ ਦਾ ਹਾਰਦਿਕ ਧੰਨਵਾਦ। ਸਭ ਆਬਾਦ ਰਹਿਣ, ਇਹੋ ਜਿਹੀ ਦਾਦ ਦੇਂਦੇ ਰਹਿਣ ਜਿਸ ਨਾਲ ਗੁਰਮਤਿ ਗਾਡੀ-ਰਾਹ ਤੇ ਚਲ ਕੇ ਗੁਰਸਿੱਖੀ ਜੀਵਨ ਸਫਲ ਹੋ ਨਿਬੜੇ।

ਹ.ਸ.

# ਵਧਾਈ

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥
ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥
ਸਭੁ ਕਿਛੁ ਤੇਰੈ ਵਸਿ ਤੇਰਾ ਘਰ ਭਲਾ ॥
ਤੇਰੈ ਘਰਿ ਅਨੰਦੁ, ਵਧਾਈ ਤੁਧੁ ਘਰੁ ॥
ਮਾਣ ਮਹਤਾ ਤੇਜੁ ਆਪਣਾ ਆਪਿ ਜਰਿ ॥
ਸਰਬ ਕਲਾ ਭਰਪੂਰ ਦਿਸੈ ਜਤ ਕਤਾ ॥
ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥

ਪਿਤਾ ਜੀ! ਸਾਸ ਸਾਸ ਭੁਲਣਹਾਰੇ ਦਾਸਰੇ ਦੇ ਅਵਗਣ ਨਾ ਚਿਤਾਰੋ ਜੀ। ਬੇਨਤੀ ਹੈ:–

ੳ) ਰਾਖੁ ਸਦਾ ਪ੍ਰਭ ਅਪਨੈ ਸਾਥ ॥
ਤੂ ਹਮਰੋ ਪ੍ਰੀਤਮੁ ਮਨਮੋਹਨੁ,
ਤੁਝ ਬਿਨੁ ਜੀਵਨੁ ਸਗਲ ਅਕਾਥ ॥ [ਪੰਨਾ ੮੨੦

ਅ) ਸਰਨਿ ਦੂਖ ਭੰਜਨ ਪੁਰਖ ਨਿਰੰਜਨ
ਸਾਧੂ ਸੰਗਤਿ ਰਵਣੁ ਜੈਸੇ ॥
ਕੇਸਵ ਕਲੇਸ ਨਾਸ ਅਘ ਖੰਡਨ,
ਨਾਨਕ ਜੀਵਤ ਦਰਸ ਦਿਸੇ ॥ [ਪੰਨਾ ੮੨੯

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

## ਤਤਕਰਾ

## ਪੋਥੀ ਤੇਰ੍ਹਵੀਂ


| ਵਿਸ਼ਾ | ਲੇਖਕ | | ਪੰਨਾ |
|---|---|---|---|
| ਹੁਕਮਨਾਮਾ | | | |
| ਧੰਨਵਾਦ | | | |
| ਤਤਕਰਾ | | | ੳ |
| ਦੋ ਸ਼ਬਦ | ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ | | ਖ |
| | ਕਾਰਜਕਾਰੀ ਜਥੇਦਾਰ | ਤਖ਼ਤ ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ | |
| | ਅਤੇ ਜਥੇਦਾਰ | ਤਖ਼ਤ ਸ੍ਰੀ ਕੇਸਗੜ੍ਹ ਸਾਹਿਬ. | |
| ਉਤਮ ਅਸੀਸ | ਸਿੰਘ ਸਾਹਿਬ ਹਜ਼ੂਰਾ ਸਿੰਘ ਜੀ | | ਘ |
| | ਜਥੇਦਾਰ | ਤਖ਼ਤ ਸਚਖੰਡ ਸ੍ਰੀ ਹਜ਼ੂਰ ਸਾਹਿਬ | |
| *ਗੁਰਮੁਖਿ ਸੇਵਾ* | ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ | | ਙ |
| *ਜਿਨਿ ਘਾਲਿ ਘਾਲੀ* | | ਤਖ਼ਤ ਸ੍ਰੀ ਦਮਦਮਾ ਸਾਹਿਬ | |
| ਅਦੁੱਤੀ ਸਟੀਕ | ਸਿੰਘ ਸਾਹਿਬ ਗਿ: ਇਕਬਾਲ ਸਿੰਘ ਜੀ. | | ਛ |
| | ਜਥੇਦਾਰ | ਤਖ਼ਤ ਸ੍ਰੀ ਪਟਨਾ ਸਾਹਿਬ | |
| ਅਰਦਾਸਿ | ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਜੀ 'ਵੇਦਾਂਤੀ'. | ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ. ਅੰਮ੍ਰਿਤਸਰ | ਜ |
| ,, | ਸਿੰਘ ਸਾਹਿਬ ਗਿ. ਜਗਤਾਰ ਸਿੰਘ ਜੀ | (ਸਾਬਕਾ) ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ,ਅੰਮ੍ਰਿਤਸਰ | ਞ |
| ਵਧਾਈ | ਸ. ਹਰਬੰਸ ਸਿੰਘ ਜੀ. | ਚੀਫ਼ ਜਸਟਿਸ (ਰੀਟਾ:) | ਟ |
| | | ਚੀਫ਼ ਕਮਿਸ਼ਨਰ,ਗੁਰਦੁਆਰਾ, ਇਲੈਕਸ਼ਨ, ਚੰਡੀਗੜ | |
| ,, | ਡਾ. ਭਾਈ ਹਰਬੰਸ ਲਾਲ ਜੀ. | ਗੁਰੂ ਗ੍ਰੰਥ ਅਕੈਡਮੀ. (ਅਮਰੀਕਾ) | ਠ |
| ,, | ਸੰਤ ਜਗੀਰ ਸਿੰਘ ਜੀ ਨਿਰਮਲੇ. | ਗੁਰਦੁਆਰਾ ਬੇਗਮਪੁਰੀ.ਲੁਧਿਆਣਾ | ਡ |
| ,, ,, | ਮਹੰਤ ਤੀਰਥ ਸਿੰਘ ਜੀ. 'ਸੇਵਾ ਪੰਥੀ'. | ਗੁਨਿਆਣਾ ਮੰਡੀ. ਬਠਿੰਡਾ | ਢ |
| ਗਿਆਨੀ ਹਰਿਬੰਸ ਸਿੰਘ ਜੀ-ਇਕ ਸੰਸਥਾ | | | ਣ |
| | ਡਾ. ਸ. ਕਸ਼ਮੀਰ ਸਿੰਘ ਜੀ. ਮੁਹਾਲੀ | ਮੈਂਬਰ. ਗੁਰਬਾਣੀ ਸੇਵਾ ਮਿਸ਼ਨ,ਪਟਿਆਲਾ | |
| ਸੁਚੱਜੀ ਘਾਲ | ਡਾ. ਜਸਬੀਰ ਸਿੰਘ ਜੀ ਸਾਬਰ. | ਗੁਰੂ ਨਾਨਕ ਦੇਵ. ਯੂਨੀਵਰਸਿਟੀ,ਅੰਮ੍ਰਿਤਸਰ | ਥ |
| ਦੋ ਸ਼ਬਦ | ਗਿਆਨੀ ਜਗਜੀਤ ਸਿੰਘ ਜੀ ਸਿਦਕੀ. | ਗੁਰਮਤਿ ਗਿਆਨ ਟਰੱਸਟ. ਲੁਧਿਆਣਾ | ਧ |
| ਜਾਣ-ਪਛਾਣ | ਗਿਆਨੀ ਜਗਮੋਹਨ ਸਿੰਘ ਜੀ. | ਗੁਰਮਤਿ ਪ੍ਰਚਾਰਕ. ਲੁਧਿਆਣਾ | ਨ |
| ਸਟੀਕ ਦੀ ਸੰਪੂਰਨਤਾਂ | ਗਿ. ਹਰਿਬੰਸ ਸਿੰਘ (ਭਾਈ ਸਾਹਿਬ) | ਫਾਊਂਡਰ. ਗੁਰਬਾਣੀ ਸੇਵਾ ਮਿਸ਼ਨ | ਯ |
| ਨਾਮ ਕੀ ਹੈ? | ,, ,, ,, | ,, ,, ,, ,, | ੧ |
| ਨਾਮ ਸਿਮਰਨ ਦੀ ਜੁਗਤੀ | ,, ,, ,, | ,, ,, ,, ,, | ੨੧ |
| ਬਾਣੀ ਬਿਉਰਾ ਪੋਥੀ ਤੇਰ੍ਹਵੀਂ | | | ੪੯ |
| ਅੰਤਕਾ- (ਰਾਗ ਮਾਲਾ - ਇਕ ਸਰਵੇਖਣ) | | | ੧੦੬੯ |
| ਸਫਲ ਸੇਵਾ ਗੁਰਦੇਵਾ | | | |
| ਪੁਸਤਕ ਸੂਚੀ | | | |

| ਪੰਗਤੀ | ਪੰਨਾ |
| --- | --- |
| **ਰਾਗੁ ਕਲਿਆਨ** | ੫੧ |
| (ਮਹਲਾ ੪) | |
| ਰਾਮਾ ਰਮ ਰਾਮੈ ਅੰਤੁ ਨ | ੫੨ |
| ਹਰਿ ਜਨੁ ਗੁਨ ਗਾਵਤ | ੫੩ |
| ਮੇਰੇ ਮਨ ਜਪੁ ਜਪਿ | ੫੭ |
| ਮੇਰੇ ਮਨ ਜਪਿ ਹਰਿ | ੫੯ |
| ਹਮਰੀ ਚਿਤਵਨੀ ਹਰਿ | ੬੧ |
| ਪ੍ਰਭ ਕੀਜੈ ਕ੍ਰਿਪਾ ਨਿਧਾਨ | ੬੨ |
| ਪਾਰਬ੍ਰਹਮੁ ਪਰਮੇਸੁਰੁ | ੬੪ |
| (ਮਹਲਾ ੫) | |
| ਹਮਾਰੈ ਏਹ ਕਿਰਪਾ ਕੀਜੈ | ੬੫ |
| ਜਾਚਿਕੁ ਨਾਮੁ ਜਾਚੈ | ੬੬ |
| ਮੇਰੇ ਲਾਲਨ ਕੀ ਸੋਭਾ | ੬੭ |
| ਤੇਰੈ ਮਾਨਿ ਹਰਿ ਹਰਿ | ੬੮ |
| ਗੁਨ ਨਾਦ ਧੁਨਿ ਅਨੰਦੁ | ੭੦ |
| ਕਉਨੁ ਬਿਧਿ ਤਾ ਕੀ | ੭੧ |
| ਪ੍ਰਾਨਪਤਿ ਦਇਆਲ | ੭੨ |
| ਮਨਿ ਤਨਿ ਜਾਪੀਐ | ੭੪ |
| ਪ੍ਰਭੁ ਮੇਰਾ ਅੰਤਰਜਾਮੀ | ੭੫ |
| ਹਰਿ ਚਰਨ ਸਰਨ | ੭੬ |
| ਮ: ੪ ਅਸਟਪਦੀਆ | |
| ਰਾਮਾ ਰਮ ਰਾਮੋ ਸੁਨਿ | ੭੭ |
| ਰਾਮ ਗੁਰੁ ਪਾਰਸੁ ਪਰਸੁ | ੮੨ |
| ਰਾਮਾ ਰਮ ਰਾਮੋ ਰਾਮੁ | ੮੬ |
| ਰਾਮਾ ਰਾਮ ਰਾਮੋ ਪੂਜ | ੮੯ |
| ਰਾਮਾ ਹਮ ਦਾਸਨ ਦਾਸ | ੯੭ |
| **ਰਾਗੁ ਪ੍ਰਭਾਤੀ** | ੧੦੧ |
| (ਮਹਲਾ ੧) | |
| ਨਾਇ ਤੇਰੈ ਤਰਣਾ | ੧੦੨ |
| ਤੇਰਾ ਨਾਮੁ ਰਤਨੁ ਕਰਮ ਚਾਨਣੁ | ੧੦੪ |
| ਜੈ ਕਾਰਣਿ ਬੇਦ ਬ੍ਰਹਮੈ ਉਚਰੇ | ੧੦੫ |
| ਜਾ ਕੈ ਰੂਪੁ ਨਾਹੀ ਜਾਤਿ ਨਾਹੀ | ੧੦੮ |
| ਤਾ ਕਾ ਕਹਿਆ ਦਰਿ | ੧੧੦ |
| ਅੰਮ੍ਰਿਤੁ ਨੀਰੁ ਗਿਆਨਿ | ੧੧੨ |
| ਗੁਰ ਪਰਸਾਦੀ ਵਿਦਿਆ | ੧੧੪ |
| ਆਵਤੁ ਕਿਨੈ ਨ ਰਾਖਿਆ | ੧੧੭ |
| ਦਿਸਟਿ ਬਿਕਾਰੀ ਬੰਧਨਿ | ੧੧੯ |
| ਮਨੁ ਮਾਇਆ ਮਨੁ ਧਾਇਆ | ੧੨੨ |
| ਜਾਗਤੁ ਬਿਗਸੈ ਮੂਠੋ ਅੰਧਾ | ੧੨੪ |
| ਮਸਟਿ ਕਰਉ ਮੂਰਖੁ | ੧੨੬ |
| ਖਾਇਆ ਮੈਲੁ ਵਧਾਇਆ | ੧੨੯ |
| ਗੀਤ ਨਾਦ ਹਰਖ ਚਤੁਰਾਈ | ੧੩੧ |
| ਅੰਤਰਿ ਦੇਖਿ ਸਬਦਿ | ੧੩੩ |
| ਬਾਰਹ ਮਹਿ ਰਾਵਲ | ੧੩੫ |
| ਸੰਤਾ ਕੀ ਰੇਣੁ ਸਾਧ ਜਨ ਸੰਗਤਿ | ੧੩੬ |
| (ਮਹਲਾ ੩) | |
| ਗੁਰਮੁਖਿ ਵਿਰਲਾ ਕੋਈ | ੧੩੯ |
| ਨਿਰਗੁਣੀਆਰੇ ਕਉ ਬਖਸਿ ਲੈ | ੧੪੦ |
| ਗੁਰਮੁਖਿ ਹਰਿ ਸਾਲਾਹਿਆ | ੧੪੨ |
| ਜੋ ਤੇਰੀ ਸਰਣਾਈ ਹਰਿ | ੧੪੩ |
| ਗੁਰਮੁਖਿ ਹਰਿ ਜੀਉ | ੧੪੫ |
| ਆਪੇ ਭਾਂਤਿ ਬਣਾਏ ਬਹੁ | ੧੪੭ |
| ਮੇਰੇ ਮਨ ਗੁਰੁ ਅਪਣਾ ਸਾਲਾਹਿ | ੧੪੯ |
| (ਮਹਲਾ ੪) | |
| ਰਸਿਕ ਰਸਕਿ ਗੁਨ ਗਾਵਹਿ ਗੁਰਮਤਿ | ੧੫੧ |
| ਉਗਵੈ ਸੂਰੁ ਗੁਰਮੁਖਿ | ੧੫੩ |
| ਇਕੁ ਖਿਨੁ ਹਰਿ ਪ੍ਰਭਿ | ੧੫੫ |
| ਅਗਮ ਦਇਆਲ | ੧੫੭ |
| ਮਨਿ ਲਾਗੀ ਪ੍ਰੀਤਿ ਰਾਮ | ੧੫੯ |
| ਗੁਰ ਸਤਿਗੁਰਿ ਨਾਮੁ | ੧੬੧ |

| ਪੰਗਤੀ | ਪੰਨਾ |
|---|---|
| ਜਪਿ ਮਨ ਹਰਿ ਹਰਿ | ੧੬੩ |
| **(ਮਹਲਾ ੫)** | |
| ਮਨੁ ਹਰਿ ਕੀਆ ਤਨੁ | ੧੬੫ |
| ਪ੍ਰਭ ਕੀ ਸੇਵਾ ਜਨ ਕੀ | ੧੬੮ |
| ਗੁਨ ਗਾਵਤ ਮਨਿ ਹੋਇ | ੧੭੦ |
| ਸਗਲੇ ਦੂਖ ਮਿਟੇ ਸੁਖ | ੧੭੧ |
| ਸਿਮਰਤ ਨਾਮੁ ਕਿਲਬਿਖ | ੧੭੩ |
| ਕਰਿ ਕਿਰਪਾ ਅਪੁਨੇ | ੧੭੪ |
| ਸੇ ਧਨਵੰਤ ਸੋਈ ਸਚੁ ਸਾਹਾ | ੧੭੬ |
| ਗੁਰ ਪੂਰਾ ਪੂਰੀ ਤਾ ਕੀ ਕਲਾ | ੧੭੭ |
| ਸਤਿਗੁਰਿ ਪੂਰੈ ਨਾਮੁ ਦੀਆ | ੧੭੯ |
| ਪਾਰਬ੍ਰਹਮੁ ਪ੍ਰਭੁ ਸੁਘੜ | ੧੮੦ |
| ਕੁਰਬਾਣੁ ਜਾਈ ਗੁਰ | ੧੮੨ |
| ਗੁਰੁ ਗੁਰੁ ਕਰਤ ਸਦਾ | ੧੮੩ |
| ਅਵਰੁ ਨ ਦੂਜਾ ਠਾਉ | ੧੮੪ |
| ਰਮ ਰਾਮ ਰਾਮ ਰਾਮ | ੧੮੫ |
| ਚਰਨ ਕਮਲ ਸਰਨਿ | ੧੮੬ |
| **(ਮ: ੧ ਅਸਟਪਦੀਆ)** | |
| ਦੁਬਿਧਾ ਬਉਰੀ ਮਨੁ | ੧੮੭ |
| ਮਾਇਆ ਮੋਹਿ ਸਗਲ | ੧੯੦ |
| ਨਿਵਲੀ ਕਰਮ ਭੁਅੰਗਮ | ੧੯੩ |
| ਗੋਤਮੁ ਤਪਾ ਅਹਲਿਆ | ੧੯੭ |
| ਆਖਣਾ ਸੁਨਣਾ ਨਾਮੁ | ੨੦੦ |
| ਰਾਮਨਾਮੁ ਜਪਿ ਅੰਤਰਿ | ੨੦੨ |
| ਇਕਿ ਧੁਰਿ ਬਖਸਿ ਲਏ | ੨੦੫ |
| **(ਮ: ੩ ਅਸਟਪਦੀਆ)** | |
| ਗੁਰ ਪਰਸਾਦੀ ਵੇਖੁ ਤੂ | ੨੦੮ |
| ਭੈ ਭਾਇ ਜਾਗੇ ਸੇ ਜਨ | ੨੧੧ |
| **(ਮ: ੫ ਅਸਟਪਦੀਆ)** | |
| ਮਾਤ ਪਿਤਾ ਭਾਈ ਸੁਤ | ੨੧੪ |

| ਪੰਗਤੀ | ਪੰਨਾ |
|---|---|
| ਮਨ ਮਹਿ ਕ੍ਰੋਧੁ ਮਹਾ | ੨੧੭ |
| ਸਿਮਰਤ ਨਾਮੁ ਕਿਲਬਿਖ | ੨੨੧ |
| **(ਬਾਣੀ ਕਬੀਰ ਜੀ ਕੀ)** | |
| ਮਰਨ ਜੀਵਨ ਕੀ ਸੰਕਾ | ੨੨੪ |
| ਅਲਹੁ ਏਕੁ ਮਸੀਤਿ | ੨੨੫ |
| ਅਵਲਿ ਅਲਹ ਨੂਰੁ | ੨੨੮ |
| ਬੇਦ ਕਤੇਬ ਕਹਹੁ ਮਤੁ | ੨੨੯ |
| ਸੁੰਨ ਸੰਧਿਆ ਤੇਰੀ ਦੇਵ | ੨੩੩ |
| **(ਬਾਣੀ ਭਗਤ ਨਾਮਦੇਵ ਜੀ ਕੀ)** | |
| ਮਨ ਕੀ ਬਿਰਥਾ ਮਨੁ ਹੀ | ੨੩੫ |
| ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ | ੨੩੬ |
| ਅਕੁਲ ਪੁਰਖੁ ਇਕੁ | ੨੩੮ |
| **(ਭਗਤ ਬੇਣੀ ਜੀ ਕੀ)** | |
| ਤਨਿ ਚੰਦਨੁ ਮਸਤਕਿ | ੨੩੯ |
| ***ਰਾਗੁ ਜੈਜਾਵੰਤੀ*** | ੨੪੩ |
| **(ਮਹਲਾ ੯)** | |
| ਰਾਮੁ ਸਿਮਰਿ ਰਾਮੁ ਸਿਮਰਿ | ੨੪੫ |
| ਰਾਮੁ ਭਜੁ ਰਾਮੁ ਭਜੁ | ੨੪੬ |
| ਰੇ ਮਨ ਕਉਨ ਗਤਿ ਹੋਇ | ੨੪੭ |
| ਬੀਤ ਜੈਹੈ ਬੀਤ ਜੈਹੈ | ੨੪੮ |
| ***ਸਲੋਕ ਸਹਸਕ੍ਰਿਤੀ*** | ੨੫੦ |
| **(ਮਹਲਾ ੧)** | |
| ਪੜ੍ਹਿ ਪੁਸ੍ਤਕ ਸੰਧਿਆ | ੨੫੧ |
| **(ਸਲੋਕ ਸਹਸਕ੍ਰਿਤੀ ਮਹਲਾ ੫)** | |
| ਕਤੰਚ ਮਾਤਾ ਕਤੰਚ ਪਿਤਾ | ੨੫੭ |
| **(ਗਾਥਾ ਮਹਲਾ ੫)** | ੩੨੩ |
| ਕਰਪੂਰ ਪੁਹਪ ਸੁਗੰਧਾ | ੩੨੪ |
| **(ਫੁਨਹੇ ਮਹਲਾ ੫)** | ੩੪੦ |
| ਹਾਥਿ ਕਲੰਮ ਅਗੰਮ | ੩੪੧ |
| **(ਚਉਬੋਲੇ ਮਹਲਾ ੫)** | ੩੬੬ |
| ਸੰਮਨ ਜਉ ਇਸ ਪ੍ਰੇਮ | ੩੬੭ |
| **(ਸਲੋਕ ਭਗਤ ਕਬੀਰ ਜੀਉ ਕੇ)** | ੩੭੨ |
| ਕਬੀਰ ਮੇਰੀ ਸਿਮਰਨੀ | ੩੭੫ |

## ਅਰਥ ਭੇਦ ਅਤੇ ਨਿਰਣੈ


| ਪੰਗਤੀ | ਪੰਨਾ |
|---|---|
| **(ਰਾਗੁ ਕਲਿਆਨ)** | |
| ਮੇਰੇ ਮਨ ਜਪੁ ਜਪਿ ਜਗੰਨਾਥੇ... | ੫੮ |
| ਕੇਤੀ ਕੇਤੀ ਮਾਗਨਿ ਮਾਗੈ ... | ੬੬ |
| ਤੇਰੈ ਮਾਨਿ ਹਰਿ ਹਰਿ ਮਾਨਿ | ੬੯ |
| ...ਨਿਹਚਲੁ ਸਚੁ ਸਬਦੁ ਨੀਸਾਣੁ | ੭੫ |
| ਲਾਲਨੁ ਲਾਲੁ ਲਾਲੁ ਹੈ ਰੰਗਨੁ... | ੮੦ |
| ...ਲਖ ਕੋਸਨ ਕਉ ਬਿਥ ਦੀਜੈ | ੮੦ |
| ਪਰਸਨਿ ਪਰਸੁ ਭਏ ਸਾਧੂ ਜਨ... | ੮੪ |
| ਮਨੁ ਮੋਤੀ ਸਾਲੁ ਹੈ ਗੁਰ ਸਬਦੀ... | ੯੧ |
| **(ਰਾਗੁ ਪ੍ਰਭਾਤੀ)** | |
| ...ਵਾਸਹਿ ਕੋਟ ਪੰਚਾਸਾ | ੧੦੭ |
| ਜਾ ਕੈ ਰੂਪੁ ਨਾਹੀ ਜਾਤਿ ਨਾਹੀ ... | ੧੦੯ |
| ਸਤਿਗੁਰਿ ਮਿਲੇ ਨਿਰੰਜਨੁ ਪਾਇਆ.. | ੧੧੦ |
| ਤਾ ਕਾ ਕਹਿਆ ਦਰਿ ਪਰਵਾਣੁ... | ੧੧੧ |
| ਸੁਰਤੀ ਕੈ ਮਾਰਗਿ ਚਲਿ ਕੈ... | ੧੧੮ |
| ਤਾ ਕਉ ਸਮਝਾਵਣ ਜਾਈਐ... | ੧੨੧ |
| ਖੋਟੇ ਪੂਠੋ ਰਾਲੀਐ .... | ੧੨੩ |
| ਐਸੇ ਝੂਠਿ ਮੁਠੇ ਸੰਸਾਰਾ... | ੧੨੮ |
| ਮੇਰੇ ਮਨ ਗੁਰੁ ਅਪਨਾ ਸਾਲਾਹਿ | ੧੫੦ |
| ...ਗੁਰ ਬਚਨ ਧਿਆਇਓ ਘਰੀ ਮੀਕ | ੧੫੬ |
| ਤੁਮਰੇ ਜਨ ਤੁਮ ਹੀ ਤੇ ਜਾਨੇ... | ੧੬੦ |
| ਜਪਿ ਮਨ ਰਾਮ ਨਾਮੁ ਅਰਧਾਂਭਾ... | ੧੬੨ |
| ਦੁਸਟੀ ਸਭਾ ਵਿਗੁਚੀਐ... | ੧੯੬ |
| ਸਚੁ ਜਿਹਵਾ ਹਰਿ ਰਸਨ ਰਸਾਈ | ੨੦੪ |
| ਘੂਘਰ ਬਾਧਿ ਬਜਾਵਹਿ ਤਾਲਾ | ੨੨੦ |
| **ਭਗਤ ਬਾਣੀ** | |
| (ਕਬੀਰ ਜੀਉ) | |
| ਬੇਦ ਕਤੇਬ ਕਹੁ ਮਤ ਝੂਠੇ ... | ੨੩੧ |
| ਜੀਅ ਕੀ ਜੋਤਿ ਨ ਜਾਨੈ ਕੋਈ... | ੨੩੯ |
| **ਸਲੋਕ ਸਹਸਕ੍ਰਿਤੀ (ਮਹਲਾ ੧)** | |
| ਏਕ ਕ੍ਰਿਸ੍ਨੰ ਤ ਸਰਬ ਦੇਵਾ... | ੨੫੫ |
| ਸ੍ਰਿਜੰਤ ਰਤਨ ਜਨਮੁ ਚਤੁਰ ਚੇਤਨਹ... | ੨੭੮ |
| ਅਨਿਤ ਰਚਨਾ ਨਿਰਮੋਹ ਤੇ | ੨੭੯ |
| ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀ ਪਤੇ | ੨੮੦ |
| ਬ੍ਰਿਥਾ ਅਨੁਗ੍ਰਹੰ ਗੋਬਿੰਦਹ... | ੨੮੧ |
| ਭਾਗ ਉਦਿਮ ਲਬਧੰ ਮਾਇਆ... | ੨੮੬ |
| ਗੁਰਮੰਤ੍ਰ ਹੀਣਸ ਜੋ ਪ੍ਰਾਣੀ... | ੨੮੯ |
| ਸਿਆਮਲੰ ਮਧੁਰ ਮਾਨੁਖੰ | ੩੦੭ |
| ਸੁਖੇਣ ਬੈਣ ਰਤਨੰ... | ੩੩੯ |
| **ਫੁਨਹੇ ਮਹਲਾ ੫** | |
| ਸੰਤ ਸਭਾ ਮਹਿ ਬੈਸ ਕਿ... | ੩੪੨ |
| ਆਸਾ ਇਤੀ ਆਸ ਕਿ... | ੩੪੫ |
| ਪਰਤ੍ਰਿਆ ਰਾਵਣਿ ਜਾਹਿ... | ੩੪੯ |
| ਹਰਿਹਾਂ ਨਾਨਕ ਕਸਮਲ ਜਾਹਿ... | ੩੫੨ |
| ਵਸਦੀ ਸਘਨ ਅਪਾਰ... | ੩੫੩ |
| ਸੁਪਨੈ ਊਭੀ ਭਈ ... | ੩੫੬ |
| **ਸਲੋਕ ਭਗਤ ਕਬੀਰ ਜੀਉ ਕੇ** | |
| ਕਬੀਰ ਆਈ ਮੁਝਹਿ ਪਹਿ... | ੩੮੧ |
| ਕਬੀਰ ਰਾਤੀ ਹੋਵਹਿ ਕਾਰੀਆ... | ੩੮੩ |
| ਭਾਵੈ ਲਾਂਬੇ ਕੇਸ ਕਰੁ ਭਾਵੈ... | ੩੯੪ |
| ਕਬੀਰਾ ਤੁਹੀ ਕਬੀਰ ਤੂ ... | ੪੦੦ |
| ਕੋ ਹੈ ਲਰਿਕਾ ਬੇਚਈ... | ੪੦੭ |
| ਕਬੀਰ ਮੈ ਜਾਨਿਉ ਪੜਿਬੋ ਭਲੋ ... | ੪੧੦ |
| ਕਬੀਰ ਗੰਗਾ ਤੀਰ ਜੁ ਘਰੁ ਕਰਹਿ... | ੪੧੭ |
| ਪਾਛੈ ਲਾਗੋ ਹਰਿ ਫਿਰੈ... | ੪੧੮ |
| ਕਬੀਰ ਡੂਬਾ ਥਾ ਪੈ ਉਬਰਿਓ... | ੪੨੭ |
| ਕਬੀਰ ਏਕ ਮਰੰਤੇ ਦੁਇ ਮੂਏ... | ੪੪੧ |
| ਬੂਡਾ ਬੰਸ ਕਬੀਰ ਕਾ... | ੪੫੬ |

| ਪੰਗਤੀ | ਪੰਨਾ | ਪੰਗਤੀ | ਪੰਨਾ |
|---|---|---|---|
| ... ਅਬ ਕਰਤਾ ਸੁ ਇਤਾਲ | ੪੭੩ | ਸੇਖ ਸਬੂਰੀ ਬਾਹਰਾ | ੫੦੪ |
| ਕਬੀਰ ਕਾਗਦ ਕੀ ਓਬਰੀ... | ੪੭੩ | ਕਬੀਰ ਰਾਮ ਕਹਨ ਮਹਿ ਭੇਦੁ ਹੈ... | ੫੦੮ |
| ਇਸ ਭਰਵਾਸੇ ਜੋ ਰਹੇ... | ੪੭੨ | ਕਬੀਰ ਹਜ ਕਾਬੇ ਹਉ ਜਾਇ ਥਾ... | ੫੧੩ |
| ਕਬੀਰ ਸਾਧੂ ਕਉ ਮਿਲਨੇ ਜਾਈਐ... | ੪੫੯ | ਕਬੀਰ ਧਰਤੀ ਅਰੁ ਆਕਾਸ ਮਹਿ... | ੫੧੬ |
| ਕਬੀਰ ਗੰਗ ਜਮੁਨ ਕੇ ਅੰਤਰੇ | ੪੮੧ | ਕਬੀਰ ਕਾਇਆ ਕਜਲੀ ਬਨੁ ਭਇਆ... | ੫੩੧ |
| ਕਬੀਰ ਦੁਨੀਆ ਕੇ ਦੋਖੇ ਮੂਆ... | ੪੯੧ | ਕਬੀਰ ਦਾਤਾ ਤਰਵਰੁ... | ੫੩੫ |
| ਕਬੀਰ ਦਾਵੈ ਦਾਝਨੁ ਹੋਤੁ ਹੈ... | ੪੯੪ | ਕਬੀਰ ਭਾਂਗ ਮਾਛੁਲੀ ਸੁਰਾਪਾਨ... | ੫੩੭ |
| ਕਬੀਰ ਸੂਰਜ ਚਾਂਦ ਕੈ ਉਦੈ... | ੫੦੦ | | |

ੴ ਵਾਹਿਗੁਰੂ ਜੀ ਕੀ ਫ਼ਤਹ ॥

ਮਨਜੀਤ ਸਿੰਘ

ਜथੇਦਾਰ, ਸ੍ਰੀ ਅਕਾਲ ਤਖਤ ਸਾਹਿਬ,
ਸ੍ਰੀ ਅੰਮ੍ਰਿਤਸਰ ।

Manjit Singh

Jathedar (Headminister)
Sri Akal Takhat Sahib,
Sri Amritsar.

# ਦੋ ਸ਼ਬਦ

''ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਸਿੱਖਾਂ ਲਈ ਜਾਗਤ ਜੋਤਿ ਸਤਿਗੁਰੂ ਅਤੇ ਲੋਕ ਪਰਲੋਕ ਦੇ ਸੁਖਦਾਤੇ ਹਨ।'' ਇਸ ਸੱਚ ਦੀ ਗਵਾਹੀ ਇਕ ਸਾਧਾਰਣ ਜਿਹਾ ਸਿੱਖ ਵੀ ਆਪਣੇ ਗੁਰੂ ਭਰੋਸੇ ਤੇ ਸੰਸਾਰ ਦੇ ਸਨਮੁਖ ਦੇਣ ਦੇ ਸਮਰੱਥ ਹੈ। ਲੋੜ ਕੇਵਲ ਇਸ ਸੱਚ ਨੂੰ ਅੰਤਰ ਆਤਮੇ ਸੁਰਤੀ ਦੇ ਪੱਧਰ ਤੇ ਅਮਲੀ ਰੂਪ ਵਿਚ ਦ੍ਰਿੜ ਕਰਨ ਤੇ ਕਰਾਉਣ ਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਇਸ ਆਸ਼ੇ ਦੀ ਪੂਰਤੀ ਲਈ ਪ੍ਰੇਮ ਤੇ ਸੁੱਚੀ ਲਗਨ ਸਹਿਤ ਪੜ੍ਹਨਾ, ਸੁਣਨਾ, ਗਾਉਣਾ ਅਤੇ ਵਿਚਾਰਨਾ ਜ਼ਰੂਰੀ ਮੰਨਿਆ ਗਿਆ ਹੈ। ਗੁਰੂ ਅਰਜਨ ਦੇਵ ਪਾਤਿਸ਼ਾਹ ਨੇ ਇਸ ਬਾਣੀ ਨੂੰ ਅੰਮ੍ਰਿਤ ਭੋਜਨ ਆਖਿਆ ਹੈ ਅਤੇ ਇਹ ਵੀ ਬਚਨ ਕੀਤਾ ਹੈ ਕਿ ਇਸਨੂੰ ਛੱਕਣ ਵਾਲਾ ਤ੍ਰਿਪਤ ਹੀ ਨਹੀਂ ਹੁੰਦਾ ਸਗੋਂ ਉਸਦੀ ਹਰ ਤਰ੍ਹਾਂ ਦੀ ਦੁਖਦਾਈ ਅਵਸਥਾ ਤੋਂ ਮੁਕਤੀ ਹੋ ਜਾਂਦੀ ਹੈ। ਪਰ ਇਹ ਵੀ ਗੁਰੂ ਦਾ ਹੀ ਹੁਕਮ ਹੈ ਕਿ ਗੁਰਬਾਣੀ ਦੇ ਗੁੱਝੇ ਰੂਹਾਨੀ ਭੇਦਾਂ ਨੂੰ ਸਮਝਣ ਬੁਝਣ ਤੋਂ ਬਿਨਾਂ ਗੁਰੂ ਸਾਹਿਬ ਵੱਲੋਂ ਬਖਸ਼ਿਸ਼ ਹੋਏ ਇਸ ਅਧਿਆਤਮਕ ਭੋਜਨ ਰਾਹੀਂ ਆਤਮਿਕ ਤ੍ਰਿਪਤੀ ਨਹੀਂ ਲਈ ਜਾ ਸਕਦੀ। ਇਸੇ ਲਈ ਗੁਰੂ ਸਾਹਿਬ ਦੇ ਆਪਣੇ ਸਮੇਂ ਤੋਂ ਹੀ ਗੁਰਬਾਣੀ ਦੇ ਅਰਥ ਤੇ ਵਿਆਖਿਆ ਦੀ ਮਰਯਾਦਾ ਕਾਇਮ ਹੋ ਗਈ ਸੀ। ਭਾਈ ਸਾਹਿਬ ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਵਰਗੇ ਅਨੇਕਾਂ ਹੀ ਗੁਰਸਿੱਖਾਂ ਦੀ ਇਸ ਪ੍ਰਥਾਇ ਘਾਲਣਾ ਸਿੱਖ ਇਤਿਹਾਸ ਦਾ ਫ਼ਖਰ ਯੋਗ ਹਿੱਸਾ ਹੈ।

ਸਮੇਂ ਦੀ ਚਾਲ ਦੇ ਨਾਲ ਨਾਲ ਗੁਰਬਾਣੀ ਦੀ ਵੱਖ ਵੱਖ ਪੱਖਾਂ ਤੋਂ ਵਿਆਖਿਆ ਗੁਰਮਤਿ ਸਾਹਿਤ ਦਾ ਮਹੱਤਵ ਪੂਰਨ ਹਿੱਸਾ ਬਣ ਗਈ। ਇਸਦਾ ਪ੍ਰਵਾਹ ਵਰਤਮਾਨ ਸਮੇਂ ਵਿਚ ਵੀ ਨਿਰੰਤਰ ਜਾਰੀ ਹੈ। ਬਦਲਦੀਆਂ ਸਮਾਜਿਕ ਪ੍ਰਸਥਿਤੀਆਂ ਵਿਚ ਗੁਰਬਾਣੀ ਸਰਬਕਾਲੀ ਤੇ ਸਰਬੱਤ ਦੇ ਭਲੇ ਦੇ ਸੱਚ ਨੂੰ ਸਮਝਣ ਤੇ ਗ੍ਰਹਿਣ ਕਰਨ ਦੀ ਰੁਚੀ ਸਾਰੇ ਸੰਸਾਰ ਵਿਚ ਪ੍ਰਬਲ ਹੁੰਦੀ ਜਾ ਰਹੀ ਹੈ। ਇਸ ਅਵਸਥਾ ਵਿਚ ਗੁਰੂ ਕੇ ਕਹਾਉਣ ਵਾਲਿਆਂ ਵਿਦਵਾਨਾਂ ਪਤਵੰਤਿਆਂ ਲਈ ਨੈਤਿਕ ਤੌਰ ਤੇ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਇਸ ਪਿਉ ਦਾਦੇ ਦੇ ਖਜ਼ਾਨੇ ਵਿਚਲੇ ਵਡਮੁੱਲੇ ਰਤਨਾਂ ਨੂੰ ਪ੍ਰਾਣੀ ਮਾਤਰ ਦੇ ਆਤਮਿਕ ਅਨੰਦ ਲਈ ਗੁਰੂ ਜੁਗਤਿ ਵਿਚ ਵੰਡਣ ਵਾਸਤੇ ਯਤਨਸ਼ੀਲ ਹੋਣ।

ਅਜੋਕੇ ਸਮੇਂ ਵਿਚ ਪ੍ਰੋ. ਸਾਹਿਬ ਸਿੰਘ, ਪ੍ਰੋ. ਤੇਜਾ ਸਿੰਘ, ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ ਵਰਗੀਆਂ ਮਹਾਨ ਸਿੱਖ ਸ਼ਖਸੀਅਤਾਂ ਨੇ ਆਪੀਣੀਆਂ ਜ਼ਿੰਦਗੀਆਂ ਹੀ ਇਸ ਪਾਸੇ ਲਾਕੇ ਗੁਰਬਾਣੀ ਦੀ ਮਹਿਮਾ ਨੂੰ ਦ੍ਰਿੜਾਉਣ ਦਾ ਸਫਲ ਉਪਰਾਲਾ ਕੀਤਾ ਹੈ। ਗਿਆਨੀ ਹਰਿਬੰਸ ਸਿੰਘ ਜੀ ਵੀ ਉਸੇ ਗੁਰਬਾਣੀ ਪ੍ਰਚਾਰ ਦੀ ਪ੍ਰਪਾਟੀ ਨੂੰ ਅਗੇ ਤੋਰਦੇ ਹੋਏ ਨਿਰੰਤਰ ਯਤਨਸ਼ੀਲ ਹਨ। ਇਨ੍ਹਾਂ ਕੋਲੋਂ ਸਤਿਗੁਰੂ ਨੇ ਕਿਰਪਾ ਕਰਕੇ ਗੁਰਬਾਣੀ ਦੇ ਅਰਥਾਂ ਦਾ ਕਾਰਜ ਸੰਪੂਰਨ ਕਰਵਾਇਆ ਹੈ। ਗਿਆਨੀ ਜੀ ਇਸ ਪੱਖੋਂ ਵਧਾਈ ਦੇ ਪਾਤਰ ਹਨ। ਇਨ੍ਹਾਂ ਵਲੋਂ ਕੀਤੇ ਇਸ ਕਾਰਜ ਦੀ ਵਿਲੱਖਣਤਾ ਇਹ ਹੈ ਕਿ ਹੁਣ ਤਕ ਕੀਤੇ ਗਏ ਗੁਰਬਾਣੀ ਦੇ ਅਰਥਾਂ ਦੀਆਂ ਪ੍ਰਣਾਲੀਆਂ ਨੂੰ ਇਕ ਜਗ੍ਹਾ ਤੇ ਇਕਤਰ ਕਰਨ ਤੇ ਉਸ ਪਿਛੋਂ ਆਪਣਾ ਵਿਚਾਰ ਦੇਣ ਦਾ ਜੋਖਮ ਇਨ੍ਹਾਂ ਨੇ ਉਠਾਇਆ ਹੈ। ਵਿਦਵਤਾ ਅਤੇ ਅਧਿਆਤਮਕਤਾ ਦੀ ਸਾਂਝ ਵਿਚੋਂ ਗਿਆਨੀ ਜੀ ਨੇ ਆਪਣੇ ਖਿਆਲ ਪੇਸ਼ ਕੀਤੇ ਹਨ। ਗੁਰਮਤਿ ਬਾਰੇ ਅੰਤਿਮ ਨਿਰਣਾ ਤਾਂ ਕਿਸੇ ਵੀ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਤੇ ਨਾ ਹੀ ਐਸਾ ਦਾਅਵਾ ਕਿਸੇ ਗੁਰਸਿਖ ਲਈ ਸੋਭਨੀਕ ਹੈ। ਫਿਰ ਵੀ ਉਨ੍ਹਾਂ ਵੱਲੋਂ ਤਪੱਸਿਆ ਦੀ ਪੱਧਰ ਤੇ ਪਹੁੰਚ ਕੇ ਕੀਤੀ ਗਈ ਘਾਲਣਾ ਨੂੰ ਜੀ ਆਇਆ ਕਹਿੰਦਿਆਂ ਉਨ੍ਹਾਂ ਦਾ ਮਾਣ ਕਰਨਾ ਬਣਦਾ ਹੈ।

ਮੇਰੀ ਗੁਰੂ ਪਿਤਾ ਪਾਸ ਅਰਦਾਸਿ ਹੈ ਕਿ ਗਿਆਨੀ ਜੀ ਨੂੰ ਹੋਰ ਬਿਬੇਕ ਬੁਧੀ, ਸਿਹਤਯਾਬੀ ਤੇ ਪੰਥਕ ਪਿਆਰ ਪ੍ਰਾਪਤ ਹੁੰਦਾ ਰਹੇ। ਹੋਰ ਬਹੁਤ ਸਾਰੇ ਅਣਛੋਹੇ ਪੰਥਕ ਕਾਰਜਾਂ ਨੂੰ ਇਹ ਨਿਰਵਿਘਨਤਾ ਸਹਿਤ ਸਿਰੇ ਚੜ੍ਹਾਉਣ ਅਤੇ ਗੁਰੂ ਪੰਥ ਦੀਆਂ ਅਸੀਸਾਂ ਦੇ ਪਾਤਰ ਬਣਦੇ ਰਹਿਣ। ਗੁਰੂ ਰਾਖਾ।

ਗੁਲਾਮ ਗੁਰੂ ਦਾ

ਅਕਤੂਬਰ ੪, ੧੯੯੬

ਮਨਜੀਤ ਸਿੰਘ

☏ 21266, 20083,23559

ੴ ਸਤਿਗੁਰ ਪ੍ਰਸਾਦਿ ॥

**ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਚਲਨਗਰ ਸਾਹਿਬ,**
**ਨਾਂਦੇੜ (ਮਹਾਰਾਸ਼ਟਰ)**
ਮਿਤੀ 25-7-1996

ਗੁਰੂ ਸਵਾਰੇ ਸ੍ਰ: ਗਿਆਨੀ ਹਰਿਬੰਸ ਸਿੰਘ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ ॥
**ਵਾਹਿਗੁਰੂ ਜੀ ਕੀ ਫ਼ਤਿਹ ॥**

ਆਪ ਜੀ ਵੱਲੋਂ ਰਚਿਤ "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ" (ਸਟੀਕ) ੧੨ ਭਾਗ ਪ੍ਰਾਪਤ ਹੋਏ ਸਨ। ਗੁਰੂ ਕਿਰਪਾ ਹੋਈ ਹੈ, ਅਸਾਂ ਇਸ ਰਚਨਾ ਨੂੰ ਗਹੁ-ਨਾਲ ਪੜ੍ਹਿਆ ਹੈ, ਹੁਣ ਤੱਕ ਦੇ ਜਗਤ ਵਿੱਚ ਆ ਚੁੱਕੇ ਸ਼ਬਦ ਅਰਥ ਖਰੜਿਆਂ ਵਿਚੋਂ ਇਹ ਰਚਨਾ ਨਿਵੇਕਲੀ ਅਤੇ ਪਾਇਦਾਰ ਹੈ। ਮੌਜੂਦਾ ਸਮੇਂ ਵਿੱਚ ਪ੍ਰਚਲਤ ਰੀਤਾਂ ਨੂੰ ਮੱਦੇ ਨਜ਼ਰ ਰਖਦਿਆਂ ਗੁਰੂ ਦੀ ਕਿਰਪਾ ਅਨੁਸਾਰ ਆਪਣੀ ਰਾਏ ਪ੍ਰਗਟਾਅ ਕੇ ਆਪ ਨੇ ਇਕ ਵੱਧੀਆ ਉਦਮ ਕੀਤਾ ਹੈ। ਉਤਮ ਉਦਮ ਲਈ ਉਤਮ ਅਸੀਸ ਭੇਜਦੇ ਹਾਂ। ਗੁਰੂ ਮਹਾਰਾਜ ਅੰਗ-ਸੰਗ ਸਹਾਈ ਹੋ ਕੇ ਆਪ ਜੀ ਤੋਂ ਹੋਰ ਵੱਧ ਚੜ੍ਹ ਕੇ ਸੇਵਾ ਲੈਣ ਇਹ ਅਰਦਾਸ ਹੈ।

ਸਰਬੱਤ ਦਾ ਭਲਾ।

(ਰਤਨ ਸਿੰਘ)
ਮੀਤ ਜੱਥੇਦਾਰ,
ਤਖ਼ਤ ਸੱਚਖੰਡ ਸ੍ਰੀ ਹਜੂਰ ਅਬਚਲ ਨਗਰ ਸਾਹਿਬ,
ਨਾਂਦੇੜ

(ਹਜੂਰਾ ਸਿੰਘ)
ਜੱਥੇਦਾਰ/ਹੈਡ ਪੁਜਾਰੀ
ਤਖ਼ਤ ਸੱਚਖੰਡ ਸ੍ਰੀ ਹਜੂਰ ਅਬਚਲ ਨਗਰ ਸਾਹਿਬ,
ਨਾਂਦੇੜ

(ਜੋਗਿੰਦਰ ਸਿੰਘ)
ਹੈਡ ਗ੍ਰੰਥੀ

(ਕੁਲਵੰਤ ਸਿੰਘ)
ਮੀਤ ਗ੍ਰੰਥੀ/

(ਅਮਰ ਸਿੰਘ)
ਸੁਖਈ/

ਤਖ਼ਤ ਸੱਚਖੰਡ ਸ੍ਰੀ ਹਜੂਰ ਅਬਚਲ ਨਗਰ ਸਾਹਿਬ, ਨਾਂਦੇੜ

ੴ ਵਾਹਿਗੁਰੂ ਜੀ ਕੀ ਫ਼ਤਹਿ ॥

ਕੇਵਲ ਸਿੰਘ
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਗੁਰੂ ਕਾਂਸ਼ੀ) ਬਠਿੰਡਾ (ਪੰਜਾਬ),
ਫੋਨ: ੦੧੬੫੫-੨੫੨੩੬

**Kewal Singh**
Jathedar
**Takhat Sri Damdama Sahib,
Talwandi Sabo (Guru Kanshi)
Bathinda (Punjab)**

## ਗੁਰਮੁਖਿ ਸੇਵਾ ਘਾਲਿ ਜਿਨਿ ਘਾਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਗਰ ਬਾਣੀ ਸੰਸਾਰ ਦੇ ਪ੍ਰਾਣੀ ਮਾਤਰ ਨੂੰ ਰੂਹਾਨੀ ਖੇੜਾ ਅਤੇ ਸਰਬ ਸੁਖ ਪ੍ਰਦਾਨ ਕਰਨ ਵਾਲੀ ਹੈ। ਜੀਵਨ ਜੁਗਤਿ ਦੇ ਡੂਘੇ ਭੇਦ ਅਤੇ ਪ੍ਰਭੂ ਮਿਲਾਪ ਦੀ ਜੁਗਤਿ ਗੁਰਸਿੱਖ ਇਸ ਰੂਹਾਨੀ ਬਾਣੀ ਗੁਰੂ ਤੋਂ ਪ੍ਰਾਪਤ ਕਰਦਾ ਹੈ। ''ਰਤਨਾ ਰਤਨ ਪਦਾਰਥ'' ਇਸ ਭੰਡਾਰ ਨੂੰ ਪੂਰਨ ਤੌਰ ਤੇ ਜਾਣਨ ਦੀ ਲਾਲਸਾ ਆਦਿ ਤੋਂ ਗੁਰਸਿੱਖ ਅੰਦਰ ਰਹੀ ਹੈ। ਗੁਰੂ ਸਾਹਿਬਾਨ ਨੇ ਮਨ ਬਚਨ ਕਰਮ ਕਰਕੇ ਸਮਰਪਿਤ ਹੋਏ ਜਗਿਆਸੂ ਪੁਰਖ ਨੂੰ ਨਾ ਕੇਵਲ ਗੁਰਬਾਣੀ ਅੰਦਰ ਭਰਪੂਰ ਪਦਾਰਥਾਂ ਨੂੰ 'ਖਾਣ' ਅਤੇ 'ਭੁੰਚਣ' ਦੀ ਮਹੱਤਤਾ ਤੋਂ ਜਾਣੂੰ ਕਰਵਾਇਆ ਹੈ ਬਲਕਿ ''ਇਹੁ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ'' ਦਾ ਇਲਾਹੀ ਸੰਦੇਸ਼ ਵੀ ਦਿੱਤਾ ਹੈ।

ਸਿੱਖ ਜਗਤ ਵਿਚ ''ਗੁਰਬਾਣੀ'' ਦੇ ਅਰਥ ਤੇ ਨਿਯਮਾਵਲੀ ਨੂੰ ਪ੍ਰਚਾਰਨ ਲਈ ਲਗਾਤਾਰ ਯਤਨ ਕੀਤੇ ਜਾ ਰਹੇ ਹਨ। ਭਾਈ ਸਾਹਿਬ ਗੁਰਦਾਸ ਜੀ ਭਾਈ ਮਨੀ ਸਿੰਘ ਜੀ ਸ਼ਹੀਦ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਵਲੋਂ ਇਸ ਖਿਤੇ ਵਿਚ ਕੀਤੀ ਘਾਲ ਨੂੰ ਗੁਰੂ ਨਿਵਾਜਿਆਂ ਵਲੋਂ ਜਾਰੀ ਰਖਿਆ ਜਾ ਰਿਹਾ ਹੈ। ਭਾਈ ਕਾਹਨ ਸਿੰਘ ਜੀ ਨਾਭਾ, ਭਾਈ ਚਰਨ ਸਿੰਘ ਜੀ, ਡਾ. ਭਾਈ ਵੀਰ ਸਿੰਘ ਜੀ, ਡਾ. ਭਾਈ ਜੋਧ ਸਿੰਘ ਜੀ, ਡਾ ਭਾਈ ਰਣਧੀਰ ਸਿੰਘ ਜੀ, ਪ੍ਰੋ. ਤੇਜਾ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ ਅਤੇ ਹੋਰ ਕੁਝ ਕੁ ਚੋਣਵੇਂ ਗੁਰਸਿੱਖਾਂ ਦੇ ਨਾਂ ਗੁਰਬਾਣੀ ਅਰਥ ਪ੍ਰਣਾਲੀ ਨੂੰ ਵਿਆਕਰਣ ਨਿਯਮਾਵਲੀ ਅਨੁਸਾਰ ਪ੍ਰਚਾਰਨ ਵਾਲਿਆਂ ਵਿਚ ਲਏ ਜਾ ਸਕਦੇ ਹਨ।

ਗਿਆਨੀ ਹਰਿਬੰਸ ਸਿੰਘ ਜੀ ਪਟਿਆਲਾ ਜੋ ਗੁਰਮਤਿ ਸਾਹਿਤ ਅਤੇ ਗੁਰਬਾਣੀ ਅਰਥ ਵਿਆਖਿਆ ਦੇ ਲੇਖਕ ਵਜੋਂ ਆਪਣੀ ਪਹਿਚਾਣ ਲੰਮੇ ਸਮੇਂ ਤੋਂ ਸਿੱਖ ਜਗਤ ਅੰਦਰ ਸਥਾਪਤ ਕਰ ਚੁੱਕੇ ਹਨ, ਗੁਰਬਾਣੀ ਟੀਕਾਕਾਰੀ ਦੀ ਲੜੀ ਵਿਚ ਵਰਤਮਾਨ ਸਮੇਂ ਦੇ ਆਖਰੀ ਮਾਣਕ ਹਨ। ਹੁਣ ਤੱਕ ਗੁਰਬਾਣੀ ਅਰਥਾਵਲੀ ਸਬੰਧੀ ਹੋਈ ਸਾਰੀ ਖੋਜ ਨੂੰ ਗੁਰੂ ਆਸੇ ਅਨੁਸਾਰ ਮੰਥਨ ਕਰਕੇ ਇਕ ਨਰੋਆ ਤੇ ਅਰਥ ਭਰਪੂਰ ਯੋਗਦਾਨ ਪਾਇਆ ਹੈ। ਭਾਵੇਂ ਲੋੜ ਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਬਿਬੇਕ ਬੁਧੀ ਦੇ ਵਾਰਸ ਕੌਮ ਵਲੋਂ ਨਿਸ਼ਚਿਤ ਕੀਤੇ ਗਏ ਚੌਣਵੇਂ ਗੁਰਸਿੱਖ ਸਾਂਝੇ ਤੌਰ ਤੇ ਕਰਨ ਜਿਸ ਨਾਲ ਇਸ ਖੇਤਰ ਦੀ ਦੁਬਿਧਾ ਖਤਮ ਹੋ

ਜਾਵੇ, ਮਗਰ ਕੌਮ ਵਲੋਂ ਇਸ ਪਾਸੇ ਕੋਈ ਖ਼ਾਸ ਰੁਚੀ ਨਹੀਂ ਦਿਖਾਈ ਗਈ। ਗਿਆਨੀ ਹਰਿਬੰਸ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਜੀਵਦਿਆਂ ਸਟੀਕ ਲਿਖਣ ਦਾ ਸੁਨਹਿਰੀ ਅੱਖਰਾਂ ਵਿਚ ਲਿਖੇ ਜਾਣ ਵਾਲਾ ਕਾਰਜ ਕੀਤਾ ਹੈ।

ਇਹ ਬੜਾ ਔਖਾ ਅਤੇ ਲੰਮੇਰਾ ਕਾਰਜ 'ਅਕਾਲ ਪੁਰਖ' ਨੇ ''ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ'' ਵਾਲੀ ਦ੍ਰਿਸ਼ਟੀ ਕਰਕੇ ਇਨ੍ਹਾਂ ਪਾਸੋਂ ਕਰਵਾਇਆ ਹੈ। ਇਸ ਕਾਰਜ ਦੇ ਸੰਪੂਰਨ ਹੋਣ ਤੇ ਕੌਮ ਦਾ ਸੇਵਾਦਾਰ ਜਿਥੇ ਗਿਆਨੀ ਹਰਿਬੰਸ ਸਿੰਘ ਜੀ ਨੂੰ ਮੁਬਾਰਕ ਬਾਦ ਦੇਂਦਾ ਹੈ ਉਥੇ ਅਰਦਾਸ ਕਰਦਾ ਹੈ ਜੀਵਨ ਦਾ ਬਾਕੀ ਸਮਾਂ ਪ੍ਰਭੂ ਰਹਿਮਤ ਸਦਕਾ ਚੜ੍ਹਦੀ ਕਲਾ ਵਿਚ ਗੁਜ਼ਰੇ। ਇਹ ਕਲਮ ਜੋ ਰੱਬੀ ਭੈ ਵਿਚ ਚਲ ਰਹੀ ਹੈ ਗੁਰਮਤਿ ਸਿਧਾਂਤਾਂ ਦੀ ਮੌਲਿਕ ਵੀਚਾਰ ਧਾਰਾ ਨੂੰ ਗੁਰਮਤਿ ਪਾਠਕਾਂ ਤੱਕ ਪਹੁੰਚਾਉਂਦੀ ਰਹੇ। ਅੱਜ ਜਦੋਂ ਬਹੁਤ ਸਾਰੀਆਂ ਕਲਮਾਂ ਹਉ ਗ੍ਰਸੀ ਸੋਚ ਅਧੀਨ, ਜਾਂ ਗੁਰਮਤਿ ਵਿਰੋਧੀ ਸਾਜ਼ਸ਼ੀ ਸਰੋਤਾਂ ਦੇ ਪ੍ਰਭਾਵ ਹੇਠ ਗੁਰਬਾਣੀ ਅਤੇ ਗੁਰਮਤਿ ਸਿਧਾਂਤਾਂ ਦੀ ਗ਼ਲਤ ਵਿਆਖਿਆ ਕਰਨ ਲਗੀਆਂ ਹੋਈਆਂ ਹਨ, ਉਨ੍ਹਾਂ ਦਾ ਢੁਕਵਾਂ ਅਤੇ ਮੂੰਹ ਤੋੜਵਾਂ ਜਵਾਬ ਕੇਵਲ ਤੇ ਕੇਵਲ ਗਿਆਨੀ ਹਰਿਬੰਸ ਸਿੰਘ ਜੀ ਵਾਂਗ ਗੁਰੂ ਭੈ ਵਿਚ ਕਲਮਾਂ ਚਲਾਉਣ ਵਾਲੇ ਗੁਰਸਿੱਖ ਹੀ ਦੇ ਸਕਦੇ ਹਨ।

ਗਿਆਨੀ ਹਰਿਬੰਸ ਸਿੰਘ ਜੀ ਵਲੋਂ ਕੀਤਾ ਗਿਆ ਕਾਰਜ ਭਾਵੇਂ ਆਖ਼ਰੀ ਨਹੀਂ ਆਖਿਆ ਜਾ ਸਕਦਾ ਮਗਰ ਆਖ਼ਰ ਤੱਕ ਪਹੁੰਚਣ ਲਈ ਉਤਮ ਪ੍ਰੇਰਨਾ ਸਰੋਤ ਜ਼ਰੂਰ ਕਹਿ ਸਕਦੇ ਹਾਂ। ਗੁਰਬਾਣੀ ਖੋਜੀ ਅਤੇ ਗੁਰਮਤਿ ਦੇ ਵਿਦਵਾਨ ਇਸ ਤੋਂ ਭਰਪੂਰ ਲਾਭ ਲੈਣਗੇ।

ਗੁਰੂ ਪੰਥ ਦਾ ਦਾਸ

ਕੇਵਲ ਸਿੰਘ

ਕੇਵਲ ਸਿੰਘ
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ) ਪੰਜਾਬ

ੴ ਸਤਿਗੁਰ ਪ੍ਰਸਾਦਿ ।

Phone: 641821
642000

"ਏਕੁ ਪਿਤਾ ਏਕਸ ਕੇ ਹਮ ਬਾਰਿਕ"
GOD IS OUR FATHER-WE ARE ALL HIS CHILDREN

ਸਿੰਘ ਸਾਹਿਬ
ਗਿਆਨੀ ਇਕਬਾਲ ਸਿੰਘ
ਸੀਨੀਅਰ ਮੀਤ ਗ੍ਰੰਥੀ
ਤਖਤ ਸ੍ਰੀ ਹਰਿਮੰਦਰ ਜੀ
ਪਟਨਾ ਸਾਹਿਬ
ਪਟਨਾ-੮੦੦੦੦੮ (ਬਿਹਾਰ)

SINGH SAHIB
Giani Iqbal Singh
*Senior Priest*
TAKHAT SRI HARIMANDIR JI
Patna Sahib
Patna-8000008 (Bihar)

**ਗੁਰੂ ਸਵਾਰੇ, ਗੁਰੂ ਪਿਆਰੇ, ਗੁਰੂ ਸਤਿਕਾਰੇ, ਗੁਰੂ ਨਿਵਾਜੇ, ਸਫਲ ਜਨਮ ਧੰਨ ਧੰਨੇ,**
**ਗੁਰੂ ਸਾਹਿਬ ਜੀ ਦੀ ਮਹਾਨ ਇਲਾਹੀ ਬਖ਼ਸ਼ਿਸ਼ ਦੇ ਪਾਤਰ**
**ਭਾਈ ਸਾਹਿਬ, ਸਿੰਘ ਸਾਹਿਬ, ਗਿਆਨੀ ਹਰਿਬੰਸ ਸਿੰਘ ਜੀ,**

**ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।**

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪ ਜੀ ਪਾਸੋਂ ਇਹ ਮਹਾਨ ਸੇਵਾ ਕਰਾਈ ਹੈ ਜੋ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ੧੩ ਪੋਥੀਆਂ ਵਿਚ ਸੰਪੂਰਨ ਹੋਇਆ, ਹੁਣ ਤੱਕ ਜਿਤਨੇ ਵੀ ਸਟੀਕ ਲਿਖੇ ਗਏ ਹਨ, ਇਹ ਸਾਰੇ ਹੀ ਲਿਖੇ ਗਏ ਸਟੀਕਾਂ ਦਾ ਸੁਮੇਲ ਹੈ, ਫਿਰ ਵਿਲੱਖਣ ਹੈ, ਅਤੇ ਅਦੁੱਤੀ ਹੈ। ਇਹ ਨਿਰਣੈ ਸਟੀਕ ਪੜ੍ਹਨ ਤੋਂ ਬਾਅਦ ਹੋਰ ਕਿਸੇ ਵੀ ਸਟੀਕ ਨੂੰ ਪੜ੍ਹਨ ਦੀ ਲੋੜ ਨਹੀਂ ਰਹਿੰਦੀ ਕਿਉਂਕਿ ਇਸ ਵਿਚ ਸਾਰੇ ਹੀ ਸਟੀਕ ਆ ਜਾਂਦੇ ਹਨ।

ਇਹ ਮਹਾਨ ਸੇਵਾ ਦੀ ਵਡਿਆਈ ਸਤਿਗੁਰੂ ਜੀ ਨੇ ਆਪ ਨੂੰ ਬਖਸ਼ੀ ਹੈ। "ਧਨ ਲਿਖਾਰੀ ਨਾਨਕਾ" ਮਹਾਵਾਕ ਅਨੁਸਾਰ ਆਪ ਦੀ ਬ੍ਰਹਮ ਵਿਦਿਆ ਦੀ ਸੋਝੀ, ਨਿਰਮਲ ਬਿਬੇਕ ਬੁੱਧੀ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) ਦੀ ਲਿਖਤ ਧੰਨ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੀਆਂ ਆਪ ਨੂੰ ਸਦਾ ਹੀ ਖੁਸ਼ੀਆਂ ਪ੍ਰਾਪਤ ਹੋਣ।

ਗੁਰੂ ਕਾ ਗੋਲਾ
ਹ: ਇਕਬਾਲ ਸਿੰਘ
(ਇਕਬਾਲ ਸਿੰਘ)
ਸਿੰਘ ਸਾਹਿਬ,
ਸੀਨੀਅਰ ਗ੍ਰੰਥੀ,
ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ)

੨੩-੧੦-੧੯੯੬

ਫੋਨ ਨੰ: ਘਰ ੨੯੩੯੩੭ ੧ੴ ਸਤਿਗੁਰੂ ਜੀ ਕੀ ਫ਼ਤਹ ॥ ੨੫੭/੮-੯੬੩੦੦

ਗਿਆਨੀ ਜੋਗਿੰਦਰ ਸਿੰਘ 'ਵੇਦਾਂਤੀ'

ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ ।

ਗਲੀ ਛਬੀਲ ਵਾਲੀ,
ਚੌਕ ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ ।

# ਅਰਦਾਸਿ

ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥
ਜਿਨਿ ਪੀਤੀ ਤਿਸੁ ਮੋਖਦੁਆਰ ॥ [ਪੰਨਾ ੧੨੭੫

ਗੁਰਬਾਣੀ ਦਾ ਸਿਦਕ, ਸ਼ਰਧਾ ਤੇ ਭੈ-ਭਾਵਨੀ ਨਾਲ ਪੜ੍ਹਨਾ, ਵੀਚਾਰਨਾ ਅਤੇ ਉਸ ਦੇ ਭਾਵਾਂ ਅਨੁਸਾਰ ਆਪਣਾ ਜੀਵਨ ਢਾਲਣਾ ਉਪ੍ਰੋਕਤ 'ਪੀਤੀ' ਪਦ ਦਾ ਪ੍ਰਤੀਕ ਹੈ।

ਗੁਰਬਾਣੀ ਦਾ ਅਨੁਵਾਦ ਅਥਵਾ ਟੀਕਾਕਾਰੀ ਦਾ ਕੰਮ ਕਰਨਾ ਬਹੁਤ ਬਿਖੜਾ ਤੇ ਕਠਿਨ ਹੈ, ਇਸ ਲਈ ਗੁਰੂ ਸਾਹਿਬ ਦਾ ਫੁਰਮਾਨ ਹੈ:--

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥** [ਪੰਨਾ ੯੩੫

ਗੁਰਬਾਣੀ ਦੀ ਸ਼ਬਦਾਵਲੀ ਨੂੰ ਅਰਥਾਉਣਾ, ਇਸ ਦੇ ਗੂਹੜ ਭਾਵਾਂ ਤੋਂ ਆਪ ਦਾ ਜਾਣੂੰ ਹੋਣਾ ਤੇ ਹੋਰਨਾਂ ਨੂੰ ਜਾਣੂੰ ਕਰਾਉਣਾ ਹਰੇਕ ਵਿਅਕਤੀ ਦਾ ਕੰਮ ਨਹੀਂ। ਗੁਰਮਤਿ ਗਿਆਨ ਇਕ ਰਬੀ ਦਾਤਿ ਹੈ। ਜਿਸ ਨੂੰ ਇਹ ਦਾਤਿ ਵਿਰਸੇ ਵਿਚ ਮਿਲਦੀ ਹੈ ਉਹੋ ਹੀ ਪਿਉ ਦਾਦੇ ਦੇ ਖਜ਼ਾਨੇ ਨੂੰ ਵੇਖ ਸਕਦਾ ਹੈ।

ਗੁਰਬਾਣੀ ਟੀਕਾਕਾਰੀ ਦੇ ਖੇਤਰ ਵਿਚ ਸ਼ਬਦ-ਸੁਰਤਿ ਦਾ ਅਭਿਆਸ, ਗੁਰਬਾਣੀ ਦਾ ਕੀਰਤਨ, ਸਿਖ ਇਤਿਹਾਸ ਦੀ ਜਾਣਕਾਰੀ ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਦਾ ਗਿਆਨ, ਪਿੰਗਲ, ਕਾਵਿ ਕਲਾ ਆਦਿ ਸੂਝ-ਬੂਝ ਵਾਲੇ ਸਾਰੇ ਗੁਣ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦੇ ਹਨ, ਅਰਥਾਤ ਟੀਕਾਕਾਰੀ ਨੂੰ ਸਾਰੇ ਪੱਖਾਂ ਤੋਂ ਚਮਕਾਉਂਦੇ ਹਨ।

ਟੀਕਾਕਾਰੀ ਦਾ ਕੰਮ ਸਟੇਜੀ ਬੁਲਾਰਿਆਂ ਦਾ ਨਹੀਂ, ਇਹ ਤਾਂ 'ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ (ਪੰਨਾ ੯੮੫) ਵਾਲੀ ਕ੍ਰਿਆ ਦੇ ਅਨੁਆਈ ਗੁਰ-ਸ਼ਬਦ ਦੇ ਸਾਗਰ ਵਿਚ ਚੁਭੀ ਮਾਰ ਕੇ ਰਤਨਾ ਸਾਰਖੇ ਗੁਣ ਕੱਢ ਕੇ ਸੰਗਤਾਂ ਵਿਚ ਵੰਡੀਦੇ ਹਨ ਅਤੇ ਇਹਨਾਂ ਨੂੰ ਭੁੰਚਣ ਵਾਲਿਆਂ ਦਾ ਨਿਰਾ ਭਲਾ ਹੀ ਨਹੀਂ ਹੁੰਦਾ, 'ਜਨਮ ਸੁਹੇਲਾ' ਹੋ ਜਾਂਦਾ ਹੈ।

ਉਪਰੋਕਤ ਸਾਰੀਆਂ ਗੱਲਾਂ ਗੁਰੂ ਦੇ ਵਡਭਾਗੀ ਗੁਰਸਿੱਖ ਗਿਆਨੀ ਹਰਿਬੰਸ ਸਿੰਘ ਜੀ ਦੇ ਜੀਵਨ ਤੇ ਘਟਦੀਆਂ ਹਨ ਕਿਉਂਕਿ ਆਪ ਜੀ ਅਖੰਡ ਕੀਰਤਨ ਦੇ ਮੰਡਲਾਂ ਵਿਚ ਸ਼ਬਦ-ਸੁਰਤਿ ਦੀਆਂ ਉਚੀਆਂ ਉਡਾਰੀਆਂ ਭਰਿਆ ਕੀਰਤਨ ਕਰਦੇ ਹਨ। ''ਤੇਰਾ ਜਨ ਰਸਿਕ ਰਸਿਕ ਗੁਨ ਗਾਵੈ'' ਗਿਆਨੀ ਜੀ ਦੀ ਜ਼ਿੰਦਗੀ ਦਾ ਇਕ ਅਹਿਮ ਪੱਖ ਰਿਹਾ ਹੈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਆਪ ਜਦੋਂ ਚੰਡੀਗੜ੍ਹ ਸਰਕਾਰੀ

ਸਰਵਿੱਸ ਕਰਦੇ ਸਨ ਤਾਂ ਗੁਰਦੁਆਰਾ ਨਾਭਾ ਸਾਹਿਬ, ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਚਰਨਾ ਦੀ ਛੁਹ ਪ੍ਰਾਪਤ ਹੈ, ਅੰਮ੍ਰਿਤ ਵੇਲੇ ਦੀ ਕਥਾ ਹੋਣ ਮਗਰੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਆਪ ਪਾਸੋਂ ਰਸ-ਭਿੰਨਾ ਕੀਰਤਨ ਸੁਣਿਆ ਕਰਦੇ ਸਨ। ਇਹ ਗੱਲ ੧੯੬੭-੬੮ ਦੀ ਹੈ। ਇਕ ਦਿਨ ਅਜਿਹੇ ਵਜਦ ਵਿਚ ਕੀਰਤਨ ਹੋਇਆ ਕਿ ਸੰਤ ਜੀ ਸੁਣ ਕੇ ਵਿਸਮਾਦ ਹੋ ਗਏ ਤੇ ਉਸ ਦਿਨ ਕਥਾ ਹੀ ਨਹੀਂ ਹੋਈ ਸੀ। ਹਰ ਸਾਲ ਜੇਠ-ਹਾੜ ਦੇ ਮਹੀਨੇ ਵਿਚ ਜਥਾ ਇਸ ਅਸਥਾਨ ਤੇ ਜਾਂਦਾ ਸੀ। ਇਸੇ ਅਸਥਾਨ ਤੋਂ ਹੀ ਮੇਰਾ ਗਿਆਨੀ ਜੀ ਨਾਲ ਸੰਪਰਕ ਬਣਿਆ ਸੀ ਜੋ ਗੁਰੂ ਦੀ ਕਿਰਪਾ ਨਾਲ ਅਜ ਤੱਕ ਓਦਾਂ ਹੀ ਕਾਇਮ ਹੈ।

ਗੁਰਬਾਣੀ ਦੇ ਰਸੀਏ ਸਚ ਖੰਡ ਵਾਸੀ ਗਿਆਨੀ ਇੰਦਰਜੀਤ ਸਿੰਘ ਜੀ (ਮਾਸਟਰ) ਲੁਧਿਆਣਾ, ਗਿਆਨੀ ਜੀ ਦੇ ਦਰਸ਼ਨ-ਨਿਰਨੈ ਸਟੀਕ ਦੀ ਬੜੀ ਸ਼ਲਾਘਾ ਕਰਦੇ ਸਨ ਅਤੇ ਇਸ ਨੂੰ ਮੁਕੰਮਲ ਕਰਨ ਹਿਤ ਗਿਆਨੀ ਜੀ ਨੂੰ ਭਰਵੀਂ ਪ੍ਰੇਰਨਾ ਦਿੰਦੇ ਸਨ। ਅੰਤਮ ਸੁਆਸਾਂ ਤਕ ਇਸ ਸਟੀਕ ਦੀ ਪ੍ਰਕਾਸ਼ਨਾ ਲਈ ਪੂਰਨ ਸਹਿਯੋਗ ਦਿੰਦੇ ਰਹੇ। ਇਥੋਂ ਤੱਕ ਕਿ ਅਕਾਲ ਚਲਾਣਾ ਕਰਨ ਤੋਂ ਪਹਿਲਾਂ ਆਪਣੇ ਸਪੁੱਤਰ ਗਿ. ਜਗਮੋਹਨ ਸਿੰਘ ਨੂੰ ਇਹ ਗੱਲ ਆਖ ਦਿਤੀ ਕਿ ਤਨ, ਮਨ, ਧਨ ਨਾਲ ਇਸ ਕਾਰਜ ਨੂੰ ਸਿਰੇ ਚੜ੍ਹਾਉਣਾ ਹੈ। ਗਿਆਨੀ ਜਗਮੋਹਨ ਸਿੰਘ ਜੀ ਇਸ ਕਾਰਜ ਨੂੰ ਵਿਦਵਾਨਾ ਨਾਲ ਮਿਲ ਕੇ ਹੋਰ ਖ਼ੂਬਸੂਰਤੀ ਨਾਲ ਆਪਣਾ ਯੋਗਦਾਨ ਪਾਉਂਦੇ ਰਹੇ ਹਨ।

ਮੈਂ ਜਿਥੇ ਸਟੀਕ ਦੀ ਨਿਰਵਿਘਨ ਸਮਾਪਤੀ ਤੇ ਗਿਆਨੀ ਜੀ ਨੂੰ ਵਧਾਈ ਦਿੰਦਾ ਹਾਂ, ਉਥੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾ ਵਿਚ ਪਹਿਲੇ ਵੀ ਅਰਦਾਸਿ ਕਰਦਾ ਰਿਹਾ, ਹੁਣ ਵੀ ਗਿਆਨੀ ਜੀ ਦੀ ਦੇਹ ਅਰੋਗਤਾ ਲਈ ਕਾਮਨਾ ਤੇ ਅਰਦਾਸਿ ਕਰਦਾ ਹਾਂ:--

**ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥**
**ਰਾਖਿ ਲੈਹੁ ਭਾਈ ਮੇਰੇ ਕਉ, ਪ੍ਰਭ ਆਗੈ ਅਰਦਾਸਿ ॥** [ਪੰਨਾ ੬੧੯

ਜੋਗਿੰਦਰ ਸਿੰਘ 'ਵੇਦਾਂਤੀ'
ਗ੍ਰੰਥੀ ਹਰਿਮੰਦਰ ਸਾਹਿਬ
੧੩-੯-੧੯੯੬

ਗਲੀ ਛਬੀਲ ਵਾਲੀ,
ਚੌਂਕ ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

**ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ**
**ਸਾਬਕਾ ਗ੍ਰੰਥੀ ਸ੍ਰੀ ਹਰਮੰਦਿਰ ਸਾਹਿਬ (ਅੰਮ੍ਰਿਤਸਰ)**

**ਹੈਡ ਗਰੰਥੀ:**
**ਗੁਰਦੁਆਰਾ ਹਰਨਾਮ ਨਗਰ (ਮਾਡਲ ਟਾਊਨ),**
**ਲੁਧਿਆਣਾ-੧੪੧੦੦੨**

**ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥**

---

**ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦ ਵੀਚਾਰਹਿ ਰਹਹਿ ਨਿਰਾਰੇ ॥**
**ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥**

ਅੱਜ ਦੇ ਪਦਾਰਥਵਾਦੀ ਯੁੱਗ ਵਿਚ ਗੁਰਬਾਣੀ ਪੜ੍ਹਨ ਵਾਲੇ ਬਹੁਤ ਘੱਟ ਮਨੁੱਖ ਹਨ। ਪੜ੍ਹਨ, ਸੁਣਨ, ਕੀਰਤਨ ਕਰਨ ਵਾਲੇ ਬਹੁਤ ਹੋਣਗੇ ਪਰ ਗੁਰਬਾਣੀ ਦੀ ਵੀਚਾਰ ਖੋਜ ਕਰਨ ਵਾਲੇ ਬਹੁਤ ਹੀ ਥੋੜੇ ਹਨ।

ਗੁਰਬਾਣੀ ਅੰਦਰ ਆਏ ਗੁਰਮਤਿ ਦੇ ਸਿਧਾਂਤਾਂ ਤੇ ਭਾਵਾਂ ਨੂੰ ਗੁਰਬਾਣੀ ਵਿਆਕਰਣ ਅਨੁਸਾਰ ਸਮਝਣ ਵਾਲੇ ਬਹੁਤ ਹੀ ਥੋੜੇ ਹਨ।

ਗੁਰਬਾਣੀ ਵਿਚ ਆਏ ਡੂੰਘੇ ਭਾਵਾਂ ਨੂੰ ਅੱਖਰਾਂ ਦੇ ਤੱਤਾਂ ਤੇ ਧਾਤੂਆਂ ਦੀ ਵਿਚਾਰ ਤੱਕ ਅਪੜਨ ਵਾਲੇ ਗੁਰਬਾਣੀ ਦੇ ਮਰਜੀਵੜੇ ਗਿਆਨੀ ਹਰਿਬੰਸ ਸਿੰਘ ਜੀ ਹਨ ਜਿਨ੍ਹਾਂ ਦੇ ਕੀਤੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) ਨੂੰ ਪੜ੍ਹਨ ਅਤੇ ਵੀਚਾਰਨ ਦਾ ਮੌਕਾ ਮਿਲਿਆ ਹੈ। ਗੁਰਬਾਣੀ ਦੇ ਵਿਚ ਜਿਨ੍ਹਾਂ ਅਰਥਾਂ ਤੇ ਵਿਦਵਾਨਾਂ ਵਲੋਂ ਸ਼ੰਕਾ ਕੀਤਾ ਜਾਂਦਾ ਹੈ, ਉਹਨਾਂ ਅਰਥਾਂ ਨੂੰ ਗਿਆਨੀ ਜੀ ਨੇ ਗੁਰਬਾਣੀ ਪ੍ਰਮਾਣਾਂ ਦੁਆਰਾ ਸ਼ੰਕੇ ਨਿਵਿਰਤ ਕਰਨ ਦਾ ਪੂਰਾ ਜਤਨ ਕੀਤਾ ਹੈ। ਗੁਰਬਾਣੀ ਨਾਲ ਪਿਆਰ ਕਰਨ ਵਾਲਿਆਂ ਅਤੇ ਕਥਾ ਵੀਚਾਰ ਕਰਨ ਵਾਲਿਆਂ ਲਈ ਇਹ ਸਟੀਕ ਇਕ ਚਾਨਣ ਮੁਨਾਰੇ ਦਾ ਕੰਮ ਦਿੰਦਾ ਹੈ।

ਇਸ ਨਵੀਨ ਗੁਰਬਾਣੀ ਖੋਜ ਵੀਚਾਰਧਾਰਾ ਦੇ ਆਧਾਰ ਤੇ ਇਹ ਆਧੁਨਿਕ ਸਟੀਕ ਆਪਣੀ ਮਿਸਾਲ ਆਪ ਹੈ। ਬੋਲੀ ਸਾਦੀ ਸੁਖੈਨ ਹੋਣ ਕਰਕੇ ਹਰ ਬੰਦੇ ਲਈ ਲਾਭਦਾਇਕ ਸਾਬਤ ਹੋਵੇਗੀ। ਅਰਦਾਸਿ ਹੈ ਗਿਆਨੀ ਜੀ ਨੂੰ ਸਤਿਗੁਰੂ ਹੋਰ ਬਲ ਬਖ਼ਸ਼ਣ ਤਾਂ ਜੋ ਆਪ ਇਸੇ ਤਰ੍ਹਾਂ ਗੁਰਬਾਣੀ ਦੁਆਰਾ ਗੁਰਮਤਿ ਵੀਚਾਰਾਂ ਵਾਲੇ ਲੇਖ ਸੰਗਤਾਂ ਦੇ ਲਾਭ ਵਾਸਤੇ ਵੱਧ ਤੋਂ ਵੱਧ ਲਿਖ ਸਕਣ।

ਜਗਤਾਰ ਸਿੰਘ ਗਿਆਨੀ

ਜਗਤਾਰ ਸਿੰਘ ਗਿਆਨੀ
ਹੈਡ ਗ੍ਰੰਥੀ
ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ,
(ਮਾਡਲ ਟਾਊਨ), ਹਰਨਾਮ ਨਗਰ, ਲੁਧਿਆਣਾ।

ੴ ਸਤਿਗੁਰ ਪ੍ਰਸਾਦਿ ॥

**ਜਸਟਿਸ ਹਰਬੰਸ ਸਿੰਘ**
**ਚੀਫ਼ ਜਸਟਿਸ (ਰਿਟਾਇਰਡ)**

**Chief Commissioner,**
**Gurdwara Elections.**

Government of India,
Ministry of Home Affairs,
58, Sector 4, Chandigarh-160001

Dated 16-9-1996

ਸਤਿਕਾਰਯੋਗ ਗਿਆਨੀ ਹਰਬੰਸ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਵਾਦ ਕਰਨ ਦੇ ਨਾਲ ਖੋਜ ਕਰਕੇ ਸ਼ੰਕੇ ਵਾਲੇ ਸ਼ਬਦਾਂ ਦੇ ਵੱਖਰੇ ਵੱਖਰੇ ਮਹਾਂ ਪੁਰਸ਼ਾਂ ਤੇ ਗੁਣੀ ਗਿਆਨੀਆਂ ਦੇ ਅਲੱਗ ਅਲੱਗ ਵਿਚਾਰਾਂ ਨੂੰ ਲੈ ਕੇ ਆਪਣੀ ਰਾਏ ਦੇ ਮੁਤਾਬਿਕ ਠੀਕ ਸ਼ੁੱਧ ਪਾਠ ਤੇ ਅਰਥ ਦੇਣ ਦਾ ਇਕ ਮਹਾਨ ਕੰਮ ਕਰਨ ਦਾ ਬੀੜਾ ਚੁੱਕਿਆ ਸੀ। ਸਤਿਗੁਰੂ ਸੱਚੇ ਪਾਤਸ਼ਾਹ ਨੇ ਅਪਾਰ ਕਿਰਪਾ, ਮਿਹਰ ਤੇ ਬਖ਼ਸ਼ਿਸ਼ ਕਰਕੇ ਗਿਆਨੀ ਜੀ ਨੂੰ ਸਿਹਤ ਅਤੇ ਸਮਰਥਾ ਦਿੱਤੀ ਰੱਖੀ, ਅਤੇ ਇਹ ਖ਼ਬਰ ਮਿਲਣ ਤੇ ਕਿ ਇਹ ਕਾਰਜ ਸੰਪੂਰਨ ਹੋ ਚੁੱਕਿਆ ਹੈ, ਬੜੀ ਖੁਸ਼ੀ ਹੋਈ। ਸ਼ੁਕਰ ਹੈ ਉਸ ''ਰਾਜਾਨ ਰਾਜ ॥ ਭਾਨਾਨ ਭਾਨ ॥ ਦੇਵਾਨ ਦੇਵ ॥ ਉਪਮਾ ਮਹਾਨ ॥'' ਦਾ, ਜੋ ਇਹ ਸੇਵਾ ਆਪਣੀ ਮਿਹਰ ਦੁਆਰਾ ਗਿਆਨੀ ਜੀ ਤੋਂ ਸੰਪੂਰਨ ਕਰਵਾਈ।

ਨਾਲ ਹੀ ਗਿਆਨੀ ਹਰਿਬੰਸ ਸਿੰਘ ਜੀ ਨੂੰ ਬਹੁਤ ਬਹੁਤ ਵਧਾਈਆਂ, ਅਤੇ ਅਰਦਾਸ ਹੈ ਕਿ ਦਾਤਾਰ ਪਾਤਸ਼ਾਹ ਉਨ੍ਹਾਂ ਨੂੰ ਦੀਰਘ ਆਯੂ ਬਖ਼ਸ਼ੇ, ਤਾਂ ਜੋ ਉਹ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ।

(ਹਰਬੰਸ ਸਿੰਘ)
ਚੀਫ ਜਸਟਿਸ (ਰੀਟਾਇਰਡ)

The Academy of
Guru Granth Studies

6415 Amicable Drive, Arlington, TEXAS, tel. 817654-0844

Giani Harbans Singh
17-A, Sirhindi Gate,
Patiala (Punjab)
INDIA

Respected Giani Harbans Singh Ji,

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ।

I was lucky to procure first five volumes of your works on Sri Guru Granth Sahib, Although it will take time for me to finish reading them, I was very impressed from what I could go through in a short time. This is to let you know how much I enjoyed reading your volumes and how much I benefited in life by understanding Gurbani through your commentaries, I really admire you for this service. You have done an amazing amount of work in bringing Guru Gian to public attention. Our heads bow before people like you who sacrifice their life time to accomplish some thing constructive like this. May Vaheguru bless you with long life and redoubled energy to complete your project.

Your books motivated me to write this letter for three reasons first to express my appreciation of your hard work and dedication, secondly, I would like to obtain rest of your publications related to the Guru Granth Sahib studies. Finally, there is a need for us to continuously stay in touch and collaborate on producing literature on Gurbani.

We are interested in collecting as much material as possible for the library of our Academy which is in the process of being organized. I wish to take this opportunity to seek your assistance and guidance in this regard. This will enable us to procure those publications from your institution and other publishers. Here, it is impossible to get any being on new publications. It will also be of interest to learn about thesis projects that are being undertaken on subjects related to Guru Granth studies.

Again, we will be interested in procuring your own publications for our library, please let me know if you can provide us a copy of each.

It is a pleasure to establish our acquaintance and I am looking forward to a continued collaboration. If you have any plans for visiting north America, please do let us know and do not hesitate to write if you need any assistance.

ਵਾਹਿਗੁਰੂ ਤੁਹਾਨੂੰ ਸਭ ਨੂੰ ਬਾਣੀ ਦਾ ਪਿਆਰ ਤੇ ਨਾਮ ਵਲ ਉਤਸ਼ਾਹ ਬਖਸ਼ੇ।

Sincerely,
(Harbans Lal, Ph.D.)

ੴ ਸ੍ਰੀ ਅਕਾਲ ਸਹਾਏ

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥

# ਗੁਰਦੁਆਰਾ ਅਕਾਲ ਮੰਡਲ

ਬੇਗ਼ਮ ਪੁਰੀ

ਗੁਰੂ ਹਰਿਗੋਬਿੰਦ ਨਗਰ,
ਨਜ਼ਦੀਕ ਬੁੱਢਾ ਨਾਲਾ ਰੇਲਵੇ ਪੁਲ,
ਲੁਧਿਆਣਾ-੧੪੧ ੦੦੧, ਪੰਜਾਬ।

ਮਿਤੀ ੧੪-੮-੧੯੯੬

ਪਰਮ ਸਤਿਕਾਰ ਯੋਗ ਗੁਰੂ ਸਵਾਰੇ ਗਿਆਨੀ ਹਰਬੰਸ ਸਿੰਘ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ।
ਵਾਹਿਗੁਰੂ ਜੀ ਕੀ ਫ਼ਤਿਹ ॥

ਸਤਿ ਸ੍ਰੀ ਅਕਾਲ ਪੁਰਖ ਜੀ ਦੀ ਕਿਰਪਾ ਨਾਲ ਆਪ ਜੀ ਚੜ੍ਹਦੀ ਕਲਾ ਵਿਚ ਹੋਵੋਗੇ।

ਆਪ ਜੀ ਦੀਆਂ ਲਿਖਤ 'ਗੁਰੂ ਗ੍ਰੰਥ ਸਾਹਿਬ ਨਿਰਣੈ ਸਟੀਕ'' ਦੀਆਂ ੧੨ ਪੋਥੀਆਂ ਨੂੰ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਪੜ੍ਹ ਕੇ ਅਤਿਅੰਤ ਖੁਸ਼ੀ ਹੋਈ ਹੈ। ਆਪ ਜੀ ਨੇ ੧੫ ਸਾਲ ਦੀ ਘੋਰ ਤਪਸਿਆ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਬਾਣੀ ਨੂੰ ਵਿਚਾਰਿਆ ਹੈ। ਇਸ ਵਿਸ਼ੇ ਤੇ ਅੱਜ ਤੱਕ ਦੀਆਂ ਛਪੀਆਂ ਸਾਰੀਆਂ ਸਮੱਗਰੀਆਂ ਨੂੰ ਆਪ ਨੇ ਘੋਖਿਆ ਹੈ, ਤੇ ਗੁਰਬਾਣੀ ਗੁਰ ਸ਼ਬਦ ਦੀ ਨਿਰਣੈਮਈ ਨਿਸਕਰਸ਼ ਇਨ੍ਹਾਂ ਪੋਥੀਆਂ ਵਿਚ ਸੱਮਤਾ ਵਿਦਵਾਨਾਂ ਦੇ ਲਾਭ ਹਿੱਤ ਵਿਅਕਤ ਕੀਤਾ ਹੈ। ਆਪ ਜੀ ਧੰਨਤਾ ਯੋਗ ਹੋ, ਗੁਰੂ ਮਹਾਰਾਜ ਨੇ ਆਪ ਜੀ ਤੋਂ ਇਹ ਮਹਾਨ ਸੇਵਾ ਲਈ ਹੈ।

ਮੈਨੂੰ ਇਹ ਜਾਣ ਕੇ ਅਤਿਅੰਤ ਖੁਸ਼ੀ ਹੈ ਕਿ ਇਸ ਅਦੁਤੀ ਕਾਰਜ ਦੀ ਸੰਪੂਰਨਤਾ ਦੀ ਤੇਰ੍ਹਵੀਂ ਪੋਥੀ ਛਾਪ ਰਹੇ ਹੋ। ਗੁਰੂ ਮਿਹਰ ਸਦਕਾ ਆਪ ਜੀ ਇਸ ਮਹਾਨ ਕਾਰਜ ਵਿਚ ਸਫਲ ਹੋਏ ਹੋ। ਆਪ ਜੀ ਨੂੰ ਹਾਰਦਿਕ ਵਧਾਈ ਹੋਵੇ।

ਆਪ ਜੀ ਦਾ

ਜਗੀਰ ਸਿੰਘ ਸੰਤ

ਸੰਤ ਜਗੀਰ ਸਿੰਘ

14.8.96

ੴ ਸਤਿਗੁਰ ਪ੍ਰਸਾਦਿ ॥

ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥


ਟਿਕਾਣਾ ਭਾਈ ਜਗਤਾ ਜੀ ਸਾਹਿਬ 'ਸੇਵਾ ਪੰਥੀ' (ਨੂਰਪੁਰ ਥਲ)

ਗੋਨਿਆਣਾ ਮੰਡੀ, ਜ਼ਿਲ੍ਹਾ ਬਠਿੰਡਾ, ਪੰਜਾਬ (ਭਾਰਤ)

S.T.D. Code: 0164 62012, 62051, 65555

Tikana Bhai Jagta Ji Sahib 'Sewa Panthi'

Goniana Mandi, Distt. Bathinda, Punjab (India)


Dated 21-10-1996

## ਸਫਲ ਸੇਵਾ

ਕਲਿਜੁਗ ਦੇ ਅੰਧਕਾਰ ਵਿਚ ਜੇ ਕੋਈ ਸਦੀਵੀ ਗਿਆਨ ਚਾਨਣ ਦੇਣ ਵਾਲੀ ਵਸਤੂ ਹੈ ਤਾਂ ਉਹ ਕੇਵਲ ਧੁਰੋਂ ਆਈ ਅੰਮ੍ਰਿਤ ਬਾਣੀ ਹੈ। ਇਸ ਗੁਰਬਾਣੀ ਦਾ ਸਿਮਰਨ ਤੇ ਸੋਝੀ ਨਿਰੰਕਾਰੀ ਨਦਰਿ ਨਾਲ ਹੀ ਕਿਸੇ ਵਿਰਲੇ ਗੁਰਸਿੱਖ ਨੂੰ ਬਖ਼ਸ਼ਿਸ਼ ਵਜੋਂ ਪ੍ਰਾਪਤ ਹੁੰਦੀ ਹੈ।

ਹੁਣ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਗਪਗ ਪੰਜ ਛੇ ਸੰਪੂਰਨ ਸਟੀਕ ਹੋਂਦ ਵਿਚ ਆਏ ਹਨ ਪਰ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਜਿਸ ਦੀ ਸੇਵਾ ਸਤਿਗੁਰਾਂ ਨੇ ਗਿਆਨੀ ਹਰਿਬੰਸ ਸਿੰਘ ਜੀ ਪਾਸੋਂ ਲਈ ਹੈ, ਇਸ ਦਾ ਆਪਣਾ ਨਿਰਾਲਾ ਅਸਥਾਨ ਹੈ ਕਿਉਂਕਿ ਇਹ ਪਾਠਕਾਂ ਨੂੰ **'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ'** ਵਾਲੀ ਨਰੋਈ ਸੇਧ ਪਰਦਾਨ ਕਰਦਾ ਹੈ। ੧੩ ਪੋਥੀਆਂ ਵਿਚ ਸੰਪੂਰਨ ਹੋਇਆ ਇਹ ਸਟੀਕ ਜਿੱਥੇ 'ਤੇਰਾ ਤੇਰਾ' ਵਾਲੀ ਭਾਵਨਾ ਨਾਲ ਜੋੜਦਾ ਹੈ ਉਥੇ ਗੁਰਬਾਣੀ ਦੇ ਪ੍ਰੇਮੀਆਂ, ਗ੍ਰੰਥੀ-ਪਾਠੀ ਸਿੰਘਾਂ, ਕੀਰਤਨੀ ਸਿੰਘਾਂ, ਕਥਾ-ਵਾਚਕਾਂ ਅਤੇ ਗੁਰਮਤਿ ਪ੍ਰਚਾਰਕਾਂ ਲਈ ਉਚਾਰਨ ਸੇਧਾਂ, ਪਾਠ ਬਿਸਰਾਮਾਂ, ਅਰਥ-ਭੇਦ ਨਿਰਣਿਆਂ ਅਤੇ ਗੁਰਬਾਣੀ ਸਿਧਾਂਤਾਂ ਦਾ ਅੰਮ੍ਰਿਤ ਸੋਮਾਂ ਹੈ।

ਇਸ ਮਹਾਨ ਕਾਰਜ ਦੀ ਸੰਪੂਰਨਤਾ ਤੇ ਮੈਂ ਗਿਆਨੀ ਜੀ ਨੂੰ ਆਤਮਿਕ ਵਧਾਈ ਦਿੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਗੁਰੂ ਮਹਾਰਾਜ ਆਪ ਦੇ ਅੰਗ-ਸੰਗ ਸਹਾਈ ਹੋਣ ਅਤੇ ਇਸੇ ਤਰ੍ਹਾਂ ਗੁਰਬਾਣੀ ਦੀ ਸਫਲ ਸੇਵਾ ਵਿਚ ਲਾਈ ਰੱਖਣ।

ਦਾਸਨ ਦਾਸ

(ਤੀਰਥ ਸਿੰਘ 'ਸੇਵਾ ਪੰਥੀ')

(ਕਾਹਨ ਸਿੰਘ 'ਸੇਵਾ ਪੰਥੀ')

੨੧-੧੦-੧੯੯੬

# ਗਿਆਨੀ ਹਰਿਬੰਸ ਸਿੰਘ ਜੀ - ਇਕ ਸੰਸਥਾ

**ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ,**
**ਬਹੁ ਸਰਧਾ ਲਾਇ ਮੁਖਿ ਧੂੜਾ ॥**
**ਹਲਤਿ ਪਲਤਿ ਹਰਿ ਸੋਭਾ ਪਾਵਹਿ, ਹਰਿ ਰੰਗੁ ਲਗਾ ਮਨਿ ਗੂੜਾ॥ [ਪੰਨਾ ੬੯੮**

ਧੁਰੋਂ ਆਈ ਬਾਣੀ ਦਾ ਅਧਿਐਨ ਕਰਕੇ ਅਰਥ-ਵਿਆਖਿਆ ਕਰਨੀ ਕੋਈ ਸੌਖੀ ਜਾਂ ਸਾਧਾਰਨ ਗੱਲ ਨਹੀਂ। ਗੁਰਬਾਣੀ ਦਾ ਗਿਆਨ ਪ੍ਰਾਪਤ ਕਰਨ ਲਈ, ਗੁਰਸਿੱਖ ਪਾਸ ਸ਼ਰਧਾ ਦਾ ਕਾਸਾ ਹੁੰਦਾ ਹੈ। ਉਹ ਭਿਖਾਰੀ ਬਣ ਕੇ ਸਤਿਗੁਰੂ ਪਾਸੋਂ ਪ੍ਰੀਤਿ ਤੇ ਪ੍ਰਤੀਤ ਦੀ ਭਿਖਿਆ ਮੰਗਦਾ ਹੈ। ਗੁਰੂ ਮਿਹਰ ਸਦਕਾ, ਉਹ ਸੰਸਾਰ ਦੇ ਮਾਇਕੀ ਅਤੇ ਮੈਂ-ਮੇਰੀ ਵਾਲੇ ਚੱਕਰ ਤੋਂ ਅਤੀਤ ਹੋ ਕੇ, ਦੀਵਾਨਿਆਂ ਤੇ ਮਸਤਾਨਿਆਂ ਵਾਂਗ ਗੁਰਬਾਣੀ ਦੇ ਗਿਆਨ ਮੰਡਲ ਵਿਚ ਵਿਚਰਦਾ ਹੈ।

*ਪੰਥ ਰਤਨ ਗਿ. ਹਰਿਬੰਸ ਸਿੰਘ ਜੀ (ਪਹਿਲਾਂ ਚੰਡੀਗੜ੍ਹ ਤੇ ਹੁਣ) ਪਟਿਆਲਾ ਨਿਵਾਸੀ ਦੀ ਵਿਦਵਤਾ, ਲਗਨ, ਭੈ-ਭਾਵਨੀ, ਅਟਲ ਵਿਸ਼ਵਾਸ਼ ਤੇ ਦ੍ਰਿੜ੍ਹਤਾ ਬਾਰੇ, ਜਿਵੇਂ ਗੁਰੂ ਪਾਤਿਸ਼ਾਹ ਜੀ ਨੇ ਲਿਖਵਾਇਆ, ਮੈਂ ਇਸੇ ਸਟੀਕ ਦੀ ੧੧ਵੀਂ ਪੋਥੀ ਦੀ ਭੂਮਿਕਾ, ''ਮਾਰਗ ਦਰਸ਼ਨ'' ਦੇ ਸਿਰਲੇਖ ਹੇਠ ੨੧-੧੦-੯੪ ਨੂੰ ਲਿਖ ਚੁਕਾ ਹਾਂ। ਇਸ ਸਟੀਕ ਦੇ ਆਰੰਭ ਤੋਂ ਹੁਣ ਤਕ ਗਿਆਨੀ ਜੀ ਨਾਲ ਮੇਰਾ ਪਿਆਰ ਤੇ ਸੰਪਰਕ ਬਣਿਆ ਰਿਹਾ, ਗੁਰਬਾਣੀ ਦੇ ਅਰਥ-ਵਿਚਾਰਾਂ ਦੀ ਪਰਸਪਰ ਸਾਂਝ ਹੁੰਦੀ ਰਹੀ, ਹੁਣ ਇਨ੍ਹਾਂ ਵਲੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ, ਪਹਾੜ ਜਿਤਨਾ ਵੱਡਾ ਕੰਮ ਜੋ ਇਕ ਸੰਸਥਾ ਦੇ ਕਰਨ ਜੋਗ ਸੀ, ਇੱਕਲਿਆਂ ਸਿਰੇ ਚਾੜ੍ਹ ਲੈਣ ਤੇ ਮੈਨੂੰ ਹਾਰਦਿਕ ਪ੍ਰਸੰਨਤਾ ਹੋਈ ਹੈ ਤੇ ਮੈਂ ਗਿਆਨੀ ਜੀ ਨੂੰ ਇਸ ਸਫਲ ਸੇਵਾ ਲਈ ਵਧਾਈ ਪੇਸ਼ ਕਰਦਾ ਹਾਂ। ਮੈਨੂੰ ਤਾਂ ਇਹ ਰਬੀ ਰਹਿਮਤ ਦਾ ਕ੍ਰਿਸ਼ਮਾ ਹੀ ਅਨੁਭਵ ਹੁੰਦਾ ਹੈ।

ਗਿਆਨੀ ਜੀ ਨੂੰ ਇਸ ਸਫਲ ਮਿਹਨਤ ਕਾਰਨ ਹੇਠ ਲਿਖੇ ਪੁਰਸਕਾਰ ਮਿਲ ਚੁਕੇ ਹਨ:—

੧. ਅਕਾਲੀ ਕੌਰ ਸਿੰਘ ਜੀ ਦੀ ਸ਼ਤਾਬਦੀ ਦਾ ਪਹਿਲਾ ਪੁਰਸਕਾਰ।
੨. ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ 'ਭਾਈ ਸਾਹਿਬ' ਦਾ ਖ਼ਿਤਾਬ ਤੇ 'ਭਾਈ ਗੁਪਾਲਾ ਐਵਾਰਡ'
੩. ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਚ ਫ਼ੈਲੋਸ਼ਿਪ
੪. ਭਾਸ਼ਾ ਵਿਭਾਗ ਪੰਜਾਬ ਵਲੋਂ ਭਾਈ ਵੀਰ ਸਿੰਘ ਪੁਰਸਕਾਰ।
੫. ਸਚਖੰਡ ਸ੍ਰੀ ਅਬਿਚਲ ਨਗਰ, ਹਜ਼ੂਰ ਸਾਹਿਬ ਵਲੋਂ ਪੰਥ ਰਤਨ ਦਾ ਖ਼ਿਤਾਬ ਆਦਿ

ਇਸ ਵਿਚ ਸੰਦੇਹ ਨਹੀਂ ਕਿ ਪ੍ਰੋ. ਸਾਹਿਬ ਸਿੰਘ ਜਿਨ੍ਹਾਂ ਦਾ ਮੈਨੂੰ ੧੯੪੫-੪੭ ਤਕ ਖਾਲਸਾ ਕਾਲਜ, ਅੰਮ੍ਰਿਤਸਰ, ਵਿਖੇ ਵਿਦਿਆਰਥੀ ਹੋਣ ਦਾ ਮਾਣ ਪ੍ਰਾਪਤ ਹੈ, ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ੧੦ ਜਿਲਦਾਂ ਵਿਚ ਸੰਪੂਰਨ ਕੀਤਾ। ਪਰੰਤੂ ਉਨ੍ਹਾਂ ਦੇ ਸਟੀਕ ਵਿਚ ਉਹ ਸੇਧ ਨਹੀਂ ਮਿਲਦੀ ਜੋ ਗਿਆਨੀ ਜੀ ਦੇ 'ਦਰਸ਼ਨ ਨਿਰਣੈ ਸਟੀਕ' ਤੋਂ ਮਿਲਦੀ ਹੈ। ਗਿਆਨੀ ਜੀ ਨੇ 'ਉਚਾਰਨ ਸੇਧ' ਦੇ ਕੇ ਅਰਥ ਵਿਆਖਿਆ ਕਰਨ ਦੀਆਂ ਸਾਰੀਆਂ ਗੁੰਝਲਾਂ ਖੋਲ੍ਹ ਦਿਤੀਆਂ ਹਨ। ਇਸ ਤੋਂ ਇਲਾਵਾ 'ਅਰਥ ਭੇਦ ਅਤੇ ਨਿਰਣੈ' ਅਧੀਨ ਹੁਣ ਤਕ ਹੋਏ ਟੀਕਿਆਂ ਵਿਚ ਕੀਤੇ ਅਰਥਾਂ ਦਾ ਤੁਲਨਾਤਮਿਕ ਅਧਿਐਨ ਕਰਕੇ ਗੁਰਬਾਣੀ ਦੇ ਅਰਥ ਗੁਰਬਾਣੀ ਰਾਹੀਂ ਸ਼ੰਕਿਆਂ ਦੀ ਨਵਿਰਤੀ ਕਰਨ ਦਾ ਸੁਚੱਜਾ ਉਦਮ ਕੀਤਾ ਹੈ।

---

***ਇਹ ਉਪਾਧੀ ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ, ਵਲੋਂ ਗਿਆਨੀ ਜੀ ਨੂੰ ੧੯੯੬ ਵਿਚ ਪ੍ਰਦਾਨ ਕੀਤੀ ਗਈ ਹੈ।**

ਇਸ ਦੇ ਫਲ ਸਰੂਪ, ਪਾਠਕ ਜਨ, ਸੰਪ੍ਰਦਾਈਆਂ, ਉਦਾਸੀਆਂ, ਨਿਰਮਲ ਅਖਾੜਿਆਂ ਦੇ ਅਟਕਲ ਪੱਚੂ ਅਥਵਾ ਅਥਵਾ ਵਾਲੇ ਕੀਤੇ ਅਰਥਾਂ ਦੇ ਚੱਕਰਵੀਯੂ ਤੋਂ ਬਚ ਜਾਣਗੇ। ਇਥੇ ਹੀ ਬਸ ਨਹੀਂ, ਹਰ ਸ਼ਬਦ ਦਾ ਸਾਰ ਤੇ ਸਿਧਾਂਤ ਲਿਖ ਕੇ ਵਿਆਖਿਆਕਾਰਾਂ ਦਾ ਮਸਲਾ ਹੀ ਹਲ ਕਰ ਦਿਤਾ ਹੈ। ਨਿਰਸੰਦੇਹ, ਆਉਣ ਵਾਲੀ ਪਨੀਰੀ ਨੂੰ ਹੋਰ ਖੋਜ ਕਰਨ ਲਈ ਇਹ ਸਟੀਕ ਇਕ ਚਾਨਣ ਮੁਨਾਰੇ ਦਾ ਕੰਮ ਦੇਵੇਗਾ।

ਕਈ ਸੰਪਰਦਾਈ ਇਸ ਸਟੀਕ ਵਿਚ 'ਉਚਾਰਨ ਸੇਧ' ਵਿਚ ਬਿੰਦਿਆਂ ਦੀ ਕੀਤੀ ਗਈ ਵਰਤੋਂ ਬਾਰੇ ਇਹ ਇਤਰਾਜ਼ ਕਰਦੇ ਹਨ ਕਿ ਬਾਣੀ ਉਚਾਰਨ ਵਿਚ ਬਿੰਦੇ ਨਹੀਂ ਲਗਣੇ ਚਾਹੀਦੇ ਪਰੰਤੂ ਉਨ੍ਹਾਂ ਦਾ ਇਹ ਇਤਰਾਜ਼ ਨਿਰਮੂਲ ਹੈ। ਸਚ ਪੁਛੋਂ ਤਾਂ ਉਹ ਆਪ ਵੀ ਕਈ ਬਾਈਂ ਬਿੰਦੇ, ਅਧੱਕਾਂ ਆਦਿ ਲਗਾ ਕੇ ਪਾਠ ਕਰਦੇ ਹਨ, (ਉਦਾਹਰਣ ਵਜੋਂ ਦੇਖੋ 'ਗੁਰਬਾਣੀ ਪਾਠ ਦਰਸ਼ਨ ਕ੍ਰਿਤ ਗਿ: ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਜਿਸ ਵਿਚ ਅੱਧਕਾਂ ਬਿੰਦਿਆਂ ਆਦਿ ਦੀ ਆਮ ਵਰਤੋਂ ਦੇ ਦਰਸ਼ਨ ਹੁੰਦੇ ਹਨ)। ਕਈ ਵਿਦਵਾਨਾਂ ਨੇ ਤਾਂ ਸ਼ਬਦ ਸਰੂਪਾਂ ਨੂੰ ਵਿਆਕਰਣ ਅਨੁਸਾਰ, ਸੋਧਣ ਦਾ ਹੀਆ ਕਰਕੇ ਅਵੱਗਿਆ ਕੀਤੀ ਹੈ। ਚੰਗਾ ਹੁੰਦਾ, ਜੇ ਉਹ ਗਿਆਨੀ ਜੀ ਵਾਂਗੂੰ ਸ਼ਬਦ ਸਰੂਪ ਭੇਦਾਂ ਨੂੰ ਫੁਟ ਨੋਟਾਂ ਵਿਚ ਦੇ ਦਿੰਦੇ। ਸ਼ੁਕਰ ਹੈ, ਗਿਆਨੀ ਜੀ ਨੇ ਭੈ-ਭਾਵਨੀ ਵਿਚ ਰਹਿ ਕੇ ਮੂਲ ਪਾਠਾਂ ਦੇ ਸਰੂਪਾਂ ਨੂੰ ਜਿਉਂ ਦਾ ਤਿਉਂ ਰਹਿਣ ਦਿੱਤਾ ਹੈ।

ਮੇਰੇ ਪਾਸ ਨਵੀਨ ਸੰਪਰਦਾਈ ਵਿਦਵਾਨ, ਮਿਸ਼ਨਰੀ ਕਥਾ ਵਾਚਕ ਤੇ ਹੋਰ ਪਾਠਕ ਜਨ ਆਉਂਦੇ ਹਨ ਤੇ ਇਸ ਸਟੀਕ ਦੀ ਸ਼ਲਾਘਾ ਕਰਦੇ ਰਜਦੇ ਨਹੀਂ। ਉਹ ਕਹਿੰਦੇ ਹਨ ਕਿ ਗਿਆਨੀ ਜੀ ਨੇ ਤਾਂ ਸਾਡੀਆਂ ਬਹੁਤ ਸਾਰੀਆਂ ਮੁਸ਼ਕਿਲਾਂ ਹੀ ਹਲ ਕਰ ਦਿਤੀਆਂ ਹਨ, ਕਿਉਂਕਿ ਹਰੇਕ ਸ਼ਬਦ ਦੇ 'ਸਾਰੰਸ਼ ਅਤੇ ਸਿਧਾਂਤ' ਵਿਚ ਇਕ ਪ੍ਰਕਾਰ ਸ਼ਬਦ ਦੀ ਕਥਾ ਹੀ ਰੂਪਮਾਨ ਕਰ ਦਿਤੀ ਹੈ। ਇਹ ਇਸ ਟੀਕੇ ਦੀ ਸਰਵ ਪ੍ਰਿਅਤਾ ਦਾ ਪ੍ਰਤਖ ਸਬੂਤ ਹੈ। ਇਹ ਸਟੀਕ ਦੇਸ-ਪ੍ਰਦੇਸ ਵਿਚ ਸੂਰਜ ਵਾਂਗ ਰੌਸ਼ਨ ਹੋਇਆ ਹੈ। ਮੈਨੂੰ ਵਿਸ਼ਵਾਸ਼ ਹੈ ਕਿ ਉਹ ਸਮਾਂ ਦੂਰ ਨਹੀਂ ਜਦੋਂ ਵਰਤਮਾਨ ਡੇਰਿਆਂ ਵਾਲੇ, ਅਤੇ ਸੰਪਰਦਾਈ ਵਿਦਵਾਨ ਆਦਿਕ, ਇਸ ਸਟੀਕ ਨੂੰ ਅਪਨਾਉਣ ਵਿਚ ਆਪਣਾ ਭਲਾ ਸਮਝਣਗੇ।

ਪਾਠਕ ਇਹ ਪੜ੍ਹ ਕੇ ਅਸਚਰਜ ਹੋਣਗੇ ਕਿ ਇਸ ਸਟੀਕ ਦੀਆਂ ੧੩ ਪੋਥੀਆਂ ਜਿਨ੍ਹਾਂ ਦੇ ਕੁਲ ਪੰਨੇ ੮੮੦੦ ਤੋਂ ਵੱਧ ਬਣਦੇ ਹਨ, ਵਿਚ ੧੬੧੬ ਸ਼ਬਦਾਂ/ਪੰਕਤੀਆਂ ਦੇ ''ਅਰਥ ਭੇਦ ਤੇ ਨਿਰਣੈ'', ਗੁਰਬਾਣੀ ਲਗਮਾਤ੍ਰੀ ਨੇਮਾਂ ਅਨੁਸਾਰ ਗੁਰਬਾਣੀ ਪ੍ਰਮਾਨ ਦੇ ਕੇ ਕੀਤੇ ਗਏ ਹਨ। ਇਸ ਤੋਂ ਇਲਾਵਾ ਹਰ ਸ਼ਬਦ ਤੇ ਹਰ ਸਲੋਕ ਦੇ 'ਸਾਰੰਸ਼ ਅਤੇ ਸਿਧਾਂਤ' ਵਿਚ ਜੋ ਸਾਮਗਰੀ ਉਪਲਬਧ ਹੈ, ਉਹ ਵੱਡੀ ਅਮੁਲ ਵਸਤੂ ਹੈ, ਜਿਸ ਤੋਂ ਵਿਦਵਾਨ ਸਜਣਾਂ ਕਥਾਵਾਚਕਾਂ ਰਾਗੀ ਸਿੰਘਾਂਆਦਿ ਨੂੰ ਸੁਚੱਜੀਆਂ ਸੇਧਾਂ ਮਿਲਦੀਆਂ ਹਨ। ਗਿਆਨੀ ਜੀ ਦੀਆਂ ਹੋਰ ੨ ਦਰਜਨ ਦੇ ਕਰੀਬ ਪੁਸਤਕਾਂ ਵਿਦਵਾਨਾਂ ਲਈ ਗੁਰਮਤਿ ਗਿਆਨ ਦਾ ਅਮੁੱਕ ਭੰਡਾਰ ਹੈ ਜਿਸ ਅਗੇ ਸਿਰ ਝੁਕਦਾ ਹੈ:-

..... ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ, ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ, ਜੋ ਮਾਰਗ ਧਰਮ ਚਲੇਸਹਿ ਰਾਮ ॥
ਨਾਨਕ, ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ, ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥ [ਪੰ. ੫੪੦

ਗੁਣਵੰਤਿਆਂ ਪਾਛਾਰ,
ਕਸ਼ਮੀਰ ਸਿੰਘ
**P.S.S.(I) Rtd.**

੧੬੧੨/੬੧, ਸਾਹਿਬਜ਼ਾਦਾ ਅਜੀਤ ਸਿੰਘ ਨਗਰ,
ਮੋਹਾਲੀ (ਫੋਨ ੬੭੨੨੪੩)

# ਸੁਚੱਜੀ ਘਾਲ

**ਜਸਬੀਰ ਸਿੰਘ ਸਾਬਰ (ਡਾ:)**
**ਰੀਡਰ, ਗੁਰੂ ਨਾਨਕ ਸਟੱਡੀਜ਼,**
**ਗੁਰੂ ਨਾਨਕ ਦੇਵ ਯੂਨੀਵਰਸਿਟੀ,**
**ਅੰਮ੍ਰਿਤਸਰ।**

ਮਾਨਵ ਸੰਸਾਰ ਦੀ, ਸਗਲੀ ਚਿੰਤ ਮਿਟਾਉਣ ਵਾਲੀ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਨੇ ਆਪਣੇ ਅੰਦਰ ਸਮੋਏ ਵਿਸ਼ਵ-ਅੰਤਰਦ੍ਰਿਸ਼ਟੀ ਸਰੋਕਾਰਾਂ ਕਾਰਨ, ਹਰ ਖੇਤਰ ਦੇ ਵਿਦਵਾਨਾ ਤੇ ਖੋਜਕਾਰਾਂ ਨੂੰ ਆਪਣੇ ਅਧਿਐਨ ਵਲ ਆਕਰਸ਼ਤ ਕੀਤਾ ਹੈ। ਏਥੋਂ ਤੱਕ ਕਿ ਭੌਤਿਕ ਵਿਗਿਆਨ, ਰਸਾਇਣ ਵਿਗਿਆਨ, ਜੀਵ ਵਿਗਿਆਨ, ਭੂਗੋਲ ਵਿਗਿਆਨ, ਤਾਰਾ ਵਿਗਿਆਨ, ਮਨੋ-ਵਿਗਿਆਨ, ਡਾਕਟਰੀ ਵਿਗਿਆਨ, ਮਾਨਵ-ਵਿਗਿਆਨ, ਸਮਾਜ-ਵਿਗਿਆਨ, ਭਾਸ਼ਾ ਵਿਗਿਆਨ, ਸੰਗੀਤ ਵਿਗਿਆਨ ਅਤੇ ਦਰਸ਼ਨ ਸ਼ਾਸ਼ਤਰ ਆਦਿ ਨੇ ਵੀ ਆਪਣਾ ਖੋਜ-ਰੁਖ ਗੁਰਬਾਣੀ ਵੱਲ ਕਰ ਲਿਆ ਹੈ। ਏਥੇ ਹੀ ਬਸ ਨਹੀਂ ਹੁਣ ਤਾਂ ਨਵੀਨ ਵਿਦਿਅਕ ਪ੍ਰਣਾਲੀ ਦੇ ਅੰਤਰਗਤ਼ ਗੁਰਬਾਣੀ ਅਧਿਐਨ ਲਈ ਕੰਪਿਊਟਰ ਦੀ ਵਰਤੋਂ ਵੀ ਕੀਤੀ ਜਾਣ ਲਗ ਪਈ ਹੈ। ਸੌਫ਼ਟ ਵੇਅਰ, ਇੰਡੈਕਸ, ਅਤੇ ਡਿਕਸ਼ਨਰੀਆਂ ਇਸ ਢੰਗ ਨਾਲ ਤਿਆਰ ਕੀਤੀਆਂ ਗਈਆਂ ਹਨ ਅਤੇ ਕੀਤੀਆਂ ਜਾ ਰਹੀਆਂ ਹਨ ਕਿ ਮਿੰਟਾਂ ਸਕਿੰਟਾਂ ਵਿਚ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲੋੜੀਂਦੀ ਤੁਕ, ਸ਼ਬਦ, ਸ਼ਬਦ-ਅਰਥ ਅਤੇ ਸੰਕਲਪ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ।

ਗੁਰਬਾਣੀ ਅਧਿਐਨ ਦਾ ਘੇਰਾ ਵਿਸ਼ਾਲ ਕਰਨ ਹਿਤ ਜਿਨ੍ਹਾਂ ਮਰਜੀਵੜਿਆਂ ਨੇ ਸਿਰ ਤਲੀ ਤੇ ਰਖ ਕੇ, ਦਿਨ ਰਾਤ ਦੀ ਅਕਥ ਬਿਖਮ ਘਾਲਣਾ ਘਾਲਦਿਆਂ, ਇਸ ਦੀ ਆਧਾਰ ਸ਼ਿਲਾ ਰਖੀ ਉਨ੍ਹਾਂ ਦੇ ਚਰਨਾ ਵਿਚ ਗੁਰਬਾਣੀ ਦਾ ਸਤਿਕਾਰ ਕਰਨ ਵਾਲੇ ਹਰ ਪ੍ਰਾਣੀ ਦਾ ਸਤਿਕਾਰ ਨਾਲ ਸਿਰ ਝੁਕਦਾ ਹੈ। ਇਸ ਸਤਿਕਾਰ ਦੇ ਪਹਿਲੇ ਪਾਤਰ਼ ਹਨ ਪ੍ਰੋ. ਸਾਹਿਬ ਸਿੰਘ ਉਪਰੰਤ ਗਿਆਨੀ ਹਰਿਬੰਸ ਸਿੰਘ ਜੀ।

ਗਿਆਨੀ ਹਰਿਬੰਸ ਸਿੰਘ ਜੀ ਨੇ ''ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ ਦੇ ਸਿਰਲੇਖ ਹੇਠ ੧੨ ਪੋਥੀਆਂ, ਗੁਰਬਾਣੀ ਅਧਿਐਨ ਖੇਤਰ ਦੇ ਖੋਜਰਾਥੀਆਂ ਨੂੰ ਸਮਰਪਤ ਕੀਤੀਆਂ ਹਨ। ਤੇਰ੍ਹਵੀਂ ਤੇ ਅੰਤਮ ਪੋਥੀ ਛਪਾਈ ਅਧੀਨ ਹੈ ਜੋ ਛੇਤੀ ਹੀ ਪਾਠਕਾਂ ਦੇ ਹੱਥਾਂ ਵਿਚ ਪੁਜਣ ਵਾਲੀ ਹੈ। ਇਸ ਸਟੀਕ ਦੀ ਵਿਲੱਖਣਤਾ ਇਹ ਹੈ ਕਿ ਇਹ ਪਰੰਪਰਾਗਤ ਵਿਆਖਿਆ ਪ੍ਰਣਾਲੀ ਤੋਂ ਹੱਟ ਕੇ, ਵਿਗਿਆਨਕ-ਸੋਚ ਦੇ ਧਾਰਨੀ ਜਗਿਆਸੂਆਂ ਦੀ ਜਗਿਆਸਾ ਪੂਰੀ ਕਰਦਿਆਂ, ਅਗਲੇਰੀ ਖੋਜ ਲਈ ਸੇਧ ਪ੍ਰਦਾਨ ਕਰਨ ਹਿੱਤ ਤਿਆਰ ਕੀਤਾ ਗਿਆ ਹੈ।

ਗਿਆਨੀ ਜੀ ਨੇ ਪਹਿਲਾਂ ਹੋ ਚੁਕੇ ਟੀਕਿਆਂ ਦਾ ਆਲੋਚਨਾਤਮਿਕ ਅਧਿਐਨ ਅਤੇ ਉਨ੍ਹਾਂ ਵਿਚ ਪਾਈ ਜਾਂਦੀ ਵਾਧ ਘਾਟ ਨੂੰ ਤਰਕ-ਦ੍ਰਿਸ਼ਟੀ ਤੋਂ ਪਰਖ ਕੇ ਆਪਦਾ ਮਤ ਪੇਸ਼ ਕੀਤਾ ਹੈ। ਇਸ ਸਟੀਕ ਵਿਚ

ਦਰਸਾਇਆ ਗੁਰਬਾਣੀ ਦਾ ਠੀਕ ਉਚਾਰਨ, ਪਦ-ਅਰਥ, ਵਾਕ-ਅਰਥ, ਸਾਰੰਸ਼ ਅਤੇ ਸਿਧਾਂਤ ਦੀ ਪੇਸ਼ਕਾਰੀ, ਗੁਰਬਾਣੀ ਦੇ ਤੁਲਨਾਤਮਿਕ-ਅਧਿਐਨ ਲਈ ਆਧਾਰਸ਼ਿਲਾ ਪ੍ਰਦਾਨ ਕਰਨ ਵਾਲਾ ਹੈ।

ਗਿਆਨੀ ਹਰਿਬੰਸ ਸਿੰਘ ਜੀ ਵਲੋਂ ਸਟੀਕ ਦੀਆਂ ਇਨ੍ਹਾਂ ਪੋਥੀਆਂ ਵਿਚ ਔਕੁੜ, ਸਿਹਾਰੀ, ਬਿੰਦੀ ਆਦਿ ਦੀ ਕੀਤੀ ਗਈ ਨਿਸ਼ਾਨਦੇਹੀ ਅਤੇ ਸੁਝਾਓ, ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ। ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ''ਸਗਲੀ ਚਿੰਤ ਮਿਟਾਉਣ ਵਾਲੀ 'ਧੁਰ ਕੀ ਬਾਣੀ' ਦਾ ਇਕ ਇਕ ਅੱਖਰ ਲਗ, ਕੰਨਾ ਮਾਤਰ ਪਾਵਨ ਪਵਿੱਤਰ ਹੈ। ਇਸ ਵਿਚ ਕਿਸੇ ਪ੍ਰਕਾਰ ਦੀ ਅਦਲਾ-ਬਦਲੀ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਪਰ ਗਿਆਨੀ ਜੀ ਵਲੋਂ ਸੁਝਾਏ ਗਏ ਪਾਠ-ਉਚਾਰਨ ਤੇ ਪਾਠ-ਭੇਦਾਂ ਦੇ ਨੁਕਤੇ ਬੜੇ ਅਹਿਮ ਹਨ। ਇਨ੍ਹਾਂ ਨੁਕਤਿਆਂ ਬਾਰੇ ਸਮੁਚੇ ਸਿਖ ਪੰਥ ਨੂੰ ਇਕ ਸਬ-ਕਮੇਟੀ ਰਾਹੀਂ ਸੁਹਿਰਦ ਭਾਵਨਾ ਅਤੇ ਇਮਾਨਦਾਰੀ ਨਾਲ ਵਿਚਾਰ ਕੇ ਕੋਈ ਸੁਚੱਜੀ ਸੇਧ-ਪ੍ਰਦਾਨ ਕੀਤੀ ਜਾਣੀ ਚਾਹੀਦੀ ਹੈ ਤਾਂ ਜੋ ਮਨ ਮਰਜ਼ੀ ਦਾ ਉਚਾਰਨ ਤੇ ਪਾਠ-ਭੇਦ ਕਰਨ ਦੀ ਰੁਚੀ ਨੂੰ ਠਲ ਪੈ ਸਕੇ। ਅਜੇਹਾ ਕਰਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਹਜ-ਭਾਵ, ਗੁਰਬਾਣੀ ਦੀ ਮੂਲ-ਭਾਵਨਾ ਦੇ ਅੰਤਰਗਤ ਸਮਝਣ ਤੇ ਸਮਝਾਉਣ ਵਿਚ ਸਹਾਇਤਾ ਮਿਲੇਗੀ।

ਗਿਆਨੀ ਹਰਿਬੰਸ ਸਿੰਘ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਅਮਰ-ਸੰਦੇਸ਼ 'ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ' ਅਨੁਸਾਰ, ਗੁਰਮੁਖ ਬਣ ਕੇ ਗੁਰਬਾਣੀ ਦਾ ਅਧਿਐਨ ਪ੍ਰਸਤੁਤ ਕੀਤਾ ਹੈ। ਤਨ, ਮਨ, ਧਨ, ਸੌਂਪਣ ਵਾਲੇ ਟੀਕਾਕਾਰ ਗਿਆਨੀ ਹਰਿਬੰਸ ਸਿੰਘ ਜੀ ਨੂੰ ਸਤਿਕਾਰ ਪ੍ਰਗਟ ਕਰਦਿਆਂ ਗੁਰੂ-ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਦੀ ਸੁਘੜ ਘਾਲਣਾ ਥਾਂਇ ਪਵੇ।

ਗੁਰੂ ਘਰ ਦਾ ਸੇਵਕ

ਜਸਬੀਰ ਸਿੰਘ ਸਾਬਰ (ਡਾ:)

ਜਸਬੀਰ ਸਿੰਘ ਸਾਬਰ (ਡਾ:)
ਰੀਡਰ, ਗੁਰੂ ਨਾਨਕ ਸਟੱਡੀਜ਼,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

੧੨-੯-੧੯੯੬

ਹੈਡ ਗ੍ਰੰਥੀ
ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ,
(ਮਾਡਲ ਟਾਊਨ), ਹਰਨਾਮ ਨਗਰ, ਲੁਧਿਆਣਾ।

**G. Jagjit Singh Sidki**

**831-1,**
**Bhai Randhir Singh Nagar,**
**Ludhiana-141001.**
**Phone : 454049**

## ''ਖਾਵਹਿ ਖਰਚਹਿ ਰਲਿ ਮਿਲਿ ਭਾਈ''

ਜੀਵਨ ਨੂੰ ਸੁਧਾਰਨ, ਸਵਾਰਨ ਅਤੇ ਸ਼ਿੰਗਾਰਨ ਵਾਲੇ ਗੁਰ ਸ਼ਬਦ ਸਰੂਪ ਵਿਰਸੇ ਨੂੰ ਜਾਨਣ ਪਛਾਨਣ ਅਤੇ ਮਾਨਣ ਦੇ ਸੁਚੱਜੇ ਉਪਰਾਲੇ ਹੁੰਦੇ ਆਏ ਹਨ ਤੇ ਹੁੰਦੇ ਰਹਿਣਗੇ। ''ਰਤਨੁ ਲਾਲ ਜਾ ਕਾ ਕਛੂ ਨ ਮੋਲੁ'' ਦੇ ਅਮੋਲਕ ਖਜ਼ਾਨੇ ਨੂੰ ਵਧੇਰੇ ਨੀਝ ਲਾ ਕੇ ਦਰਸ਼ਨ ਕਰਨ ਦਾ ਸੁਚੱਜਾ ਜਤਨ ਜੋ ਸਤਿਗੁਰੂ ਜੀ ਨੇ ਰਹਿਮਤ ਕਰਕੇ, ਹਠੀ, ਹਿੰਮਤੀ, ਗੁਰਮੁਖ ਵੀਰ ਗਿਆਨੀ ਹਰਿਬੰਸ ਸਿੰਘ ਜੀ ਤੋਂ ਕਰਵਾਇਆ ਹੈ, ਇਸ ਦੇ ਸਦਕੇ, ਮੇਰੇ ਵਰਗੇ ਕਈਆਂ ਨੂੰ ਵਧੇਰੇ ਅਖਾਂ ਖੋਲ੍ਹ ਕੇ ''ਪੀਊ ਦਾਦੇ'' ਦੇ ਖਜ਼ਾਨੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਝਣ, ਜਾਣਨ ਅਤੇ ਪ੍ਰਸਪਰ ਮਿਲ ਕੇ ਮਾਨਣ ਦੀ ਪ੍ਰੇਰਨਾ ਮਿਲੀ ਹੈ। ਸਚੇ ਪਿਤਾ ਵਾਹਿਗੁਰੂ ਜੀ ਆਪਣੇ ਸਪੂਤ ਦੀ ਕਲਮ ਨੂੰ ਹੋਰ ਸ਼ਕਤੀ ਪ੍ਰਦਾਨ ਕਰਨ। ਧੰਨ! ਧੰਨ!!

*ਜਗਜੀਤ ਸਿੰਘ ਸਿਦਕੀ*
ਗੁਰਮਤਿ ਗਿਆਨ ਟ੍ਰਸਟ
ਪੰਜਾਬੀ ਬਾਗ਼ (ਜਵੱਦੀ) ਲੁਧਿਆਣਾ

੧੬-੯-੧੯੯੬

# ਜਾਣ-ਪਛਾਣ ਗਿ: ਹਰਿਬੰਸ ਸਿੰਘ ਜੀ

**''ਗੁਰਸਿਖੀ ਦਾ ਕਰਮੁ ਏਹੁ ਗੁਰ ਫਰਮਾਏ ਗੁਰਸਿਖ ਕਰਣਾ''**

ਸਿੱਖ-ਸੰਸਾਰ ਵਿਚ ਵਿਦਵਾਨਾਂ, ਲੇਖਕਾਂ, ਖੋਜੀਆਂ ਅਤੇ ਆਲੋਚਕਾਂ ਦੀ ਕੋਈ ਘਾਟ ਨਹੀਂ, ਜੇਕਰ ਘਾਟ ਹੈ ਤਾਂ ਵੀਚਾਰਵਾਨਾਂ, ਦੀਰਘ ਦ੍ਰਿਸ਼ਟੀ ਅਤੇ ਨਿਸ਼ਠਾ ਨਾਲ ਤੱਤ ਗੁਰਮਤਿ ਦੀ ਗੱਲ ਨੂੰ ਨਿਰਣੈ ਜਨਕ ਰੂਪ ਵਿਚ ਪੇਸ਼ ਕਰਨ ਦੀ। ਕਿਸੇ ਵੀ ਲੇਖਕ ਦੀ ਲੇਖਣੀ ਤੇ ਕਿੰਤੂ ਪ੍ਰੰਤੂ ਕਰਨਾ ਬਹੁਤ ਹੀ ਸੌਖਾ ਹੈ ਪ੍ਰੰਤੂ ਕੀ ਯੋਗ ਹੈ ਅਤੇ ਕੀ ਚਾਹੀਦਾ ਹੈ ਨੂੰ ਸਰਬ ਪ੍ਰਵਾਣਤ ਕਰਕੇ ਪੇਸ਼ ਕਰਨਾ ਅਤੀ ਕਠਿਨ ਘਾਲ ਹੈ। ਕਿਸੇ ਵੀ ਖੇਤਰ ਵਿਚ ਸਿਰ ਸੁਟਕੇ ਕੰਮ ਕਰਨ ਵਾਲਿਆਂ ਦੀ ਘਾਲ ਥਾਇਂ ਪੈ ਸਕਦੀ ਹੈ ਪਰ ਸ਼ਰਤ ਇਹ ਕਿ ਉਹ ਸਾਧਕ ਉਸੇ ਹੀ ਖੇਤਰ ਦਾ ਵਿਦਵਾਨ ਹੋਵੇ, ਜਿਹਾ ਕਿ ਭਾ. ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਅਕਾਲੀ ਕੌਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਵੀਰ ਸਿੰਘ ਜੀ, ਭਾਈ ਰਣਧੀਰ ਸਿੰਘ ਜੀ, ਪ੍ਰੋਫੈਸਰ ਸਾਹਿਬ ਸਿੰਘ ਜੀ ਆਦਿ ਸਾਰੇ ਵਿਦਵਾਨ ਵਿਦਿਅਕ ਖੇਤਰ ਅਤੇ ਧਾਰਮਕ ਖੇਤਰ ਵਿਚ ਸਿਖਰਾਂ ਛੋਹਣ ਵਾਲੇ ਵਿਅਕਤੀ ਸਨ। ਗਿ: ਹਰਿਬੰਸ ਸਿੰਘ ਜੀ ਦਾ ਜ਼ਿੰਦਗੀ ਨਿਰਬਾਹਕ ਖੇਤਰ ਤਾਂ ਰਿਹਾ ਪੁਲੀਸ ਦਾ ਮਹਿਕਮਾ, ਅਤੇ ਉਹ ਵੀ ਜ਼ਿੰਮੇਵਾਰੀਆਂ ਨਾਲ ਭਰਪੂਰ ਤੇ ਵਡ ਪ੍ਰਵਾਰ। ਆਮ ਤੌਰ ਤੇ ਇਹ ਹੀ ਧਾਰਨਾ ਬਣੀ ਹੋਈ ਹੈ ਕਿ ਕਿਰਤ ਦਾ ਪ੍ਰਭਾਵ ਮਨੁੱਖ ਦੀ ਮਾਨਸਿਕਤਾ ਤੇ ਪੈਂਦਾ ਹੀ ਹੈ ਪ੍ਰੰਤੂ ਸੰਤ ਕਰਮ ਸਿੰਘ ਜੀ, ਸੰਤ ਅਤਰ ਸਿੰਘ ਜੀ ਅਤੇ ਬਾਬਾ ਨਿਧਾਨ ਸਿੰਘ ਜੀ ਦੇ ਜੀਵਨ ਨੂੰ ਮੁਖ ਰੱਖ ਕੇ ਵੇਖਿਆਂ ਗਿਆਨੀ ਹਰਿਬੰਸ ਸਿੰਘ ਜੀ ਪ੍ਰਤੀ ਵੀ ਇਹ ਹੀ ਕਹਿਣਾ ਬਣਦਾ ਹੈ ਕਿ ਕਿਰਤ ਨੂੰ ਧਰਮ ਦੇ ਅਧੀਨ ਕਰਕੇ ਜਿਨ੍ਹਾਂ ਜ਼ਿੰਦਗੀ ਹੰਢਾਈ ਹੈ, ਉਨ੍ਹਾਂ ਆਪਣਾ ਜੀਵਨ ਪੱਧਰ ਉੱਚਾ ਰਖਿਆ ਅਤੇ ਧਰਮ ਦੀ ਕਿਰਤ ਵਲੋਂ ਮੂੰਹ ਨਹੀਂ ਮੋੜਿਆ।

ਗਿਆਨੀ ਜੀ ਬਾਲ ਵਰੇਸ ਤੋਂ ਹੀ ਗੁਰਮਤਿ ਦੇ ਧਾਰਨੀ ਅਤੇ ਨਾਮ ਬਾਣੀ ਵਿੱਚ ਜੁੜੇ ਹੋਣ ਕਰਕੇ ਜੀਵਨ ਵਿੱਚ ''ਆਤਮੁ ਰੰਗਿ ਚਲੂਲੁ ਭਯਾ'' ਅਥਵਾ ''ਨਾਮ ਰਸ ਤ੍ਰਿਪਤਾਨੇ'' ਵਾਲੇ ਮਾਰਗ ਤੇ ਚਲਦਿਆਂ ਗੁਰਮਤਿ ਦੇ ਗੁਹਜ ਭਾਵਾਂ ਪ੍ਰਤੀ ਬਹੁਤ ਹੀ ਗੰਭੀਰ ਹੁੰਦੇ ਚਲੇ ਗਏ। ਨਿਰਬਾਣ ਕੀਰਤਨ, ਰਾਗ ਵਿਦਿਆ ਦੀ ਜਾਣਕਾਰੀ ਸਦਕਾ 'ਗੁਰਬਾਣੀ ਬਣੀਐ'' ਦੇ ਰਾਹ ਤੇ ਚਲਦਿਆਂ ''ਆਘਾਹ ਕੂੰ ਤ੍ਰਾਘ'' ਵਾਲੀ ਸਿਖਿਆ ਦੇ ਧਾਰਨੀ ਬਣੇ ਰਹੇ।

ਗੁਰਬਾਣੀ ਦੀ ਟੀਕਾਕਾਰੀ ਵਿੱਚ ਉਂਗਲੀਆਂ ਤੇ ਗਿਣੇ ਜਾਣ ਵਾਲੇ ਸਜਣਾਂ ਦੀ ਗਿਣਤੀ ਹੈ ਪ੍ਰੰਤੂ ਉਨ੍ਹਾਂ ਗੁਰਮਤਿ ਦੇ ਗੁਰਮੁਖ ਟੀਕਾਕਾਰਾਂ ਨਾਲ ਮਿਲ ਕੇ ਆਪ ''ਗੁਰਬਾਣੀ ਵੀਚਾਰੀਐ ਜੀਉ'' ਅਤੇ ''ਸੰਤਹ ਸੰਗੁ ਸੰਤ ਸੰਭਾਖਨੁ'' ਵਾਲੀ ਨਿਰਮਲ ਕਾਰ ਕੇਵਲ ਗਿ. ਹਰਿਬੰਸ ਸਿੰਘ ਜੀ ਦੇ ਹਿੱਸੇ ਹੀ ਆਈ ਹੈ। ''ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ।।'' ਦੀ ਪਵਿੱਤਰ ਭਾਵਨਾ ਨੂੰ ਨਾਲ ਲੈ ਕੇ, ਪਿੰਗਲ ਤੇ ਵਿਆਕਰਣ ਨੂੰ ਮੁਖ ਰਖ ਕੇ, ਨਿਕੇ ਤੋਂ ਨਿਕੇ ਅਰਥ ਭੇਦਾਂ ਨੂੰ ਪੂਰਵਜ ਟੀਕਾਕਾਰਾਂ ਨਾਲ ਚੰਗੀ ਤਰ੍ਹਾਂ ਡੂੰਘੀ ਵੀਚਾਰ ਕਰਕੇ ਉਨ੍ਹਾਂ ਦੇ ਢੁਕਵੇਂ ਤੇ ਸਾਰਥਕ ਅਰਥਾਂ ਨੂੰ ਪੂਰਨ ਸਤਿਕਾਰ ਦੇ ਕੇ ਅਤੇ ਪੁਸ਼ਟੀ ਵਜੋਂ ਗੁਰਬਾਣੀ ਦੇ ਆਧਾਰ ਆਪਣੀਆਂ ਟਿਪਣੀਆਂ ਦੇ ਕੇ ਇਸ ਟੀਕੇ ਦੀ ਸ਼ਾਨ ਵਿਚ ਇਕ ਮਹੱਤਵਪੂਰਨ ਦੇਣ ਦਿਤੀ ਹੈ। ਹਰ ਸ਼ਬਦ ਦਾ ਸਾਰੰਸ਼ ਤੇ ਸਿਧਾਂਤ ਅਜੋਕੇ ਮਾਇਕ ਯੁਗ ਵਿਚ ਜੀਵਨ ਘਾੜਤ ਦੀ ਸੇਧ ਪ੍ਰਦਾਨ ਕਰਨ ਵਿਚ ਇਕ ਮੀਲ ਪਥਰ ਸਮਾਨ ਹੈ। ਕੋਈ ਸਮਾਂ ਸੀ, ਜਦੋਂ ਭਾਈ ਵੀਰ ਸਿੰਘ ਜੀ ਦੀਆਂ ਮੌਲਿਕ ਤੇ ਆਧੁਨਿਕ ਰਚਨਾਵਾਂ ਨੂੰ, ਸਾਖੀਆਂ ਅਤੇ ਨਿਬੰਧਾਂ ਨੂੰ ਬਹੁਤੇ ਗੁਣੀ ਗਿਆਨੀ, ਪ੍ਰਚਾਰਕ ਅਤੇ ਰਾਗੀ ਸਿੰਘ ਇਨ ਬਿਨ ਯਾਦ ਕਰਕੇ ਸੰਗਤਾਂ ਵਿਚ ਸੁਣਾ ਸੁਣਾ ਕੇ ਜਿਥੇ ਆਪਣੇ ਆਪ ਨੂੰ ਗੁਣੀ ਹੋਣ ਦਾ ਪ੍ਰਗਟਾਵਾ ਕਰਦੇ

ਰਹੇ ਉਥੇ ਜਨ ਸਾਧਾਰਨ ਵਿਚ ਪ੍ਰਚਲਤ ਸਨਾਤਨੀ ਪ੍ਰੰਪਰਾ ਦੀ ਸੋਚ ਵਿਚ ਬਦਲਾਉ ਲਿਆਉਣ ਵਿਚ ਸਫਲ ਹੋਏ। ਬਿਲਕੁਲ ਇਸੇ ਤਰ੍ਹਾਂ ਹੀ ਗਿ: ਹਰਿਬੰਸ ਸਿੰਘ ਜੀ ਦਾ ਅਜੋਕਾ ਮੌਲਿਕ ਢੰਗ ਆਉਣ ਵਾਲੇ ਦਿਨਾਂ ਵਿਚ ਇਕ ਪ੍ਰਣਾਲੀ ਬਣ ਕੇ ਸਾਹਮਣੇ ਆਣ ਵਲ ਇਕ ਸਫਲ ਕਦਮ ਹੋਵੇਗਾ। ਗਿਆਨੀ ਜੀ ਨੇ ਜਿਥੇ ਨਿਕੇ ਨਿਕੇ ਨਿਬੰਧਾਂ ਰਾਹੀਂ, ਗੁਰਬਾਣੀ ਵਿਚ ਦਿਤੇ ਸਿਰਲੇਖਾਂ ਦੀ ਖੁਲੀ ਚਰਚਾ ਕੀਤੀ ਹੈ ਉਥੇ ਗੁਰਬਾਣੀ ਦੀ ਲੇਖਣੀ ਵਿਚ ਹੋਈਆਂ ਉਕਾਈਆਂ ਦੀ ਸੁਧਾਈ ਕਰਨ ਲਈ ਆਪ ਹੁਦਰੇ ਪਣ ਤੋਂ ਸੰਕੋਚ ਕਰਦਿਆਂ ਹੋਇਆਂ ਅਰਥ ਬੋਧ ਤਾਂ ਠੀਕ ਢੰਗ ਨਾਲ ਪੇਸ਼ ਕੀਤਾ ਪ੍ਰੰਤੂ ਖ਼ਾਲਸਾ ਪੰਥ ਨੂੰ ਸੁਚੇਤ ਕਰਨ ਲਈ ਕੋਈ ਕਸਰ ਨਹੀਂ ਛੱਡੀ। ਕੁਝ ਵਿਸ਼ਿਆਂ ਦੇ ਨਿਬੰਧ ਤਾਂ ਇਤਨੇ ਭਾਵਪੂਰਤ ਹਨ ਕਿ ਜੀਵਨ ਵਿਚ ਆਤਮ-ਰੰਗ ਭਰਨ ਲਈ ਮਾਰਗ ਦਰਸ਼ਨ ਦਾ ਕੰਮ ਕਰਦੇ ਹਨ। ਗੁਰਮਤਿ ਮਿਸ਼ਨਰੀ ਅਤੇ ਸਿੱਖ ਮਿਸ਼ਨਰੀ ਕਾਲਜਾਂ ਤੋਂ ਤਿਆਰ ਹੋਏ ਪ੍ਰਚਾਰਕਾਂ ਲਈ ਤਾਂ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਨਗੇ ਐਸੇ ਲੇਖ।

ਦਾਸਰੇ ਨੂੰ ਜਦੋਂ ਤੋਂ ਸੋਝੀ ਪਈ ਕਿ ਸਿੱਖ ਰਹਿਤ ਮਰਯਾਦਾ ਦੀ ਤਿਆਰੀ ਸਮੇਂ ਪੰਥ ਦੇ ਅਤੀ ਗੰਭੀਰ ਵਿਸ਼ੇ "ਰਾਗਮਾਲਾ" ਨੂੰ ਸੂਝਵਾਨ ਗੁਰਸਿੱਖਾਂ ਨੇ ਜਿਸ ਮਿਠੀ ਜੁਗਤਿ ਨਾਲ ਨਿਪਟਿਆ ਹੈ ਉਸ ਤੋਂ ਸੁਚੱਜਾ ਤੇ ਵਿਵਾਦ ਰਹਿਤ ਹੋਰ ਹਲ ਹੋ ਹੀ ਨਹੀਂ ਸਕਦਾ ਸੀ ਜਿਹਾ ਕਿ "**ਸਥਾਨਕ ਰਹੁਰੀਤੀ ਨਾਲ ਭੋਗ ਮੁੰਦਾਵਣੀ ਜਾਂ ਰਾਗਮਾਲਾ ਤੇ ਪਾਉਣਾ**" ਪ੍ਰੰਤੂ ਕੋਈ ਵੀ ਸੱਜਣ ਰਾਗਮਾਲਾ, ਰਹਿਤ ਗੁਰੂ ਗ੍ਰੰਥ ਸਾਹਿਬ ਲਿਖਣ ਜਾਂ ਛਾਪਣ ਦਾ ਹੀਆ ਹੀ ਨਾ ਕਰੇ। ਤਦੋਂ ਤੋਂ ਹੀ ਤਕਰੀਬਨ ਸਾਰੇ ਹੀ ਗੁਰਮਤਿ ਮਿਸ਼ਨਰੀ ਕਾਲਜਾਂ ਵਿਚ ਰਾਗਮਾਲਾ ਪ੍ਰਤੀ ਕਿਸੇ ਤਰ੍ਹਾਂ ਦਾ ਨਾ ਤਾਂ ਵਿਵਾਦ ਹੀ ਖੜਾ ਕੀਤਾ ਜਾਂਦਾ ਹੈ ਅਤੇ ਨਾ ਹੀ ਪੜ੍ਹਣ ਤੋਂ ਸੰਕੋਚ ਕਰਨ ਦੀ ਵਿਦਿਆ ਦਿੱਤੀ ਜਾਂਦੀ ਹੈ। ਗਿਆਨੀ ਜੀ ਨੇ ਗੁਰਸਿਖਾਂ ਨਾਲ ਮਿਲ ਕੇ ਜੋ ਖੁਲ੍ਹੀ ਚਰਚਾ ਕੀਤੀ ਹੈ ਉਹ ਖਾਲਸਾ ਪੰਥ ਦੇ ਵੀਚਾਰਨ ਯੋਗ ਹੈ।

ਗੁਰਬਾਣੀ ਲਿਖਣ ਸ਼ੈਲੀ ਵਿਚ ਅਥਵਾ ਬਿਸਰਾਮਾਂ ਉਪਰ ਡੂੰਘੀ ਵੀਚਾਰ ਕਰਨ ਲਈ ਗਿਆਨੀ ਜੀ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ, ਸਿੰਘ ਸਾਹਿਬ ਜੋਗਿੰਦਰ ਸਿੰਘ ਜੀ ਵੇਦਾਂਤੀ ਅਥਵਾ ਹੋਰ ਪੰਥ ਦਰਦੀਆਂ ਦੀ ਆਵਾਜ਼ ਨੂੰ ਧਿਆਨ 'ਚ ਰਖਦਿਆਂ ਪੰਥ ਦੀ ਸਿਰਮੋਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਫਰਜ਼ ਬਣਦਾ ਹੈ ਕਿ ਐਸੇ ਗੁਰੂ ਪਿਆਰਿਆਂ ਨਾਲ ਸਿਰ ਜੋੜਕੇ ਕੋਈ ਸਾਰਥਕ ਹੱਲ ਕਢਿਆ ਜਾਵੇ।

ਦਾਸਰਾ ਬੇਸ਼ਕ ਮਨ ਤੇ ਤਨ ਕਰਕੇ ਪਹਿਲਾਂ ਹੀ ਗਿਆਨੀ ਜੀ ਦੇ ਇਸ ਕਾਰਜ ਵਿਚ ਹਰ ਤਰ੍ਹਾਂ ਨਾਲ ਹਾਜ਼ਰ ਰਿਹਾ ਹੈ ਪ੍ਰੰਤੂ ਪੂਜ ਪਿਤਾ ਗਿ: ਇੰਦਰਜੀਤ ਸਿੰਘ ਜੀ ਨੇ ਪਰਲੋਕ ਪਿਆਨਾ ਕਰਨ ਤੋਂ ਕੇਵਲ ਤਿੰਨ ਦਿਨ ਪਹਿਲਾਂ ਸਾਹਿਬ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆਦੇਸ਼ ਦਿਤਾ ਸੀ ਕਿ ਟੀਕੇ ਦੀ ਸੰਪੂਰਨਤਾ ਤਕ ਤਨ ਮਨ ਧਨ ਕਰਕੇ ਗਿਆਨੀ ਜੀ ਦਾ ਸਾਥ ਤਾਂ ਦੇਣਾ ਹੀ ਹੈ ਪ੍ਰੰਤੂ ਇਹ ਪ੍ਰੇਮ ਭਾਵਨਾ ਜੀਵਨ ਪ੍ਰਯੰਤ ਨਿਭੇ ਇਹ ਉਨ੍ਹਾਂ ਦੀ ਹਾਰਦਿਕ ਭਾਵਨਾ ਸੀ। ਪਿਤਾ ਜੀ ਨੇ ਹਿਰਦੇ ਦੀਆਂ ਜਿਨ੍ਹਾਂ ਡੂੰਘਾਈਆਂ ਚੋਂ ਗਿ: ਹਰਿਬੰਸ ਸਿੰਘ ਜੀ ਨਾਲ ਪਿਆਰ ਹੀ ਨਹੀਂ ਕੀਤਾ ਸਗੋਂ ਸਚੀ ਆਸ਼ਕੀ ਦੀਆਂ ਸਿਖਰਾਂ ਨੂੰ ਮਾਣਿਆ ਤੇ ਹੰਢਾਇਆ। ਇਹ ਹੈ ਗਿਆਨੀ ਜੀ ਦੀ ਜਾਣ-ਪਛਾਣ। ਗੁਰੂ ਪਿਤਾ ਅਗੇ ਅਰਦਾਸਿ ਹੈ ਕਿ ਗਿਆਨੀ ਜੀ ਦਾ ਪਿਆਰ ਅਸਾਨੂੰ ਵੀ ਇਵੇ ਹੀ ਮਿਲਦਾ ਰਹੇ ਤੇ ਤੋੜ ਨਿਭੇ:-

**ਕਬੀਰ ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ ॥**
**ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ ॥** [ਪੰਨਾ ੧੩੭੨

ਗੁਰੂ ਪੰਥ ਦਾ ਦਾਸਰਾ
(ਜਗਮੋਹਨ ਸਿੰਘ ਗਿਆਨੀ)
***ਗੁਰਮਤਿ ਪਰਚਾਰਕ***

**B-IX/184,** ਮੋਚਪੁਰਾ, ਲੁਧਿਆਣਾ
੧੩-੧੦-੧੯੯੬

ੴ ਸਤਿਗੁਰ ਪ੍ਰਸਾਦਿ ॥

# ਕਰਤਾਰੀ ਚਮਤਕਾਰ

**ਸਤਿਗੁਰ ਅਪੁਨੇ ਸੁਨੀ ਅਰਦਾਸਿ ॥**

**ਕਾਰਜੁ ਆਇਆ ਸਗਲਾ ਰਾਸਿ ॥** [ਪੰਨਾ ੧੧੫੨

ਕਿਸੇ ਕਾਰਜ ਨੂੰ ਸਫਲਤਾ ਜਾਂ ਅਸਫਲਤਾ ਮਿਲਣੀ ਜੀਵ ਦੇ ਆਪਣੇ ਵਸ ਵਿਚ ਨਹੀਂ ਕਿਉਂਕਿ ਉਸਾਰਨ ਤੇ ਢਾਹੁਣ ਵਾਲੀ ਕਲਾ ਦੀ ਸਮਰਥਾ ਪ੍ਰਭੂ ਨੇ ਆਪਣੇ ਹੱਥ ਵਿਚ ਰਖੀ ਹੋਈ ਹੈ। ਇਹ ਗੱਲ ਵੀ ਉਸ ਸਰਬ ਵਿਆਪੀ ਪ੍ਰਭੂ ਪਿਤਾ ਦੀ ਇੱਛਾ ਤੇ ਨਿਰਭਰ ਕਰਦੀ ਹੈ ਕਿ ਉਹ ਚਾਹੇ ਤਾਂ ਕਿਸੇ ਮਹਾਂ ਮੂਰਖ ਨੂੰ ਪੰਡਿਤ (ਵਿਦਵਾਨ) ਬਣਾ ਦੇਵੇ, ਜਾਂ ਇਸ ਦੇ ਉਲਟ ਪੰਡਿਤ ਤੋਂ ਮੁਗਧਾਰੀ (ਮਹਾਂਮੂਰਖ) ਬਣਾ ਦੇਵੇ। ਉਸ ਕਲਾਧਾਰੀ ਕਰਤਾਰ ਦੇ ਬੇ-ਸ਼ੁਮਾਰ ਅਜਿਹੇ ਕੌਤਕ (ਕ੍ਰਿਸ਼ਮੇ) ਹਨ ਜਿਨ੍ਹਾਂ ਨੂੰ ਵੇਖ ਵੇਖ ਕੇ, ਸੁਣ ਸੁਣ ਕੇ ਇਨਸਾਨ ਹੈਰਾਨ ਹੋ ਜਾਂਦਾ ਹੈ। ਇਸੇ ਤਰ੍ਹਾਂ ਕੋਈ ਮਨੁੱਖ ਆਪਣੇ ਭਵਿੱਖ ਬਾਰੇ ਸਹੀ ਅਨੁਮਾਨ ਨਹੀਂ ਲਗਾ ਸਕਦਾ ਕਿ ਉਸ ਦੇ ਜੀਵਨ ਵਿਚ ਕੀ ਅਹਿਮ ਪਰਿਵਰਤਣ ਆਉਣਾ ਹੈ ਅਤੇ ਉਸ ਨੇ ਕਿਹੜਾ ਮੋੜ ਕੱਟ ਕੇ ਕੀ ਰੂਪ ਧਾਰਨ ਕਰਨਾ ਹੈ?।

ਇਸ ਵਿਸਮਾਦੀ ਤੇ ਅਦਭੁਤ ਕਰਤਾਰੀ-ਕਲਾ ਦੇ ਸੁੰਦਰ ਦਰਸ਼ਨ 'ਗੁਰਪਰਸਾਦ' ਦੁਆਰਾ ਨਸੀਬ ਹੋਣੇ ਸੰਭਵ ਹਨ। ਗੁਰਮਤਿ ਵਿਰਸੇ ਤੇ ਝਾਤ ਮਾਰਿਆਂ ਇਹ ਸਚਾਈ ਪਰਤੱਖ ਰੂਪ ਵਿਚ ਸਾਹਮਣੇ ਆ ਪ੍ਰਗਟ ਹੁੰਦੀ ਹੈ ਕਿ ਭੂਤਕਾਲ ਵਿਚ ਜਦੋਂ ਵਿਦਿਆਲਿਆਂ, ਕਾਲਜਾਂ ਤੇ ਯੂਨੀਵਰਸਿਟੀਆਂ ਦੀ ਅਣਹੋਂਦ ਸੀ, ਮਾਨਵੀ ਸਮਾਜ ਵਿਚ ਧਾਰਮਿਕ ਜੀਵਨ ਦੀਆਂ ਕਦਰਾਂ ਕੀਮਤਾਂ ਤੋਂ ਲੋਕੀ ਅਜ ਨਾਲੋਂ ਵਧੇਰੇ ਜਾਗਰੂਕ ਸਨ। ਸਿਦਕ ਵਿਸ਼ਵਾਸ਼, ਸੇਵਾ, ਸਿਮਰਨ, ਪਰਉਪਕਾਰ, ਭੈ-ਭਾਵਨੀ, ਕੀਰਤੀ ਤੇ ਪ੍ਰੇਮਾ-ਭਗਤੀ ਦੀਆਂ ਲਹਿਰਾਂ ਠਾਠਾਂ ਮਾਰਦੀਆਂ ਸਨ। ਲੋਕਾਂ ਅੰਦਰ ਸਚਿਆਰ ਸਿੱਖ ਬਣਨ ਦੀ ਚਾਹਨਾ ਸੀ। ਜੀਵਨ ਲਕਸ਼ ਦੀ ਪੂਰਤੀ ਲਈ ਸਫਲ ਘਾਲ ਘਾਲਣ ਵਾਲੀਆਂ ਰੁਚੀਆਂ ਉਤੇਜਤ ਸਨ। ਸ਼ਬਦ-ਸੁਰਤਿ ਦੀ ਕਮਾਈ ਦੁਆਰਾ ਅਨੁਭਵੀ ਗਿਆਨ ਦਾ ਆਵੇਸ਼ ਹੋਣ ਨਾਲ ਦਰਵੇਸ਼ ਬਿਰਤੀਆਂ ਉਜਾਗਰ ਹੋਂਦੀਆਂ ਸਨ। ਪਰ ਹੁਣ ਜਦੋਂ ਅਜੋਕੇ ਵਾਤਾਵਰਨ ਵਲ ਵੇਖੀਏ ਤਾਂ ਭਾਂਤ ਭਾਂਤ ਦੀ ਵਿਦਿਆ ਦਾ ਹੜ੍ਹ ਆਇਆ ਹੋਇਆ ਹੈ। ਬੁਧੀਜੀਵੀ ਅਨੇਕ ਪ੍ਰਕਾਰ ਦੀਆਂ ਵਿਦਿਅਕ ਡਿਗਰੀਆਂ ਨਾਲ ਭੂਸਿਤ ਹਨ। ਪਾਠ-ਬੋਧ ਸਮਾਗਮਾਂ, ਕੀਰਤਨ-ਦਰਬਾਰਾਂ, ਚੇਤਨ ਮਾਰਗਾਂ ਨੇ ਸੰਸਾਰ ਨੂੰ ਚਕ੍ਰਿਤ ਕਰ ਦਿੱਤਾ ਹੈ ਪਰ ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਮਨੁੱਖ ਦੀ ਜੀਵਨ-ਦਸ਼ਾ ''ਕਰਣੀ ਬਾਝਹੁ ਘਟੇ ਘਟਿ'' (ਪੰਨਾ ੨੫) ਵਾਲੀ ਬਣੀ ਹੋਈ ਹੈ।

ਗੁਰਮਤਿ ਪਾਠਸ਼ਾਲਾ ਵਿਚ ਦਾਖ਼ਲ ਹੋਏ ਮਨੁੱਖ ਨੂੰ ਜੀਵਨ ਦੀਆਂ ਮੂਲਿਕ ਘਾਟਾਂ ਦਾ ਕਾਰਨ ਪਤਾ ਲਾਉਂਦਿਆਂ ਦੇਰੀ ਨਹੀਂ ਲਗਦੀ। ਪਹਿਲੀ ਘਾਟ ਇਹ ਹੈ ਕਿ ਅਸੀਂ ਗੁਰਬਾਣੀ ਵਿਚ ਅੰਕਿਤ ਉਪਦੇਸ਼ਾਂ ਨੂੰ ਜੀਵਨ ਵਰਤੋਂ ਵਿਚ ਨਹੀਂ ਲਿਆਉਂਦੇ। ਦੂਜੀ ਘਾਟ ਇਹ ਹੈ ਕਿ ਅਸੀਂ ਕੇਵਲ ਸੰਸਾਰੀ ਵਿਦਿਆ ਨੂੰ ਆਪਣਾ

ਜੀਵਨ ਸੁਧਾਰਨ ਲਈ ਅਧਾਰ ਬਣਾਇਆ ਹੋਇਆ ਹੈ। ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:–

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥**

**ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥** [ਪੰਨਾ ੬੫੦

ਮੂਲਿਕ ਗੱਲ ਤਾਂ ਇਹ ਹੈ ਕਿ ਨਿਰੰਕਾਰੀ ਬਾਣੀ ਦੀ ਸੋਝੀ ਤੋਂ ਬਿਨਾ ਆਤਮਿਕ ਜੀਵਨ ਦੀ ਉਸਾਰੀ ਹੋਣੀ ਸੰਭਵ ਨਹੀਂ। 'ਸਭ ਤੇ ਵਡ ਸਮਰਥ ਗੁਰਦੇਵ' (ਪੰਨਾ ੧੧੫੨) ਜੀ ਦੀ ਦਰਸਾਈ ਹੋਈ ਜੁਗਤੀ 'ਘੜੀਐ ਸਬਦੁ ਸਚੀ ਟਕਸਾਲ' ਨੂੰ ਗ੍ਰਹਿਣ ਕਰਨ ਨਾਲ ਹੀ ਜੀਵਨ ਦੀ ਪ੍ਰਗਤੀ ਹੁੰਦੀ ਹੈ। ਜਦੋਂ ਤਕ ਜੀਵਨ-ਕਿਰਿਆ ਸਚ ਤੇ ਅਧਾਰਤ ਨਹੀਂ ਹੁੰਦੀ, ਖੁਆਰੀ ਹੀ ਪਲੇ ਪੈਂਦੀ ਹੈ।

ਗੁਰਬਾਣੀ ਦਾ ਅਧਿਐਨ ਕਰਦਿਆਂ ਜਦੋਂ 'ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ।' (ਪੰਨਾ ੧੪੦) ਵਾਲੀ ਪੰਕਤੀ ਦੇ ਦਰਸ਼ਨ ਹੁੰਦੇ ਹਨ ਤਾਂ ਮਨੁੱਖ ਤ੍ਰੈ-ਗੁਣੀ ਸੰਸਾਰ ਵਲ ਨਜ਼ਰ ਮਾਰ ਕੇ ਵੇਖਦਾ ਤੇ ਸੋਚਦਾ ਹੈ,ਕੀ ਕਲਿਜੁਗ ਵਿਚ ਕੋਈ ਅਜਿਹਾ ਪੜ੍ਹਿਆ ਹੋਇਆ ਵਿਅਕਤੀ ਲਭ ਸਕਦਾ ਹੈ ਜੋ ਲਬ, ਲੋਭ, ਅਹੰਕਾਰ ਆਦਿ ਵਿਕਾਰਾਂ ਤੋਂ ਮੁਕਤ ਹੋਵੇ? ਹਾਂ, ਗੁਰਬਾਣੀ ਦਾ ਦਰਸ਼ਨ ਕਰਦਿਆਂ ਪਤਾ ਲਗਦਾ ਹੈ ਕਿ ਨਾਮ-ਅੰਮ੍ਰਿਤ ਦਾ ਅਧਾਰੀ ਸਚੇ ਗੁਰੂ ਤੋਂ ਵਰੋਸਾਇਆ ਹੋਇਆ ਮਰਜੀਉੜਾ ਇਹਨਾਂ ਅਗੁਣਾਂ ਤੋਂ ਮੁਕਤੁ ਹੈ ''ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ॥'' (ਪੰਨਾ ੯੧੮)। ਇਸ ਕਠਿਨ ਪ੍ਰੀਖਿਆ ਚੋਂ ਪਾਸ ਹੋਣਾ ਬਹੁਤ ਮੁਸ਼ਕਿਲ ਹੈ, ਪਰ ਗੁਰਬਾਣੀ ਨਾਲ ਜੁੜਿਆਂ ਇਸ ਬਾਰੇ ਸੰਕੇਤ ਮਿਲਦਾ ਹੈ:–

੧. **ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥** [ਪੰਨਾ ੫੧੦

੨. **ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ,**

**ਸੋ ਗੁਰਮੁਖਿ ਹਰਿ ਜਪਿ ਜਿਣਕਾ॥ ੨ ॥** [ਪੰਨਾ ੬੫੦

ਭਾਵ ਉਹ ਸਤਿਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰੂ ਦੀ ਅਗਵਾਈ ਲੈ ਕੇ ''ਗੁਰ ਕਹੈ ਸੁ ਕਾਰ ਕਮਾਇ ਜੀਉ'' (ਪੰਨਾ ੭੬੩) ਦਾ ਧਾਰਨੀ ਬਣਦਾ ਹੈ ਅਤੇ ਗੁਰੂ ਦਰਬਾਰ ਵਿਚ ਬਾਰ ਬਾਰ ਨਮਸਕਾਰ ਕਰਦਾ ਹੈ।

ਗੁਰਬਾਣੀ ਵਿਚ 'ਸੰਤ ਕਾ ਮਾਰਗ' ਅਤੇ 'ਧਰਮ ਕੀ ਪਉੜੀ' ਨੂੰ ਅਪਨਾਉਣ ਵਾਲਾ ਆਦੇਸ਼ ਸਾਡੀ ਅਗਵਾਈ ਕਰਦਾ ਹੈ। ਸਾਧੂ ਜਨਾ ਦੀ ਸੰਗਤ ਵੀ ਵਡੇਭਾਗਾਂ ਨਾਲ ਮਿਲਦੀ ਹੈ। ਦਾਸਰੇ ਨੂੰ ਨਿੰਦਾ ਉਸਤਤਿ ਤੋਂ ਉਪਰ ਉਠੇ ਹੋਏ ਨਾਮ ਤੇ ਨਿਮਰਤਾ ਦੇ ਦ੍ਰਿੜ ਧਾਰਨੀ ਸਤਿਕਾਰ ਯੋਗ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲੇ, ਭਾ.ਸ. ਸ਼ੇਰ ਸਿੰਘ ਜੀ ਗੁਰੂ ਸਰ ਸਿਧਾਰ ਵਾਲੇ ਸੰਤ ਬਲਵੰਤ ਸਿੰਘ ਜੀ ਅਤੇ ਗਿਆਨੀ ਦਿਆਲ ਸਿੰਘ ਜੀ ਪਟਿਆਲੇ ਵਾਲਿਆਂ ਨਾਲ ਗੁਰਮਤਿ ਵੀਚਾਰਾਂ ਦਾ ਅਵਸਰ ਪ੍ਰਾਪਤ ਹੁੰਦਾ ਰਿਹਾ।

## ੧੩ਵੀਂ ਪੋਥੀ ਦੀ ਸੇਵਾ

**ਜੋ ਹਰਿ ਮਤਿ ਦੇਇ ਸਾ ਊਪਜੈ, ਹੋਰ ਮਤਿ ਨ ਕਾਈ ਰਾਮ ॥**

**ਅੰਤਰਿ ਬਾਹਰਿ ਏਕੁ ਤੂ, ਆਪੇ ਦੇਹਿ ਬੁਝਾਈ ਰਾਮ ॥** [ਪੰਨਾ ੫੭੧

ਵਿਦਵਾਨ ਵੀਰ ਇਸ ਸਚਾਈ ਤੋਂ ਭਲੀ ਭਾਂਤ ਜਾਣੂੰ ਹਨ ਕਿ ਕਿਸੇ ਰਚਨਾ ਨੂੰ ਸੁੰਦਰ, ਭਾਵ-ਪੂਰਤ ਅਤੇ ਪ੍ਰਭਾਵਸ਼ਾਲੀ ਬਣਾਉਣ ਲਈ ਜਿਤਨੀ ਮਿਹਨਤ ਆਰੰਭਕ ਪੰਨਿਆਂ ਤੇ ਕਰਨੀ ਪੈਂਦੀ ਹੈ, ਉਸ ਨਾਲੋਂ ਕਈ ਗੁਣਾਂ ਵਧੇਰੇ ਚੇਤੰਨ ਹੋ ਕੇ, ਸਮਾਪਤੀ ਲਈ ਘਾਲ ਘਾਲਣੀ ਪੈਂਦੀ ਹੈ। ਭਾਵੇਂ ਕੋਈ ਰਚਨਾ ਕਿਤਨੀ ਉਚੀ ਤੇ ਉਤਮ ਲੇਖਣੀ ਵਾਲੀ ਹੋਵੇ, ਸੰਸਾਰ ਦੇ ਮਹਾਨ ਵਿਦਵਾਨ ਵੀ ਉਸ ਦੀ ਵਡਿਆਈ ਕਰਦੇ ਹੋਣ, ਪ੍ਰੰਤੂ ਜਦ ਤਕ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਹੁਕਮਨਾਮੇ ਰਾਹੀਂ ਪਰਵਾਨਗੀ ਦੀ ਮੁਹਰ ਨਾ ਲੱਗੇ, ਉਦੋਂ ਤਕ ਲੇਖਕ ਦੀ ਤਸੱਲੀ ਨਹੀਂ ਹੁੰਦੀ। ਅਜਿਹੀ ਘਾਲਣਾ ਆਪਣੇ ਬਲ ਨਾਲ ਨਹੀਂ ਹੁੰਦੀ, ਰਬੀ ਰਹਿਮਤ ਨਾਲ ਹੁੰਦੀ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀ ੧੩ਵੀਂ ਪੋਥੀ ਤਿਆਰ ਕਰਨ ਲਈ ੧੬-੨-੧੯੯੫ ਨੂੰ ਗੁਰੂ ਚਰਨਾ ਵਿਚ ਅੰਮ੍ਰਿਤ ਵੇਲੇ ਅਰਦਾਸ ਕੀਤੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਪਾਵਨ ਹੁਕਮਨਾਮਾ ਬਖਸ਼ਿਸ਼ ਹੋਇਆ:--

**ਪਾਰਬ੍ਰਹਮਿ ਨਿਬਾਹੀ ਪੂਰੀ॥ ਕਾਈ ਬਾਤ ਨ ਰਹੀਆ ਊਰੀ॥** [ਪੰਨਾ ੬੨੪

ਫਿਰ ਨਿਜ ਗ੍ਰਿਹਿ ਵਿਖੇ ਪ੍ਰਕਾਸ਼ ਸਮੇਂ 'ਗੁਰ ਪੂਰੇ ਚਰਨੀ ਲਾਇਆ, ਹਰਿ ਸੰਗਿ ਸਹਾਈ ਪਾਇਆ॥'' ਵਾਲੇ ਹੁਕਮਨਾਮੇ ਨਾਲ ਨਿਹਾਲ ਹੋਇਆ। ਪਹਿਲੀ ਪੋਥੀ ਵੇਲੇ ਜੋ ਅੰਤਰ ਆਤਮੇ ਤੋਂ ਰਬੀ-ਪ੍ਰੇਰਨਾ ਮਿਲੀ ਸੀ, ਉਸ ਉਤੇ ਗੁਰ-ਪਰਮੇਸ਼ਰ ਜੀ ਨੇ ਆਪਣੀ ਮਿਹਰ ਦੀ ਮੁਹਰ ਲਾ ਦਿਤੀ। ਗੁਰ ਪਰਸਾਦ ਦੇ ਆਸਰੇ 'ਅਪਨੀ ਸੇਵਾ ਆਪਿ ਕਰਾਈ, ਗੁਰਮਤਿ ਅੰਤਰਿ ਜਾਗੀ' ਵਾਲੀ ਐਸੀ ਬਖਸ਼ਿਸ਼ ਹੋਈ ਕਿ ਨਾਮ ਬਾਣੀ ਨਾਲ ਰੰਗੀਆਂ ਰੂਹਾਂ ਦੀ ਸੰਗਤ, ਨਾਮ-ਅਭਿਆਸੀ ਵੀਰਾਂ ਭੈਣਾਂ ਦੇ ਦਰਸ਼ਨ ਦੀਦਾਰਿਆਂ ਦਾ ਸੰਜੋਗ ਬਣ ਗਿਆ। ਗੁਰਮਤਿ ਵੀਚਾਰਾਂ ਦੀ ਲੇਵਾ-ਦੇਵੀ ਗੁਰਦੁਆਰਾ ਨਾਡਾ ਸਾਹਿਬ, ਨਾਭਾ ਸਾਹਿਬ ਅਤੇ ਗੁਰੂ ਕੇ ਲਾਹੌਰ ਦੀ ਸੁਭਾਗੀ ਧਰਤੀ ਦੀ ਚਰਨ ਧੂੜ ਅਤੇ ਉਥੋਂ ਦੇ ਆਤਮ-ਰੰਗੀ ਹੁਲਾਰਿਆਂ ਨਾਲ ''ਇਕਾ ਬਾਣੀ ਇਕ ਗੁਰੁ, ਇਕੋ ਸਬਦੁ ਵੀਚਾਰਿ'' ਵਾਲੀ ਜੋ ਸੇਧ ਮਿਲਦੀ ਰਹੀ, ਉਹ ਅਲੌਕਿਕ ਸੀ। ਇਸ ਸਟੀਕ ਦੇ ਆਰੰਭ ਤੋਂ ਸੰਪੂਰਨ ਹੋਣ ਤੱਕ ਦੋਵੇਂ ਵੇਲੇ ਗੁਰੂ ਚਰਨਾ ਵਿਚ ਨਿਰੰਤਰ ਅਰਦਾਸਿ ਜਾਰੀ ਰਹੀ, ਗੁਰਬਾਣੀ ਦੀ ਸੂਝ-ਬੂਝ ਹਿਤ ਬਿਬੇਕ ਬੁਧੀ ਲਈ ਬੇਨਤੀ ਕਰਨ ਤੇ ਜੋ ਵਿਕਾਸ ਤੇ ਵਿਗਾਸ ਹੋਇਆ ਉਸ ਨੇ ਧਰਵਾਸ ਦੇ ਕੇ ਵਿਸ਼ਵਾਸ਼ ਨੂੰ ਦ੍ਰਿੜ ਕਰਵਾਇਆ। ਇਸ ਅਰਦਾਸਿ ਦੇ ਫਲਸਰੂਪ ਅਭਰ-ਸਰ ਭਰਨ ਵਾਲੇ ਸ੍ਰੀ ਗੁਰੂ ਰਾਮਦਾਸ ਜੀ ਦੀ ਕਿਰਪਾ ਸਦਕਾ ਸਟੀਕ ਦੀ ਪ੍ਰਕਾਸ਼ਨਾ ਲਈ ਸਾਰੇ ਪ੍ਰਬੰਧ ਸੁਤੇ ਹੀ ਹੁੰਦੇ ਰਹੇ। ਮੇਰੇ ਭਾਈ ਜਨਾ ਨੇ ਇਸ ਸਟੀਕ ਨੂੰ 'ਜੀ ਆਇਆਂ' ਆਖਿਆ।

ਚੰਡੀਗੜ੍ਹ ਵਿਖੇ ਨਾਮ-ਬਾਣੀ, ਕੀਰਤਨ ਅਤੇ ਗੁਰਮਤਿ ਵੀਚਾਰਾਂ ਨਾਲ ਸਾਂਝ ਰਖਣ ਵਾਲੀਆਂ ਆਤਮਾਵਾਂ ਨਾਲ ਇਕ ਪਰਵਾਰ ਵਾਲਾ ਰਿਸ਼ਤਾ ਬਣਿਆ ਰਿਹਾ। ਭਾ. ਸ. ਕਸ਼ਮੀਰ ਸਿੰਘ ਜੀ, ਸੰਗੀਤ ਵਿਦਿਆ ਦੇ ਚੰਗੇ ਜਾਣੂੰ, ਗੁਰਬਾਣੀ ਦੇ ਸਫਲ ਕੀਰਤਨੀਏ ਅਤੇ ਧੁਰੋਂ ਆਈ ਬਾਣੀ ਦੇ ਕਥਾ-ਵਾਚਕ, ਬੜੇ ਚਾਉ ਭਾਉ ਨਾਲ ਸਟੀਕ-ਸੇਵਾ ਦੇ ਇਸ ਮਹਾਨ ਕਾਰਜ ਵਿਚ ਆਪਣਾ ਪੂਰਾ ਸਹਯੋਗ ਦੇਂਦੇ ਰਹੇ। ਪੂਰਬਲੇ ਜਨਮ ਦੇ ਸੰਜੋਗੀ ਵੀਰਨ ਭਾ. ਸ. ਜੀਵਨ ਸਿੰਘ ਜੀ ਇਹ ਸੇਵਾ ਨਿਬਾਹੁਣ ਵਿਚ ਇਕ ਉਤਮ ਸਾਥੀ ਬਣੇ ਰਹੇ।

ਇਸੇ ਤਰ੍ਹਾਂ ਗੁਰਬਾਣੀ ਸੇਵਾ ਮਿਸ਼ਨ ਦੇ ਮੋਢੀ ਰੰਗੁਲੇ ਸਜਣ ਗਿ. ਇੰਦਰਜੀਤ ਸਿੰਘ ਜੀ (ਮਾਸਟਰ) ਲੁਧਿਆਨਾ ਵਾਸੀ, ਇਸ ਸਟੀਕ ਦੀ ਪ੍ਰਕਾਸ਼ਨਾ ਹਿਤ ਤਨ, ਮਨ, ਧਨ ਨਾਲ ਕੇਵਲ ਸੇਵਾ ਹੀ ਨਹੀਂ ਕਰਦੇ ਰਹੇ, ਸਗੋਂ ਗੁਰਦੁਆਰਾ ਕਲਗੀਧਰ ਸਿੰਘ ਸਭਾ, ਲੁਧਿਆਨਾ ਵਿਚ ਕਥਾ ਦੇ ਪ੍ਰੋਗਰਾਮ ਰਖਵਾ ਕੇ ਉਥੋਂ ਦੇ ਗ੍ਰੰਥੀਆਂ ਅਤੇ ਸੰਗਤਾਂ ਲਈ ਇਸ ਸਟੀਕ ਸੇਵਾ ਦੇ ਪ੍ਰੇਰਨਾ ਸ੍ਰੋਤ ਬਣੇ ਰਹੇ। ਇਥੇ ਹੀ ਬਸ ਨਹੀਂ, ਦਾਸਰੇ ਨੂੰ ਆਪਣੇ ਨਾਲ ਇੰਗਲੈਂਡ ਲੈ ਗਏ। ਫਿਰ ਸਰੀਰਕ ਵਿਛੋੜਾ ਦੇਣ ਤੋਂ ਪਹਿਲਾਂ ਆਪਣੇ ਸਪੁਤਰ ਗਿ. ਜਗਮੋਹਨ ਸਿੰਘ ਜੀ ਮਿਸ਼ਨਰੀ ਨੂੰ ਇਹ ਸੇਵਾ ਸੌਂਪ

ਗਏ, ਜਿਨ੍ਹਾਂ ਦੀ ਪ੍ਰੇਰਨਾ ਸਦਕਾ ਸਤਿਕਾਰ ਯੋਗ ਮਹੰਤ ਤੀਰਥ ਸਿੰਘ ਜੀ, ਸੰਤ ਭਾਈ ਕਾਹਨ ਸਿੰਘ ਜੀ ਸੇਵਾ-ਪੰਥੀ, ਗੁਨਿਆਣਾ ਮੰਡੀ ਪਿਛਲੇ ਕਈ ਸਾਲਾਂ ਤੋਂ ਗੁਰਬਾਣੀ-ਵੀਚਾਰ ਦੇ ਇਸ ਮਹਾਨ ਕਾਰਜ ਵਿਚ ਲੋੜੀਂਦਾ ਯੋਗਦਾਨ ਪਾ ਰਹੇ ਹਨ। ਆਸ ਹੈ ਇਨ੍ਹਾਂ ਪੋਥੀਆਂ ਦੀ ਸੁਧਾਈ ਤੱਕ ਇਸੇ ਤਰ੍ਹਾਂ ਆਪਣਾ ਸਹਯੋਗ ਦੇ ਕੇ ਗੁਰੂ ਘਰ ਦੀਆਂ ਖੁਸ਼ੀਆਂ ਦੇ ਭਾਗੀ ਬਣੇ ਰਹਿਣਗੇ।

ਕੌਤਕੀ ਕਰਤਾਰ ਦੇ ਸਚੇ ਕਰਨਿਆਂ ਨੂੰ ਕੌਣ ਸਮਝ ਸਕਦਾ ਹੈ? ਸ੍ਰੀ ਮਾਨ ਸੰਤ ਜਾਗੀਰ ਸਿੰਘ ਜੀ ਨਿਰਮਲੇ (ਬੇਗ਼ਮਪੁਰੀ, ਲੁਧਿਆਣਾ), ਸਿਖ ਸਮਾਜ ਸੇਵੀ ਸ. ਸਵਿੰਦਰ ਸਿੰਘ ਜੀ ਸਾਹਨੀ, ਬੰਬਈ, ਆਪਣੇ ਸਾਥੀਆਂ ਸਮੇਤ ਤਖ਼ਤ ਸਚਖੰਡ ਸ੍ਰੀ ਅਬਿਚਲ ਨਗਰ (ਨਾਂਦੇੜ) ਦਰਸ਼ਨ ਕਰਨ ਗਏ ਅਤੇ ਇਸ ਸਟੀਕ ਬਾਰੇ ਜਥੇਦਾਰ ਸਾਹਿਬ ਦੇ ਵੀਚਾਰ ਲਏ। ਸਿੰਘ ਸਾਹਿਬ ਹਜ਼ੂਰਾ ਸਿੰਘ ਜੀ ਨੇ ਦਰਸ਼ਨ ਨਿਰਣੈ ਸਟੀਕ ਦੀ ਸ਼ਲਾਘਾ ਕੀਤੀ ਅਤੇ ਤਖ਼ਤ ਸਾਹਿਬ ਵਲੋਂ ਉਤਮ ਅਸੀਸ ਨਾਲ ਨਿਵਾਜਿਆ ਗਿਆ। ਜਦੋਂ ਗੁਰੂ ਦਰਬਾਰ ਵਿਚ ਇਸ ਸਟੀਕ ਦੀ ਸਿਫਤਿ ਹੋ ਰਹੀ ਸੀ, ਓਦੋਂ ਅਮਰੀਕਾ ਤੋਂ ਆਏ ਮੇਰੇ ਮਿੱਤਰ ਗਿ. ਬਲਵੰਤ ਸਿੰਘ ਜੀ 'ਬੰਦੀ' ਵੀ ਉਥੇ ਹਾਜ਼ਰ ਸਨ। ਆਪ ਜੀ ਨੇ ਜਥੇਦਾਰ ਸਾਹਿਬ ਨੂੰ ਬੇਨਤੀ ਕਰਕੇ ਦਾਸਰੇ ਦੀ ਦੇਹ ਅਰੋਗਤਾ ਲਈ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਵਾਏ ਅਤੇ ਸਚੇ ਪਾਤਿਸ਼ਾਹ ਜੀ ਨੇ ਹੇਠ ਲਿਖਿਆ ਹੁਕਮਨਾਮਾ ਬਖਸ਼ਿਸ਼ ਕੀਤਾ:—

ਸੋਰਠਿ ਮਹਲਾ ੫ ॥ [ਪੰਨਾ ੬੧੯]

**ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ, ਸਗਲਾ ਦੂਖੁ ਮਿਟਾਇਆ ॥**
**ਤਾਪ ਰੋਗ ਗਏ ਗੁਰਬਚਨੀ, ਮਨ ਇਛੇ ਫਲ ਪਾਇਆ ॥ ੧ ॥**
**ਮੇਰਾ ਗੁਰੁ ਪੂਰਾ ਸੁਖਦਾਤਾ ॥**
**ਕਰਣ ਕਾਰਣ ਸਮਰਥ ਸੁਆਮੀ, ਪੂਰਨ ਪੁਰਖੁ ਬਿਧਾਤਾ॥੧॥ਰਹਾਉ॥**
**ਅਨੰਦ ਬਿਨੋਦ ਮੰਗਲ ਗੁਣ ਗਾਵਹੁ, ਗੁਰ ਨਾਨਕ ਭਏ ਦਇਆਲਾ ॥**
**ਜੈ ਜੈਕਾਰ ਭਏ ਜਗ ਭੀਤਰਿ, ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥**

ਸ੍ਰ. ਹਰਿਬੰਸ ਸਿੰਘ ਜੀ ਰੀਟਾਇਰਡ ਚੀਫ਼ ਜਸਟਿਸ, ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਨੇ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਫ਼ੈਲੋਸ਼ਿਪ ਪਰਦਾਨ ਕਰਨ ਲਈ ਚਿਠੀਆਂ ਲਿਖ ਕੇ ਆਪਣੀ ਸੁਹਿਰਦਤਾ ਪ੍ਰਗਟਾਈ ਅਤੇ ੧੯੯੨ ਤੋਂ ੯੫ ਤੱਕ ਫ਼ੈਲੋਸ਼ਿਪ ਮਿਲਦੀ ਰਹੀ, ਕਿਉਂਕਿ ਪ੍ਰਾਜੈਕਟ ਹੁਣ ਸੰਪੂਰਨ ਹੋਇਆ ਹੈ, ਫਿਰ ਆਪ ਜੀ ਨੇ ਵੀ.ਸੀ. ਨੂੰ ਚਿਠੀ ਰਾਹੀਂ ੩੧-੧੨-੯੬ ਨੂੰ ਲਾਈਫ਼ ਫ਼ੈਲੋਸ਼ਿਪ ਦੇਣ ਲਈ ਲਿਖਿਆ, ਜੇ ਪਰਵਾਨਗੀ ਮਿਲ ਗਈ ਤਾਂ ਵਾਹ ਵਾਹ, ਨਹੀਂ ਤਾਂ 'ਜਿਸ ਕਾ ਕਾਰਜੁ ਤਿਨਹੀ ਕੀਆ, ਮਾਣਸ ਕਿਆ ਵਿਚਾਰਾ ਰਾਮ॥'' ਵਾਲੀ ਕਲਾ ਵਰਤ ਹੀ ਰਹੀ ਹੈ। ਫਿਰ ਵੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਾਪਤ ਮਿਲ-ਵਰਤਣ ਦਾ ਦਾਸਰਾ ਅਭਾਰੀ ਹੈ।

ਸਿੰਘ ਸਾਹਿਬ ਭਾ. ਜੋਗਿੰਦਰ ਸਿੰਘ ਜੀ ਵੇਦਾਂਤੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਭਾ.ਸ. ਜੋਗਿੰਦਰ ਸਿੰਘ ਜੀ ਤਲਵਾੜਾ, ਪੋਥੀਆਂ ਦੀ ਦੁਬਾਰਾ ਛਪਾਈ ਵਿਚ ਸੁਧਾਈ ਲਈ ਕੀਤੇ ਬਚਨਾਂ ਅਨੁਸਾਰ ਆਪਣੀ ਮਿਲਵਰਤਣ ਦੇ ਰਹੇ ਹਨ ਅਤੇ ਹੋਰ ਅਰਥ-ਭੇਦਾਂ ਦੇ ਨਿਰਣਿਆਂ ਬਾਰੇ ਲੋੜੀਂਦੇ ਵੀਚਾਰਾਂ ਦੀ ਸਾਂਝ ਕਰਦੇ ਰਹਿੰਦੇ ਹਨ। ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਸਿਰਜਨਹਾਰ ਪ੍ਰਭੂ ਨੇ ਕੰਪਿਊਟਰ ਤੇ ਖਰੜਾ ਤਿਆਰ ਕਰਨ ਲਈ ਸ. ਸ਼ਰਨਾਗਤ ਸਿੰਘ (ਸਪੁਤਰ) ਦੀ ਸੇਵਾ ਲਾਈ। ਇਸ ਸੇਵਾ ਨੂੰ ਹੋਣਹਾਰ ਬੱਚੇ ਨੇ ਬੜੇ ਧੀਰਜ ਨਾਲ ਦਿਨ ਰਾਤ ਲਾ ਕੇ ਜਿਵੇਂ ਇਸ ਸੇਵਾ ਨੂੰ ਨਿਬਾਹਿਆ, ਬੇਮਿਸਾਲ ਹੈ।

ਕਈ ਵੀਰਾਂ ਨੂੰ ਇਹ ਭੁਲੇਖਾ ਹੈ ਕਿ 'ਅਰਥ ਭੇਦਾਂ ਦਾ ਜੋ ਨਿਰਨਾ ਕੀਤਾ ਹੈ, ਉਹ ਅੰਤਮ ਹੈ। ਗੁਰਬਾਣੀ ਅਗਾਧ ਬੋਧ ਹੈ ਅਤੇ ਜਿਥੋਂ ਤਕ ਕਿਸੇ ਦੀ ਪਹੁੰਚ ਹੁੰਦੀ ਹੈ ਓਹ ਉਸ ਅਨੁਸਾਰ ਹੀ ਨਜਿਠਦਾ ਹੈ। ਸੰਸਾਰ ਵਿਚ ਮਨੁੱਖ ਭੇਸ ਬਦਲ ਕੇ ਕਈ ਚੰਗੇ ਮੰਦੇ ਕੰਮ ਕਰ ਸਕਦਾ ਹੈ ਪਰ ਸਭ ਤੋਂ ਉਪਰ ਗਲ ਹੈ ਅਦ੍ਰਿਸ਼ਟ ਵਿਚ ਆਪਣੇ ਤੋਂ ਉਚੇ ਜੀਵਨ ਦਾ ਜਾਣੂੰ ਹੋਣਾ, ਇਸਦੀ ਪ੍ਰਾਪਤੀ ਵੱਡੇਭਾਗਾਂ ਨਾਲ ਹੁੰਦੀ ਹੈ।

## ਪਰਵਾਰਕ ਸਹਯੋਗ

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥**
**ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ॥ ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥**

**[ਪੰਨਾ ੪੯੪**

ਸੰਸਾਰ ਵਿਚ ਰਹਿੰਦਿਆਂ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਜੇ ਘਰੋਗੀ ਵਾਤਾਵਰਨ ਸ਼ਾਂਤੀ ਭਰਪੂਰ ਹੋਵੇ ਤਾਂ ਹੀ ਗੁਰਬਾਣੀ ਵੀਚਾਰ ਦੇ ਉਲੇਖ ਨੇਪਰੇ ਚੜ੍ਹ ਸਕਦੇ ਹਨ। ਇਸ ਪਖੋਂ ਗੁਰੂ ਪਿਤਾ ਜੀ ਦੀ ਅਪਾਰ ਬਖਸ਼ਿਸ਼ ਰਹੀ ਅਤੇ ਸਾਰੇ ਪਰਵਾਰ ਨੇ ਇਸ ਕਾਰਜ ਦੀ ਪੂਰਤੀ ਲਈ ਪੂਰਾ ਸਹਯੋਗ ਦਿੱਤਾ। ''ਘਰ ਕੀ ਗੀਹਨ ਚੰਗੀ'' ਅਤੇ ਨੂੰਹਾਂ ਆਏ ਗੁਰਸਿਖ ਪਰਾਹੁਣਿਆਂ ਦੀ ਬੜੇ ਪ੍ਰੇਮ ਨਾਲ ਸੇਵਾ ਕਰਦੀਆਂ ਰਹੀਆਂ। ਸ. ਸ਼ਰਨਾਗਤ ਸਿੰਘ (ਸਪੁਤਰ) ਅਤੇ ਗਿ. ਜਸਵਿੰਦਰ ਸਿੰਘ (ਸਪੁੱਤਰ) ਦੋਹਾਂ ਦੇ ਪਰਸਪਰ ਸਹਯੋਗ ਫਲਸਰੂਪ ਬਾਹਰੋਂ ਆਏ ਗੁਰਸਿਖਾਂ ਦੀ ਸੇਵਾ ਵਿਸ਼ਾਲ ਭਾਵਨੀ ਨਾਲ ਹੁੰਦੀ ਰਹੀ। ਚੰਡੀਗੜ੍ਹ ਵਾਲਾ ਪਰਵਾਰ ਵੀ ਲੋੜੀਂਦੀ ਸੇਵਾ ਉਥੇ ਨਿਭਾਹੁੰਦਾ ਰਹਿਆ।

ਜਿਨ੍ਹਾਂ ਗੁਰਸਿਖਾਂ ਨੇ ਸਟੀਕ ਦੀ ਪ੍ਰਕਾਸ਼ਨਾ ਹਿਤ ਮਾਇਆ ਸਫਲ ਕੀਤੀ ਹੈ, ਉਨ੍ਹਾਂ ਦੀ ਸੂਚੀ 'ਸਫਲ ਸੇਵਾ ਗੁਰਦੇਵਾ' ਵਿਚ ਪਿਛੇ ਦੇ ਦਿਤੀ ਹੈ। ਇਹ ਮਾਲਕ ਦੀ ਮਿਹਰ ਹੋਈ ਹੈ ਕਿ ਸਟੀਕ ਦਾ ਮਹਾਨ ਕਾਰਜ ਸਿਰੇ ਚੜ੍ਹਿਆ ਹੈ।

ਪਹਿਲੀ ਛਾਪ ਵਿਚ ਅਸ਼ੁੱਧੀਆਂ ਰਹਿ ਜਾਣੀਆਂ ਸੁਭਾਵਿਕ ਹਨ। ਆਸ ਹੈ ਕਿ ਗੁਰੂ ਸਵਾਰੇ ਸਤਿਸੰਗੀ ਛਾਪੇ ਵਿਚ ਰਹੀਆਂ ਅਸ਼ੁੱਧੀਆਂ ਤੋਂ ਦਾਸ ਨੂੰ ਸੂਚਿਤ ਕਰਨ ਦਾ ਉਦਮ ਕਰਕੇ ਸ਼ਬਦ-ਗੁਰੂ ਜੀ ਦੀਆਂ ਖੁਸ਼ੀਆਂ ਦੇ ਭਾਗੀ ਬਣਨਗੇ। ਗੁਰਦੇਵ ਪਿਤਾ ਸਭ ਨੂੰ ਸਿਖੀ, ਭਰੋਸਾ ਅੰਤੇ ਨਾਮ-ਦਾਨ ਨਾਲ ਨਿਹਾਲ ਕਰਨ ਅਤੇ ਓਹ ਅਗੋਂ ਲਈ ਇਸੇ ਤਰ੍ਹਾਂ ਸੇਵਾ ਵਿਚ ਆਪਣਾ ਯੋਗਦਾਨ ਪਾਉਂਦੇ ਰਹਿਣ। ਆਕਾਰ ਦੇ ਪੱਖੋਂ ਇਹ ਦੋ ਪੋਥੀਆਂ ਬਣਦੀਆਂ ਸਨ ਪਰ ''ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ'' ਅਨੁਸਾਰ 'ਤੇਰਾ ਤੇਰਾ' ਵਾਲੀ ਭਾਵਨੀ ਪੂਰਨ ਹੋਈ।

ਅੰਤ ਵਿਚ ਹਰ ਪ੍ਰਕਾਰ ਦੀਆਂ ਰਹੀਆਂ ਉਕਾਈਆਂ ਲਈ ਗੁਰ-ਪਰਮੇਸ਼ਰ ਜੀ ਅਤੇ ਸੰਗਤਾਂ ਪਾਸੋਂ ਖਿਮਾ ਦਾ ਜਾਚਕ ਹਾਂ:--

੧. **ਹਮ ਜਾਨਿਆ ਕਛੂ ਨ ਜਾਨਹ ਆਗੈ, ਜਿਉ ਹਰਿ ਰਾਖੈ ਤਿਉ ਠਾਢੇ ॥**
**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ, ਜਨ ਨਾਨਕ ਕੁਤਰੇ ਕਾਢੇ ॥** **[ਪੰਨਾ ੧੭੧**

੨. **ਕੁਲ ਰੂਪ ਧੂਪ ਗਿਆਨਹੀਨੀ, ਤੁਝ ਬਿਨਾ, ਮੋਹਿ ਕਵਨ ਮਾਤ ॥**
**ਕਰ ਜੋੜਿ ਨਾਨਕੁ ਸਰਣਿ ਆਇਓ, ਪ੍ਰਿਅ ਨਾਥ ਨਰਹਰ ਕਰਹੁ ਗਾਤ॥** **[ਪੰਨਾ ੪੬੨**

ਗੁਰੂ ਪੰਥ ਦਾ

(ਹਰਿਬੰਸ ਸਿੰਘ)

## ਬਿਲਾਵਲੁ ਮਹਲਾ ੫

ਗੁਰਿ ਪੂਰੈ ਮੇਰੀ ਰਾਖਿ ਲਈ ॥
ਅੰਮ੍ਰਿਤ ਨਾਮੁ ਰਿਦੈ ਮਹਿ ਦੀਨੋ,
ਜਨਮ ਜਨਮ ਕੀ ਮੈਲੁ ਗਈ॥੧॥ ਰਹਾਉ॥
ਨਿਵਰੇ ਦੂਤ ਦੁਸਟ ਬੈਰਾਈ,
ਗੁਰ ਪੂਰੇ ਕਾ ਜਪਿਆ ਜਾਪੁ ॥
ਕਹਾ ਕਰੈ ਕੋਈ ਬੇਚਾਰਾ,
ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥
ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ,
ਚਰਨ ਕਮਲ ਰਖੁ ਮਨ ਮਾਹੀ ॥
ਤਾ ਕੀ ਸਰਨਿ ਪਰਿਓ ਨਾਨਕ ਦਾਸ,
ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥

(ਪੰਨਾ ੮੨੩-੨੪)

# ਨਵੀਂ ਛਾਪ

## (ਚਉਥਾ ਐਡੀਸ਼ਨ)

ਗੁਰੂ ਰੂਪ ਸਰੋਵਰ ਅਤੇ ਗੁਰਮੁਖ ਰੂਪ ਹੰਸਾਂ ਦਾ ਜੋੜ-ਮੇਲ ਪਰਮੇਸ਼ਰ ਨੇ ਆਪ ਹੀ ਧੁਰ ਤੋਂ ਬਣਾ ਦਿੱਤਾ ਹੈ। ਇਹ ਪ੍ਰਭੂ ਦੀ ਆਪਣੀ ਇੱਛਾ ਹੈ। ਗੁਰਮੁਖ, ਆਤਮਿਕ ਗੁਣ ਵਿਹਾਝਦੇ ਹਨ ਅਤੇ ਅੰਮ੍ਰਿਤ-ਨਾਮ ਕੀਰਤਨ ਰੂਪੀ ਭੋਜਨ ਛੱਕ ਕੇ ਤ੍ਰਿਪਤ ਹੁੰਦੇ ਹਨ। ਭਾਈ ਸਾਹਿਬ ਗੁਰਦਾਸ ਜੀ ਨੇ ਨੌਵੀਂ ਵਾਰ ਦੀ ਚੌਦਵੀਂ ਪਉੜੀ ਵਿੱਚ ਇਸੇ ਭਾਵਨਾ ਨੂੰ ਇਉਂ ਨਿਰੂਪਣ ਕੀਤਾ ਹੈ :-

ਧਰਮਸਾਲ ਹੈ ਮਾਨਸਰ, ਹੰਸ ਗੁਰਸਿਖ ਵਾਹੁ ॥
ਰਤਨ ਪਦਾਰਥ ਗੁਰ ਸਬਦੁ, ਕਰਿ ਕੀਰਤਨੁ ਖਾਹੁ ॥

ਗੁਰ-ਸ਼ਬਦ ਦੀ ਵੀਚਾਰ ਹੀ ਗੁਰਸਿਖਾਂ ਲਈ ਆਤਮਿਕ-ਖ਼ੁਰਾਕ ਹੈ। ਗੁਰਬਾਣੀ ਸਾਨੂੰ ਇਹ ਅਗਵਾਈ ਬਖ਼ਸ਼ਦੀ ਹੈ:-

ਸਭ ਕੋ ਮੀਤੁ ਹਮ ਆਪਨ ਕੀਨਾ,
ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ,
ਤਾ ਮੇਲ ਕੀਓ ਮੇਰੈ ਰਾਜਨ ॥ [ਪੰਨਾ ੬੭੧

ਨਾਮ-ਸਿਮਰਨ ਇਕ ਸੰਜੀਵਨੀ ਬੂਟੀ ਹੈ ਜਿਸ ਨੂੰ ਆਪਣੇ ਬਲ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਹ ਦਾਤਿ ਕਿਸੇ ਭਾਗਸ਼ਾਲੀ ਜਗਿਆਸੂ ਦੀ ਝੋਲੀ ਵਿੱਚ ''ਪ੍ਰਭ ਨਦਰਿ ਅਵਲੋਕਨ'' ਸਦਕਾ ਸੁਲਭ ਹੁੰਦੀ ਹੈ। ਅਸਲ ਵਿਚ ਨਾਮ-ਸਿਮਰਨ ਦਾ ਸੌਦਾ ਹੀ 'ਰਬੀ-ਨਦਰਿ' ਦਾ ਹੈ। ਗੁਰਵਾਕ ਹਨ:-

ਨਦਰਿ ਕਰੇ, ਤਾ ਸਿਮਰਿਆ ਜਾਇ ॥
ਆਤਮਾ ਦ੍ਰਵੈ ਰਹੈ ਲਿਵ ਲਾਇ ॥ [ਪੰਨਾ ੬੬੧

ਮਾਨਵੀ ਸਮਾਜ ਵਿਚ ਜਾਗ੍ਰਤੀ ਲਿਆਉਣ ਲਈ ਖੰਡੇ ਦਾ ਅੰਮ੍ਰਿਤ ਅਤੇ ਨਾਮ-ਸਿਮਰਨ ਦਾ ਪ੍ਰਚਾਰ ਕਰਨਾ ਗੁਰਮੁਖਿ ਜੀਉੜਿਆਂ ਦਾ ਇਕ ਮੁਖ ਕਰਤੱਬ ਹੋਣਾ ਚਾਹੀਦਾ ਹੈ।

ਸੰਸਾਰ ਦੇ ਜਿਤਨੇ ਧਰਮ ਹਨ, ਉਨ੍ਹਾਂ ਦੀ ਪਕੜ ਆਪੋ-ਆਪਣੀ ਹੈ ਪਰ ਗੁਰੂ ਸਾਹਿਬਾਨ ਜੀ ਨੇ ਨਿਰੋਲ ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ ਹੈ :-

ੳ- ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ, ਘਟਿ ਘਟਿ ਨਾਨਕ ਮਾਝਾ ॥
[ਪੰਨਾ ੭੪੭

ਅ- ਖਤ੍ਰੀ ਬ੍ਰਾਹਮਣ ਸੂਦ ਵੈਸ ਸਭ, ਏਕੈ ਨਾਮਿ ਤਰਾਨਥ ॥
ਗੁਰੁ ਨਾਨਕ ਉਪਦੇਸੁ ਕਰਤੁ ਹੈ, ਜੋ ਸੁਨੈ ਸੋ ਪਾਰਿ ਪਰਾਨਥ ॥[ਪੰਨਾ ੧੦੦੧

ਅਸੀਂ ਬਾਣੀ ਪੜ੍ਹਦੇ ਹਾਂ, ਪਰ ਉਪਦੇਸ਼ ਚੰਗੀ ਤਰ੍ਹਾਂ ਨਹੀਂ ਸੁਣਦੇ, ਜਿਸ ਕਰਕੇ ਕਰਣੀ ਦੇ ਖੇਤਰ ਵਿਚ ਅਸੀਂ ਕੋਰੇ ਦੇ ਕੋਰੇ ਰਹਿੰਦੇ ਹਾਂ। ਸਤਿਗੁਰੂ ਮਿਹਰ ਕਰਨ, ''ਆਪੁ ਜਪਹੁ ਅਵਰਾ ਨਾਮੁ ਜਪਾਵਹੁ'' ਦੇ ਧਾਰਨੀ ਬਣ ਕੇ, ਆਪਣੀ ਜੀਵਨ-ਯਾਤਰਾ ਸਫਲ ਕਰੀਏ।

ਗੁਰੂ ਕਿਰਪਾ ਸਦਕਾ, ਪਿਛਲੀ ਛਾਪ ਵਿਚ ਰਹੀਆਂ ਅਸ਼ੁੱਧੀਆਂ ਦੀ ਸੁਧਾਈ ਕਰ ਦਿਤੀ ਗਈ ਹੈ। ਐਦਕੀ ਕਾਗਜ਼ ਵੀ ਬਹੁਤ ਵਧੀਆ ਅਤੇ ਸੁੰਦਰ ਜਿਲਦ ਤਿਆਰ ਕਰਵਾਈ ਗਈ ਹੈ। ਗੁਰੂ ਪਾਤਿਸ਼ਾਹ ਮਿਹਰ ਕਰਨ ''ਅਬ ਕੀ ਬਾਰ ਬਖਸਿ ਬੰਦੇ ਕਉ, ਬਹੁਰਿ ਨ ਭਉਜਲਿ ਫੇਰਾ'' ਵਾਲੀ ਬਖ਼ਸ਼ਿਸ਼ ਪਰਦਾਨ ਕਰਨ।

ਸੰਗਤਾਂ ਦੀ ਚਰਨ ਧੂੜੀ ਦਾ<br>ਚਾਹਕ ਤੇ ਗਾਹਕ

(ਹਰਿਬੰਸ ਸਿੰਘ)

5 ਮਈ, 2010

ਗੁਰਮਤਿ ਨਿਰਣੈ ਭਵਨ<br>੧੭-ਏ, ਡੋਗਰਾਂ ਸਟਰੀਟ,<br>ਸਰਹਿੰਦੀ ਗੇਟ, ਪਟਿਆਲਾ।

੧ੴ ਸਤਿਗੁਰ ਪ੍ਰਸਾਦਿ॥

# ਨਾਮੁ ਕੀ ਹੈ?

ਖੁਬੁ ਖੁਬੁ ਖੁਬੁ ਖੁਬੁ, ਖੁਬੁ ਤੇਰੋ ਨਾਮੁ ॥
ਝੂਠੁ ਝੂਠੁ ਝੂਠੁ ਝੂਠੁ, ਦੁਨੀ ਗੁਮਾਨੁ॥੧॥ਰਹਾਉ॥
ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥
ਨਾਮ ਬਿਨਾ ਸਭ ਦੁਨੀਆ ਛਾਰੁ ॥੧॥
ਅਚਰਜ ਤੇਰੀ ਕੁਦਰਤਿ, ਤੇਰੇ ਕਦਮ ਸਲਾਹ॥
ਗਨੀਵ ਤੇਰੀ ਸਿਫਤਿ, ਸਚੇ ਪਾਤਿਸਾਹ ॥੨॥
ਨੀਧਰਿਆ ਧਰ ਪਨਹ ਖੁਦਾਇ ॥
ਗਰੀਬ ਨਿਵਾਜੁ ਦਿਨੁ ਰੈਣਿ ਧਿਆਇ ॥੩॥
ਨਾਨਕ ਕਉ ਖੁਦਿ ਖਸਮ ਮਿਹਰਵਾਨ ॥
ਅਲਹੁ ਨ ਵਿਸਰੈ ਦਿਲ ਜੀਅ ਪਰਾਨ॥੪॥੧੦॥

[ਭੈਰਉ ਮਹਲਾ ੫- ਪੰਨਾ ੧੧੩੮

ਇਕ ਵਾਰੀ ਨਹੀਂ ਪੰਜ ਵਾਰੀ ਨਾਮ ਨੂੰ 'ਖੁਬੁ ਖੁਬੁ' ਆਖਣਾ, ਨਾਮ ਤੋਂ ਬਿਨਾ ਸਾਰੀ ਦੁਨੀਆ ਨੂੰ ਸੁਆਹ ਸਮਝਣਾ ਕੋਈ ਸਾਧਾਰਨ ਗਲ ਨਹੀਂ। ਇਹ 'ਖੁਦਿ ਖਸਮ ਮਿਹਰਵਾਨ' ਹੋਣ ਦੀ ਪਰਤਖ ਨਿਸ਼ਾਨੀ ਹੈ। ਜਿਸ ਦੇ ਮਨ ਵਿਚ 'ਨਾਮੁ' ਵਸ ਗਿਆ, ਉਸ ਨੂੰ ਹੀ ਨਾਮ ਦਾ ਰਸ ਆਇਆ ਅਤੇ ਉਸ ਨੇ ਹੀ ਆਖਿਆ:—

(ੳ) ਸੁਨਹੁ ਲੋਕਾ, ਮੈ ਪ੍ਰੇਮ ਰਸੁ ਪਾਇਆ ॥
ਦੁਰਜਨ ਮਾਰੇ ਵੈਰੀ ਸੰਘਾਰੇ, ਸਤਿਗੁਰਿ ਮੋਕਉ ਹਰਿਨਾਮੁ ਦਿਵਾਇਆ॥ [ਪੰਨਾ ੩੭੦

(ਅ) ਅੰਮ੍ਰਿਤ ਕਾ ਰਸੁ ਆਇਆ, ਮਨਿ ਵਸਿਆ ਨਾਉ ॥ [ਪੰਨਾ ੧੦੯੨

ਸਤਿਗੁਰੂ ਜੀ ਦੀ ਕਿਰਪਾ ਨਾਲ ਜਿਸ ਸਿੰਘ ਨੂੰ ਨਾਮੁ ਪ੍ਰਾਪਤ ਹੋ ਗਿਆ, ਉਸ ਦੇ ਮੁਖਾਰਬਿੰਦ ਚੋਂ 'ਖੁਬੁ ਖੁਬੁ' ਜਾਂ 'ਵਾਹੁ ਵਾਹੁ' ਵਾਲੀ ਧੁਨੀ ਦਾ ਅਸਰ, ਨਾਲ ਬੈਠੀਆਂ ਸੰਗਤਾਂ ਤੇ ਪੈਣਾ ਵੀ ਸੁਭਾਵਿਕ ਹੈ।

ਨਾਮ ਵਿਚ ਰੰਗੀ ਹੋਈ ਜਿਸ ਰੂਹ ਦੇ ਹਿਰਦੇ ਵਿਚ ਨਾਮ-ਸਿਮਰਨ ਦਾ ਚਾਉ ਹੋਵੇ, ਪ੍ਰੇਮ ਪ੍ਰਭਾਉ ਵੀ ਹੋਵੇ, ਉਹ ਰੂਹ ਗੁਰੂ ਦੇ ਬਚਨ ਸੁਣਨ ਸੁਣਾਉਣ ਵਿਚ ਸਦਾ ਖੀਵੀ ਹੋਈ ਰਹਿੰਦੀ ਹੈ। ਗੁਰਮਤਿ ਮਾਰਗ ਦੇ ਪਾਂਧੀ ਇਹਨਾਂ ਰਮਜ਼ਾਂ ਤੋਂ ਜਾਣੂੰ ਹੁੰਦੇ ਹਨ ਕਿ ਨਾਮ ਦੀ ਗੁਹਜ ਕਥਾ ਦਾ ਗਿਆਨ ਅਤੇ ਆਤਮਿਕ ਰਹੱਸ ਗੁਰੂ ਦੀ ਨਦਰਿ ਨਾਲ ਮਾਣਿਆ ਜਾਂਦਾ ਹੈ। 'ਦਰਸਨ ਨਾਮ ਕਉ ਮਨੁ ਆਛੈ' ਵਾਲੀਆਂ ਦਰਸ-ਪਿਆਸੀਆਂ ਰੂਹਾਂ ਜਿਥੇ ''ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ, ਸਦਾ ਚਾਯ ਮੁਖਿ ਮਿਸ੍ਟ ਬਾਣੀ'' ਅਤੇ ''ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥ ਪੀਸਉ ਚਰਣ ਪਖਾਰਿ ਆਪੁ ਤਿਆਗੀਐ॥'' ਵਾਲੀ ਹੁੱਬ ਰਖਦੀਆਂ ਹਨ, ਉਥੇ 'ਖੁਨਕ ਨਾਮੁ ਖੁਦਾਇਆ' ਦੀ ਬਰਕਤ ਨਾਲ ਸਾਰਾ ਵਾਤਾਵਰਨ ਸੀਤਲ ਤੇ ਸ਼ਾਂਤਮਈ ਬਣਾ ਦੇਂਦੀਆਂ ਹਨ। ਓਹ ''ਊਂਦਰ ਦੂੰਦਰ ਪਾਸਿ ਧਰੀਜੈ॥'' ਵਾਲੀ ਭਾਵਨਾ ਅਨੁਸਾਰ ਮਨ ਵਿਚ ਵਿਕਾਰ ਪੈਦਾ ਕਰਨ ਵਾਲੇ ਸੰਕਲਪਾਂ ਨੂੰ ਨੇੜੇ ਨਹੀਂ ਲਗਣ ਦੇਂਦੀਆਂ। ਸਖੀਆਂ ਸਹੇਲੀਆਂ ਜਦੋਂ ਵਜਦ ਵਿਚ ਆ ਕੇ ਆਪਣੇ ਸ਼ਾਹ ਦੀਆਂ

ਸੁਹੇਲੀਆਂ ਬਾਤਾਂ, ਅਥਵਾ ਸੁਆਮੀ ਕੰਤ ਦੀਆਂ ਅਕਥ ਕਹਾਣੀਆਂ ਕਰਦੀਆਂ ਹਨ ਤਾਂ ਸਾਈਆਂ ਜੀਓ ਦੇ ਬੈਰਾਗ ਰਸ ਵਿਚ ਭਿੱਜੀਆਂ ਹੋਈਆਂ ਦਰਸ਼ਨ ਪਰਸਨ ਲਈ ਇਉਂ ਤਰਲਾ ਕਢਦੀਆਂ ਹਨ:–

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ।।**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ।।**
**ਗੋਪਾਲ ਦਇਆਲ ਗੋਬਿੰਦ ਲਾਲਨ, ਮਿਲਹੁ ਕੰਤ ਨਿਮਾਣੀਆ।।**
**ਨੈਨ ਤਰਸਨ ਦਰਸ ਪਰਸਨ, ਨਹ ਨੀਦ ਰੈਣਿ ਵਿਹਾਣੀਆ।।**
**ਗਿਆਨ ਅੰਜਨ ਨਾਮ ਬਿੰਜਨ, ਭਏ ਸਗਲ ਸੀਗਾਰਾ।।**
**ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ।। ੧ ।।**

**[ਰਾਗੁ ਬਿਹਾਗੜਾ ਮਹਲਾ ੫- ਪੰਨਾ ੫੪੨**

ਗੁਰਮਤਿ ਨਿਰਣੈ ਭਵਨ ਵਿਚ ''ਨਾਮੋ ਨਾਮੁ ਸੁਣੀ ਮਨੁ ਸਰਸਾ।। ਨਾਮੁ ਲਾਹਾ ਲੈ ਗੁਰਮਤਿ ਬਿਗਸਾ'' ਵਾਲੀ ਇਕ ਆਤਮਾ ਆਈ, ਉਸ ਨਾਲ ਗੁਰੂ ਦੇ ਬਚਨ ਸੁਣਨ ਸੁਣਾਉਣ ਦੀ ਲੇਵਾ-ਦੇਵੀ ਹੋਈ ਜਿਸ ਵਿਚ ਫਿਰ ਸੁਤੇ ਹੀ ਜ਼ਿਕਰ ਹੋ ਗਿਆ ਕਿ ਐਦਕੀ 'ਦਰਸ਼ਨ ਨਿਰਣੈ ਸਟੀਕ' ਦੀ ੧੩ਵੀਂ ਪੋਥੀ ਵਿਚ ਨਾਮ ਕੀ ਹੈ? ਅਤੇ ''ਅਨਤ ਤਰੰਗੀ ਨਾਮੁ ਜਿਨ ਜਪਿਆ, ਮੈ ਗਣਤ ਨ ਕਰਿ ਸਕਿਆ'' ਦੇ ਸੰਦਰਭ ਵਿਚ ਇਕ ਨਿਰਾਲਾ ਤੇ ਰਸ ਭਰਪੂਰ ਲੇਖ ਲਿਖਣ ਦੀ ਪ੍ਰੇਰਨਾ ਹੋਈ ਹੈ। ਉਸ ਰੂਹ ਨੇ ਮਲਕੜੇ ਜਹੇ ਧੀਵੀਂ ਜਿਹੀ ਆਵਾਜ਼ ਵਿਚ ਕਹਿਆ ''ਭਾਈ ਸਾਹਿਬ ਜੀ! ਤੁਸੀਂ ਲਿਖ ਸਕੋਗੇ ਕਿ ਨਾਮ ਕੀ ਹੈ?'' ਉਸ ਦੇ ਚਿਹਰੇ ਤੋਂ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਕੋਈ ਵਿਅੰਗਮਈ ਪ੍ਰਸ਼ਨ ਕਰ ਰਿਹਾ ਹੋਵੇ। ਇਸ ਪੁੱਛ ਨੇ ਐਸਾ ਪ੍ਰੇਮ ਪਲੀਤਾ ਲਾਇਆ ਜੋ ਮੇਰੇ ਲਈ ਵਿਸਮਾਦ ਰੂਪ ਵਿਚ ਲੇਖ ਲਿਖਣ ਦਾ ਇਕ ਸਾਧਨ ਹੋ ਨਿਬੜਿਆ। ਕੀ ਉਤਰ ਦਿਆਂ? ਚੁਪ ਹੀ ਰਹਾਂ? ਨਹੀਂ, ਚੁਪ ਕੀਤਿਆਂ ਵੀ ਅੰਦਰ ਤਾਂ ਚੁਪ ਨਹੀਂ ਹੋਣੀ। ਇਸ ਲਈ ਅੰਤਰ ਆਤਮੇ ਤੋਂ ਇਹ ਉਤਰ ਦਿੱਤਾ ਗਿਆ 'ਜੀਉ ਜੀ! ਜਿਸ ਪਰਮ ਪੁਰਖ ਨੇ ਇਸ ਸਟੀਕ ਦੀ ਸੇਵਾ ਪਰਦਾਨ ਕੀਤੀ ਹੈ ਉਹ ਆਪ ਹੀ ਇਸ ਮੂਰਖ ਨੂੰ 'ਨਾਮ ਕੀ ਹੈ?' ਲਿਖਣ ਦੀ ਸੋਝੀ ਬਖਸ਼ਣਗੇ, ਮੇਰੇ ਸਾਹਿਬ ਜੀ ਸਰਬ ਕਲਾ ਸਮਰਥ ਹਨ, ਮੈਂ ਨਿਮਾਣੀ ਨੂੰ ਕੇਵਲ ਉਸ ਦੀ ਓਟ ਹੈ:–

**ਸਰਬ ਕਲਾ ਪ੍ਰਭ ਪੂਰਣੋ, ਮੰਞੁ ਨਿਮਾਣੀ ਥਾਉ ।।**
**ਹਰਿ ਓਟ ਗਹੀ ਮਨ ਅੰਤਰੈ, ਜਪਿ ਜਪਿ ਜੀਵਾਂ ਨਾਉ।।** **[ਪੰਨਾ ੧੩੭**

ਇਸ ਰੰਗੀਲੜੀ ਰੂਹ ਨੇ ਅਜ ਤੋਂ ਲਗਪਗ ੨੫ ਸਾਲ ਪਹਿਲਾਂ ਵੀ ਇਕ ਅਜਿਹਾ ਹੀ ਪ੍ਰਸ਼ਨ ਪੁਛਿਆ ਸੀ, ਜੋ ਚੇਤੇ ਆ ਗਿਆ:–

ਜੀ! ਓਹ ਪਿਆਰਾ ਕਿਵੇਂ ਲਗੇ ?

ਓਦੋਂ ਲੇਖਕ ਪਾਸ 'ਇਕ-ਤਾਰਾ' ਹੁੰਦਾ ਸੀ ਜਿਸ ਉਤੇ ਇਕ ਮਸਤਾਨੇ ਕੀਰਤਨੀਏ ਪੇਂਟਰ ਤੋਂ ਇਹ ਪੰਗਤੀਆਂ ਲਿਖਵਾਈਆਂ ਸਨ:–

**ਹਠ ਮੰਝਾਹੂ ਮੈ ਮਾਣਕੁ ਲਧਾ।। ਮੁਲਿ ਨ ਘਿਧਾ ਮੈਕੂ ਸਤਿਗੁਰਿ ਦਿਤਾ ।।**

**ਢੂੰਢ ਵੰਞਾਈ ਥੀਆ ਥਿਤਾ ॥ ਜਨਮੁ ਪਦਾਰਥੁ ਨਾਨਕ ਜਿਤਾ॥**

**[ਮਾਰੂ ਵਾਰ ਮਹਲਾ ੫- ਪੰਨਾ ੯੬੪**

ਇਹ 'ਇਕ-ਤਾਰਾ' ਮਨ ਨੂੰ ਇਕ-ਸੁਰ ਕਰਨ ਵਿਚ ਬੜਾ ਸਹਾਇਕ ਹੁੰਦਾ ਸੀ। ਗੁਰੂ ਦੀ ਕਿਰਪਾ ਨਾਲ ਛੁਟੀ ਵਾਲੇ ਦਿਨ (ਐਤਵਾਰ) ਜਦੋਂ *ਗੁਰਦੁਆਰਾ ਨਾਡਾ ਸਾਹਿਬ ਦੇ ਪਾਵਨ ਅਸਥਾਨ ਤੇ ਜਾਣਾ ਉਥੇ ਇਕਾਂਤ ਵਿਚ ਸ਼ਬਦ ਕੀਰਤਨ ਕਰਨਾ। ਮਨ-ਮੇਲੀ ਗੁਰਸਿਖ ਵੀਰਾਂ ਤੇ ਭੈਣਾਂ ਦੀ ਸੰਗਤ ਨਾਲ ਕੀਰਤਨ ਦਾ ਜੋ ਰੰਗ ਬਝਣਾ, ਉਸ ਬਾਰੇ ਕੀ ਲਿਖਾਂ:—

**ਕਬੀਰ ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ ॥**

**ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥ [ਪੰਨਾ ੧੩੭੦**

ਆਤਮ-ਰੰਗਾਂ ਵਿਚ ਜੁੜੀਆਂ ਹੋਈਆਂ ਸੰਗਤਾਂ ਦੀ ਅਸੀਸ ਸਦਕਾ ਹੀ 'ਜੀ! ਪਿਆਰਾ ਕਿਵੇਂ ਲਗੇ?' ਵਾਲਾ ਲੇਖ ਲਿਖਿਆ ਗਿਆ, ਜੋ 'ਹਫਤਾਵਾਰੀ' 'ਮੇਲ-ਮਿਲਾਪ' ਚੰਡੀਗੜ੍ਹ ਵਿਚ ਪ੍ਰਕਾਸ਼ਤ ਹੋਇਆ ਸੀ। ਭਾਵੇਂ ਉਸ ਲੇਖ ਦੀ ਕਾਪੀ ਅਲੱਭ ਹੈ ਪਰ ਗੁਰਬਾਣੀ ਦੀ ਸ਼ਬਦਾਵਲੀ ਵਿਚ ਉਸ ਦਾ ਸਮੁੱਚਾ ਸਾਰ ਇਹ ਸੀ:—

ੳ) **ਧਨ ਰੈਣਿ ਸੁਹੇਲੜੀਏ ਜੀਓ, ਹਰਿ ਸਿਉ ਚਿਤੁ ਲਾਏ ॥**
**ਸਤਿਗੁਰੁ ਸੇਵੇ ਭਾਉ ਕਰੇ ਜੀਉ, ਵਿਚਹੁ ਆਪੁ ਗਵਾਏ॥**
**ਵਿਚਹੁ ਆਪੁ ਗਵਾਏ ਹਰਿ ਗੁਣ ਗਾਏ, ਅਨਦਿਨੁ ਲਾਗਾ ਭਾਓ॥**
**ਸੁਣਿ ਸਖੀ ਸਹੇਲੀ ਜੀਅ ਕੀ ਮੇਲੀ, ਗੁਰ ਕੈ ਸਬਦਿ ਸਮਾਓ ॥**
**ਹਰਿ ਗੁਣ ਸਾਰੀ ਤਾ ਕੰਤ ਪਿਆਰੀ, ਨਾਮੇ ਧਰੀ ਪਿਆਰੋ ॥**
**ਨਾਨਕ ਕਾਮਣਿ ਨਾਹ ਪਿਆਰੀ, ਰਾਮਨਾਮੁ ਗਲਿ ਹਾਰੋ ॥**

**[ਰਾਗੁ ਗਉੜੀ ਪੂਰਬੀ ਛੰਤ ਮਹਲਾ ੩- ਪੰਨਾ ੨੪੩**

ਅ) **ਸੁਨਹੁ ਸਹੇਰੀ ਮਿਲਨ ਬਾਤ ਕਹਉ,**
**ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨੁ ਪਾਵਹੁ ॥**
**ਤਬ ਰਸ ਮੰਗਲ ਗੁਨਿ ਗਾਵਹੁ ॥ ਆਨਦ ਰੂਪ ਧਿਆਵਹੁ ॥**
**ਨਾਨਕੁ ਦੁਆਰੈ ਆਇਓ ॥**
**ਤਉ ਮੈ ਲਾਲਨੁ ਪਾਇਓ ਰੀ ॥੨॥ [ਬਿਲਾਵਲ ਮਹਲਾ ੫- ਪੰਨਾ ੮੩੦**

ਭਾਵ ਆਪਣੇ ਹਿਰਦੇ ਚੋਂ ਹੰਗਤਾ ਹਟਾਉਣੀ, ਹਰ ਵੇਲੇ ਪਤੀ ਪ੍ਰੀਤਮ ਜੀ ਦੇ ਗੁਣ ਗਾਉਣੇ ਅਤੇ ਰਾਮ ਨਾਮ ਦਾ ਸਿਮਰਨ ਕਰਨਾ ਇਕ ਐਸੀ ਪਿਆਰ ਭਰੀ ਸਚੀ ਕਾਰ ਹੈ ਜਿਸ ਨਾਲ ਜੀਵ-ਇਸਤ੍ਰੀ ਨੂੰ ਮਿਠ ਬੋਲੜਾ ਸਜਣ

---

***ਇਸ ਪਾਵਨ ਅਸਥਾਨ ਨੂੰ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਵਨ ਚਰਨਾ ਦੀ ਛੁਹ ਪ੍ਰਾਪਤ ਹੈ। ਇਹ ਚੰਡੀਗੜ੍ਹ ਤੋਂ ਪੰਜ ਛੇ ਮੀਲ ਦੇ ਫਾਸਲੇ ਤੇ ਹੈ। ਗੁਰੂ ਪਾਤਿਸ਼ਾਹ ਜੀ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਜਾਂਦੇ ਹੋਏ ਇਥੇ ਮਹੀਨੇ ਤੋਂ ਵੱਧ ਬਿਰਾਜੇ ਸਨ। ਨਿਕੀ ਜਿਹੀ ਪਹਾੜੀ ਉਤੇ ਇਹ ਰਮਣੀਕ ਅਸਥਾਨ ਆਪਣੀ ਨਿਰਾਲੀ ਛਬ ਨਾਲ ਦਰਸ਼ਨ ਅਭਿਲਾਸ਼ੀ ਰੂਹਾਂ ਨੂੰ ਮੋਹਿਤ ਕਰਨ ਵਾਲਾ ਹੈ।**

ਪਿਆਰਾ ਲਗਣ ਲਗ ਜਾਂਦਾ ਹੈ।

ਇਸੇ ਤਰ੍ਹਾਂ ਕਿਹੜਾ ਜਗਿਆਸੂ ਹੈ ਜੋ ਨਾਮੀ ਤੇ ਨਾਮ ਦੇ ਦਰਸ਼ਨ ਦੀ ਤਾਂਘ ਨਹੀਂ ਰਖਦਾ? ਵਿਸ਼ੇਸ਼ ਕਰਕੇ ਜਦੋਂ ਜਗਿਆਸੂ ਗੁਰਬਾਣੀ ਦਾ ਪਾਠ ਕਰਦਿਆਂ ਪੜ੍ਹਦਾ ਹੈ:–

**ਈਧਨੁ ਅਧਿਕ ਸਕੇਲੀਐ ਭਾਈ, ਪਾਵਕੁ ਰੰਚਕ ਪਾਇ ॥**

**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ, ਨਾਨਕ ਮਿਲਣੁ ਸੁਭਾਇ॥** [ਪੰਨਾ ੬੩੭

ਭਾਵ ਜਿਸ ਤਰ੍ਹਾਂ, ਬਾਲਣ ਇਕੱਠਾ ਕਰੀਏ ਅਤੇ ਉਸ ਨੂੰ ਰਤਾ ਭਰ ਅੱਗ ਲਾ ਦੇਈਏ ਤਾਂ ਉਹ ਲਕੜਾਂ ਦਾ ਢੇਰ ਇਕ ਪਲ ਘੜੀ ਵਿਚ ਸੜ ਕੇ ਸੁਆਹ ਹੋ ਜਾਂਦਾ ਹੈ, ਇਸੇ ਤਰ੍ਹਾਂ ਜੇ ਛਿਨ ਭਰ ਹਰੀ ਦਾ ਨਾਮ ਮਨ ਵਿਚ ਵਸ ਜਾਏ ਤਾਂ ਜਨਮ ਜਨਮਾਂਤਰਾ ਦੇ ਸਾਰੇ ਪਾਪ ਸੜ ਜਾਂਦੇ ਹਨ ਅਤੇ ਸੁਭਾਵਿਕ ਹੀ ਵਾਹਿਗੁਰੂ ਜੀ ਦਾ ਮਿਲਾਪ ਹੋ ਜਾਂਦਾ ਹੈ। ਨਾਮ ਦੀ ਅਜਿਹੀ ਮਹਿਮਾ ਸੁਣ ਕੇ ਨਾਮ ਕੀ ਹੈ? ਉਸ ਦੀ ਪ੍ਰਾਪਤੀ ਲਈ ਹਿਰਦੇ ਵਿਚ ਲੋਚਾ ਉਤਪੰਨ ਹੋਣੀ ਕੋਈ ਹੈਰਾਨੀ-ਜਨਕ ਗਲ ਨਹੀਂ ਹੈ।

ਨਾਮ ਨਿਰੰਕਾਰ ਦੀ ਇਕ ਅਨੋਖੀ ਤੇ ਅਨੂਠੀ ਖੇਡ ਹੈ ਪਰ ਸਹੀ ਅਰਥਾਂ ਵਿਚ ਇਸ ਦਾ ਗਿਆਨ ਓਦੋਂ ਹੁੰਦਾ ਹੈ ਜਦੋਂ ਅੰਤਰ-ਆਤਮੇ ਬੈਰਾਗਮਈ ਖੇਡ ਵਾਪਰਦੀ ਹੈ:–

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥**

**ਆਇ ਨ ਸਕਾ ਤੁਝ ਕਨਿ ਪਿਆਰੇ, ਭੇਜਿ ਨ ਸਕਾ ਕੋਇ॥**

**ਆਉ ਸਭਾਗੀ ਨੀਦੜੀਏ, ਮਤੁ ਸਹੁ ਦੇਖਾ ਸੋਇ ॥** [ਪੰਨਾ ੫੫੮

ਗੁਰੂ ਤੋਂ ਬਿਨਾ ਦੂਜਾ ਕੌਣ ਹੈ? ਜੋ ਦਸੇ ਕਿ 'ਨਾਮ ਕੀ ਹੈ?'। ਇਹ ਸਾਰਾ ਸੌਦਾ ਗੁਰੂ ਦੀ ਨਦਰਿ ਦਾ ਹੈ। ਇਸ ਨਦਰਿ* ਨੂੰ ਕਿਵੇਂ ਲਖੇ ਤੇ ਕੌਣ ਲਿਖੇ? ਹਾਂ, ਗੁਰਬਾਣੀ ਇਸ ਬਾਰੇ ਇਉਂ ਅਗਵਾਈ ਬਖਸ਼ਦੀ ਹੈ:–

੧. **ਨਦਰਿ ਕਰੇ, ਤਾ ਸਿਮਰਿਆ ਜਾਇ ॥**

**ਆਤਮਾ ਦ੍ਰਵੈ, ਰਹੈ ਲਿਵ ਲਾਇ ॥** [ਪੰਨਾ ੬੬੧

੨. **ਨਦਰੀ ਸਤਿਗੁਰੁ ਸੇਵੀਐ, ਨਦਰੀ ਸੇਵਾ ਹੋਇ ॥**

**ਨਦਰੀ ਇਹੁ ਮਨੁ ਵਸਿ ਆਵੈ, ਨਦਰੀ ਮਨੁ ਨਿਰਮਲੁ ਹੋਇ॥੧॥**

[ਵਡਹੰਸ ਮਹਲਾ ੩- ਪੰਨਾ ੫੫੮

੩. **ਨਦਰੀ ਸਤਿਗੁਰ ਪਾਈਐ, ਨਦਰੀ ਉਪਜੈ ਪਿਆਰੁ ॥**

**ਨਾਨਕੁ ਸਾਹਿਬੁ ਮਨਿ ਵਸੈ, ਵਿਚਹੁ ਜਾਹਿ ਵਿਕਾਰ ॥੨॥**[ਵਾਰ ਮਲਾਰ ਕੀ ਮ:੩-੧੨੮੫

ਨਾਮ ਕੀ ਹੈ? ਨਾਮੁ, ਮੰਤ੍ਰ** ਹੈ, ਨਾਮ ਜੀਵਨ ਆਧਾਰ ਹੈ ਪਰ ਇਸ ਨੂੰ ਗੁਰੂ ਦੀ ਕਿਰਪਾ ਨਾਲ ਅੰਤਰ-ਆਤਮੇ ਹੀ ਬੁਝਿਆ ਅਤੇ ਇਸ ਦਾ ਰਹੱਸ ਮਾਣਿਆ ਜਾ ਸਕਦਾ ਹੈ ਪਰ ਇਸ ਦਾ ਬਿਆਨ ਕਰਨਾ ਅਸੰਭਵ ਹੈ।

---

***'ਨਦਰਿ' ਬਾਰੇ ਵਿਸ਼ੇਸ਼ ਜਾਣਕਾਰੀ ਲਈ ਵੇਖੋ ਇਸ ਸਟੀਕ ਦੀ ਪੋਥੀ ਸਤਵੀਂ (ਪੰਨਾ ੯-੧੪)**

**(੧) ਨੰਨਾਕਾਰ ਨ ਹੋਤਾ ਤਾ ਕਹੂ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੂ ॥** [ਪੰਨਾ ੨੫੭

**(੨) ਸਰਬਕਲਾ ਸੋਈ ਪਰਬੀਨ॥ ਨਾਮ ਮੰਤ੍ਰੁ ਜਾ ਕਉ ਗੁਰਿ ਦੀਨ ॥** [ਪੰਨਾ ੧੨੯੮

ਨਾਮ ਕੀ ਹੈ? ਦਾ ਪਰਕਰਣ ਲਿਖਣ ਤੋਂ ਪਹਿਲਾਂ ਲੇਖਕ ਨੇ 'ਸੋ ਦਰੁ' ਬਾਣੀ ਦਾ ਪਾਠ ਕੀਤਾ, ਮਗਰੋਂ ਗੁਰੂ-ਪਰਮੇਸ਼ਰ ਜੀ ਦੇ ਚਰਨਾ ਵਿਚ ਅਰਦਾਸਿ ਕੀਤੀ:—

**ਮਲਿਨ ਭਈ ਮਤਿ ਮਾਧਵਾ, ਤੇਰੀ ਗਤਿ ਲਖੀ ਨ ਜਾਇ॥**

**ਕਰਹੁ ਕ੍ਰਿਪਾ ਭ੍ਰਮੁ ਚੂਕਈ, ਮੈ ਸੁਮਤਿ ਦੇਹੁ ਸਮਝਾਇ ॥੨॥** [ਪੰਨਾ ੩੪੬

ਸਾਈਆਂ ਜੀਓ ਨੇ ਆਪਣੀ ਐਸੀ ਕਲਾ ਵਰਤਾਈ ਕਿ ਪਹਿਰ ਰਾਤ ਰਹਿੰਦੀ ਜਗਾ ਦਿੱਤਾ, ਸਾਵਧਾਨ ਏਕਾਗਰ ਚੀਤ ਕਰਕੇ ''ਵਾਹਿਗੁਰੂ ਵਾਹਿਗੁਰੂ'' ਗੁਰਮੰਤ੍ਰ ਸਿਮਰਨ ਦੀ ਕਾਰ ਵਿਚ ਲਾ ਕੇ ਅਜਿਹਾ ਰੱਸ ਬਖਸ਼ ਦਿਤਾ ਕਿ ਮਨ ਸੁਰਤਿ ਦੇ ਚਾਉ ਨਾਲ ਮਸਤੀ ਵਿਚ ਆ ਕੇ ਹੇਠ ਲਿਖੀ ਪੰਕਤੀ ਨੂੰ ਗਾਉਣ ਲਗ ਪਿਆ:-

**ਹਉ ਵਾਰੀ ਹਉ ਵਾਰਣੈ, ਕੁਰਬਾਣੁ ਤੇਰੇ ਨਾਵ ਨੋ ॥** [ਪੰਨਾ ੭੧

ਇਸ ਪੰਕਤੀ ਦਾ ਨਿਰੰਤਰ ਕੀਰਤਨ ਰਸਨਾ ਤੇ ਛਾ ਗਿਆ। ਜਿਉਂ ਜਿਉਂ ਇਸ ਪੰਕਤੀ ਦਾ ਰਟਨ ਹੋਵੇ, ਤਿਉਂ ਤਿਉਂ 'ਮਨਿ ਹਰਿ ਰਸ ਟੂਲਿ ਟੂਲਿ ਪਉਦਾ ਜੀਉ' ਦੀ ਹਾਲਤ ਵਿਚ ਬਾਰ ਬਾਰ ਨਮਸਕਾਰ ਕਰੀ ਜਾਵੇ। ਇਕ ਪਾਸੇ ਨਮਸਕਾਰ ਨੇ ਆਪਣੇ ਬਚਿਤ੍ਰ ਰੰਗ ਵਿਚ ਲੋਟ ਪੋਟ ਕਰ ਦਿਤਾ, ਦੂਜੇ ਪਾਸੇ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਅੰਮ੍ਰਿਤ ਵੇਲੇ ਰਾਗੀ ਸਿੰਘ ਹੇਠ ਲਿਖੀ ਪੰਕਤੀ ਦੀ ਟੇਕ ਤੇ ਕੀਰਤਨ ਕਰ ਰਹੇ ਸਨ:—

**ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**
**ਹਉ ਖਿਨੁ ਖਿਨੁ ਕਰੀ ਨਮਸਕਾਰੁ, ਮੇਰਾ ਗੁਰੁ ਪੂਰਾ ਕਿਉ ਮਿਲੈ॥**

ਬਸ, 'ਹਉ ਖਿਨੁ ਖਿਨੁ ਕਰੀ ਨਮਸਕਾਰੁ' ਵਾਲੇ ਕੀਰਤਨ ਅਤੇ ਅੰਤਰ-ਆਤਮੇ ਦੀ ਧੁਨੀ ਵਾਲੀ ਨਮਸਕਾਰ ਦੇ ਪਰਸਪਰ ਸੁਮੇਲ ਨੇ ਆਤਮਾ ਉਤੇ ਨਾਮ-ਰਸ ਦਾ ਗੂੜਾ ਰੰਗ ਚਾੜ੍ਹ ਦਿਤਾ। ਜਿਉਂ ਜਿਉਂ ਕੀਰਤਨੀਏ ਸਿੰਘ ਨਮਸਕਾਰ ਵਾਲੀ ਪੰਕਤੀ ਮੁੜ ਮੁੜ ਦੁਹਰਾਉਣ ਤਿਉਂ ਤਿਉਂ 'ਹਿਆਉ ਮਹਿੰਡਾ ਠੰਡੜਾ' ਹੋਈ ਜਾਵੇ, ਭਾਵ ਅਨੰਦ ਹੀ ਅਨੰਦ ਦਾ ਵਾਤਾਵਰਨ ਬਣੀ ਜਾਏ:—

**ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮਪਦੁ ਲਹੀਐ ॥੧॥**
**ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**
**ਹਉ ਖਿਨੁ ਖਿਨੁ ਕਰੀ ਨਮਸਕਾਰੁ, ਮੇਰਾ ਗੁਰੁ ਪੂਰਾ ਕਿਉ ਮਿਲੈ॥੧॥ਰਹਾਉ॥**
**ਕਰਿ ਕਿਰਪਾ ਹਰਿ ਮੇਲਿਆ, ਮੇਰਾ ਸਤਿਗੁਰੁ ਪੂਰਾ ॥**
**ਇਛ ਪੁੰਨੀ ਜਨ ਕੇਰੀਆ, ਲੇ ਸਤਿਗੁਰ ਧੂਰਾ ॥ ੨ ॥**
**ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ, ਤਿਸੁ ਸਤਿਗੁਰ ਮਿਲੀਐ ॥**
**ਤੋਟਾ ਮੂਲਿ ਨ ਆਵਈ, ਹਰਿ ਲਾਭੁ ਨਿਤਿ ਦ੍ਰਿੜੀਐ ॥੩॥**
**ਜਿਸ ਕਉ ਰਿਦੈ ਵਿਗਾਸੁ ਹੈ, ਭਾਉ ਦੂਜਾ ਨਾਹੀ ॥**
**ਨਾਨਕ, ਤਿਸੁ ਗੁਰ ਮਿਲਿ ਉਧਰੈ, ਹਰਿ ਗੁਣ ਗਾਵਾਹੀ ॥੪॥੮॥੧੪॥੫੮॥**

**[ਗਉੜੀ ਬੈਰਾਗਣਿ ਮਹਲਾ ੪- ਪੰਨਾ ੧੬੮**

ਨਾਮ ਸਮਝਣ ਲਈ 'ਮੈਂ ਸੁਮਤਿ ਦੇਹੁ ਸਮਝਾਇ' ਵਾਲੀ ਭਾਵ-ਭਿੰਨੀ ਅਰਦਾਸਿ ਨੇ ਇਤਨਾ ਰੰਗ ਤੇ ਖੇੜਾ ਬਖਸ਼ਿਆ ਕਿ ਸਵੇਰ ਦੀ ਸੈਰ ਤੇ ਜਾਣ ਸਮੇਂ ਵੀ ਹਿਰਦਾ ਨਾਮ-ਰਸ ਦੇ ਚਾਉ ਨਾਲ ਭਰਪੂਰ ਤੇ ਮਖ਼ਮੂਰ ਹੋਇਆ ਰਹਿਆ। ਸੈਰ ਤੋਂ ਮੁੜਨ ਸਮੇਂ ਵੀ ਵਾਹਿਗੁਰੂ ਵਾਹਿਗੁਰੂ ਦੀ ਓਹੀ ਵਿਸਮਾਦਿਕ ਧੁਨੀ ਆਪ ਮੁਹਾਰੇ ਜਾਰੀ ਰਹੀ:-

**ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ॥** [ਪੰਨਾ ੧੯੭

ਘਰ ਆ ਕੇ ਅਲਪ ਅਹਾਰ ਕਰਨ ਮਗਰੋਂ ਫਿਰ ਨਾਮ ਤੇ ਨਾਮ ਦੀਆਂ ਸਿਫਤਾਂ ਲਿਖਣ ਬਾਰੇ ਆਪਣੇ ਆਸਣ ਤੇ ਜਾ ਬੈਠਾ। ਸਤਿਗੁਰਾਂ ਨੇ ਆਪਣੀ ਕਲਾ ਵਰਤਾ ਕੇ ਇਹ ਪ੍ਰੇਰਨਾ ਦਿਤੀ:—

**ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ॥੨॥**[ਪੰਨਾ ੩੭੬

ਸ੍ਰੀ ਗੁਰੂ ਗ੍ਰੰਥ ਸਾਹਿਬ ਜ਼ੀ ਦੀ ਅੰਮ੍ਰਿਤ ਬਾਣੀ ਮਾਨਵਤਾ ਲਈ ਸਚ ਧਰਮ ਤੇ ਗਿਆਨ ਦਾ ਧੁਰਾ ਹੈ, ਇਹ ਸਰਬ ਸਾਂਝੀਵਾਲਤਾ, ਕੁਦਰਤਿ, ਪਿਆਰ ਤੇ ਰੰਗਾਂ ਨਾਲ ਭਰਪੂਰ ਹੈ। ਇਸ ਵਿਚ ਸਤਿਗੁਰੂ ਦੇ ਤੇਜੱਸਵੀ ਨੂਰ ਤੇ ਆਤਮ ਪ੍ਰਕਾਸ਼ ਦਾ ਸੋਮਾ ਮੌਜੂਦ ਹੈ ਜਿਸ ਤੋਂ ਨਾਮ ਦੀ ਸੇਧ ਮਿਲਦੀ ਹੈ। ਗੁਰਬਾਣੀ ਦੀ ਰਸਮਈ ਕਿਰਨ ਮਨੁੱਖੀ ਆਤਮਾਂ ਦੀ ਅਗਿਆਨਤਾ ਰੂਪ ਕੋਠੀ ਨੂੰ ਆਪਣੇ ਅਦੁਤੀ ਚਾਨਣ ਨਾਲ ਰੁਸ਼ਨਾਉਣ ਦੇ ਸਮਰਥ ਹੈ। ਜਗਿਆਸੂ ਨੂੰ ਨਾਮ ਦੀ ਸੋਝੀ ਲਈ ''ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨ ਮਾਨੈ, ਪਰਤਖਿ ਗੁਰੂ ਨਿਸਤਾਰੇ॥'' ਦੇ ਸਨਮੁਖ ਖੜੇ ਹੋ ਕੇ ਪਹਿਲਾਂ ਇਉਂ ਜਾਚਨਾ ਕਰਨੀ ਬਣਦੀ ਹੈ:—

**ਹਉ ਮਾਗਉ ਤੁਝੈ ਦਇਆਲ, ਕਰਿ ਦਾਸਾ ਗੋਲਿਆ ॥**
**ਨਉ ਨਿਧਿ ਪਾਈ ਰਾਜੁ, ਜੀਵਾ ਬੋਲਿਆ ॥**
**ਅੰਮ੍ਰਿਤ ਨਾਮ ਨਿਧਾਨੁ, ਦਾਸਾ ਘਰਿ ਘਣਾ॥**
**ਤਿਨ ਕੈ ਸੰਗਿ ਨਿਹਾਲੁ, ਸ੍ਰਵਣੀ ਜਸੁ ਸੁਣਾ ॥**
**ਕਮਾਵਾ ਤਿਨ ਕੀ ਕਾਰ, ਸਰੀਰੁ ਪਵਿਤੁ ਹੋਇ ॥**
**ਪਖਾ ਪਾਣੀ ਪੀਸਿ, ਬਿਗਸਾ ਪੈਰ ਧੋਇ ॥**
**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥**
**ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ॥੩॥**

**[ਰਾਗੁ ਗੂਜਰੀ ਕੀ ਮਾਰ ਮਹਲਾ ੫- ਪੰਨਾ ੫੧੮**

ਇਸ ਪਉੜੀ ਵਿਚ ਪ੍ਰਭੂ ਦੇ ਦਾਸਾਂ ਦਾ ਲਾਲਾ-ਗੋਲਾ ਬਣਨ ਦੀ ਮੰਗ ਦਾ ਮਨੋਰਥ ਹੀ ਨਾਮ-ਸਿਮਰਨ, ਸੇਵਾ, ਸੰਗਤ ਗੁਣਾਂ ਦੀ ਸਾਂਝ ਜਾਣ-ਪਛਾਣ, ਅਤੇ ਨੂਰੀ ਨਦਰਿ ਦੀ ਨਿਹਾਲਣਾ ਨੂੰ ਪ੍ਰਾਪਤ ਕਰਨਾ ਹੈ। ਨਾਮ-ਅਭਿਆਸੀਆਂ ਦੀ ਸੰਗਤਿ ਕੀਤਿਆਂ ਜਦੋਂ ਬਦੀਆਂ ਵਾਲਾ ਸੁਭਾਅ ਬਦਲ ਜਾਂਦਾ ਹੈ ਅਤੇ ਸੇਵਾ-ਸਿਮਰਨ, ਕੀਰਤਨ ਆਦਿ ਅਮੋਲਕ ਵਸਤਾਂ ਦਾਨ ਵਜੋਂ ਪਰਾਪਤ ਹੋ ਜਾਂਦੀਆਂ ਹਨ ਤਾਂ ਨਿਰਸੰਦੇਹ ਸਾਰਾ ਜੀਵਨ ਹੀ ਸਫਲ ਹੋ ਜਾਂਦਾ ਹੈ। ਭਾ. ਨੰਦ ਲਾਲ ਜੀ ਨੇ ਵੀ ਕਲਗੀਧਰ ਪਿਤਾ ਜੀ ਪਾਸੋਂ ਨਦਰਿ ਨਿਹਾਲੀਐ ਵਾਲੀ ਮੰਗ ਹੀ ਮੰਗੀ ਸੀ:—

**ਯਕ ਨਿਗਾਹੇ ਜਾਂ ਫਿਜ਼ਾਇਸ਼, ਬਸ ਬਵਦ ਦਰਕਾਰੇ ਮਾ ॥** [ਗਜ਼ਲ ਭਾ. ਸ. ਨੰਦ ਲਾਲ ਜੀ

ਆਓ 'ਸੁਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੇ' ਦੇ ਵਾਕ ਅਨੁਸਾਰ ਆਪਣੇ ਹਿਰਦੇ ਦੀ ਹੂਕ ਆਪਣੇ ਗੁਰ-ਪਰਮੇਸ਼ੁਰ ਜੀ ਦੇ ਚਰਨਾ ਵਿਚ ਧਰੀਏ। ਹੇ ਨਦਰੀ ਨਦਰਿ ਨਿਹਾਲ ਕਰਨ ਵਾਲੇ ਪਿਤਾ ਜੀਓ! ਜਿਸ ਨਾਮ ਦੀ ਮਹਿਮਾ ਬਾਰੇ ਆਪ ਜੀ ਦੇ ਅੰਮ੍ਰਿਤ ਬਚਨ ਹਨ:--

**ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥**

**ਅਨਾਥਾ ਨਾਥੁ ਦੀਨ ਦੁਖਭੰਜਨੁ, ਸੋ ਗੁਰ ਪੂਰੇ ਤੇ ਪਾਇਣਾ॥੩॥** [ਪੰਨਾ ੧੦੭੮

ਉਸ ਨਾਮ ਦੇ ਅੰਤਰ-ਆਤਮੇ ਦਰਸ਼ਨ ਬਖਸ਼ੋ ਜੀ। ਭਰਮ ਦੇ ਛੌੜ ਕੱਟ ਦਿਓ ਜੀ, ਰਹਿਮਤ-ਭਰਿਆ ਹੱਥ ਸੇਵਕ ਦੇ ਸਿਰ ਤੇ ਰਖੋ ਅਤੇ ਨਾਮ ਦੀ ਸੋਝੀ ਬਖਸ਼ੋ ਜੀ, ਨਾਮ ਕਿਵੇਂ ਜਪਾਂ ਜੀ, ਨਾਮ-ਸਿਮਰਨ ਕਿਵੇਂ ਕਰਾਂ ਜੀ?

ਨਾਮ-ਰੰਗ ਦੇ ਰੱਸ ਤੇ ਰਹੱਸ ਦਾ ਕਿਣਕਾ ਇਸ ਗਰੀਬ ਦੀ ਝੋਲੀ ਵਿਚ ਪਾ ਦਿਓ ਜੀ, ਲਾ ਦਿਓ ਜੀ ਨਾਮ ਦਾ ਪਿਆਰ, ਬਣਾ ਦਿਓ ਜੀ ਨਾਮ ਨੂੰ ਜੀਵਨ ਅਧਾਰ, ਜਿਸ ਨਾਲ ਇਹ ਚਿਰੰਕਾਲ ਪਾਈ ਦੁਰਲਭ ਦੇਹੀ ਸਫਲ ਹੋ ਜਾਵੇ ਜੀ।

ਇਸ ਭਾਵਨਾ ਨਾਲ ਆਪਣਾ ਆਪਾ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ, ਚਰਨਾ ਵਿਚ ਸਮਰਪਿਤ ਕਰਨ ਵਾਲਾ ਚਾਉ, ਸੁਤੇ ਹੀ ਨਾਮ-ਮਾਰਗ ਦਰਸ਼ਨ ਦੀ ਅਗਵਾਈ ਕਰਦਾ ਹੈ। ਨਿਸਚੇ ਜਾਣੋ 'ਹਉ ਖਿਨੁ ਖਿਨੁ ਕਰੀ ਨਮਸਕਾਰੁ, ਮੇਰਾ ਗੁਰੁ ਪੂਰਾ ਕਿਉ ਮਿਲੈ' ਵਾਲੀ ਜੋਦੜੀ ਕਰਨ ਵਾਲਾ ਜਿਗਿਆਸੂ ਸਾਈਂ ਦੇ ਦਰ ਤੋਂ ਕਦੇ ਨਿਰਾਸ ਹੋ ਕੇ ਨਹੀਂ ਜਾਂਦਾ। ਓਹ ਨਿਮਾਣਾ ਤੇ ਨਿਤਾਣਾ ਹੋ ਕੇ ਅੰਦਰ ਦੀ ਸੁਰਤਿ ਨਾਲ ਨਿਰੰਤਰ ਜੋਦੜੀਆਂ ਕਰਦਾ ਰਹਿੰਦਾ ਹੈ:--

੧. **ਮੇਲਿ ਲੈਹੁ ਦਇਆਲ, ਢਹਿ ਪਏ ਦੁਆਰਿਆ ॥**
**ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ ॥**
**ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥**
**ਤੁਝ ਬਿਨੁ ਨਾਹੀ ਕੋਇ, ਬਿਨਉ ਮੋਹਿ ਸਾਰਿਆ ॥**
**ਕਰ ਗਹਿ ਲੇਹੁ ਦਇਆਲ, ਸਾਗਰ ਸੰਸਾਰਿਆ ॥੧੬॥** [ਪੰਨਾ ੭੦੯

੨. **ਨਾਨਕੁ ਗਰੀਬੁ ਢਹਿ ਪਇਆ ਦੁਆਰੈ, ਹਰਿ ਮੇਲਿ ਲੈਹੁ ਵਡਿਆਈ॥** [ਪੰਨਾ ੭੫੭

ਨਾਮ ਕੀ ਹੈ? ਆਓ ਨਾਮ ਨਾਲ ਨਦਰਾਏ ਹੋਏ ਪੁਰਸ਼ਾਂ ਦੀ ਸੰਗਤਿ ਕਰੀਏ :--

**ਜਿਨੀ ਨਾਮੁ ਪਛਾਣਿਆ, ਤਿਨ ਵਿਟਹੁ ਬਲਿ ਜਾਉ ॥**
**ਆਪੁ ਛੋਡਿ ਚਰਣੀ ਲਗਾ, ਚਲਾ ਤਿਨ ਕੈ ਭਾਇ ॥**
**ਲਾਹਾ ਹਰਿ ਹਰਿ ਨਾਮੁ ਮਿਲੈ, ਸਹਜੇ ਨਾਮਿ ਸਮਾਇ॥੨॥** [ਪੰਨਾ ੩੦

ਗੁਰਬਾਣੀ ਨਾਲ ਜੁੜੇ ਹੋਇਆਂ ਦੀ ਸੰਗਤ ਚੋਂ ਜਦ ਗੁਰ-ਉਪਦੇਸ਼ ਸੁਣਨ ਦਾ ਅਵਸਰ ਨਸੀਬ ਹੋਵੇ ਤਾਂ ਸੋਝੀ ਆਉਂਦੀ ਹੈ ਕਿ ਤਿੰਨਾ ਗੁਣਾਂ ਵਿਚ ਮਾਇਆ ਦਾ ਪ੍ਰਭਾਵ ਹੈ। ਜਦੋਂ ਜੀਵ ਦੀ ਸੁਰਤਿ ਮਾਇਆ, ਹਉਮੈ, ਦੁਬਿਧਾ ਆਦਿ ਵਿਕਾਰਾਂ ਤੋਂ ਉਪਰ ਉਠ ਕੇ ਚੌਥੇ ਪਦ (ਸਹਜ ਅਵਸਥਾ) ਵਿਚ ਜਾਂਦੀ ਹੈ ਤਾਂ ਗੁਰੂ ਦੀ ਕਿਰਪਾ ਨਾਲ ਇਹ ਅਨੁਭਵ ਹੁੰਦਾ ਹੈ ਕਿ ਪਰਮਾਤਮਾ ਕੋਈ ''ਪੰਜ ਭੂਤਕ ਸਰੀਰ'' ਨਹੀਂ, ਓਹ ਜੋਤਿ ਪਰਮ

ਸ਼ਕਤੀ ਦੀ ਮਾਲਿਕ ਹੈ ਜੋ ਸਰਬ ਵਿਆਪਕ ਹੈ ਉਸ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ। ਉਹ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ, ਉਹ ਭੈ ਅਤੇ ਵੈਰ ਤੋਂ ਰਹਿਤ ਹੈ। ਉਸ ਦੀ ਹਸਤੀ ਮੌਤ ਤੋਂ ਰਹਿਤ ਹੈ, ਉਹ ਜੂਨੀਆਂ ਤੋਂ ਰਹਿਤ ਹੈ, ਉਹ ਕਿਸੇ ਦਾ ਪੈਦਾ ਕੀਤਾ ਹੋਇਆ ਨਹੀਂ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ। ਦ੍ਰਿਸ਼ਟ ਅਤੇ ਅਦ੍ਰਿਸ਼ਟ ਪਸਾਰਾ ਸਾਰਾ ਹੀ ਉਸ ਅਗੰਮੀ, ਅਬਿਚਲੀ ਜੋਤਿ ਦਾ ਹੈ। ਉਹ ਸਾਰੀ ਕੁਦਰਤਿ ਦਾ ਕਾਰਨ ਹੈ, ਉਸ ਪਰਮ-ਹਸਤੀ ਨੇ ਹੀ ਚੰਨ, ਤਾਰੇ, ਸੂਰਜ, ਪਉਣ, ਪਾਣੀ, ਧਰਤੀ, ਆਕਾਸ਼, ਅਗਨੀ, ਪਰਬਤ, ਸਮੁੰਦਰ, ਬਨਸਪਤੀ, ਜੀਵ ਜੰਤੂ ਆਦਿ ਆਪਣੇ ਇਕ ਕਵਾਉ ਤੋਂ ਮੂਰਤੀਮਾਨ ਕੀਤੇ ਹਨ। ਉਹ ਅਥਾਹ ਤੇ ਬੇਪਰਵਾਹ ਹੈ। ਉਹ ਸਾਰਿਆਂ ਨੂੰ ਜੀਅ ਦਾਨ ਦੇਣ ਵਾਲਾ, ਸਾਰਿਆਂ ਦਾ ਆਸਰਾ ਹੈ ਅਤੇ ਹਰੇਕ ਜੀਵ ਜੰਤੂ ਉਸ ਦੇ ਨਾਮ ਦਾ ਜਾਪ ਕਰ ਰਿਹਾ ਹੈ:--

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੁ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥** [ਪੰਨਾ ੧੨੬੫

ਗੁਰਦੇਵ ਪਿਤਾ ਜੀ ਨੇ ਧੁਰੋਂ ਆਈ ਬਾਣੀ ਦੁਆਰਾ ਇਹ ਸਪਸ਼ਟ ਕਰ ਦਿਤਾ ਹੈ ਕਿ ਉਸ ਪ੍ਰਭੂ ਦੀਆਂ ਵਡਿਆਈਆਂ ਦਾ ਪੂਰਾ ਬਿਓਰਾ ਤਿਆਰ ਕਰਨ ਦੀ ਕਿਸੇ ਕਲਮ ਵਿਚ ਸਮਰਥਾ ਨਹੀਂ ਹੈ:--

**ਬਸੁਧ ਕਾਗਦ ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ॥**

**ਬੇਅੰਤ ਅੰਤੁ ਨ ਜਾਇ ਪਾਇਆ, ਗਹੀ ਨਾਨਕ ਚਰਣ ਸਰਨ ॥** [ਪੰਨਾ ੪੫੮

ਇਸੇ ਅਵਸਥਾ ਵਿਚ ਹੀ "ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ, ਸਭ ਹਰਿ ਹਰਿ ਨਾਮੁ ਧਿਆਵੈ ਰਾਮ" ਦੇ ਦਰਸ਼ਨ ਹੁੰਦੇ ਹਨ। ਨਾਮ ਸਿਮਰਨ, ਕੇਵਲ ਮਨੁੱਖ ਹੀ ਨਹੀਂ ਕਰਦੇ, ਧਰਤੀ ਆਕਾਸ਼, ਹਵਾ, ਪਾਣੀ, ਬ੍ਰਿਛ ਬੂਟੇ, ਸਾਰਾ ਦਿਸਦਾ ਪਸਾਰਾ ਹੀ ਸਿਮਰਨ ਵਿਚ ਗੜੂੰਦ ਹੈ:--

**ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਣਤਾਸਾ॥**

**ਪਉਣ ਪਾਣੀ ਬੈਸੰਤਰ ਸਿਮਰਹਿ, ਸਿਮਰੈ ਸਗਲ ਉਪਾਰਜਨਾ ॥** [ਪੰਨਾ ੧੦੭੮

'ਜਪੁ' ਬਾਣੀ ਵਿਚ ਗੁਰੂ ਬਾਬਾ ਜੀ ਨੇ ਆਪਣੇ ਪਾਵਨ ਬਚਨਾ ਰਾਹੀਂ ਇਹ ਨਿਰਣਾ ਕਰ ਦਿਤਾ ਹੈ:--

**ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥**

**ਜੇਵਡੁ ਆਪਿ, ਜਾਣੈ ਆਪਿ ਆਪਿ ॥**

**ਨਾਨਕ, ਨਦਰੀ ਕਰਮੀ ਦਾਤਿ ॥੨੪॥** [ਪੰਨਾ ੫

ਅਜਿਹੇ ਬੇਅੰਤ, ਨਿਰ-ਆਕਾਰ, ਅਮੂਰਤਿ ਪ੍ਰੀਤਮ ਜੀ ਦੀ ਨੇੜਤਾ ਅਥਵਾ ਜੀਵਨ ਸਾਂਝ ਪਾਉਣ ਦਾ ਇਕੋ ਇਕ ਮਾਰਗ ਹੈ-- 'ਨਾਮੁ'।

ਨਾਮ ਨੂੰ ਸਮਝਣ ਵਿਚ ਸਭ ਤੋਂ ਵੱਡੀ ਗੁੰਝਲ ਇਹ ਹੈ ਕਿ ਉਹ ਸਿਰਜਨਹਾਰ 'ਅਨੇਕ ਹੈ॥ ਫਿਰ ਏਕ ਹੈ॥' (ਜਾਪੁ ਪਾ. ੧੦)। ਜਿਸਦੇ ਅਨੇਕਾਂ ਨਾਮ ਹੋਣ ਉਸ ਨੂੰ ਕਿਹੜੇ ਇਕ ਨਿਸ਼ਚਿਤ ਨਾਮ ਨਾਲ ਬੁਲਾਈਏ ਜੀ? ਕਿਵੇਂ ਹਾਕ ਮਾਰੀਏ ਜੀ? ਜਿਸ ਨੂੰ ਸੁਣ ਕੇ ਉਹ ਸਾਡੇ ਨਾਲ ਬੋਲ ਪਵੇ, ਸਾਡੇ ਕੋਲ ਆ ਖਲੋਵੇ, ਸਾਡੇ ਨਾਲ ਮਾਤਾ ਪਿਤਾ ਵਾਂਗੂੰ ਪਿਆਰ ਕਰੇ, ਸਾਡੇ ਵਲ ਵੇਖੇ, ਸਾਡੀ ਦਿਲੀ-ਸਿੱਕ ਪੂਰੀ ਕਰੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਤਨੇ ਪਿਆਰ ਭਰੇ ਸ਼ਬਦਾਂ ਵਿਚ ਇਸ ਰਹੱਸ ਨੂੰ ਰੂਪਮਾਨ ਕੀਤਾ ਹੈ:--

**੧. ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ, ਸੁਖ ਨਾਨਕ ਅੰਤੁ ਨ ਜਾਨਾਂ॥** [ਪੰ. ੧੨੧੩

੨. **ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥**

**ਜੇ ਡੇਖੈ ਇਕਿ ਵਾਰ ਤਾ ਸੁਖ ਕੀਮਾਹੂ ਬਾਹਰੇ॥** [ਪੰਨਾ ੧੦੯੮

ਧਾਰਮਿਕ ਸਟੇਜਾਂ ਤੇ ਕਥਾ ਵਾਚਕ, ਵਿਆਖਿਆਕਾਰ, ਗਿਆਨੀ, ਸੰਤ, ਉਪਦੇਸ਼ਕ, ਪ੍ਰਚਾਰਕ ਤੇ ਪ੍ਰਬੰਧਕ ਸਾਰੇ ਹੀ ਕਿਸੇ ਨਾ ਕਿਸੇ ਰੂਪ ਵਿਚ ਸੰਗਤਾਂ ਨੂੰ ਪ੍ਰੇਰਨਾ ਦਿੰਦੇ ਹਨ--

''ਨਾਮੁ ਜਪਹੁ ਜੀ! ਨਾਮ ਸਿਮਰਹੁ ਜੀ! ਨਾਮ ਧਿਆਉ ਜੀ! ਜਦੋਂ ਕੋਈ ਜਿਗਿਆਸੂ ਉਨ੍ਹਾਂ ਪਾਸੋਂ ਇਹ ਪੁਛੇ ਕਿ ਨਾਮ ਕੀ ਹੈ ਜੀ? ਉਸਦਾ ਰੂਪ ਕੀ ਹੈ ਜੀ?, ਨਾਮ ਦੀ ਪਰਿਭਾਸ਼ਾ ਤੇ ਪ੍ਰਕਾਸ਼ ਕੀ ਹੈ ਜੀ?। ਉਨ੍ਹਾਂ ਨੂੰ ਕੋਈ ਉਤਰ ਨਹੀਂ ਔਹੜਦਾ। ਉਹ ਨਿਮੋਝੂਣੇ ਹੋ ਕੇ ਇਧਰ ਉਧਰ ਦੀਆਂ ਗੋਲ-ਮੋਲ ਗਲਾਂ ਕਰਕੇ ਆਪਣਾ ਖਹਿੜਾ ਛੁੜਾਉਣ ਦੀ ਕਰਦੇ ਹਨ, ਜਗਿਆਸੂਆਂ ਦੀ ਤਸੱਲੀ ਨਹੀਂ ਕਰਵਾ ਸਕਦੇ।

ਅਜੋਕੇ ਵਿਗਿਆਨਕ ਯੁੱਗ ਵਿਚ ਪੜ੍ਹਨ ਵਾਲੇ ਵਿਦਿਆਰਥੀ ਇਹ ਆਖਦੇ ਹਨ ਕਿ ਜਿਵੇਂ ਸਤਿਗੁਰੂ ਦੀ ਪਰਿਭਾਸ਼ਾ ਹੈ:--

**ਸਤਿਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥** [ਪੰਨਾ ੨੮੬

ਸੇਵਾ ਦੀ ਪਰਿਭਾਸ਼ਾ ਹੈ--

**ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਏ ਕੋਇ ॥** [ਪੰਨਾ ੬੬

ਸੂਰਮੇ ਦੀ ਪਰਿਭਾਸ਼ਾ ਹੈ--

**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥** [ਪੰਨਾ ੧੧੦੫

ਅਤੇ ਮਾਇਆ ਦੀ ਪਰਿਭਾਸ਼ਾ ਹੈ--

**ਏਹ ਮਾਇਆ ਜਿਤੁ ਹਰਿ ਵਿਸਰੈ, ਮੋਹੁ ਉਪਜੈ ਭਾਉ ਦੂਜਾ ਲਾਇਆ॥** [ਪੰਨਾ ੯੨੧

ਇਸ ਤਰ੍ਹਾਂ ਗੁਰਬਾਣੀ ਦੁਆਰਾ 'ਨਾਮ' ਦੀ ਵੀ ਪਰਿਭਾਸ਼ਾ ਦਸੋ?

ਜਦੋਂ ਗੁਰਮਤਿ ਮਾਰਗ ਦਾ ਮੁਖ ਨਿਸ਼ਾਨਾ ਹੀ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਨਾਮ ਜਪਾਉਣਾ ਹੈ ਤਾਂ ਨਾਮ-ਮਾਰਗ ਦੇ ਪਾਂਧੀਆਂ ਨੂੰ ਨਾਮ ਦੀ ਪਰਿਭਾਸ਼ਾ ਤੋਂ ਜਾਣੂੰ ਕਰਾਉਣਾ ਅਤਿ ਜ਼ਰੂਰੀ ਹੈ। 'ਨਾਮ ਕੀ ਹੈ?' ਦਾ ਨਿਰਣਾ ਕਰਨ ਤੋਂ ਪਹਿਲਾਂ ਜਿਨ੍ਹਾਂ ਵਿਦਵਾਨਾਂ ਨੇ ਇਸ ਵਿਸ਼ੇ ਤੇ ਖੋਜ ਭਰੀ ਜਾਣਕਾਰੀ ਪਰਦਾਨ ਕੀਤੀ ਹੈ, ਉਨ੍ਹਾਂ ਦੇ ਕੁਝ ਅੰਸ਼ ਪਾਠਕਾਂ ਦੀ ਗਿਆਤ ਲਈ ਇਥੇ ਦੇਣੇ ਉਚਿਤ ਹਨ। ਇਸ ਮਗਰੋਂ ਨਾਮ ਕੀ ਹੈ? ਬਾਰੇ ਵਿਸ਼ੇਸ਼ ਜਾਣਕਾਰੀ ਦਿੱਤੀ ਜਾਵੇਗੀ। ਆਸ ਹੈ ਪ੍ਰੇਮੀ ਜਨ ਸਮੂਹ ਪ੍ਰਾਪਤ ਅੰਸ਼ਾਂ ਦਾ ਅਵਗਾਹਨ ਕਰਕੇ ਉਨ੍ਹਾਂ ਤੋਂ ਪੂਰਾ ਪੂਰਾ ਲਾਭ ਉਠਾਉਣਗੇ:--

(੧) ਕਰਤਾਰ ਨਾਮ ਅਰ ਰੂਪ ਤੋਂ ਰਹਿਤ ਹੈ, ਪਰ ਮਹਾਨਭਾਵ ਵਿਦ੍ਵਾਨਾਂ ਨੇ ਅਸਿਤ ਭਾਤਿ ਪ੍ਰਿਯ ਸੱਤਾ ਅਨੁਸਾਰ ਉਸ ਨੂੰ ਸਤਯ ਚੇਤਨਯ ਅਤੇ ਆਨੰਦ ਰੂਪ*ਵਰਣਨ ਕੀਤਾ ਹੈ, ਅਤੇ ਗੁਣ ਕਰਮਾਂ ਨੂੰ ਪ੍ਰਗਟ ਕਰਣ ਵਾਲੇ ਅਨੰਤ ਨਾਮ ਕਲਪਨਾ ਕਹੇ ਹਨ**,ਜਿਨ੍ਹਾਂ ਦਾ ਸੰਖੇਪ ਕਰਕੇ ''ਮੂਲਮੰਤ੍ਰ'' ਵਿਖੇ ਜਗਤ ਗੁਰੂ ਨੇ ਗਯਾਨ ਕਰਾਯਾ ਹੈ, ਪਰੰਤੂ ਸੂਖਮ ਵਿਚਾਰ ਬਿਨਾ, ਨਾਮ ਦੇ ਭਾਵ ਨੂੰ ਜਾਣਨਾ ਅਤਿ ਕਠਿਨ ਹੈ, ਅਰ ਇਸ ਦੇ ਜਾਣੇ ਬਿਨਾ ਦਸ਼ਮੇਸ਼ ਪਿਤਾ ਦੇ ਕਥਨ ਅਨੁਸਾਰ ਗੂੜ੍ਹਭੇਦ ਦੀ ਪ੍ਰਾਪਤੀ ਦੁਰਲਭ ਹੈ।***

---

*''ਸਦਾ ਸੱਚਿਦਾਨੰਦ'', (ਜਾਪ) **''ਕਰਮ ਨਾਮ ਬਰਣਤ ਸੁਮਤ'', (ਜਾਪੁ)

***''ਮੂੜ ਰੂੜਿ ਪੀਟਤ ਨ ਗੂੜਤਾ ਕੋ ਭੇਦ ਪਾਵੈ'', (ਅਕਾਲ ਉਸਤਤਿ)

ਗੁਰਮਤ ਵਿੱਚ ਸਤਿਨਾਮੁ ਆਦਿਕ ਵਿਸ਼ੇਸ਼ਣਧਾਰੀ ''ਵਾਹਗੁਰੂ'' ਸਰਵੋਤੱਮ ਨਾਮ ਹੈ, ਜਿਸਦਾ ਚਿੱਤਵ੍ਰਿੱਤੀ ਦੀ ਏਕਾਗ੍ਰਤਾ ਨਾਲ ਅਰਥਚਿੰਤਨ ਰੂਪ ਨਾਮ ਸਿਮਰਣ ਅਥਵਾ ਨਾਮ ਅਭਯਾਸ ਸਤਗੁਰਾਂ ਨੇ ਦਸਿਆ ਹੈ, ਜਦ ਤੀਕ ਨਾਮ ਦੇ ਲਖਯ ਨੂੰ ਨਾ ਜਾਣਿਆ ਜਾਵੇ, ਤਦ ਤੀਕ ਨਾਮ ਦਾ ਰਟਣਾ ਪ੍ਰਯੋਜਨ ਰਹਿਤ ਹੈ.

ਜਿਸ ਪੁਰਸ਼ ਨੇ ਜੋ ਨਾਮ ਕਲਪਣਾ ਕੀਤਾ ਹੈ ਉਸ ਦਾ ਓਹੀ ਅਰਥ ਰਹੇ ਕਿ ਜੋ ਕਲਪਣਾਕਾਰ ਨੇ ਮੰਨਿਆ ਹੈ, ਏਹ ਨਿਯਮ ਨਹੀਂ, ਕਿੰਤੂ ਪੰਡਿਤਾਂ* ਅਰ ਉਪਾਸ਼ਕਾਂ ਦੇ ਮਤ ਔਰ ਨਿਸ਼ਚੇ ਅਨੁਸਾਰ ਅਰਥਾਂ ਵਿਚ ਭੇਦ ਹੋਯਾ ਕਰਦਾ ਹੈ, ਜੈਸੇ ਮਨੂ ਨੇ ਨਾਰਾਯਣ ਦਾ ਅਰਥ ਕੀਤਾ ਹੈ ਕਿ-(ਨਾਰਾ) ਜਲਾਂ ਵਿੱਚ ਜਿਸ ਦਾ ਨਿਵਾਸ ਹੋਵੇ ਓਹ ਨਾਰਾਯਣ ਹੈ, ਪਰ ਗੁਰੂ ਸਾਹਿਬ ਨੇ ਲਿਖਿਆ ਹੈ-''ਨਾਰਾਇਣ ਸਭ ਮਾਹਿ ਨਿਵਾਸ,''** ਅਰਬੀ ਵਿਚ ਮੌਲਾ ਦਾ ਅਰਥ ਹੈ ਸਹਾਯਕ ਅਰ ਅਜ਼ਾਦ ਕਰਣ ਵਾਲਾ, ਪਰ ਗੁਰੂ ਸਾਹਿਬ ਨੇ ਮੌਲਣਾ ਧਾਤੂ ਤੋਂ ਬਣਿਆ ਹੋਯਾ ਪੰਜਾਬੀ ਪਦ ਕਥਨ ਕੀਤਾ ਹੈ, ਯਥਾ-''ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ,'' ⊡ ਐਸੇ ਹੀ ਹਰਾ (ਪ੍ਰਫੁਲਿੱਤ) ਕਰਣ ਵਾਲਾ ਹਰੀ ਵਰਣਨ ਕਰਿਆ ਹੈ। ਇਤਯਾਦੀ . ਗੁਰੁਬਾਣੀ ਵਿੱਚ ਬਹੁਤ ਨਾਮ ਐਸੇ ਆਉਂਦੇ ਹਨ ਜੋ ਅਨੇਕ ਅਰਥ ਰਖਦੇ ਹਨ⩓. ਜੈਸੇ ਗੋਰਖ ਪਦ - ਦਾ ਅਰਥ ਇਕ ਜੋਗੀ ਵਿਸ਼ੇਸ਼♟. ਵਿਸ਼ਨੁ✈ ਔਰ ਪਰਮੇਸ੍ਰ ਹੈ, ਇਸੇਤਰਾਂ ਰਾਮ ਦਾ ਅਰਥ-ਦਾਸ਼ਰਥੀ㉿ ਅਰ ਸਰਬਵਯਾਪੀ ਹੈ,* ਇਸ ਮਰਮ ਨੂੰ ਜਾਣੇ ਬਿਨਾ ਬਹੁਤ ਲੋਕ ਭਰਮ ਵਿੱਚ ਪੈ ਕੇ ਯਥਾਰਥ ਅਰਥ ਦੇ ਗਯਾਨ ਤੋਂ ਖਾਲੀ ਰਹਿੰਦੇ ਹਨ, ਅਨੇਕ ਸਥਾਨਾਂ ਵਿੱਚ ਬੋਲੀ ਦਾ ਗਯਾਨ ਨ ਹੋਣ ਕਰਕੇ ਅਰਥ ਤੋਂ ਅਨਰਥ ਹੋ ਜਾਂਦਾ ਹੈ, ਜੈਸੇ-''ਹੋਇਗਾ ਖਸਮ ਤ ਲੇਇਗਾ ਰਾਖ-'' ਕਬੀਰ ਦੀ ਇਸ ਤੁਕ ਵਿੱਚ ਖਸਮ ਦਾ ਅਰਥ ਵੈਰੀ ਜਾਣੇ ਬਿਨਾ ਗਯਾਨੀਆਂ ਨੇ ਸ੍ਵਾਮੀ ਅਰਥ ਕਰਕੇ ਕਬੀਰ ਨੂੰ ਨਾਸਿਤਕ ਸਿੱਧ ਕਰ ਦਿੱਤਾ ਹੈ. ਗੁਰੂ ਸਾਹਿਬ ਨੇ ਵਾਸੁਦੇਵ ਪਦ ਦਾ ਭੀ ਏਹੀ ਅਰਥ ਕੀਤਾ ਹੈ। ਯਥਾ-''ਬਾਸੁਦੇਵ ਬਸਤੁ ਸਭ ਠਾਇ'(ਰਾਮਕਲੀ ਮ: ੫)

ਕਦੇ ਕਦੇ ਪਦ ਦਾ ਅਰਥ ਛੱਡ ਕੇ, ਸਾਧਾਰਣ ਰੀਤੀ ਕਰਕੇ ਆਮ ਲੋਕਾਂ ਦੇ ਮੁਖ ਚੜੇ ਹੋਏ ਨਾਮ ਆਪਣੇ

---

*ਸੰਸਕ੍ਰਿਤ ਵਿੱਚ ਸੂਖਮ ਬੁੱਧੀਵਾਲੇ ਦਾ ਨਾਉਂ ਪੰਡਿਤ ਹੈ, ਪਰ ਗੁਰੂ ਸਾਹਿਬ ਲਿਖਦੇ ਹਨ, ''ਸੋ ਪੰਡਿਤੁ, ਜੋ ਤਿਹਾਂ ਗੁਣਾ ਕੀ ਪੰਡ ਉਤਾਰੈ''. **ਗੌਂਡ ਮਹਲਾ ੫ ⊡ਸਿਰੀਰਾਗੁ ਮਹਲਾ ੧.

⩓ ਗੁਰਬਾਣੀ ਵਿੱਚ ਹੀ ਐਸਾ ਨਹੀਂ, ਕਿੰਤੂ ਸੰਸਕ੍ਰਿਤ ਗ੍ਰੰਥਾਂ ਵਿੱਚ ਭੀ ਅਸੀਂ ਐਸਾ ਦੇਖਦੇ ਹਾਂ, ਯਥਾ:- ਅਸੁਰ ਦਾ ਅਰਥ ਹੈ ਸੂਰਯ ਔਰ ਰਾਖਸ। ਅਜ ਦਾ ਅਰਥ ਹੈ ਬ੍ਰਹਮਾ, ਵਿਸ਼ਨੁ, ਸ਼ਿਵ, ਬੱਕਰਾ ਔਰ ਬੱਦਲ। ਅਜਾ ਦਾ ਅਰਥ ਹੈ ਮਾਯਾ ਅਰ ਬਕਰੀ। ਪੁਰਸ਼ ਦਾ ਅਰਥ ਹੈ ਮਨੁੱਖ ਔਰ ਪਰਮੇਸ੍ਰ, ਮੁਨਿ ਦਾ ਅਰਥ ਹੈ ਰਿਸ਼ੀ ਅਰ ਪਲਾਸ ਦਾ ਦਰਖਤ ਵਰਚਸ਼ ਦਾ ਅਰਥ ਹੈ ਸੁੰਦਰਤਾ ਅਰ ਵਿਸ਼ਟਾ, ਮਹਿਖੀ ਦਾ ਅਰਥ ਹੈ ਪਟਰਾਣੀ ਔਰ ਮਹਿੰ (ਭੈਂਸ). ਸ਼ਿਵਾ ਦਾ ਅਰਥ ਹੈ ਦੇਵੀ, ਪਰਮਸ਼ਕਤਿ, ਅਰ ਗਿਦੜੀ. ਇਸੇ ਤਰ੍ਹਾਂ ਸੰਸਾਰ ਦੀਆਂ ਅਨੰਤ ਭਾਸ਼ਾ ਇੱਕ ਸ਼ਬਦ ਦੇ ਭਿੰਨ ਭਿੰਨ ਅਨੇਕ ਅਰਥ ਰਖਦੀਆਂ ਹਨ, ਜਿਨ੍ਹਾਂ ਨੂੰ ਵਿਦ੍ਵਾਨਪੁਰਸ਼ ਪ੍ਰਕਰਣ ਅਨੁਸਾਰ, ਯਥਾਰਥ ਅਰਥ ਵਿੱਚ ਬਰਤਦੇ ਹਨ.

♟ ''ਗੋਰਖਪੂਤੁ ਲੋਹਾਰੀਪਾ ਬੋਲੈ.'' ✈''ਗੁਰੁ ਈਸਰੁ, ਗੁਰੁ ਗੋਰਖੁ, ਬਰਮਾ।'' (ਜਪੁ)

㉿''ਨਾਨਕ ਨਿਰਭਉ ਨਿਰੰਕਾਰੁ, ਹੋਰਿ ਕੇਤੇ ਰਾਮ ਰਵਾਲ'', (ਵਾਰ ਆਸਾ)

''ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ'' (ਸਲੋਕ ਮਹਲਾ ੯)

*''ਰਮਤ ਰਾਮੁ ਸਭ ਰਹਿਓ ਸਮਾਇ''(ਗੌਂਡ ਮਹਲਾ ੫)

ਇਸ਼ਟ ਅਰ ਦੇਵਤਾ ਲਈ ਲਿਖੇ ਜਾਂਦੇ ਹਨ,* ਜੈਸੇ ਗੁਰੂ ਅਰਜਨ ਸਾਹਿਬ ਮਾਝ ਰਾਗ ਵਿੱਚ ਗੁਰੂ ਰਾਮਦਾਸ ਜੀ ਨੂੰ ਸੰਵੋਧਨ ਕਰਕੇ ਲਿਖਦੇ ਹਨ:–

**ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥**
**ਚਿਰੁ ਹੋਆ ਦੇਖੇ ਸਾਰਿੰਗਪਾਣੀ ॥**
**ਧੰਨੁ ਸੁ ਦੇਸੁ ਜਹਾ ਤੂੰ ਵਸਿਆ, ਮੇਰੇ ਸਜਣ ਮੀਤ ਮੁਰਾਰੇ ਜੀਉ॥**

ਐਸੇ ਹੀ 'ਰਘੁਨਾਥ' ਅਰ 'ਗੋਪਾਲ' ਪਦ ਅਕਾਲ ਦੇ ਵੋਧਕ ਆਏ ਹਨ, ਯਥਾ-

**'ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ॥'**** **(ਭੈਰਉ ਮਹਲਾ ੩)**
**'ਮੇਰੀ ਪਟੀਆ ਲਿਖ ਦੇਹੁ ਸ੍ਰੀ ਗੁੋਪਾਲ॥** **(ਬਸੰਤ ਕਬੀਰ)**

ਜੇ ਦਾਸ਼ਰਥੀ ਰਾਮ ਔਰ ਯਸੁਧਾਸੁਤ ਕ੍ਰਿਸ਼ਨ ਦੇ ਏਹ ਨਾਮ ਮੰਨੇ ਜਾਣ ਤਾਂ ਇਤਿਹਾਸ ਦੂਸ਼ਿਤ ਹੋ ਜਾਂਦਾ ਹੈ, ਕਿਉਂਕਿ ਪ੍ਰਹਿਲਾਦ ਦੀ ਰੱਖਿਆ ਵੇਲੇ ਰਾਮ ਅਰ ਕ੍ਰਿਸ਼ਨ ਜਨਮੇ ਨਹੀਂ ਸੇ, ਜੈਸੇ ਕੋਈ ਏਹ ਨਹੀਂ ਲਿਖ ਸਕਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਰ ਦੀ ਰੱਛਿਆ ਕੀਤੀ।

ਸਿਧਾਂਤ ਏਹ ਹੈ ਕਿ ਸਭ ਵਾਚਯ ਨਾਮਾ ਦਾ ਲਖਯ ਵਾਹਗੁਰੂ ਨੂੰ ਜਾਨਣਾ ਯੋਗਯ ਹੈ, ਅਰ ਮਨ ਬਾਣੀ ਸ਼ਰੀਰ ਨੂੰ ਸਫਲ ਕਰਣ ਵਾਸਤੇ ਅਰਥ ਵਿਚਾਰ ਸਹਿਤ ਉਸਦੇ ਨਾਮ ਦਾ ਸਿਮਰਣ ਕਰਣਾ** ਸਾਡਾ ਪਰਮ ਧਰਮ ਹੈ। ਜੋ ਅੰਤਰਯਾਮੀ ਦੇ ਅਰਥ ਨੂੰ ਵਿਚਾਰਦਾ ਹੈ ਓਹ ਮਨ ਵਿੱਚ ਬੂਰਾ ਸੰਕਲਪ ਨਹੀਂ ਉਠਾਉਂਦਾ, ਜੋ ਸਰਬਵਯਾਪੀ ਜਾਣਦਾ ਹੈ ਓਹ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣਕੇ ਕੁਕਰਮਾਂ ਦੇ ਕਰਣ ਤੋਂ ਸੰਕੋਚ ਕਰਦਾ ਹੈ, ਜਿਸ ਨੇ ਵਾਹਗੁਰੂ ਨੂੰ ਕਰਤਾਰ ਮੰਨਿਆ ਹੈ ਓਹ ਕਰੀ ਹੋਈ ਵਸਤੂ ਦਾ ਸੇਵਕ ਨਹੀਂ ਬਣਦਾ, ਇਤਯਾਦਿਕ

ਜੇ ਵਯਾਕਰਣ ਅਨੁਸਾਰ ਸ਼ਬਦਸਿੱਧੀ ਕਰੀਏ ਤਾਂ ਬਹੁਤ ਪਦ, ਜੋ ਸਾਨੂੰ ਕਿਸੇ ਖਾਸ ਦੇਵਤਾ ਅਥਵਾ ਅਵਤਾਰ ਦੇ ਵੋਧਕ ਭਾਸਦੇ ਹਨ, ਓਹ ਵਾਸਤਵ ਵਿੱਚ ਪਰਮਪਿਤਾ ਸਿਰਜਣਹਾਰ ਦੇ ਹਨ, ਜੈਸੇ ਬ੍ਰਹਮਾਂਡ (ਸਾਰੰਗ) ਦਾ ਪ੍ਰਬੰਧ ਕਰਤਾ "ਸਾਰੰਗਪਾਣੀ" ਅਵਿਦਯਾ ਵਿਨਾਸ਼ਕ 'ਮੁਰਾਰੀ' ਜੜ੍ਹ ਚੈਤੰਨ ਵਿੱਚ ਵਯਾਪਕ 'ਵਿਸ਼ਨੁ' ਕਲਯਾਣ ਕਰਤਾ 'ਸ਼ਿਵ,' ਵ੍ਰਿੱਧੀ ਕਰਣ ਵਾਲਾ 'ਬ੍ਰਹਮਾ,' ਸਭਨਾਂ ਤੋਂ ਸੇਵ੍ਯ 'ਸ੍ਰੀ' ਧਰਮ ਪ੍ਰਕਾਸ਼ਕ 'ਧਰਮਰਾਜ' ਇਤਯਾਦਿਕ।

[ਗੁਰਮਤਿ ਪ੍ਰਭਾਕਰ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ

(੨) ਅਣਜਾਣੇ ਅਣਡਿਠੇ ਸਰੂਪ ਦੇ ਅਸੀਂ ਫਰਜ਼ੀ ਨਾਉ ਕੀ ਧਰ ਸਕਦੇ ਹਾਂ? ਜੇ ਧਰਾਂਗੇ ਤਾਂ ਉਹ ਨਾਉ ਫਰਜ਼ੀ ਹੋਣਗੇ ਤੇ ਉਸ ਦੇ ਲਖਾਇਕ ਬੋਲ-ਭਾਖਿਆ ਭੀ ਫ਼ਰਜ਼ੀ ਹੀ ਹੋਣਗੇ। ਐਸੇ ਨਾਵਾਂ ਦਾ ਸਾਨੂੰ ਕੀ ਨਿਗਾਸ?

ਅਕਾਲ ਪੁਰਖ ਦਾ ਆਪਣੇ ਆਪ ਰਚਿਆ ਹੋਇਆ ਨਾਉ ਸਤਿਨਾਮੁ ਹੈ, ਹੋਰ ਸਰਬਤ੍ਰ (ਸਾਰੇ) ਨਾਉਂ ਅਸਤਿ ਤੇ ਕਿਰਤਮ ਨਾਮ ਹਨ।

---

***ਸਿੱਖਮਤ ਵਿੱਚ ਹੀ ਐਸਾ ਨਹੀਂ, ਕਿੰਤੂ ਸੰਸਾਰ ਦੇ ਸਭ ਧਰਮ ਪੁਸਤਕਾਂ ਵਿੱਚ ਐਸੇ ਨਾਮ ਦੇਖੇ ਜਾਂਦੇ ਹਨ, ਯਥਾ- ਗਾਡ, (GOD) ਅਰ ਅੱਲਾ।**

****ਨੌਮੇ ਬਾਦਸ਼ਾਹ ਦੇ ਸਲੋਕਾਂ ਵਿੱਚ 'ਟੇਕ ਏਕ ਰਘੁਨਾਥ' ਦਾ ਅਰਥ ਭੀ ਵਾਹਗੁਰੂ ਹੈ, ਦਸ਼ਰਥ ਪੁਤ੍ਰ ਰਾਮ ਨਹੀਂ, ਕਯੋਂਕਿ 'ਰਾਮੁ ਗਇਓ ਰਾਵਨੁ ਗਇਓ' ਇਸ ਬਚਨ ਅਨੁਸਾਰ ਸ਼ਰੀਰਧਾਰੀ ਰਾਮ ਬਿਨਸਨਹਾਰ ਹੈ ਜੋ ਸਤਿਗੁਰਾਂ ਦਾ ਉਪਾਸਯ ਨਹੀਂ ਹੋ ਸਕਦਾ, ਗੁਰੂ ਸਾਹਿਬ ਨੇ ਅਵਿਨਾਸ਼ੀ ਦਾ ਨਾਉਂ ਰਾਮ ਲਿਖਿਆ ਹੈ, ਯਥਾ-'ਸਾਧੋ! ਇਹ ਤਨੁ ਮਿਥਿਆ ਜਾਨਉ॥ ਯਾ ਭੀਤਰਿ ਜੋ 'ਰਾਮੁ' ਬਸਤੁ ਹੈ ਸਾਚੋ ਤਾਹਿ ਪਛਾਨੋ॥'**

ਵਾਹਿਗੁਰੂ ਦਾ ਸਰਗੁਣ ਸਰੂਪ ਨਾਮ ਹੈ, ਜੋ ਜੋਤਿ ਅਭੇਦੀ ਹੋ ਕੇ ਨਿਰਗੁਣ ਭੀ ਬਣ ਜਾਂਦਾ ਹੈ ਅਤੇ ਨਾਮ ਨਿਰਗੁਣ ਵਿਚ ਸਮਾਇਆ ਹੋਇਆ ਭੀ ਆਪਣਾ ਸਰਗੁਣ ਸਰੂਪ ਸ਼ਬਦ ਦੇ ਅਕਾਰ ਦੁਆਰਾ ਧਾਰੀ ਰਖਦਾ ਹੈ।

ਸਰਬੱਗ ਨਿਰੰਕਾਰ ਨੂੰ ਲਖਣ ਦਾ ਪਾਰਸ ਜਾਦੂ ਸਰਬੱਗ ਨਿਰੰਕਾਰੀ ਨਾਮ ਹੀ ਹੈ। 'ਨਾਮ' ਦੇ ਆਕਾਰ ਨੂੰ ਹੀ ਨਿਰਾ ਆਪਣੇ ਸੌਹੇਂ ਧਰੀ ਰਖਣਾ ਤੇ ਉਸ ਦਾ ਖੋਜ (ਵਿਚਾਰ) ਕਰਨਾ ਹੀ ਕਾਫੀ ਨਹੀਂ, ਨਾਮ ਦੀ ਸੋਚ-ਵਿਚਾਰ ਕੁਝ ਅਰਥ ਨਹੀਂ ਰਖਦੀ। ਨਾਮ ਦੀ ਕਮਾਈ ਕਰਨੀ ਹੀ ਸਤਿਗੁਰਾਂ ਨੇ ਸਾਨੂੰ ਦ੍ਰਿੜਾਈ ਹੈ ਅਤੇ ਇਹ ਕਮਾਈ ਨਾਮ ਦਾ ਜਪਣਾ ਹੈ। ਮੂੰਹ ਦੁਆਰਾ, ਰਸਨਾ ਕਰਕੇ ਅਤੇ ਸੁਆਸਾਂ ਤੇ ਸੁਰਤੀ ਦੁਆਰਾ ਇਸ ਦੀ ਅਭਿਆਸ-ਕਮਾਈ ਕਰਨੀ ਹੈ। ਭਲਾ ਨਾਮੀ ਦੀ ਹੋਂਦ ਨੂੰ ਨਾਮੀ ਦੇ ਅਲੱਖ ਤੇ ਅਣਲਖੇ ਸਰੂਪ ਨੂੰ ਨਿਰੰਕਾਰ ਨੂੰ ਰਸਨਾ ਅਤੇ ਨਾਮ ਤੇ ਨਾਮ ਦਾ ਦਾਤਾ ਸਤਿਗੁਰੂ ਨੂੰ ਸੁਆਸ ਕਿਵੇਂ ਜਪ ਸਿਮਰ ਸਕਣਗੇ।

[ਭਾ. ਸ. ਰਣਧੀਰ ਸਿੰਘ ਜੀ

(੩) ਨਾਮ ਇਕ ਆਤਮ ਵਿਦਯਾ ਹੈ, ਜੋ ਜਗਯਾਸੂ ਦੀ ਈਸ੍ਵਰ ਪ੍ਰਾਪਤੀ ਦੀ ਅਕਾਂਖਯ ਤੋਂ ਲੈ ਕੇ, ਜਪ ਤੋਂ ਆਰੰਭ ਹੋ ਕੇ, ਸਾਂਈ ਮਿਲਾਪ ਤਕ ਲੈ ਜਾਂਦੀ ਹੈ। ਸਾਈਂ ਦੀ ਸਿਫਤ ਸਲਾਹ, ਕੀਰਤਨ, ਉਸ ਅੱਗੇ ਬੇਨਤੀ ਉਸ ਦਾ ਸ਼ੁਕਰ, ਧੰਨਵਾਦਿ ਆਦਿ ਮਨ ਦੇ ਉਚੇ ਭਾਵ ਉਸ ਨਾਮ ਦੇ ਸਹਾਇਕ ਹਨ, ਜੋ ਉਸ ਨੂੰ ਨਿਰਾ ਸਾਧਨ ਮਾਤ੍ਰ ਨਹੀਂ ਰਹਿਣ ਦੇਂਦੇ, ਨਾਮ ਨੂੰ ਓਹ ਜੀਉਂਦਾ ਜਾਗਦਾ ਪ੍ਰੇਮ ਬਣਾ ਦੇਂਦੇ ਹਨ ਅਤੇ ਸਾਧਕ ਨੂੰ ਭੀ ਜਿਵਾ ਦੇਂਦੇ ਹਨ:—

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ (ਮਾਝ ਵਾਰ ਮ: ੧-੧੦)**

ਸੋ ਨਾਮ ਪ੍ਰੇਮ ਹੈ ਤੇ ਪ੍ਰੇਮ ਪ੍ਰਾਪਤੀ ਹੈ:—

**ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ (ਮਾਰੂ ਮਹਲਾ ੧-੧੧)**

ਪੁਨਾ- **ਸਾਚ ਕਹਉ ਸੁਨਿ ਲੇਹੁ ਸਭੈ, ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**(ਅਕਾਲ ਉਸਤਤਿ)

[ਸੰ. ਪੋ. ਭਾਈ ਵੀਰ ਸਿੰਘ ਜੀ

(੪) ਗੁਰੂ ਦੀ ਮਿਹਰ ਨਾਲ ਮੈਨੂੰ ਆਖਰ ਅਠਤਾਲੀ ਸਾਲ ਦੀ ਉਮਰ ਵਿਚ ਇਸੇ ਜੀਵਨ ਵਿਚ ਇਹ ਪਤਾ ਲਗ ਗਿਆ ਕਿ ਸਿਖ ਲਈ ਉਸ ਨੂੰ ਪਿਆਰ ਕਰਨਾ ਨਵੀਂ ਰੂਹਾਨੀ ਜ਼ਿੰਦਗੀ ਦਾ ਪਹਿਲਾ ਦਿਨ ਹੈ। ਅੰਤ ਉਸ ਦੇ ਸ਼ਬਦ ਅਤੇ ਨਾਮ ਦਾ ਜਾਪ ਇਕ ਸਾਹ, ਇਕ ਕਦਮ ਗਵਾਏ ਬਿਨਾ ਰੂਹਾਨੀ ਜੀਵਨ ਦੇ ਚਿਕੜ ਅਤੇ ਧੂੜ ਵਿਚ ਕੰਵਲ ਵਾਂਗ ਅਸੀਮ ਅਤੇ ਉਪਰਲੀ ਧੁਪ ਵਿਚ ਉਤਾਂਹ ਵਸਣ ਵਿਚ ਹੈ, ਉਤਾਂਹ ਉਪਰ ਜਿਵੇਂ ਨਵ-ਜਨਮਿਆ ਬੱਚਾ ਮਾਂ ਦੀ ਬੋਲੀ ਨੂੰ ਸਿਖਦਾ ਹੈ, ਉਸ ਤਰ੍ਹਾਂ ਸਿੱਖ ਨੂੰ ਇਸ ਰੂਹ ਅਤੇ ਗੁਰੂ ਨਾਲ ਰਾਗਾਤਮਿਕ ਸੰਜੋਗ ਵਿਚ ਰਹਿਣ ਦਾ ਰਹੱਸ ਹੈ। ਜਦੋਂ ਮੈਂ ਬਾਲਗ ਹੋ ਗਿਆ ਹਾਂ ਮੈਂ ਉਸ ਦਾ ਨਾਮ ਨਿਰੰਤਰ ਜਪਣਾ ਚਾਹੁੰਦਾ ਹਾਂ। ਰੂਹਾਨੀਅਤ ਦਾ ਬੁਧੀਜੀਵੀ ਵਿਦਿਆਰਥੀ ਇਸ ਨੂੰ ਬੇਸ਼ਕ ਫ਼ਜ਼ੂਲ ਸਮਝੇ। ਜਿਵੇਂ ਕਿਵੇਂ ਉਸ ਤੋਂ ਦੂਰ ਨਠ ਨਠ ਕੇ, ਆਪਣੀ ਅਗਿਆਨਤਾ ਵਿਚ ਮੂੰਹ ਲੁਕਾ ਕੇ, ਆਪਣੇ ਮਹਿਬੂਬ ਦਾ ਨਾਮ ਜਪੀ ਜਾਣਾ ਚਾਹੁੰਦਾ ਸੀ।

[ਪ੍ਰੋ. ਪੂਰਨ ਸਿੰਘ ਜੀ ''ਜਿਨ ਕੇ ਚੋਲੇ ਰੱਤੜੇ''

(੫) 'ਨਾਮ' ਉਹ ਬੇੜਾ ਹੈ ਜੋ ਸੰਸਾਰ ਸਾਗਰ ਦੀ ਡਾਵਾਂ-ਡੋਲ ਸਤਹ ਪਰ ਅਡੋਲ ਤਰਦਾ ਹੈ। ਅਕਲ, ਕਾਲ ਤੇ ਦੇਸ਼ ਦੀਆਂ ਪਟੜੀਆਂ ਉਪਰ ਟੁਰਦੀ ਹੈ, ਪਰ 'ਨਾਮ' ਉਹ ਅਰਸ਼ੀ-ਬਿਬਾਨ ਹੈ ਜੋ ਵਾਯੂ ਮੰਡਲ ਦੀ ਕੈਦ ਤੋਂ ਸੁਤੰਤਰ ਉਡਦਾ ਹੈ।

ਅਕਲ ਤੇ 'ਨਾਮ' ਵਿਚ ਉਹੋ ਫਰਕ ਹੈ ਜੋ ਕਾਲ ਤੇ ਅਕਾਲ ਵਿਚ ਅਤੇ ਅੰਤ ਤੇ ਬੇਅੰਤ ਵਿਚ। ਅਕਲ ਇਸ ਦੁਨੀਆ ਨੂੰ ਜਿੱਤਣ ਦਾ ਆਲਾ ਹੈ, 'ਨਾਮ' ਇਸ ਦੁਨੀਆ ਨੂੰ ਬੈਕੁੰਠ ਵਿਚ ਬਦਲਣ ਵਾਲੀ ਕਲਾ ਹੈ।

[ਆਤਮ ਦਰਸ਼ਨ

(੬) ਨਾਮ ਤੋਂ ਭਾਵ ਸਰਗੁਣ ਰੂਪ ਰੱਬ ਆਪ ਹੈ, ਕੋਈ ਅਖੌਤਾਂ ਤੋਂ ਬਣਿਆ ਸ਼ਬਦ ਨਹੀਂ ਹੋ ਸਕਦਾ। ''ਹਉ ਬਲਿਹਾਰੀ ਸਤਿਗੁਰ ਅਪਨੇ ਜਿਨਿ ਗੁਪਤੁ ਨਾਮੁ ਪਰਗਾਝਾ'' (ਜੈਤਸਰੀ ਮ: ੪)। ਇਥੇ ਵੀ ਵਾਹਿਗੁਰੂ ਦੀ ਹੋਂਦ ਨੂੰ ਹੀ ਨਾਮ ਕਿਹਾ ਹੈ। ਨਹੀਂ ਤਾਂ ਉਹ ਕਿਹੜਾ ਸ਼ਬਦ ਲੁਕਿਆ ਪਿਆ ਸੀ ਜੋ ਗੁਰੂ ਜੀ ਨੇ ਆ ਕੇ ਦਸਿਆ? ਕਬੀਰ ਜੀ ਇਸੇ ਤਰ੍ਹਾਂ ਵਰਤਦੇ ਹਨ:--

''ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ।'' (ਬਿਭਾਸ ਪ੍ਰਭਾਤੀ) ਭਾਵ ਇਹ ਹੈ ਕਿ ਹਿੰਦੂਆਂ ਦੇ ਮੁਤਾਬਿਕ ਮੂਰਤੀ ਵਿਚ ਰੱਬ ਵਸਦਾ ਹੈ, ਰੱਬ ਅਤੇ ਮੂਰਤੀ ਵਿਚ ਕੋਈ ਭੇਦ ਨਹੀਂ। ਮੂਰਤੀ ਵਿਚ ਅਖਰੀ ਸ਼ਬਦ ਦਾ ਵਾਸਾ ਕੋਈ ਨਹੀਂ ਮੰਨਦਾ।

ਨਾਮ ਦਾ ਦੂਜਾ ਅਰਥ ਰੱਬ ਦਾ ਉਹ ਭਾਵ ਹੈ ਜੋ ਮਨੁੱਖ ਉਤੇ ਪ੍ਰਕਾਸ਼ ਹੁੰਦਾ ਆਇਆ ਹੈ। ਪਰ ਵਾਹਿਗੁਰੂ ਦਾ ਪ੍ਰਕਾਸ਼ ਗੁਰ-ਸ਼ਬਦ ਜਾਂ ਗੁਰਬਾਣੀ ਵਿਚ ਵੀ ਹੈ। ਸਾਚਾ ਨਾਮ ਸਾਚੈ ਸਬਦਿ ਜਾਨੇ (ਬਿਲਾਵਲ ਮ: ੩)। 'ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ' (ਆਸਾ ਮ: ੩)। ਗੁਰਬਾਣੀ ਵਰਤੀ ਜਗ ਅੰਤਰਿ ਇਸ ਬਾਣੀ ਤੇ ਹਰਿਨਾਮ ਪਾਇਦਾ'' (ਮਾਰੂ ਮ:੩)। ਇਸ ਲਈ ਬਾਣੀ ਨੂੰ ਹੀ ਕਈ ਥਾਈਂ ਨਾਮ ਆਖਿਆ ਹੈ:--

**੧. ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥**
**ਅਨਦਿਨੁ ਹਰਿ ਕਾ ਨਾਮੁ ਵਖਾਣੀ ॥ (ਮਾਰੂ ਮ: ੩)**

**੨. ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ॥ (ਮ: ੩ ਵਾਰ ਸਾਰੰਗ)**

**੩. ਹਰਿ ਕੀਰਤਿ ਉਤਮੁ ਨਾਮੁ ਹੈ.... (ਮ: ੪ ਵਾਰ ਕਾਨੜਾ)**

ਇਥੇ ਹਰੀ ਦੀ ਸਿਫਤ ਨੂੰ ਨਾਮ ਕਿਹਾ ਹੈ। [ਸਿਖ ਧਰਮ- ਪ੍ਰਿੰ. ਤੇਜਾ ਸਿੰਘ

(੭) ਉਸ ਸਾਰੀ ਕ੍ਰਿਆ ਨੂੰ ਜੋ ਦ੍ਰਿਸ਼ਟਮਾਨ ਤੋਂ ਚੁਕਣ ਤੇ ਅਦ੍ਰਿਸ਼ਟਾ ਵਿਚ ਲਾਉਣ ਤੇ ਖਰਚ ਹੁੰਦੀ ਹੈ, ਇਸ ਨੂੰ ਨਾਮ ਆਖਦੇ ਹਨ। ਧਿਆਨ ਨੂੰ ਦ੍ਰਿਸ਼ਟਮਾਨ ਉਤੋਂ ਚੁਕਣ ਦੇ ਪ੍ਰਿਥਮ ਤੱਤ ਤੋਂ ਲੈ ਕੇ ਨਾਮੀ ਤਕ ਪ੍ਰਾਪਤ ਹੋ ਜਾਣ ਤਕ ਸਾਰੇ ਰੰਗ ਨੂੰ 'ਨਾਮ' ਆਖਦੇ ਹਨ। 'ਨਾਮ' ਨਾਮੀ ਨਾਲ ਲਗਣਾ।

[ਗੁਰਮਤਿ ਨਿਰਣੈ-- ਭਾਈ ਜੋਧ ਸਿੰਘ ਜੀ

(੮) ਡਾ. ਬਲਬੀਰ ਸਿੰਘ ਜੀ ਨੇ ਨਾਮ ਕੀ ਹੈ? ਨੂੰ ਬੜੇ ਵਿਸਮਈ ਢੰਗ ਨਾਲ ਬਿਆਨ ਕੀਤਾ ਹੈ:--

''ਮੂਸਾ ਨੇ ਖ਼ੁਦ ਰੱਬ ਤੋਂ ਇਹ ਸੁਆਲ ਪੁਛਿਆ ਸੀ ਕਿ ਤੇਰਾ ਕੀ ਨਾਮ ਹੈ?

ਮੂਸਾ ਭੇਡਾਂ ਚਰਾ ਰਿਹਾ ਸੀ, ਉਸ ਨੇ ਕੀ ਤੱਕਿਆ ਕਿ ਇਕ ਝਾੜੀ ਵਿਚੋਂ ਅੱਗ ਦੀ ਲਾਟ ਨਿਕਲੀ। ਝਾੜੀ ਬਲਣ ਲਗ ਪਈ। ਪਰ ਸੜ ਕੇ ਸੁਆਹ ਨ ਹੋਈ। ਉਸੇ ਤਰ੍ਹਾਂ ਹਰੀ ਭਰੀ ਰਹੀ। ਇਹ ਤਮਾਸ਼ਾ ਦੇਖਣ ਲਈ ਮੂਸਾ ਅਗਾਂਹ ਵਧਿਆ ਪਰ ਇਹ ਜਾਦੂਗਰੀ ਦਾ ਤਮਾਸ਼ਾ ਨਹੀਂ, ਇਹ ਰੱਬੀ ਕ੍ਰਿਸ਼ਮਾ ਸੀ। ਝਾੜੀ ਦੇ ਵਿਚੋਂ ਦੀ ਰੱਬ ਨੇ ਆਵਾਜ਼ ਦਿੱਤੀ ਤੇ ਕਿਹਾ, ਐ ਮੂਸਾ, ਐ ਮੂਸਾ ਹੋਰ ਨੇੜੇ ਨ ਆ ਆਪਣੇ ਪੈਰਾਂ ਤੋਂ ਜੁਤੀ ਉਤਾਰ ਦੇ, ਜਿਸ ਜਗ੍ਹਾ ਉਪਰ ਤੂੰ ਖੜੋਤਾ ਹੈਂ ਉਹ ਪਵਿੱਤਰ ਅਸਥਾਨ ਹੈ।

ਇਹ ਵਾਕਿਆ ਉਸ ਸਮੇਂ ਦਾ ਹੈ ਜਦ ਕਿ ਇਸਰਾਈਲਾਂ (ਯਹੂਦੀਆਂ) ਦੀ ਕੌਮ ਜੋ ਰਬ ਨੂੰ ਸਭ ਤੋਂ ਪਿਆਰੀ ਸੀ, ਮਿਸਰ ਦੇ ਫਰਾਊਨ ਬਾਦਸ਼ਾਹ ਦੀ ਕੈਦ ਪੀੜੀ ਦਰ ਪੀੜ੍ਹੀ ਕੱਟ ਰਹੀ ਸੀ।

ਕੈਦੀ ਦੁਖੀ ਸਨ ਪਰ ਬੇਬਸ ਸਨ। ਇਹ ਕੈਦ ਕੋਈ ਉਮਰ ਕੈਦ ਨਹੀਂ ਸੀ, ਇਹ ਗੁਲਾਮੀ ਨਸਲ-ਬ-ਨਸਲ ਚਲ ਰਹੀ ਸੀ। ਹੁਣ ਰਬ ਨੂੰ ਤਰਸ ਆਇਆ ਤੇ ਉਸ ਨੇ ਮੂਸਾ ਨੂੰ ਹੁਕਮ ਦਿੱਤਾ ਕਿ ਤੂੰ ਜਾਹ ਤੇ ਮੇਰੇ ਬਚਿਆਂ ਨੂੰ ਕੈਦ ਵਿਚੋਂ ਛੁਡਾ। ਤੂੰ ਉਨ੍ਹਾਂ ਨੂੰ ਜਾ ਕੇ ਦੱਸ ਕਿ ਤੁਹਾਡੇ ਪਿਉ ਦਾਦੇ ਦਾ ਜੋ ਰੱਬ ਹੈ ਉਸ ਨੇ ਮੈਨੂੰ ਘਲਿਆ ਹੈ। ਤਦ ਮੂਸਾ ਨੇ ਪੁਛਿਆ ਕਿ ਤੇਰਾ ਕੀ ਨਾਮ ਹੈ ਜੋ ਉਨ੍ਹਾਂ ਦੇ ਪੁੱਛਣ ਉਪਰ ਮੈਂ ਉਨ੍ਹਾਂ ਨੂੰ ਦੱਸ ਸਕਾਂ ਕਿ ਮੈਨੂੰ ਫਲਾਣੇ ਨੇ ਘੱਲਿਆ ਹੈ।

'ਤੇਰਾ ਨਾਮ ਕੀ ਹੈ? ਏਸ ਸੁਵਾਲ ਦੇ ਜਵਾਬ ਲਈ ਰੱਬ ਆਪੂੰ ਉਸ ਘੜੀ ਸ਼ਾਇਦ ਤਿਆਰ ਨਹੀਂ ਸੀ। ਇਸਰਾਈਲਾਂ ਦੇ ਬੱਚਿਆਂ ਨੂੰ ਇਹ ਕਹੁ ਕਿ 'ਮੈਂ ਹਾਂ' ਨੇ ਤੈਨੂੰ ਉਨ੍ਹਾਂ ਪਾਸ ਘਲਿਆ ਹੈ।*

ਇਕ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼-ਉਤਸਵ ਤੇ ਭਾ. ਜਸਬੀਰ ਸਿੰਘ ਜੀ 'ਖਾਲਸਾ' ਖੰਨਾ ਵਾਲਿਆਂ ਨੇ ਲੇਖਕ ਨੂੰ 'ਸੁਹਾਣੇ' ਸੰਗਤਾਂ ਨਾਲ ਗੁਰਮਤਿ ਵੀਚਾਰ ਸਾਂਝੇ ਕਰਨ ਲਈ ਸਦਾ-ਪੱਤਰ ਭੇਜਿਆ। ਉਸ ਦੀਵਾਨ ਵਿਚ ਬੜੇ ਬੜੇ ਨਾਮੀ ਸੰਤ ਤੇ ਵਿਦਵਾਨ ਦਰਸ਼ਨ ਦੇ ਰਹੇ ਸਨ। ਦਾਸਰੇ ਨੇ ਸਟੇਜ ਉਤੇ ਨਾਮ ਕੀ ਹੈ? ਦੀ ਪਰਿਭਾਸ਼ਾ ਬਾਰੇ ਪੁਛ ਕੀਤੀ ਪਰ ਕਿਸੇ ਪਾਸੋਂ ਕੋਈ ਉਤਰ ਨਾ ਮਿਲਣ ਕਰਕੇ ਮੇਰੇ ਮਨ ਵਿਚ ਨਾਮ ਕੀ ਹੈ? ਦੀ ਪਰਿਭਾਸ਼ਾ ਲਭਣ ਦੀ ਚੇਤਨਾ ਜਾਰੀ ਰਹੀ।

**ਨਿਰਣੈ:** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਝੂ ਰਾਗ ਵਿਚ ਬੜੇ ਸੁੰਦਰ ਸ਼ਬਦਾਂ ਵਿਚ ਇਸ ਰਹੱਸ ਨੂੰ ਵਿਅਕਤ ਕੀਤਾ ਹੈ:-

**ਗੁਸਾਈ ਤੇਰਾ ਕਹਾ ਨਾਮੁ, ਕੈਸੇ ਜਾਤੀ ॥**

**ਜਾ ਤਉ ਭੀਤਰਿ ਮਹਲਿ ਬੁਲਾਵਹਿ, ਪੂਛਉ ਬਾਤ ਨਿਰੰਤੀ॥** [ਪੰਨਾ ੯੯੨

ਭਾਵ ਹੇ ਧਰਤੀ ਦੇ ਮਾਲਕ ਪ੍ਰਭੂ ਜਦੋਂ ਤੂੰ ਮੈਨੂੰ ਆਪਣੇ ਮਹਲ ਅੰਦਰ ਬੁਲਾਵੇਂ ਤਦ ਮੈਂ (ਤੇਰੇ ਪਾਸੋਂ ਇਹ) ਭੇਦ ਵਾਲੀ ਗਲ ਪੁਛਾਂ ਕਿ ਤੇਰਾ ਕੀ ਨਾਮ ਹੈ, ਜਿਸ ਤੋਂ ਤੈਨੂੰ ਜਾਣਿਆ ਜਾ ਸਕੇ? ਇਸ ਪੁੱਛ ਦਾ ਉਤਰ ਇਸੇ ਸ਼ਬਦ ਦੇ ਚੌਥੇ ਅੰਕ ਚੋਂ ਸੰਕੇਤ ਮਾਤਰ ਇਉਂ ਮਿਲਦਾ ਹੈ:–

---

***And God said unto Moses. I am that I am and he said thus shall than say unto the children of I shall, I am hath sent me unto you . [Exdus, 111, 14**

**ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ,**
**ਜੀਅਹੁ ਰਹੈ ਨਿਭਰਾਤੀ ॥**
**ਸਬਦੁ ਵਸਾਏ ਭਰਮੁ ਚੁਕਾਏ, ਸਦਾ ਸੇਵਕੁ ਦਿਨੁ ਰਾਤੀ॥** [ਪੰਨਾ ੬੯੨

ਸਤਿਗੁਰੂ ਨੇ ਦੋਵੇਂ ਸਿਰੇ ਭਾਵ (ਲੋਕ ਪਰਲੋਕ ਦੇ ਝਗੜੇ) ਨਿਬੇੜ ਦਿਤੇ ਹਨ ਪਰ ਇਸ ਗਲ ਨੂੰ ਉਹ ਸਮਝ ਸਕਦਾ ਹੈ ਜਿਸ ਦੀ ਇਕ (ਨਾਮ ਨਾਲ) ਬ੍ਰਿਤੀ ਲਗੀ ਹੋਈ ਹੈ, ਓਹ ਅੰਦਰੋਂ ਭਟਕਣਾ ਰਹਿਤ ਹੋ ਜਾਂਦਾ ਹੈ। ਉਹ ਕੇਵਲ ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ ਭਰਮ ਦੂਰ ਕਰਕੇ ਦਿਨ ਰਾਤੀ ਪ੍ਰਭੂ ਦਾ ਦਾਸ ਬਣਿਆ ਰਹਿੰਦਾ ਹੈ।

ਜਿਹੜਾ ਨਾਮ ਕੋਸ਼ਾਂ ਵਿਚ ਸੰਗਿਆਵਾਚੀ ਕਰਕੇ ਦਸਿਆ ਜਾਂਦਾ ਹੈ, ਉਹ ਸਕੂਲਾਂ ਤੇ ਕਾਲਜਾਂ ਵਿਚ ਪੜ੍ਹਨ ਵਾਲੇ ਵਿਦਿਆਰਥੀਆਂ ਲਈ ਦੁਨਿਆਵੀ ਵਿਦਿਆ ਦੇ ਸੰਦਰਭ ਵਿਚ ਤਾਂ ਠੀਕ ਹੈ ਪਰ ਜਿਸ ਨਾਮ ਦੀ ਆਤਮਿਕ ਜਗਿਆਸੂ ਪੁਛ ਕਰਦਾ ਹੈ, ਉਸ ਦਾ ਇਸ ਨਾਮ ਨਾਲ ਕੋਈ ਵਾਸਤਾ ਨਹੀਂ ਹੈ। ਜੇ ਗੁਰਬਾਣੀ ਵਿਚ ਆਏ ਪ੍ਰਭੂ ਨਾਮ ਦੀ ਵਿਸ਼ਾਲਤਾ, ਸਰਬ ਵਿਆਪਕਤਾ ਅਤੇ ਵਿਸਮਾਦਿਕਤਾ ਵਾਲੇ ਪਖ ਨੂੰ ਦ੍ਰਿੜਤਾ ਨਾਲ ਦਸਣ ਦਾ ਜਤਨ ਕਰੀਏ ਤਾਂ ਸੁਤੇ ਹੀ ਇਹ ਨਿਰਣਾ ਹੋ ਜਾਏਂਗਾ :–

**ਬਲਿਓ ਚਰਾਗੁ ਅੰਧ੍ਯ੍ਯਾਰ ਮਹਿ, ਸਭ ਕਲਿ ਉਧਰੀ ਇਕ ਨਾਮ ਧਰਮ॥**
**ਪ੍ਰਗਟੁ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥** [ਪੰਨਾ ੧੩੮੭

ਗੁਰੂ ਬਾਬਾ ਜੀ ਨੇ ਨਾਮ-ਧਰਮ ਨੂੰ ਪਰਚਾਰਿਆ ਹੈ। ਇਸ ਲਈ ਗੁਰਮਤਿ ਮਾਰਗ ਦੇ ਪਾਂਧੀਆਂ ਨੂੰ ਜਨਮ ਲੈਂਦਿਆਂ ਹੀ ਨਾਮ ਦੀ ਗੁੜਤੀ (ਘੁੱਟੀ) ਦਿੱਤੀ ਜਾਂਦੀ ਹੈ। ਕੰਨਾ ਵਿਚ ਨਾਮ, ਫੂਕਣ ਵਾਲੀ ਪੁਰਾਤਨ ਦੇਹਧਾਰੀ ਗੁਰੂਆਂ ਵਾਲੀ ਰਵਾਇਤ ਨੂੰ ਸਿਖ ਧਰਮ ਨਹੀਂ ਪਰਵਾਨਦਾ।

ਨਾਮ ਤੋਂ ਭਾਵ ਸਰਬ ਵਿਆਪਕ ਹਸਤੀ ਹੈ, ਜੋ ਘਟਾਂ ਘਟਾਂ ਵਿਚ ਵਿਆਪਕ ਹੈ। ਗੁਰਬਾਣੀ ਜਿਸ ਸ਼ਬਦ ਰਾਹੀਂ ਆਤਮ-ਤੱਤ ਦਾ ਅਹਿਸਾਸ ਕਰਾਉਂਦੀ ਹੈ, ਅਥਵਾ ਵਾਹਿਗੁਰੂ ਜੀ ਨਾਲ ਜੋੜਦੀ ਹੈ, ਉਹ ਨਾਮ ਹੈ। ਪਰ ਉਸ ਦਾ ਬਿਆਨ ਕਰਨਾ ਸੰਭਵ ਨਹੀਂ ਹੈ:–

**ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ ਤਸ ਲਖੈ ਨ ਕੋਈ ॥** [ਪੰਨਾ ੩੪੦

ਮੇਰੀ ਅੰਦਰਲੀ ਤਾਂਘ 'ਨਾਮ ਕੀ ਹੈ?' ਨੂੰ ਜਾਣਨ ਵਾਲੀ, ਆਪਣਾ ਕੰਮ ਨਿਰੰਤਰ ਕਰਦੀ ਰਹੀ। ਜਦੋਂ ਗੁਰਬਾਣੀ ਦਾ ਟੀਕਾ ਕਰਦੇ ਕਰਦੇ ਸੂਹੀ ਰਾਗ ਵਿਚ ਪਰਵੇਸ਼ ਕੀਤਾ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਸੂਹੀ ਰਾਗ ਵਿਚ ਹੇਠ ਲਿਖੇ ਪਾਵਨ ਸ਼ਬਦ ਨੇ ਮੋਹ ਲਿਆ:–

**ਹਰਿਨਾਮਾ ਹਰਿ ਰੰਙੁ ਹੈ, ਹਰਿ ਰੰਙੁ ਮਜੀਠੈ ਰੰਙੁ ॥**
**ਗੁਰਿ ਤੁਠੈ ਹਰਿ ਰੰਗੁ ਚਾੜਿਆ, ਫਿਰਿ ਬਹੁੜਿ ਨ ਹੋਵੀ ਭੰਙੁ॥** [ਪੰਨਾ ੭੩੧

ਮੇਰਾ ਮਨ ਇਹ ਗੁਰਵਾਕ ਸੁਣ ਕੇ ਇਸ ਤਰ੍ਹਾਂ ਗਦ ਗਦ ਹੋ ਗਿਆ ਜਿਵੇਂ ਕੋਈ ਗਵਾਚੀ ਹੋਈ ਵਸਤੂ ਪ੍ਰਾਪਤ ਕਰਕੇ ਪ੍ਰਸੰਨ ਹੁੰਦਾ ਹੈ। ਇਹ ਵਾਕ ਸਹਜ ਪਾਠ ਜਾਂ ਅਖੰਡ ਪਾਠ ਕਰਦਿਆਂ ਕਈ ਵਾਰੀ ਪੜ੍ਹਿਆ ਹੋਵੇਗਾ ਪਰ ਅਜ ਇਸ ਸ਼ਬਦ ਦੇ ਅਰਥ-ਭੇਦ ਨੇ 'ਹਿਰਦੇ ਹੀ ਲਿਖ ਲੇਹੁ' ਵਾਲੇ ਵਿਲਖਣ ਰੰਗ ਦੀ ਛਾਪ ਲਾ ਦਿਤੀ। ਫਿਰ, 'ਰੰਙੁ' ਸ਼ਬਦ ਵਿਚ ਗਗੇ ਦੀ ਥਾਂ ਜਦੋਂ 'ਙੰਙੇ', ਦੀ ਵਰਤੋਂ ਵਲ ਧਿਆਨ ਗਿਆ ਤਾਂ ਇਸ ਨੇ 'ਯਕ ਦਮ'

''ਜਿਉ ਗੂੰਗਾ ਮਨ ਮਹਿ ਬਿਸਮਾਦੁ'' ਵਾਲੀ ਚੇਤਨਾ ਪੈਦਾ ਕਰ ਦਿਤੀ। ਪਤਾ ਲਗਾ, ਕਿ ਹਰੀ ਦਾ ਨਾਮ ਹਰੀ ਦਾ ਅਨੂਠਾ ਰੰਙ ਹੈ। ਇਹ ਅਨੂਪਮ ਰੰਙ ਉਸ ਜੀਵਾਤਮਾ ਤੇ ਚੜ੍ਹਦਾ ਹੈ ਜਿਸ ਉਤੇ ਪੂਰਾ ਗੁਰੂ ਤ੍ਰੁਠ ਪਵੇ। ਇਸ ਰਸਮਈ ਨਾਮ ਦੀ ਸਾਰ ਗੁਰਸਬਦ ਦੇ ਰੰਗ ਵਿਚ ਅਰੂੜ ਹੋਈਆਂ ਆਤਮਾਵਾਂ ਹੀ ਜਾਣ ਸਕਦੀਆਂ ਹਨ।

ਸਾਰੰਗ ਕੀ ਵਾਰ ਮਹਲਾ ੪ ਵਿਚ ਵੀ ਨਾਮ ਦੀ ਪਰਿਭਾਸ਼ਾ ਨੂੰ ਬੜੀ ਦ੍ਰਿੜਤਾ ਨਾਲ ਇਉਂ ਦਰਸਾਇਆ ਹੈ:—

**ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ ॥**
**ਮਤਿ ਪੰਖੇਰੂ ਵਸਿ ਹੋਇ, ਸਤਿਗੁਰੂ ਧਿਆਈ॥**
**ਨਾਨਕ, ਆਪਿ ਦਇਆਲੁ ਹੋਇ, ਨਾਮੇ ਲਿਵ ਲਾਈ ॥੪॥** [ਪੰਨਾ ੧੨੩੯

ਜਿਸ ਜਿਗਿਆਸੂ ਦੀ ਆਤਮਾ ਉਤੇ ਗੁਰਦੇਵ ਪਿਤਾ ਨਾਮ ਦਾ ਇਹ ਵਿਲਖਣ 'ਰੰਙੁ' ਚਾੜ ਦਿੰਦੇ ਹਨ ਉਸ ਦੇ ਹਿਰਦੇ ਅੰਦਰ ਨਾਮ ਦੀ ਨਿਰਮਲਤਾ ਤੇ ਸੁਗੰਧੀ ਵਾਲੇ ਗੁਣ ਆ ਕੇ ਪਰਵੇਸ਼ ਕਰ ਜਾਂਦੇ ਹਨ। ਭਾਸ਼ਾਈ ਕੋਸ਼ ਵਿਚੋਂ ਰੰਗ (ਰੰਙ) ਦੇ ਅਰਥ 'ਪ੍ਰੇਮ' ਵੇਖਣੇ ਹੋਰ ਗਲ ਹੈ। ਉਨ੍ਹਾਂ ਅਰਥਾਂ ਨਾਲ ਇਸ 'ਪ੍ਰੇਮ' ਦਾ ਕੋਈ ਸੰਬੰਧ ਨਹੀਂ। ਇਸ ਦੇ ਅਨੁਭਵੀ ਅਰਥ ਤਾਂ ਜੀਵਨ ਦੇ ਕੋਸ਼ ਵਿਚੋਂ ਹੀ ਪ੍ਰਾਪਤ ਹੋ ਸਕਦੇ ਹਨ। ਜਿਵੇਂ ਪਾਣੀ ਪਾਣੀ ਕਹਿੰਦਿਆਂ ਪਿਆਸੇ ਮਨੁੱਖ ਦੀ ਤੇਹ ਨਹੀਂ ਬੁਝਦੀ ਜਦੋਂ ਤਕ ਕਿ ਉਹ ਪਾਣੀ ਨਹੀਂ ਪੀਂਦਾ, ਇਸੇ ਤਰ੍ਹਾਂ ਰੰਗ (ਰੰਙ) ਜਾਂ ਪ੍ਰੇਮ ਕਹਿਣ ਨਾਲ ਜਾਂ ਕਿਸੇ ਦਾ ਪ੍ਰੇਮ ਵੇਖਣ ਨਾਲ ਉਹ ਗਲ ਨਹੀਂ ਬਣਦੀ ਜਦੋਂ ਤਕ ਕਿ ਪ੍ਰੇਮ ਦੀ ਅਵਸਥਾ ਆਪਣੇ ਤੇ ਨਹੀਂ ਵਾਪਰਦੀ। ਜਿਥੇ ਪ੍ਰੇਮ ਹੈ, ਉਥੇ ਪ੍ਰਕਾਸ਼ ਹੈ, ਜਿਥੇ ਸਚੀ ਰਹਰਾਸਿ ਹੈ ਉਥੇ ਆਤਮ ਵਿਗਾਸ ਹੈ। ਜਿਥੇ ਪਾਪ ਹੈ, ਉਥੇ ਹਨੇਰਾ ਹੈ, ਜਿਥੇ ਮੈਲ ਹੈ ਉਥੇ ਉਦਾਸੀਨਤਾ ਹੈ। ਜੇ ਜੀਵਨ ਵਿਚ ਪ੍ਰੇਮ ਦਾ ਦੀਵਾ ਨਹੀਂ ਬਲਿਆ ਤਾਂ ਜੀਵਨ ਕਾਲੀ ਬੋਲੀ ਰਾਤ ਵਾਂਗੂੰ ਹੈ। ਜਦੋਂ ਜੀਵ ਦਾ ਹਿਰਦਾ ਪ੍ਰੇਮ ਵਿਚ ਭਿਜਦਾ ਹੈ, ਉਦੋਂ ਸ਼ੁੱਧ ਗਿਆਨ ਤੇ ਸ਼ੁੱਧ ਧਿਆਨ ਹੁੰਦਾ ਹੈ। ਪ੍ਰੇਮ ਦੇ ਪਰਚੇ ਨਾਲ ਜੋ ਵਿਸਮਾਦਿਕ ਅਵਸਥਾ ਪ੍ਰਾਪਤ ਹੁੰਦੀ ਹੈ, ਉਸ ਦਾ ਆਪਣਾ ਵਿਲਖਣ ਅਸਥਾਨ ਹੈ। ਭਗਤ ਕਬੀਰ ਜੀ ਇਸ ਅਵਸਥਾ ਨੂੰ ਇਉਂ ਬਿਆਨਦੇ ਹਨ:—

**ਸੁਨੁ ਸਖੀ ਪੀਅ ਮਹਿ ਜੀਉ ਬਸੈ, ਜੀਅ ਮਹਿ ਬਸੈ ਕਿ ਪੀਉ॥**
**ਜੀਉ ਪੀਉ ਬੂਝਉ ਨਹੀ, ਘਟ ਮਹਿ ਜੀਉ ਕਿ ਪੀਉ ॥** [ਪੰਨਾ ੧੩੭੭

ਜਿਵੇਂ ਵੈਦ ਮਾਂ ਦੇ ਦੁੱਧ ਦੇ ਗੁਣ ਦਸਦਾ ਹੈ ਪਰ ਬੱਚਾ ਦੁੱਧ ਪੀਂਦਾ ਹੈ ਤੇ ਉਸਦਾ ਰੱਸ ਮਾਣਦਾ ਹੈ, ਇਸੇ ਤਰ੍ਹਾਂ ਨਾਮ ਪ੍ਰੇਮ ਜਾਂ ਰੰਙ ਦੇ ਅਰਥ ਜਾਣਨਾ ਹੋਰ ਗਲ ਹੈ ਪਰ ਇਨ੍ਹਾਂ ਦਾ ਰਸ ਮਾਣਨਾ ਅਥਵਾ ਭੁੰਚਣਾ ਆਤਮ-ਰੰਗ ਦੀ ਸੂਖਮ ਕਲਾ ਹੈ। 'ਕਹੁ ਕਬੀਰ ਗੂੰਗੈ ਗੁੜੁ ਖਾਇਆ, ਪੂਛੇ ਤੇ ਕਿਆ ਕਹੀਐ॥' (ਪੰਨਾ ੩੩੪)

ਗੁਰਮਤਿ ਵਿਚ ਨਾਮ ਅਕਾਲ ਪੁਰਖ ਦਾ ਵਾਚਕ ਹੈ। ਮਾਰੂ ਰਾਗੁ ਵਿਚ ਇਕ ਸ਼ਬਦ ਵਿਚ ਪਰਮਾਤਮਾਂ ਦੇ ਕਈ ਨਾਮ ਹਨ, ਉਹ ਸ਼ਬਦ 'ਸਹੰਸਰ ਨਾਮਾ' ਦੇ ਨਾਂ ਨਾਲ ਪ੍ਰਸਿਧ ਹੈ। ਜਿਸ ਸ਼ਕਤੀ ਵਿਚ ਕਰਤਾ ਪੁਰਖ ਭਰਪੂਰ ਹੈ ਉਹ ਸ਼ਕਤੀ ਵਿਲਖਣ ਨਾਮ ਦੀ ਸੂਚਕ ਹੈ। ਆਸਤਕ ਧਰਮ 'ਨਾਮ' ਦੇ ਸਿਧਾਂਤ ਨੂੰ

ਮੰਨਦਾ ਹੈ ਪਰ ਗੁਰਮਤਿ ਇਸ ਨੂੰ ਜੀਵਨ ਦਾ ਵਿਸ਼ੇਸ਼ ਅੰਗ ਮੰਨਦੀ ਹੈ ਕਿਉਂਕਿ ਨਾਮ ਤੋਂ ਬਿਨਾ ਮਨੁੱਖ ਦਾ ਜੀਵਨ ਹੀ ਸੁੰਨਾ ਹੈ।

ਨਾਮ ਦੀ ਸਾਧਨਾ ਤੇ ਅਰਾਧਨਾ ਜਿਗਿਆਸੂ ਨੂੰ ਜਦੋਂ ਸਾਈਂ ਦੀ ਹਜ਼ੂਰੀ ਵਿਚ ਲੈ ਜਾਂਦੀ ਹੈ ਤਾਂ 'ਨਾਮ ਕੀ ਹੈ?' ਬਾਰੇ ਸੁਤੇ ਹੀ ਸੋਝੀ ਹੋ ਜਾਂਦੀ ਹੈ, ਜੀਵ ਆਪਣੇ ਬਲ ਬੋਤੇ, ਜਪ, ਤਪ, ਸੰਜਮ ਅਤੇ ਹੋਰ ਕਰਮ-ਕਾਂਡ ਕਰਦਾ ਹੋਇਆ ਬੇਸ਼ਕ ਜਿਤਨਾ ਜੀਅ ਚਾਹੇ ਲਿਲਕੜੀਆਂ ਲਈ ਜਾਵੇ, ਕਰਤਾਰੀ ਨਾਮ ਦੀ ਸੂਝ ਬੂਝ ਤੋਂ ਕੋਰਾ ਹੀ ਰਹਿੰਦਾ ਹੈ।

ਜਦੋਂ ਜੀਵ ਸੰਸਾਰ ਵਿਚ ਪਰਵੇਸ਼ ਕਰਦਾ ਹੈ ਤਾਂ ਉਸ ਦੇ ਮਾਤਾ ਪਿਤਾ, ਸਹਿਤ ਪਰਵਾਰ ਦੇ, ਉਸ ਦੀ ਵਖਰੀ ਪਛਾਣ ਲਈ ਉਸ ਦਾ ਵਿਸ਼ੇਸ਼ ਨਾਮ ਰਖਦੇ ਹਨ। ਜਿਹੜਾ ਨਾਂ ਮਾਤਾ ਪਿਤਾ ਰਖਦੇ ਹਨ ਉਸ ਵਿਚ ਨਾਮ ਵਾਲੇ ਗੁਣ ਨਹੀਂ ਹੁੰਦੇ ਜਦੋਂ ਕਿ ਨਾਮ ਤੋਂ ਗੁਣਾਂ ਦਾ ਪ੍ਰਗਟ ਹੋਣਾ ਲਾਜ਼ਮੀ ਹੁੰਦਾ ਹੈ। ਮਨੁੱਖੀ ਮਨ ਵਿਚ ਇਹ ਪ੍ਰਸ਼ਨ ਉਠਦਾ ਹੈ ਕਿ, ਜਦ ਪਰਮਾਤਮਾ ਦਾ ਕੋਈ ਮਾਤਾ ਪਿਤਾ ਨਹੀਂ, ਭੈਣ ਭਰਾ ਨਹੀਂ, ਉਹ 'ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥' ਹੈ, ਉਸ ਦਾ ਨਾਮ ਰਖਣ ਵਾਲਾ ਕੌਣ ਹੈ?। ਵਾਸਤਵ ਵਿਚ ਉਸ ਪ੍ਰਭੂ ਦਾ ਨਾਮ ਉਸ ਦੇ ਪ੍ਰੇਮੀ ਉਸ ਦੇ ਗੁਣਾਂ ਨੂੰ ਅਨੁਭਵ ਕਰਕੇ ਰਖਦੇ ਹਨ, ਇਸ ਲਈ ਉਸਦੇ ਅਨੇਕਾਂ ਨਾਮ ਹਨ। ਉਨ੍ਹਾਂ ਨਾਮਾਂ ਦੀਆਂ ਵੰਡੀਆਂ ਪਈਆਂ ਹੋਈਆਂ ਹਨ ਜਿਸ ਕਰਕੇ ਥੋੜੀ ਸਮਝ ਵਾਲੇ ਜਾਂ ਅੰਧ ਵਿਸ਼ਵਾਸੀ ਲੋਕ ਆਪਸ ਵਿਚ ਲੜਦੇ ਝਗੜਦੇ ਰਹਿੰਦੇ ਹਨ ਅਤੇ ਨਾਮ ਤੇ ਆਪਣਾ ਕਬਜ਼ਾ ਕਰਨ ਲਈ ਈਰਖਾ ਨਾਲ ਡਾਂਗ ਡੰਗੂਸੇ ਚਲਾਉਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਵੇਖੋ ਕ੍ਰਿਸ਼ਨ ਤੇ ਰਾਮ ਦੇ ਉਪਾਸ਼ਕ ਇਕ ਦੂਜੇ ਇਸ਼ਟ ਦਾ ਨਾਮ ਨਹੀਂ ਜਪਦੇ। ਇਸ ਤਰ੍ਹਾਂ ਜਮਾਤੀ ਨਾਵਾਂ ਦੀ ਵੰਡ ਨੇ ਸਮਾਜ ਵਿਚ ਕਈ ਪੁਆੜੇ ਪਾਏ ਹੋਏ ਹਨ।

ਸਿਖ ਫਿਲਾਸਫੀ ਗੁਰਮਤਿ ਗਾਡੀ ਰਾਹ ਤੇ ਆਧਾਰਤ ਹੈ ਜਿਸ ਕਰਕੇ ਨਾਮ ਬਾਰੇ ਕੋਈ ਭੁਲੇਖਾ ਨਹੀਂ। ਪਰਮਾਤਮਾ ਦਾ ਕੋਈ ਗੁਣ ਵਾਚਕ ਨਾਮ ਜਪਿਆ ਜਾ ਸਕਦਾ ਹੈ। ਲੋੜ ਹੈ ਪੂਰਨ ਸਮਰਪਣ ਦੀ। ਜੇ ਮਨ ਮੈਲਾ ਹੈ ਤਾਂ, ਸਭ ਕੁਝ ਮੈਲਾ ਹੈ। ਪਰਮਾਤਮਾ ਦਾ ਕੋਈ ਨਾਮ ਹੋਵੇ ਉਸ ਨੇ ਜਦੋਂ ਜੀਵ ਦੇ ਹਿਰਦੇ ਵਿਚ ਸਮਾਉਣਾ ਹੈ ਤਾਂ ਵਾਹਿਗੁਰੂ ਨਾਮ ਦੀ ਛਾਪ ਉਸ ਉਤੇ ਅਵੱਸ਼ ਲਗਣੀ ਹੈ। ਨਿਰਮਲ ਹਿਰਦੇ ਨਾਲ ਨਾਮ ਲਇਆਂ ਵਿਸਮਾਦਿਕ ਤੇ ਅਸਚਰਜਤਾ ਵਾਲੀ ਖੇਡ ਵਾਪਰਨੀ ਅਵਸ਼ਕ ਹੈ ਜਿਸ ਕਰਕੇ 'ਵਾਹੁ' ਨਾਲ ਹਰੇਕ ਦਾ ਵਾਸਤਾ ਬਣਿਆ ਰਹਿੰਦਾ ਹੈ:

**ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** [ਪੰਨਾ ੧੧੬੮

ਜੀਵ ਦੇ ਹਿਰਦੇ ਅੰਦਰ ਜਿਉਂ ਜਿਉਂ ਗੁਰ-ਦੀਖਿਆ ਦਾ ਪਰਵੇਸ਼ ਹੁੰਦਾ ਹੈ ਤਿਉਂ ਤਿਉਂ ਉਸ ਦੇ ਜੀਵਨ ਵਿਚ ਤਬਦੀਲੀ ਆਉਂਦੀ ਹੈ। ਅਉਗਣਾ ਦਾ ਵਿਨਾਸ਼ ਅਤੇ ਸ਼ੁਭ ਗੁਣਾਂ ਦਾ ਪ੍ਰਕਾਸ਼ ਆਪ ਮੁਹਾਰੇ ਫੁੱਟ ਫੁੱਟ ਕੇ ਬਾਹਰ ਆਉਂਦਾ ਹੈ। ਸੇਵਾ, ਪਰਉਪਕਾਰ, ਸਿਦਕ, ਸੰਤੋਖ, ਸਿਮਰਨ, ਨਿਰਮਾਣਤਾ, ਸਰਬ-ਸਾਂਝੀਵਾਲਤਾ ਸਚ ਅਤੇ ਇਨਸਾਫ਼, ਆਦਿ ਦੈਵੀ ਗੁਣਾਂ ਦਾ ਸੰਗ੍ਰਹਿ ਹੀ 'ਨਾਮ' ਪ੍ਰਾਪਤੀ ਦਾ ਪ੍ਰਤੀਕ ਹੈ। ਅੰਮ੍ਰਿਤ ਬਾਣੀ ਵਿਚ ਫੁਰਮਾਨ ਹੈ:–

**ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥**

**ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥** [ਪੰਨਾ ੩੬੧

'ਜਪੁ' ਬਾਣੀ ਵਿਚ ਹਰ ਰੋਜ਼ ਪੜ੍ਹਦੇ ਹਾਂ 'ਵਿਣੁ ਗੁਣ ਕੀਤੇ ਭਗਤਿ ਨ ਹੋਇ'।

ਨਾਮ ਦੇ ਕਈ ਅੰਗ ਹਨ। ਸਤਿਗੁਰੂ ਦੀ ਮਤਿ ਨਾਮ ਦੀ ਪ੍ਰੇਰਕ ਹੈ। ਜਿਨ੍ਹਾਂ ਭਾਗਾਂ ਵਾਲਿਆਂ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਮਤਿ ਨੂੰ ਧਾਰਨ ਕੀਤਾ ਅਤੇ ਆਪਣਾ ਜੀਵਨ ਸੁਧਾਰਿਆ, ਉਨ੍ਹਾਂ ਵਿਚੋਂ ਹੀ ਸਜਣ ਠੱਗ, ਵੱਲੀ ਕੰਧਾਰੀ, ਭਾਈ ਬਿਧੀ ਚੰਦ, ਬੰਦਾ ਬਹਾਦਰ ਆਦਿ ਵਿਅਕਤੀਆਂ ਦੇ ਨਾਮ ਜਗਤ ਤੇ ਰੌਸ਼ਨ ਹਨ :–

**ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥**
**ਗੁਰਮਤਿ ਰਾਮੁ ਕਹਿ, ਕੋ ਕੋ ਨ ਬੈਕੁੰਠਿ ਗਏ ॥** [ਪੰਨਾ ੭੧੮

ਨਾਮ ਕੀ ਹੈ? ਦਾ ਉਤਰ ਨਾਮ ਨਾਲ ਪ੍ਰੀਤਿ ਵਾਲੀ ਸੁਰਤਿ ਦਾ ਨਿਰੰਤਰ ਲਗਾਉ ਹੈ। ਜਿਵੇਂ ਹੰਸ ਤੇ ਸਰੋਵਰ ਦਾ ਧੁਰਿ ਤੋਂ ਹੀ ਮੇਲ ਹੈ, ਤਿਵੇਂ ਨਾਮ ਤੇ ਨਾਮੀ ਦੀ ਪਰਸਪਰ ਅਭੇਦਤਾ ਹੈ। ਇਹ ਨਹੀਂ ਕਿ ਬਹੁਤ ਖੁਸ਼ੀ ਪ੍ਰਾਪਤ ਹੋਣ ਨਾਲ ਨਾਮ-ਸਿਮਰਨ ਭੁਲ ਜਾਵੇ ਅਤੇ ਦੁਖ ਵਾਪਰਨ ਤੇ ਨਾਮ-ਸਿਮਰਨ ਦੀ ਰੌ ਜਾਰੀ ਹੋ ਜਾਵੇ। ਨਾਮ ਜਪਣ ਵਾਲੇ ਜੀਵ ਦੀ ਇਹ ਨਿਸ਼ਾਨੀ ਹੈ ਕਿ ਘੜੀ ਵਾਂਗ ਉਸ ਦੇ ਸਿਮਰਨ ਵਾਲੀ ਸੁਰਤਿ ਰੂਪ ਸੂਈ ਹਰ ਵੇਲੇ ਚਲਦੀ ਰਹਿੰਦੀ ਹੈ, ਕਦੇ ਵੀ ਖੜੋਂਦੀ ਨਹੀਂ।

ਸੰਸਾਰ ਦੇ ਅਨੇਕਾਂ ਪਦਾਰਥਾਂ ਤੇ ਰਸਾਂ ਦੀ ਪ੍ਰਾਪਤੀ ਲਈ ਸੰਸਾਰੀ ਜੀਵ ਧੰਧਿਆਂ ਵਿਚ ਲਗੇ ਹੋਏ ਇਧਰ ਉਧਰ ਭਟਕ ਰਹੇ ਹਨ ਪਰ ਨਾਮ ਵਰਗੀ ਅਮੋਲਕ ਵਸਤੂ ਜਿਸ ਦਾ ਤਿੰਨਾਂ ਲੋਕਾਂ, ਖੰਡਾਂ, ਬ੍ਰਹਮੰਡਾਂ ਵਿਚ ਕੋਈ ਸਾਨੀ ਨਹੀਂ, ਵਲ ਧਿਆਨ ਹੀ ਨਹੀਂ ਦਿੰਦੇ। ਅਸਲ ਵਿਚ ਉਨ੍ਹਾਂ ਨੂੰ ਨਾਮ ਦੀ ਸਾਰ ਹੀ ਨਹੀਂ, ਉਨ੍ਹਾਂ ਨੂੰ ਇਹ ਗਿਆਨ ਨਹੀਂ ਕਿ ਜਿਥੇ ਨਾਮ ਦਾ ਨਿਵਾਸ ਪ੍ਰਗਟ ਹੋ ਜਾਏ ਉਥੇ ਅਕਾਲ-ਪੁਰਖ ਜੀ ਦਾ ਪ੍ਰਕਾਸ਼ ਜਗ-ਮਗਾ ਉਠਦਾ ਹੈ। ਨਾਮ ਇਕ ਵਿਲਖਣ ਰਤਨ ਹੈ, ਚਿੰਤਾਮਣੀ ਹੈ, ਹੀਰਿਆਂ ਤੇ ਲਾਲਾਂ ਦੀ ਖਾਣ ਤੋਂ ਅਮੋਲਕ ਹੈ।

ਨਾਮ ਸਿਮਰਨ ਭਾਵੇਂ ਸਾਰੇ ਸਿਖ ਕਰਦੇ ਹੋਣਗੇ ਪਰ ਸਿਖੀ ਸਿਦਕ ਤੇ ਹਜ਼ੂਰੀ ਦੀ ਅਨੁਭਵਤਾ ਤੋਂ ਬਿਨਾ ਸਿਮਰਨ ਅਧੂਰਾ ਹੈ। ਸਿਮਰਨ ਅਭਿਆਸੀ ਵਿਚ ਸਿਦਕ ਦਾ ਅੰਸ ਹੋਵੇ, ਸਾਈਂ ਦੀ ਪ੍ਰੀਤਿ ਤੇ ਪਰਤੀਤਿ ਹੋਵੇ ਤਾਂ ਉਹ ਨਾਮ-ਅਭਿਆਸ ਕਮਾਈ ਚੋਂ ਸਫਲ ਹੋ ਸਕਦਾ ਹੈ।

ਸਿਮਰਨ ਦੇ ਕਈ ਸਾਧਨ ਹਨ। ਦੁਨੀਆਂਦਾਰੀ ਦੇ ਸੌੜੇ ਸੁਆਰਥਾਂ ਦੀ ਪੂਰਤੀ ਲਈ ਨਾਮ ਸਿਮਰਨ ਕਰਨ ਨਾਲ ਕੋਈ ਆਤਮਿਕ ਲਾਭ ਨਹੀਂ ਹੁੰਦਾ ਜਿਵੇਂ ਮੇਲੇ ਵਿਚ ਆਪਣੇ ਪਿਉ ਦੀ ਉਂਗਲ ਛੋੜ ਕੇ ਭੀੜ ਭੜੱਕੇ ਵਿਚ ਗਵਾਚਿਆ ਬਚਾ ਰੁਲ ਜਾਂਦਾ ਹੈ, ਰੋਂਦਾ ਤੇ ਦੁਖੀ ਹੋਂਦਾ ਹੈ, ਤਿਵੇਂ ਨਾਮ ਦਾ ਪਲੂ ਛੱਡ ਕੇ ਜਗਿਆਸੂ ਤੌਖਲਿਆਂ ਦੇ ਚੱਕਰ ਵਿਚ ਪਿਆ ਹੋਇਆ ਸਹਿਮਿਆ ਤੇ ਡਰਿਆ ਰਹਿੰਦਾ ਹੈ। ਇਸ ਦਾ ਮੂਲ ਕਾਰਨ ਨਾਮ-ਟੇਕ ਦੀ ਅਣਹੋਂਦ ਹੈ।

ਇਕ ਵਾਰੀ ਦੋ ਅਭਿਆਸੀ ਇਕ ਗਡੀ ਵਿਚ ਸਫ਼ਰ ਕਰ ਰਹੇ ਸਨ। ਗਡੀ ਬਹੁਤ ਤੇਜ਼ ਰਫ਼ਤਾਰ ਤੇ ਚਲ ਰਹੀ ਸੀ। ਉਸ ਵਿਚ ਬੈਠਾ ਜਗਿਆਸੂ ਕਹਿਣ ਲਗਾ, 'ਬੀਬੀ' ਤੈਨੂੰ ਕੋਈ ਭੈ ਨਹੀਂ ਲਗ ਰਿਹਾ ਜੇ ਗਡੀ ਦਾ ਐਕਸੀਡੈਂਟ ਹੋ ਗਿਆ ਤਾਂ ਦੋਵੇਂ ਮਰ ਜਾਵਾਂਗੇ।' ਬੀਬੀ ਨੇ ਉਤਰ ਦਿਤਾ 'ਭਾਈ! ਮੇਰਾ ਬਾਪੂ ਆਪ ਹੀ

ਗਡੀ ਚਲਾ ਰਿਹਾ ਹੈ, ਫਿਰ ਮੈਨੂੰ ਕਾਹਦਾ ਭੈ ਹੈ?।' ਇਹ ਗਲ ਸੁਣ ਕੇ ਉਹ ਹੈਰਾਨ ਹੋ ਗਿਆ। ਅਸਲ ਵਿਚ ਨਿਰੰਕਾਰੀ ਪਿਤਾ ਨੂੰ ਅੰਗ-ਸੰਗ ਜਾਣਨਾ ਹੀ ਸਿਮਰਨ ਹੈ।

ਨਾਮ, ਲਿਵ, ਰਜ਼ਾ ਤੇ ਗੁਰੂ ਪਿਤਾਜੀ ਦੇ ਉਪਦੇਸ਼ਾਂ ਦਾ ਸਾਰ ਹੈ। ਇਸ ਸਾਰ ਦਾ ਪਿਆਰ ਤੇ ਪ੍ਰੇਮ ਸਿਮਰਨ ਨਾਲ ਮੌਲਦਾ ਹੈ। ਸਿਮਰਨ ਜਾਪ ਨਾਲ ਤੁਰਦਾ ਹੈ। ਨਿਰਮਲ ਭੈ, ਪ੍ਰੇਮ, ਅਨਿੰਨ ਭਗਤੀ, ਕੋਮਲ ਬਾਣੀ ਇਹ ਸਾਰੇ ਸਿਮਰਨ ਦੇ ਮੁਖ ਲਛਣ ਹਨ।

ਨਾਮ ਜੀਵਨ ਹੈ, ਆਤਮਿਕ ਜੀਵਨ ਹੈ, ਨਾਮ ਮੁਕਤੀ ਦਾਤਾ ਹੈ, ਨਾਮ ਸਿਮਰਨ ਹੈ, ਨਾਮ ਅਨੁਭਵ ਹੈ, ਨਾਮ ਗੁਰੂ ਨਾਲ ਮੇਲ ਮਿਲਾਂਦਾ ਹੈ। ਨਾਮ ਸਭ ਤੋਂ ਉਚਾ ਤੇ ਸੁੱਚਾ ਹੈ, ਨਾਮ ਸਤਿ ਸੁਹਾਣ ਹੈ, ਨਾਮ ਮਸਤੀ ਹੈ, ਨਾਮ ਅਮੋਲਕ ਲਾਲ ਹੈ, ਨਾਮ ਆਤਮ-ਰੰਗਾਂ ਦਾ ਘਰ ਹੈ, ਨਾਮ ਸਾਰੀਆਂ ਨੇਕੀਆਂ ਤੇ ਚੰਗਿਆਈਆਂ ਦਾ ਸੋਮਾ ਹੈ, ਨਾਮ ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ ਹੈ। ਨਾਮ ਅਮੋਲਕ ਗੁਣ ਰੂਪੀ ਰਤਨਾਂ ਦੀ ਖਾਣ ਹੈ, ਨਾਮ ਦਾਰੂ ਹੈ, ਨਾਮ ਤੀਰਥ ਹੈ, ਨਾਮ ਦੀ ਇਕ ਕਣੀ ਅਸੰਖਾਂ ਪਾਪਾਂ ਨੂੰ ਕੱਟਣ ਦੇ ਸਮਰਥ ਹੈ:–

**ਕਟੇ ਪਾਪ ਅਸੰਖ, ਨਾਵੈ ਇਕ ਕਣੀ ॥** [ਪੰਨਾ ੧੨੮੩

ਮੁੱਕਦੀ ਗੱਲ ਇਹ ਹੈ ਕਿ ਨਾਮ ਸਭ ਕੁਝ ਹੈ ਤੇ ਨਾਮ ਤੋਂ ਬਿਨਾ ਕਿਸੇ ਚੀਜ਼ ਦੀ ਹੋਂਦ ਨਹੀਂ ਹੈ। ਸਾਰੇ ਕਰਮ ਨਾਮ ਸਿਮਰਨ ਤੋਂ ਨੀਵੇਂ ਹਨ। ਨਿਸ਼ਕਾਮ ਕਰਮ ਨਿਰਮਲਤਾ ਲਿਆਉਂਦੇ ਹਨ ਪਰ ਨਾਮ ਦੇ ਹਿਰਦੇ ਅੰਦਰ ਵਸੇ ਬਿਨਾ ਨਾਮੀ ਨਾਲ ਮੇਲ ਨਹੀਂ ਹੋ ਸਕਦਾ। ਜੇ ਗੁਰਬਾਣੀ ਜੀਵਨ ਦਾ ਅਮਲ ਬਣ ਜਾਵੇ, ਫਿਰ ਮਨ ਸ਼ੁੱਧ ਹੁੰਦਾ ਹੈ। ਗੁਰਬਾਣੀ ਦੇ ਪਾਠ ਨਾਲ ਮਨ ਟਿਕਦਾ ਹੈ ਅਤੇ ਬਾਣੀ ਸਦਕਾ ਹੀ ਹੋਰ ਵਧੇਰੇ ਸਿਮਰਨ ਦਾ ਆਵੇਸ਼ ਹੁੰਦਾ ਹੈ।

ਗੁਰਬਾਣੀ ਨਾਲ ਨਿਰਮਲ ਬੁਧੀ, ਉਤਸ਼ਾਹ ਤੇ ਸੰਜਮ ਤਿੰਨੇ ਹੀ ਬਲਵਾਨ ਹੁੰਦੇ ਹਨ। ਬਿਬੇਕ ਬੁਧੀ ਸਚ ਨੂੰ ਅਨੁਭਵ ਕਰਾਉਂਦੀ ਤੇ ਕੱਚ ਨੂੰ ਗ੍ਰਹਿਣ ਕਰਨ ਤੋਂ ਰੋਕਦੀ ਹੈ। ਸੱਚਾ ਸੰਜਮ ਮਨ ਦੀਆਂ ਤਾਕਤਾਂ ਨੂੰ ਸਹੀ ਟਿਕਾਣੇ ਤੇ ਰਖਦਾ ਤੇ ਉਤਸ਼ਾਹ ਦਿੰਦਾ ਹੈ। ਬਾਣੀ ਜਦੋਂ ਨਿਰਮਲ ਮਤਿ ਦਿੰਦੀ ਹੈ, ਸੰਜਮ ਕਾਇਮ ਹੁੰਦਾ ਹੈ ਅਤੇ ਵੈਰਾਗ ਉਗਮਦਾ ਹੈ। ਨਾਮ ਸਚੀ ਪਤਿ ਹੈ ਜੋ ਬਾਣੀ ਦੀ ਵੀਚਾਰ ਨਾਲ ਮਿਲਦੀ ਹੈ। ਜਿਸ ਉਤੇ ਸਾਈਂ ਦੀ ਮਿਹਰ ਹੁੰਦੀ ਹੈ, ਉਹੀ ਸਿਮਰਨ ਕਰ ਸਕਦਾ ਹੈ:--

**ਸੇ ਸਿਮਰਹਿ, ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ ਲਾਗਉ ਪਾਏ॥੩॥**

**ਅਥਵਾ ਸਿਮਰਹਿ ਸੇ ਜਨ, ਜਿਨ ਕਉ ਪ੍ਰਭ ਮਇਆ ॥**

**ਨਾਨਕ ਤਿਨ ਜਨ ਸਰਨੀ ਪਾਇਆ ॥੭॥** [ਪੰਨਾ ੨੬੩

ਨਾਮ ਨੂੰ ਜਪਿਆ, ਸਿਮਰਿਆ ਤੇ ਬੁਝਿਆ ਜਾ ਸਕਦਾ ਹੈ ਪਰ ਦਸਿਆ ਨਹੀਂ ਜਾ ਸਕਦਾ। ਜਿਵੇਂ ਫੁਲ ਵਿਚ ਸੁਗੰਧੀ ਦਾ ਨਿਵਾਸ ਹੈ, ਪਰ ਉਹ ਦਿਸਦੀ ਨਹੀਂ। ਆਕਾਸ ਉਤੇ ਪੰਛੀ ਉਡਦਾ ਹੈ ਪਰ ਉਸ ਦੇ ਪੈਰਾਂ ਦਾ ਨਿਸ਼ਾਨ ਨਹੀਂ ਵੇਖਿਆ ਜਾ ਸਕਦਾ। ਮਛੀ ਜਲ ਵਿਚ ਤਰਦੀ ਹੈ ਪਰ ਉਸ ਦੇ ਪੈਰ-ਚਿੰਨਾਂ ਨੂੰ ਜਿਥੋਂ ਤਰ ਕੇ ਜਾਂਦੀ ਹੈ, ਕੋਈ ਨਹੀਂ ਰੂਪਮਾਨ ਕਰ ਸਕਦਾ, ਨੀਂਦ ਤੇ ਭੁਖ ਦੀ ਕੋਈ ਸ਼ਕਲ ਨਹੀਂ। ਸੁਗੰਧੀ ਨਾਸਕਾ ਅਨੁਭਵ ਕਰਦੀ ਹੈ, ਵਿਚਾਰ ਰੂਪੀ ਭੋਜਨ ਨਾਲ ਮਨ ਦੀ ਭੁਖ ਦੂਰ ਹੁੰਦੀ ਹੈ ਪਰ ਭੁਖ ਦਾ ਕੋਈ ਰੂਪ ਦਸਣਾ ਸੰਭਵ ਨਹੀਂ ਹੈ? ਨੀਂਦ ਦਾ ਅੰਦਰਲਾ ਰੂਪ ਵੇਖਿਆ ਨਹੀਂ ਜਾ ਸਕਦਾ, ਸੁਤਿਆਂ, ਆਰਾਮ ਕੀਤਿਆਂ ਉਸ ਦਾ ਸੁਖ

ਮਹਿਸੂਸ ਹੁੰਦਾ ਹੈ। ਜਿਵੇਂ ਨਾਦ ਵਿਚ ਆਵਾਜ਼ ਬੰਦ ਹੈ, ਸੁਣੀ ਜਾ ਸਕਦੀ ਹੈ ਪਰ ਵੇਖੀ ਨਹੀਂ ਜਾ ਸਕਦੀ, ਇਸੇ ਤਰ੍ਹਾਂ ਪਰਮੇਸ਼ਰ ਅਤੇ ਉਸ ਦਾ ਨਾਮ ਧਰਤੀ ਪਾਤਾਲ ਆਕਾਸ਼ ਹਰ ਥਾਂ ਵਿਆਪਕ ਹੈ ਪਰ ਉਹ ਅਦਿੱਸ ਹੈ। ਇਹ ਸਾਰਾ ਉਸ ਦੀ ਸੱਤਾ ਦਾ ਸ਼ਾਹਕਾਰ ਹੈ। ਇਹ ਸਭ ਕੁਝ 'ਹੋਇਓ ਹੈ ਹੋਵੰਤੋ' ਆਖ ਕੇ ਵਿਸਮਾਦ ਵਿਚ ਲੀਨ ਹੋਣਾ ਹੈ। ਇਸ ਸਾਰੇ ਚਰਿਤ੍ਰ ਬਾਰੇ ਇਹੋ ਕਹਿਣਾ ਹੀ ਉਚਿਤ ਹੈ:—

**ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ॥**

**ਦੇਖਿ ਚਰਿਤ ਨਾਨਕ ਮਨੁ ਮੋਹਿਓ, ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥** [ਪੰਨਾ ੧੨੩੭

ਅਸਲੀਅਤ ਇਹ ਹੈ ਕਿ ਪਰਮਾਤਮਾ ਦੇ ਨਾਮ ਤੋਂ ਹੀ ਸਾਰਾ ਪਸਾਰਾ ਤੇ ਪਦਾਰਥ ਹੋਂਦ ਵਿਚ ਆਏ ਹਨ ਪਰ ਸਤਿਗੁਰੂ ਤੋਂ ਬਿਨਾ ਨਾਮ ਨੂੰ ਜਾਣਿਆ ਪਛਾਣਿਆ ਨਹੀਂ ਜਾ ਸਕਦਾ। ਗੁਰੂ ਦਾ ਬਖਸ਼ਿਆ ਹੋਇਆ ਸ਼ਬਦ (ਨਾਮ) ਅਤਿਅੰਤ ਮਿੱਠਾ ਹੈ ਪਰ ਚੱਖੇ ਬਿਨਾ ਇਸ ਦਾ ਸੁਆਦ ਪਤਾ ਨਹੀਂ ਲਗਦਾ। ਗੁਰੂ ਰਾਮਦਾਸ ਜੀ ਮਹਾਰਾਜ ਅੰਮ੍ਰਿਤ ਨਾਮ ਚਖ ਕੇ ਆਪਣਾ ਪ੍ਰਤੀਕਰਮ ਇਉਂ ਪ੍ਰਗਟਾਉਂਦੇ ਹਨ:—

**ਜਿਤਨੇ ਰਸ ਅਨਰਸ ਹਮ ਦੇਖੇ, ਸਭ ਤਿਤਨੇ ਫੀਕ ਫੀਕਾਨੇ॥**

**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ, ਮਿਲਿ ਸਤਿਗੁਰ ਮੀਠ ਰਸ ਗਾਨੇ॥** [ਪੰਨਾ ੧੭੦

ਅੰਤ ਵਿਚ ਸਾਰਾ ਤੱਤ ਇਹ ਹੈ ਕਿ

| | |
|---|---|
| ਨਾਮ - ਰੰਙ ਹੈ | ਨਾਮ - ਕੀਰਤਨ (ਰਬੀ ਸਿਫਤਿ ਸਾਲਾਹ) ਹੈ |
| ਨਾਮ - ਪ੍ਰੇਮ ਹੈ | ਨਾਮ -ਨਿਰੰਤਰ ਭੋਜਨ ਹੈ |
| ਨਾਮ - ਗੁਰਬਾਣੀ ਹੈ | ਨਾਮ - ਲਿਵ ਹੈ |

ਜਤੁ ਸਤੁ ਸੰਜਮੁ ਨਾਮੁ ਹੈ ਪਰ ਕੇਵਲ ਗੁਰੂ ਹੀ ਨਾਮ ਦ੍ਰਿੜ ਕਰਵਾ ਸਕਦਾ ਹੈ:—

**ਜਤੁ ਸਤੁ ਸੰਜਮੁ ਨਾਮੁ ਹੈ, ਵਿਣੁ ਨਾਵੈ ਨਿਰਮਲੁ ਨ ਹੋਇ॥**
**ਪੂਰੈ ਭਾਗਿ ਨਾਮੁ ਮਨਿ ਵਸੈ, ਸਬਦਿ ਮਿਲਾਵਾ ਹੋਇ ॥**
**ਨਾਨਕ ਸਹਜੇ ਹੀ ਰੰਗਿ ਵਰਤਦਾ, ਹਰਿ ਗੁਣ ਪਾਵੈ ਸੋਇ ॥੪॥੧੭॥੫੦॥**

**[ਸਿਰੀ ਰਾਗ ਮਹਲਾ ੩- ਪੰਨਾ ੩੩**

ਮੁਕਦੀ ਗਲ, ਨਾਮ ਤੋਂ ਹੀ ਗੁਪਤ ਪ੍ਰਗਟ ਸਾਰਾ ਪਸਾਰਾ ਹੋਂਦ ਵਿਚ ਆਇਆ ਹੈ, ਨਾਮ ਸਿਮਰਨ ਤੋਂ ਭਾਵ ਗੁਰੂ ਰਾਹੀਂ ਨਾਮ ਵਿਚ ਸਮਾਉਣਾ ਹੈ ਭਾਵ ਗੁਰ ਪਰਮੇਸ਼ਰ ਜੀ ਨਾਲ ਇਕ-ਮਿਕ ਹੋਣਾ ਹੈ। ਨਾਮ ਦਾ ਨਿਰੰਕਾਰੀ-ਨਦਰਿ ਨਾਲ ਗੂੜ੍ਹਾ ਸੰਬੰਧ ਹੈ ਸ੍ਰੇਸ਼ਟ ਨਦਰਿ ਨਾ ਹੋਣ ਦੀ ਜ਼ਿੰਮੇਵਾਰੀ ਕਰਤਾਪੁਰਖ ਦੀ ਨਹੀਂ, ਇਹ ਜੀਵ ਦੇ ਆਪਣੇ ਕੁਕਰਮਾਂ ਦੀ ਹੈ, ਜਿਨ੍ਹਾਂ ਕਰਕੇ ਜੀਵ ਸਰੀਰਕ ਰੱਸਾਂ ਤੇ ਹੰਕਾਰ ਵਿਚ ਮਸਤ ਰਹਿੰਦਾ ਹੈ।

ਅੰਤ ਵਿਚ ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਨਾਮ ਮਾਨੋ ਇਕ ਇਕਰਾਰਨਾਮਾ ਹੈ ਜੋ ਜੀਵ ਨੇ 'ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੇ ਥਾਇ' ਵਾਲੀ ਦਰਦਨਾਕ ਦਸ਼ਾ ਸਮੇਂ ਸਿਰਜਨਹਾਰ ਪ੍ਰਭੂ ਨਾਲ ਕੀਤਾ ਸੀ: ''ਹੇ ਪ੍ਰਭੂ! ਮੈਨੂੰ ਇਸ ਕੁੰਭੀ ਨਰਕ ਵਿਚੋਂ ਬਾਹਰ ਕਢੋ, ਮੈਂ ਸੁਆਸ ਸੁਆਸ ਆਪ ਜੀ ਦਾ ਨਾਮ ਜਪਾਂਗਾ। ਪਰ ਮਨਮੁਖ ਜੀਵ ਨੇ ਗਰਭ ਚੋਂ ਨਿਕਲ ਕੇ ਦੁਨੀਆਂ ਨਾਲ ਅਜਿਹਾ ਚਿਤ ਲਾਇਆ ਕਿ ਕੀਤਾ ਇਕਰਾਰ ਭੁਲ ਗਿਆ:—

**ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ ਗੁਬਾਰੇ ॥**
**ਸਾਸਿ ਸਾਸਿ ਸਮਾਲੇ ਸੋਈ, ਓਥੈ ਖਸਮਿ ਛਡਾਇ ਲਇਆ॥੨॥**
**ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥**
**ਆਵੈ ਜਾਇ ਭਵਾਈਐ ਜੋਨੀ, ਰਹਣੁ ਨ ਕਿਤਹੀ ਥਾਇ ਭਇਆ॥੩॥** [ਪੰ. ੧੦੦੭

ਜਗਿਆਸੂ ਨੂੰ ਇਸ ਗੱਲ ਦਾ ਤੱਤ ਗਿਆਨ ਹੋਣਾ ਚਾਹੀਦਾ ਹੈ ਕਿ ਨਾਮ ਕੋਈ ਨਿਰਜਿੰਦ ਵਸਤੂ ਨਹੀਂ ਅਤੇ ਨਾ ਹੀ ਅਖਰਾਂ ਦੇ ਜੋੜ ਤੋਂ ਬਣਿਆ ਕੋਈ ਕਲਪਿਤ ਸ਼ਬਦ ਹੈ। ਨਾਮ ਗੁਰੂ ਦਾ ਮੰਤ੍ਰ ਦਾਤਿ ਹੈ ਜਿਸ ਬਾਰੇ ਗੁਰਬਾਣੀ ਵਿਚ ਉਲੇਖ ਹੈ:—

**ਸਤਿਗੁਰ ਕੀਨੀ ਦਾਤਿ,ਮੂਲਿ ਨ ਲਿਖੁਟਈ ॥**
**ਖਾਵਹੁ ਭੁੰਚਹੁ ਸਭਿ, ਗੁਰਮੁਖ ਛੁਟਈ ॥**
**ਅੰਮ੍ਰਿਤੁ ਨਾਮੁ ਨਿਧਾਨੁ,ਦਿਤਾ ਤੁਸਿ ਹਰਿ ॥**
**ਨਾਨਕ ਸਦਾ ਅਰਾਧਿ,ਕਦੇ ਨ ਜਾਹਿ ਮਰਿ ॥੧੭॥** [ਪੰਨਾ ੧੩੬੩

ਨਾਮ ਦਾ ਗਿਆਤਾ ਸਰਗੁਣ ਤੇ ਨਿਰਗੁਣ ਦੀਆਂ ਵਿੱਥਾਂ ਦੇ ਵਾਦ-ਵਿਵਾਦ ਵਿਚ ਨਹੀਂ ਪੈਂਦਾ। ਉਹ 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' ਦਾ ਉਪਾਸ਼ਕ ਹੁੰਦਾ ਹੈ। ਨਾਮ ਦੇ ਪ੍ਰਗਟ ਹੋਣ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਆਪਣੇ ਆਪ ਨੂੰ ਕਦੇ ਵੀ ਇਕਲਾ ਨਹੀਂ ਸਮਝਦਾ। ਉਹ ਇਕਾਂਤ ਵਿਚ ਹੋਵੇ ਭਾਵੇਂ ਘਣੀ ਵਸੋਂ ਵਿਚ ਹੋਵੇ, ਸਚੇ ਸਾਹਿਬ ਦੀ ਹਜ਼ੂਰੀ ਦਾ ਰੰਗ ਮਾਣਦਾ ਹੈ। ਇਕ ਨਾਮ ਦਾ ਪੁਜਾਰੀ ਬਣਿਆ ਰਹਿੰਦਾ ਹੈ:—

**ਏਕ ਨਾਮ ਕੋ ਥੀਓ ਪੁਜਾਰੀ, ਮੋ ਕਉ ਅਚਰਜ ਗੁਰਹਿ ਦਿਖਾਇਓ॥** [ਪੰਨਾ ੨੦੯

ਉਹ ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਤੋਂ ਜਾਣੂੰ ਹੁੰਦਾ ਹੈ, ਜੀਵਨ-ਦਸ਼ਾ ਵਿਚ ਨਾਮ-ਜਪ ਕੇ ਅਭਿਆਸ ਦਾ ਬਲ ਪਾਈ ਰਖਦਾ ਹੈ, ਜਿਸ ਦੇ ਫਲ ਸਰੂਪ ਪ੍ਰਾਣ ਤਿਆਗਣ ਤੇ ਵੀ ਉਸ ਦੇ ਹਿਰਦੇ ਵਿਚ ਨਾਮ ਦਾ ਅਜਪਾ ਜਾਪ ਚਲਦਾ ਰਹਿੰਦਾ ਹੈ:

**ਸਾਸਨਿ ਸਾਸਿ ਸਾਸਿ ਬਲੁ ਪਾਈ ਹੈ, ਨਿਹੁਸਾਸਨਿ ਨਾਮੁ ਧਿਆਵੈਗੋ॥** [ਪੰ. ੧੩੧੦

ਨਾਮ ਅਜਿਹਾ 'ਸਚਾ ਨੀਸਾਣੁ' ਹੈ ਜਿਸ ਨਾਲ ਰਬੀ ਦਰਗਾਹ ਵਿਚ ਜੀਵ ਸਚੀ ਪਤਿ ਨੂੰ ਪ੍ਰਾਪਤ ਹੁੰਦਾ ਹੈ:—

**ਪਤਿ ਪਰਵਾਨਾ ਸਾਚ ਕਾ ਪਿਆਰੇ, ਨਾਮੁ ਸਚਾ ਨੀਸਾਣੁ ॥** [ਪੰਨਾ ੬੩੦

ਆਓ 'ਨਾਮ ਕੀ ਹੈ?' ਪ੍ਰਸ਼ਨ ਦਾ ਅੰਤਲਾ ਉਤਰ ਯਾਦ ਰਖੀਏ:—

**ਹਰਿਨਾਮੁ ਬੋਹਿਥੁ ਬਡੌ ਕਲਿ ਮੈ, ਭਵਸਾਗਰ ਪਾਰਿ ਉਤਾਰਨ ਕਉ॥** [ਪੰਨਾ ੧੪੦੪

ਸੋ, ਨਾਮ ਸਚ ਖੰਡ ਵਿਚ ਪ੍ਰਵੇਸ਼ ਕਰਨ ਲਈ ਨਾਮ-ਨੀਸਾਣ ਉਸ ਪਾਸਪੋਰਟ ਸਮਾਨ ਹੈ ਜਿਸ ਤੋਂ ਬਿਨਾਂ ਮਨੁੱਖ ਹਵਾਈ ਜਹਾਜ਼ ਵਿਚ ਸਫ਼ਰ ਨਹੀਂ ਕਰ ਸਕਦਾ, ਸਫ਼ਰ ਕਰਨ ਤੋਂ ਪਹਿਲਾਂ ਪਾਸਪੋਰਟ ਅਵੱਸ਼ ਦਿਖਾਉਣਾ ਪੈਂਦਾ ਹੈ। ਜਿਸਨੇ ਬੇਗਮਪੁਰੇ ਦਾ ਵਾਸੀ ਬਣਨਾ ਹੈ, ਉਸ ਨੂੰ ਹੁਣ ਤੋਂ ਹੀ ਨਾਮ-ਨੀਸਾਣ ਦੀ ਪ੍ਰਾਪਤੀ

ਲਈ ਚਿੰਤਤ ਹੋਣਾ ਚਾਹੀਦਾ ਹੈ, ਵਰਨਾ 'ਅੰਤ ਕੀ ਬਾਰ ਕੋ ਖਰਾ ਨ ਹੋਸੀ, ਸਭ ਮਿਥਿਆ ਅਸਨੇਹੀ' (ਪੰਨਾ ੬੦੯) ਵਾਲੀ ਹਾਲਤ ਵਾਪਰੇਗੀ।

ਅੰਤ ਵਿਚ ਪਾਠਕਾਂ ਨਾਲ ਇਕ ਵਿਸ਼ੇਸ਼ ਵੀਚਾਰ ਦੀ ਸਾਂਝ ਕਰਨੀ ਜ਼ਰੂਰੀ ਹੈ। ਕਈ ਵੀਰ ''ਨਾਮ ਖੁਮਾਰੀ ਨਾਨਕਾ, ਚੜ੍ਹੀ ਰਹੇ ਦਿਨ ਰਾਤ'' ਕਚੀ ਬਾਣੀ ਦਾ ਸਹਾਰਾ ਲੈ ਕੇ 'ਨਾਮ' ਇਕ ਨਸ਼ਾ ਦਸਦੇ ਹਨ। ਇਸ ਤਰ੍ਹਾਂ ਦੀ ਤੁਲਨਾਂ ਦੁਰਮਤੀ ਵੀਚਾਰਾਂ ਦੀ ਪ੍ਰਤੀਕ ਹੈ। ਸ਼ਰਾਬ, ਅਫ਼ੀਮ, ਭੰਗ ਆਦਿ ਨਸ਼ਿਆਂ ਦੀ ਖੁਮਾਰੀ ਹੁੰਦੀ ਹੈ ਜੋ ਕੁਝ ਚਿਰ ਮਗਰੋਂ ਉਤਰ ਜਾਂਦੀ ਹੈ। ਪਰ ਨਾਮ 'ਨਸ਼ਾ' ਨਹੀਂ, ਇਹ ਆਤਮ-ਰੰਗੀ ਮਸਤੀ ਹੈ।

ਹਾਂ, ਜਿਨ੍ਹਾਂ ਨਾਮ-ਰੱਸੀਆਂ ਰੂਹਾਂ ਨੂੰ ਸਤਿਗੁਰੂ ਸਚੇ ਪਾਤਿਸ਼ਾਹ ਜੀ ਪਾਸੋਂ ਨਾਮ ਦੀ ਕਾਰਕੁਨੀ ਮਿਲੀ ਹੋਈ ਹੈ, ਉਹ ਨਿਤ 'ਅੰਮ੍ਰਿਤ ਭੋਜਨ ਕਰੇ ਅਹਾਰੀ' ਨਾਲ ਤ੍ਰਿਪਤ ਹੁੰਦੀਆਂ ਹਨ, ਨਾਮ ਦੀ ਸਿਫਤਿ-ਸਾਲਾਹ ਦਾ ਕਪੜਾ ਪਹਿਨਣਾ ਅਤੇ ਨਾਮ ਦਾ ਵਣਜ ਵਾਪਾਰ ਕਰਨਾ ਉਨ੍ਹਾਂ ਦਾ ਨਿਤ ਕਰਮ ਹੁੰਦਾ ਹੈ:–

**ਹਰਿਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ,**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥** [ਪੰਨਾ ੫੯੩

ਅਜਿਹੇ ਗੁਰੂ ਸਵਾਰਿਆਂ ਦੇ ਹਿਰਦੇ ਚੋਂ ਨਾਮ ਦੀ ਇਕ ਐਸੀ ਹੂਕ ਨਿਕਲਦੀ ਹੈ:–

**ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥**
**ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ,**
**ਤਿਉ ਹਰਿ ਬਿਨੁ ਹਮ ਮਰਿ ਜਾਤੀ ॥** [ਪੰਨਾ ੬੬੮

# ਨਾਮ ਸਿਮਰਨ ਦੀ ਜੁਗਤੀ

ੳ) ਪ੍ਰਭ ਕਾ ਸਿਮਰਨ ਸਭ ਤੇ ਊਚਾ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ॥ [ਪੰਨਾ ੨੬੩

ਅ) ਇਹੁ ਮਨੁ ਦੇਹੀ ਸੋਧਿ ਤੂੰ, ਗੁਰ ਸਬਦਿ ਵੀਚਾਰਿ ॥
ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ,
ਪਾਈਐ ਗੁਰ ਕੈ ਹੇਤਿ ਅਪਾਰਿ ॥੮॥ [ਪੰਨਾ ੪੨੭

ਇਸ ਮਾਇਕੀ ਪਦਾਰਥਾਂ ਦੇ ਪ੍ਰਭਾਵੀ ਕਲਿਜੁਗ ਵਿਚ ਲਗਪਗ ਹਰ ਮਨੁੱਖ ਮਾਇਆ-ਪ੍ਰਾਪਤੀ ਦੀ ਲਾਲਸਾ ਅਤੇ ਸਰੀਰਕ ਸੁਖਾਂ ਦੀ ਚਾਹਨਾ ਨਾਲ ਭਰਪੂਰ ਹੈ। ਜਦੋਂ ਮਨੁੱਖ ਆਰਥਕ ਖੇਤਰ ਵਿਚੋਂ ਸਫਲ ਨਹੀਂ ਹੁੰਦਾ, ਤਦੋਂ ਡਾਵਾਂ ਡੋਲ ਜਿਹੀ ਦਸ਼ਾ ਵਿਚ ਧਰਮ ਦਾ ਆਸਰਾ ਤਕਦਾ ਹੈ ਅਤੇ ਗੁਰਸਿਖਾਂ ਨੂੰ ਵੇਖ ਕੇ 'ਧਰਮਸਾਲ ਦੀ ਸੁਰਤਿ ਕਰੰਦਾ' ਵਾਲਾ ਮਾਰਗ ਅਪਨਾਉਂਦਾ ਹੈ। ਜਦੋਂ ਉਹ ਸਤਿ ਸੰਗਤ ਦੇ ਦਰਸ਼ਨ ਕਰਦਾ ਹੈ ਉਸ ਦੇ ਕੰਨਾਂ ਵਿਚ 'ਪ੍ਰਭ ਕੈ ਸਿਮਰਨਿ ਕਾਰਜ ਪੂਰੇ' ਦੀ ਸੋ੍ਤ ਪੈਂਦੀ ਹੈ ਅਤੇ ਇਕ ਦੂਜੇ ਨੂੰ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਦਿਆਂ ਵੇਖ ਕੇ ਇਹ ਵੀ ਆਪਣੇ ਆਪ ਹੀ 'ਵਾਹਿਗੁਰੂ ਵਾਹਿਗੁਰੂ' ਰਟਣਾ ਆਰੰਭ ਦਿੰਦਾ ਹੈ ਨਾਮ ਜਪ ਜਪ ਕੇ ਜਦ ਸਰੀਰ ਅਕ-ਥਕ ਜਾਂਦਾ ਹੈ, ਮਨ ਦੀ ਕੋਈ ਮਨਸ਼ਾ ਪੂਰੀ ਨਹੀਂ ਹੋਂਦੀ, ਨਿਰਾਸ਼ ਹੋ ਕੇ ਗੁਰੂ ਤੋਂ ਵਰੋਸਾਏ ਨਾਮ ਅਭਿਆਸੀਆਂ ਪਾਸ ਨਾਮ-ਸਿਮਰਨ ਦਾ ਰਾਜ਼ ਪੁਛਣ ਲਈ ਟੁਰ ਪੈਂਦਾ ਹੈ। ਉਥੋਂ ਇਸ ਨੂੰ ਇਉਂ ਉਤਰ ਮਿਲਦਾ ਹੈ:–

ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥
ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ, ਤਿਨਿ ਬੇਦਹਿ ਤਤੁ ਪਛਾਨਿਆ॥੧॥ਰਹਾਉ॥
ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ, ਤੇਤਾ ਲੋਗ ਪਚਾਰਾ ॥
ਜਉ ਲਉ ਰਿਦੈ ਨਹੀ ਪਰਗਾਸਾ, ਤਉ ਲਉ ਅੰਧ ਅੰਧਾਰਾ ॥
ਜੈਸੇ ਧਰਤੀ ਸਾਧੈ ਬਹੁ ਬਿਧਿ, ਬਿਨੁ ਬੀਜੈ ਨਹੀ ਜਾਂਮੈ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ, ਤੁਟੈ ਨਾਹੀ ਅਭਿਮਾਨੈ ॥੨॥
ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ, ਨੈਨੂ ਕੈਸੇ ਰੀਸੈ ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ, ਮਿਲਤ ਨਾਹੀ ਜਗਦੀਸੈ॥੩॥
ਖੋਜਤ ਖੋਜਤ ਇਹੈ ਬੀਚਾਰਿਓ, ਸਰਬ ਸੁਖਾ ਹਰਿਨਾਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ ॥

[ਸਾਰਗ ਮਹਲਾ ੫, ਪੰ. ੧੨੦੫-੦੬

ਜਿਵੇਂ ਖੇਤੀ ਦੀ ਪੈਦਾਵਾਰ ਧਰਤੀ ਤੇ ਨਿਰਭਰ ਕਰਦੀ ਹੈ, ਤਿਵੇਂ ਨਾਮ ਦੀ ਸਾਧਨਾ ਮਨ ਰੂਪੀ ਧਰਤੀ ਨਾਲ ਸੰਬੰਧਤ ਹੈ। ਕੋਈ ਧਰਤੀ ਅਜਿਹੇ ਵਤਰ ਵਾਲੀ ਹੁੰਦੀ ਹੈ ਜੋ ਇਕ ਵਾਰੀ ਹਲ ਵਾਹਿਆਂ ਸਾਧੀ ਜਾਂਦੀ ਹੈ ਅਤੇ ਕੋਈ ਧਰਤੀ ਇੰਤਨੀ ਪਥਰੀਲੀ ਤੇ ਬੰਜਰ ਹੁੰਦੀ ਹੈ ਜਿਸ ਦੀ ਖੁਦਾਈ ਟ੍ਰੈਕਟਰਾਂ ਨਾਲ ਕਰਨੀ ਪੈਂਦੀ ਹੈ। ਫਿਰ

ਧਰਤੀ ਸਾਧਣ ਮਗਰੋਂ ਉਸ ਵਿਚ ਬੀਜ ਪਾਈਦਾ ਹੈ, ਪਾਣੀ ਦੇਈਦਾ ਹੈ, ਰਾਖੀ ਕਰੀਦੀ ਹੈ, ਤਾਂ ਅੰਨ ਦੇ ਭੰਡਾਰ ਨਾਲ ਘਰ ਭਰ ਜਾਂਦਾ ਹੈ। ਇਸੇ ਤਰ੍ਹਾਂ ਮਨ ਰੂਪੀ ਧਰਤੀ ਨਾਮ ਜਪ ਕੇ ਵੈਰ-ਵਿਰੋਧ, ਨਿੰਦਾ-ਚੁਗਲੀ, ਵਿਸ਼ੇ-ਵਿਕਾਰਾਂ ਦੀ ਕੁਸੰਗਤ ਤੋਂ ਬਚਾਅ ਕੇ ਰਖਿਆਂ ਸਾਧੀ ਜਾਂਦੀ ਹੈ, ਤਾਂ ਇਸ ਵਿਚ ਨਾਮ ਰੂਪੀ ਬੀਜ ਪੁੰਗਰਦਾ ਹੈ, ਜਗਿਆਸੂ ਦੀ ਹਿਰਦੇ ਰੂਪੀ ਝੋਲੀ ਵਿਚ ਗਿਆਨ ਤੇ ਪ੍ਰੇਮ ਰੂਪ ਫਲ ਫੁਲ ਆ ਪੈਂਦੇ ਹਨ। ਪਿੱਛੇ ਪੰਨੇ ਤੇ ਅੰਕਿਤ ਸ਼ਬਦ ਦਾ ਸਿਧਾਂਤ ਇਹ ਹੈ ਕਿ ਜੀਵ ਭਾਵੇਂ ਲੱਖਾਂ ਕਰਮ ਕਮਾ ਲਵੇ ਪਰ ਗੁਰੂ ਵਾਲਾ ਬਣੇ ਬਿਨਾ ਉਸ ਦੇ ਸਾਰੇ ਕਰਮ ਧਰਮ ਨਿਹਫਲ ਜਾਂਦੇ ਹਨ ਅਤੇ ਉਸ ਦੇ ਮਨ ਦੀਆਂ ਇਛਾਵਾਂ ਪੂਰਨ ਨਹੀਂ ਹੁੰਦੀਆਂ। ਹਾਂ, ਜਿਸ ਵਡਭਾਗੀ ਮਨੁੱਖ ਦੇ ਮੱਥੇ ਉਤੇ ਧੁਰੋਂ ਹੀ ਨਾਮ-ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ, ਉਹ ਸਹਿਜੇ ਹੀ 'ਸਰਬ ਸੁਖਾ ਹਰਿਨਾਮਾ' ਦਾ ਰੰਗ ਰਸ ਮਾਣਨ ਲਗ ਜਾਂਦਾ ਹੈ।

ਨਾਮ ਸਿਮਰਨ ਦੀ ਜੁਗਤੀ ਦਾ ਗਿਆਨ ਪ੍ਰਾਪਤ ਹੋਣਾ ਕੋਈ ਸਾਧਾਰਨ ਗੱਲ ਨਹੀਂ। ਆਮ ਲੋਕਾਂ ਨੇ ਨਾਮ-ਸਿਮਰਨ ਨੂੰ ਇਕ ਖਿਡੌਣਾ ਹੀ ਸਮਝ ਰਖਿਆ ਹੈ:--

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ॥** [ਪੰਨਾ ੧੧੫੮

ਸਿੱਖ ਜਗਤ ਵਿਚ ਭਾਈ ਸਾਹਿਬ ਗੁਰਦਾਸ ਜੀ ਜੋ ਗੁਰਬਾਣੀ ਦੇ ਗੂਹੜ-ਭਾਵਾਂ, ਜੀਵਨ-ਗੁੰਝਲਾਂ ਅਤੇ ਗੁਰੂ-ਆਸ਼ਿਆਂ ਦੀ ਵਿਆਖਿਆ ਕਰਨ ਵਿਚ ਮਾਹਿਰ ਮੰਨੇ ਜਾਂਦੇ ਹਨ, ਜੁਗਤੀ ਦੀ ਮਹਾਨਤਾ ਬਾਰੇ ਆਪਣੇ ਵੀਚਾਰ ਇਉ ਪ੍ਰਗਟਾਉਂਦੇ ਹਨ:–

(੧) **ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ,**
**ਜਾਨਤ ਸੁ ਸ੍ਰਮ ਹੋਇ ਜਾਂ ਕੈ ਗਨ ਰਾਖੀਐ ॥**

(੨) **ਅੰਮ੍ਰਿਤੁ ਅੰਮ੍ਰਿਤੁ ਕਹੈ ਪਾਈਐ ਨ ਅਮਰਪਦ,**
**ਜਉ ਲਉ ਜਿਹਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ ॥**

(੩) **ਬੰਦੀ ਜਨ ਕੀ ਅਸੀਸ ਭੂਪਤ ਨ ਹੋਇ ਕੋਊ,**
**ਸਿੰਘਾਸਨ ਬੈਠੇ ਜੈਸੇ ਚਕ੍ਵੈ ਨ ਭਾਖੀਐ ॥**

(੪) **ਤੈਸੇ ਲਿਖੇ ਸੁਨੇ ਕਹੇ ਪਾਈਐ ਨ ਗੁਰਮਤਿ,**
**ਜਉ ਲਉ ਗੁਰ ਸਬਦ ਕੀ ਸੁ ਜੁਗਤਿ ਨ ਲਾਖੀਐ ॥ ੫੮੫ ॥**

**ਭਾਵ ਅਰਥ:** (੧) ਜਿਵੇਂ ਲਖਾਂ ਕ੍ਰੋੜਾਂ ਦੀ ਰਕਮ ਕਾਗਜ਼ ਉਤੇ ਲਿਖ ਕੇ ਚੁਕ ਲਈਏ ਤਾਂ ਉਸ ਦਾ ਕਿਣਕਾ ਮਾਤਰ ਭਾਰ ਵੀ ਮਹਿਸੂਸ ਨਹੀਂ ਹੁੰਦਾ। ਪਰ ਜੇ ਇਤਨੀ ਵੱਡੀ ਰਕਮ ਗਿਣ ਕੇ ਜਿਸ ਦੇ ਸਿਰ ਉਤੇ ਰਖ ਦੇਈਏ, ਉਸ ਨੂੰ ਭਾਰ ਚੁਕਿਆਂ ਕਿਤਨਾ ਥਕੇਵਾਂ ਹੁੰਦਾ ਹੈ।

(੨) ਜੇ ਕੋਈ ਅੰਮ੍ਰਿਤ ਅੰਮ੍ਰਿਤ ਦਾ ਰੱਟਾ ਲਾਈ ਜਾਏ ਪਰ ਜਦੋਂ ਤਕ ਅੰਮ੍ਰਿਤ ਰਸ ਨਹੀਂ ਚਖਿਆ ਜਾਂਦਾ, ਉਹ ਅਮਰ ਪਦਵੀ ਪ੍ਰਾਪਤ ਨਹੀਂ ਕਰ ਸਕਦਾ।

(੩) ਜਿਵੇਂ ਭਟ ਦੀ ਅਸੀਸ ਨਾਲ ਕੋਈ ਰਾਜਾ ਨਹੀਂ ਹੋ ਜਾਂਦਾ, ਜਦ ਤਕ ਕਿ ਉਹ ਰਾਜ-ਸਿੰਘਾਸਣ ਉਤੇ ਬੈਠ ਕੇ ਚਕ੍ਰਵਰਤੀ ਨਹੀਂ ਕਹਾਉਂਦਾ।

(੪) ਇਸੇ ਤਰ੍ਹਾਂ ਕੇਵਲ ਲਿਖਣ ਸੁਣਨ ਤੇ ਕਹਿਣ ਨਾਲ ਗੁਰੂ ਦੀ ਮਤਿ ਨਹੀਂ ਪਾਈ ਜਾ ਸਕਦੀ ਜਦ ਤਕ ਕਿ ਗੁਰ-ਸ਼ਬਦ ਦੀ (ਕਮਾਈ ਦੁਆਰਾ) ਸ੍ਰੇਸ਼ਟ ਜੁਗਤੀ ਨਹੀਂ ਜਾਣੀ ਜਾਂਦੀ।

ਗੁਰ ਸ਼ਬਦ ਦੀ ਕਮਾਈ ਕਰਨ ਤੋਂ ਪਹਿਲਾਂ ਨਾਮ ਸਿਮਰਨ ਦੀ ਜੁਗਤੀ (ਬਿਧੀ) ਤੋਂ ਜਾਣੂੰ ਹੋਣਾ ਅਤਿ ਜ਼ਰੂਰੀ ਹੈ।

ਭਾਈ ਸਾਹਿਬ ਜੀ ਨੇ ਗੁਰ-ਸ਼ਬਦ ਕਮਾਈ ਦੀ ਸੇਧ ਪਰਦਾਨ ਕਰਨ ਹਿਤ ਜੋ ਪ੍ਰਮਾਣ ਦਿੱਤੇ ਹਨ, ਕਮਾਲ ਕਰ ਦਿਤਾ ਹੈ:–

**ਪੇਖਤ ਪੇਖਤ ਜੈਸੇ ਰਤਨ ਪਾਰਖੁ ਹੋਤ,**
**ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ ॥**
**ਸੂੰਘਤ ਸੂੰਘਤ ਸੌਧਾ ਜੈਸੇ ਤਉ ਸੁਬਾਸੀ ਹੋਤ,**
**ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ ॥**
**ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ,**
**ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ ॥**
**ਚਲਤ ਚਲਤ ਜੈਸੇ ਪਹੁਚੈ ਠਿਕਾਨੈਂ ਜਾਇ,**
**ਖੋਜਤ ਖੋਜਤ ਗੁਰ ਸਬਦੁ ਲਿਵਲੀਨ ਹੈ ॥੫੮੮॥**

ਭਾਵ ਨਾਮ-ਅਭਿਆਸ ਦਾ ਕਦੇ ਵੀ ਤਿਆਗ ਨਹੀਂ ਕਰਨਾ ਚਾਹੀਦਾ। ਭਗਤ ਕਬੀਰ ਜੀ ਦਾ ਸਲੋਕ "ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤੁ ਤੂ ॥" (ਪੰਨਾ ੧੩੭੫) ਵਾਲੀ ਅਵਸਥਾ ਨਿਰੰਤਰ ਅਭਿਆਸ ਵਿਚ ਲਗਿਆਂ ਇਕ ਦਿਨ ਜਗਿਆਸੂ ਨੂੰ ਪ੍ਰਾਪਤ ਹੋ ਜਾਂਦੀ ਹੈ। ਇਹ ਸਾਰੀ ਖੇਡ ਲਿਵ ਤੇ ਲਗਨ ਦੀ ਹੈ। ਸਿਮਰਨ ਜਪ ਨਾਲ ਤੁਰਦਾ ਹੈ। ਜਿਹੜਾ ਜਗਿਆਸੂ ਗੁਰ-ਸ਼ਬਦ ਦੇ ਜਾਪ ਵਿਚ ਮਗਨ ਹੋ ਜਾਂਦਾ ਹੈ, ਨਾਮ-ਸਿਮਰਨ ਦੇ ਪ੍ਰੇਮ ਨਾਲ ਉਸ ਦਾ ਮਨ ਮੌਲ ਉਠਦਾ ਹੈ। ਫਿਰ "ਇਤੁ ਮਨਿ ਮਉਲਿਐ ਭਇਆ ਅਨੰਦੁ ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ॥" ਵਾਲੀ ਕਲਾ ਪਜ਼ੀਰ ਹੋ ਜਾਂਦੀ ਹੈ।

ਨਾਮ-ਸਿਮਰਨ ਦੇ ਲਕਸ਼ ਨੂੰ ਪੂਰਾ ਕਰਨ ਹਿਤ ਅਭਿਆਸ ਲਈ ਖੁਲ੍ਹਾ ਸਮਾਂ ਕਢਿਆਂ ਹੀ ਪ੍ਰਗਤੀ ਹੁੰਦੀ ਹੈ। ਆਰੰਭ ਵਿਚ ਨਾਮ-ਅਭਿਆਸੀ ਸਿਖਾਂ ਦੀ ਸੰਗਤ ਕਰਨੀ ਅਤਿ ਜਰੂਰੀ ਹੈ। ਹਰੇਕ ਮਨੁੱਖ ਭੁਲਣਹਾਰ ਹੈ ਪਰ ਸਿਖਾਂਦਰੂ ਜਗਿਆਸੂ ਹਉਮੈ ਦੇ ਪ੍ਰਭਾਵ ਕਰਕੇ ਆਪਣੀਆਂ ਕਮੀਆਂ ਨੂੰ ਛੇਤੀ ਛੇਤੀ ਨਹੀਂ ਸਮਝ ਸਕਦਾ। ਜਦ ਉਸ ਨੂੰ ਸਤਿਸੰਗਤ ਕੀਤਿਆਂ ਆਪਣੀਆਂ ਭੁੱਲਾਂ ਦਾ ਪਤਾ ਲਗਦਾ ਹੈ ਤਾਂ ਜਗਿਆਸੂ ਆਪਣੇ ਔਗੁਣ ਦੂਰ ਕਰਨ ਲਈ ਉਦਮਸ਼ੀਲ ਹੁੰਦਾ ਹੈ। ਸਚਾਈ ਇਹ ਹੈ ਕਿ ਲੋੜੀਂਦੇ ਸਾਧਨ ਅਪਨਾਏ ਬਿਨਾ ਸਰੀਰਕ, ਮਾਨਸਿਕ, ਆਰਥਿਕ, ਆਤਮਿਕ, ਬੋਧਿਕ, ਨੈਤਿਕ ਊਣਤਾਈਆਂ ਦੂਰ ਨਹੀਂ ਹੋ ਸਕਦੀਆਂ।

ਮਨੁੱਖ ਵਿਚ ਸਭ ਤੋਂ ਪਹਿਲੀ ਕਮਜ਼ੋਰੀ ਆਤਮ ਵਿਸ਼ਵਾਸ਼ ਦੀ ਅਣਹੋਂਦ ਜਾਂ ਘਾਟ ਹੈ। ਜੇ ਦੂਜੇ ਵਿਅਕਤੀ ਮਿਥੇ ਕੰਮਾਂ ਚੋਂ ਸਫਲਤਾ ਪ੍ਰਾਪਤ ਕਰ ਸਕਦੇ ਹਨ ਤਾਂ ਸਿਮਰਨ ਵਿਚ ਕਿਉਂ ਨਹੀਂ ਕਰ ਸਕਦੇ?। ਕਾਰਨ ਇਹ ਹੈ ਕਿ ਬਿਖਰੀਆਂ ਸ਼ਕਤੀਆਂ ਨੂੰ ਇਕੱਠਾ ਕੀਤੇ ਭਾਵ ਇਕਾਗਰ ਚਿਤ ਹੋਏ ਬਿਨਾ ਅਗਲਾ ਕਦਮ ਪੁਟਣਾ ਐਨਾ ਲਾਹੇਵੰਦਾ ਨਹੀਂ ਹੁੰਦਾ। ਅਭਿਆਸ ਕਰਨ ਨਾਲ ਔਖੇ ਤੋਂ ਔਖਾ ਕੰਮ ਹਲ ਹੋ ਜਾਂਦਾ ਹੈ।

ਨਵੇਂ ਕੰਮ ਵਿਚ ਪਹਿਲਾਂ ਕਈ ਰੁਕਾਵਟਾਂ ਆਉਂਦੀਆਂ ਹਨ ਅਤੇ ਉਨ੍ਹਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਮਾਂ ਪਾ ਕੇ ਸੁਤੇ ਹੀ ਸਿਧੀ ਪ੍ਰਾਪਤ ਹੋ ਜਾਂਦੀ ਹੈ। ਜੇ ਕਿਸੇ ਨੇ ਸੰਗੀਤਕਾਰ ਬਣਨਾ ਹੋਵੇ ਤਾਂ ਉਸ ਨੂੰ ਸੁਰ-ਗਿਆਨ ਦਾ ਅਭਿਆਸ ਕੀਤਿਆਂ ਹੀ ਸਲਫਤਾ ਮਿਲ ਸਕਦੀ ਹੈ। ਇਹੋ ਜਿਹੀ ਘਾਲ ਨਾਮ-ਸਿਮਰਨ ਲਈ ਕਰਨੀ ਪੈਂਦੀ ਹੈ।

ਗੁਰੂ ਪਿਆਰਿਓ! ਨਾਮ-ਸਿਮਰਨ ਦੀ ਜੁਗਤੀ ਕੋਈ ਖਿਡੌਣਾ ਨਹੀਂ ਜਿਸ ਨੂੰ ਬੱਚੇ ਦੇ ਹੱਥ ਫੜਾਇਆ ਤੇ ਚੁੱਪ ਕਰਾ ਲਿਆ ਅਤੇ ਨਾ ਹੀ ਨਾਮ-ਸਿਮਰਨ ਕੋਈ ਵਿਖਾਵਾ ਜਾਂ ਲੋਕ-ਪਚਾਰਾ ਹੈ। ਸਿਮਰਨ ਇਕ ਸੂਖਮ ਵਸਤੂ ਹੈ ਜੋ ਅਖਰਾਂ ਦੇ ਸਰੂਪ ਤੋਂ ਨਿਰਲੇਪ ਅਤੇ ਦੇਸ਼ ਕਾਲ ਦੀਆਂ ਹੱਦਾਂ ਤੋਂ ਪਰੇ ਹੈ। ਨਾਮ-ਸਿਮਰਨ ਸ਼ਾਂਤੀ ਤੇ ਸ਼ਕਤੀ ਦਾ ਸੋਮਾਂ ਹੈ। ਇਸ ਵਿਚ ਤਿਆਗ, ਬੈਰਾਗ ਅਤੇ ਅਨੁਰਾਗ ਦੇ ਆਤਮਿਕ ਤਰੰਗ ਅਮੁਕ ਪਰਵਾਹ ਵਾਂਗੂੰ ਠਾਠਾਂ ਮਾਰਦੇ ਰਹਿੰਦੇ ਹਨ। ਨਾਮ ਵਿਚ ਨਾਮੀ ਦੇ ਸਾਰੇ ਗੁਣ ਮੌਜੂਦ ਹੁੰਦੇ ਹਨ, ਇਸ ਲਈ ਨਾਮ ''ਪ੍ਰਿਥੀਸੈ ਅਦੀਸੈ॥ ਅਦ੍ਰਿਸੈ ਅਕ੍ਰਿਸੈ॥'' ਹੈ। ਨਾਮ-ਸਿਮਰਨ ਸਮੁਚੇ ਤੌਰ ਤੇ ਮਨੁੱਖਾ ਜੀਵਨ ਲਈ ਮਾਰਗ ਦਰਸ਼ਨ ਹੈ ਪਰ ਇਸ ਦੇ ਗੂਹੜ ਤੇ ਅਗੰਮੀ ਭੇਦਾਂ ਨੂੰ ਜਾਣਨਾ ਬਹੁਤ ਔਖਾ ਹੈ। ਨਾਮ ਵਿਚ ਪਰਵਿਰਤ ਹੋਣ ਤੋਂ ਪਹਿਲਾਂ ਨਾਮ-ਸਿਮਰਨ ਦੀ ਬਿਧੀ ਸਮਝਣ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ। ਸੁਖਮਨੀ ਬਾਣੀ ਵਿਚ ਗੁਰਦੇਵ ਪਿਤਾ ਆਦੇਸ਼ ਦਿੰਦੇ ਹਨ:--

**ਬਾਰੰ ਬਾਰ ਬਾਰ ਪ੍ਰਭ ਜਪੀਐ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥ [ਪੰਨਾ ੨੮੬**

ਸਿਮਰਨ ਕਰਨ ਦੇ ਅਰਥ ਹਨ- ਯਾਦ ਕਰਨਾ, ਯਾਦ ਰਖਣਾ। ਨਾਮ ਦਾ ਬਾਰੰਬਾਰ ਚਿੰਤਨ ਕਰਨਾ, ਭਾਵੇਂ 'ਰਸਨਾ ਦੁਆਰਾ ਹੋਵੇ ਭਾਵੇਂ ਕੰਠ ਵਿਚ ਹੋਵੇ, ਭਾਵੇਂ ਸੁਆਸਾਂ ਦੁਆਰਾ ਹੋਵੇ ਜਾਂ ਸੁਰਤਿ ਰਾਹੀਂ ਹੋਵੇ, ਇਹ ਸਾਰੀ ਕ੍ਰਿਆ ਨਾਮ-ਸਿਮਰਨ ਦੀ ਲਖਾਇਕ ਹੈ। ਸਹੀ ਅਰਥਾਂ ਵਿਚ ਵਾਹਿਗੁਰੂ ਜੀ ਦੀ ਹੋਂਦ ਨੂੰ 'ਹੈ ਤੂਹੈ ਤੂੰ ਹੋਵਨਹਾਰ'' ਆਖ ਕੇ ਅੰਤਰ-ਆਤਮੇ ਉਸ ਨੂੰ ਅਨੁਭਵ ਕਰਨਾ, ਉਸ ਦੀਆਂ ਸਿਫਤਾਂ ਕਰਨੀਆਂ/ਸੁਣਨੀਆਂ, ਇਹ ਬਿਧੀ ਨਾਮ-ਸਿਮਰਨ ਦੀ ਸੂਚਕ ਹੈ। ਮਨ, ਬਚਨ, ਕਰਮ ਕਰਕੇ ਨਾਮ ਜਪਣਾ, ਉਸ ਵਿਚ ਲੀਨ ਹੋਣਾ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣਾ, ਇਹ ਨਾਮ ਵਿਚ ਅਭੇਦ ਹੋਏ ਵਿਅਕਤੀ (ਨਾਮੀ) ਦੇ ਲੱਛਣ ਹੁੰਦੇ ਹਨ।

ਦੁਨਿਆਵੀ ਦ੍ਰਿਸ਼ਟੀ ਕੋਨ ਤੋਂ ਅਸੀਂ ਉਸ ਵਿਅਕਤੀ ਨੂੰ ਯਾਦ ਕਰਦੇ ਹਾਂ, ਜੋ ਸਾਥੋਂ ਦੂਰ ਅਥਵਾ ਅੱਖਾਂ ਤੋਂ ਪਰੇ ਹੁੰਦਾ ਹੈ, ਜਾਂ ਪਰਦੇਸ ਗਿਆ ਹੁੰਦਾ ਹੈ, ਜਾਂ ਉਹ ਸਰੀਰ ਜੋ ਸਾਨੂੰ ਸਦੀਵੀ ਵਿਛੋੜਾ ਦੇ ਗਿਆ ਹੁੰਦਾ ਹੈ। ਜਿਹੜਾ ਮਿੱਤਰ ਹਰ ਵੇਲੇ ਕੋਲ ਬੈਠਾ ਹੋਵੇ, ਸਦਾ ਨਾਲ ਰਹਿੰਦਾ ਹੋਵੇ, ਕੀ ਉਸ ਨੂੰ ਵੀ ਯਾਦ ਕਰਨ ਦੀ ਲੋੜ ਭਾਸਦੀ ਹੈ? ਹਾਂ, ਓਦੋਂ ਲੋੜ ਪੈਂਦੀ ਹੈ, ਜਦੋਂ ਉਹ ਬੋਲੇ ਹੀ ਨਾ, ਸਾਡਾ ਦੁਖ ਸੁਖ ਫਰੋਲੇ ਹੀ ਨਾ, ਤਾਂ ਭਗਤ ਕਬੀਰ ਜੀ ਵਾਂਗੂੰ ਆਖਣਾ ਹੀ ਪੈਂਦਾ ਹੈ:--

**ਕਰਵਤੁ ਭਲਾ, ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ॥੧॥**

**ਹਉ ਵਾਰੀ ਮੁਖੁ ਫੇਰਿ ਪਿਆਰੇ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ॥ [ਪੰਨਾ ੪੮੪**

ਸਨਮੁਖ ਬੈਠੇ ਯਾਰ ਦਾ ਦੀਦਾਰ, ਪਿਆਰ ਤੇ ਉਸ ਦੇ ਗੁਣਾਂ ਦਾ ਵੀਚਾਰ, ਸੱਚਾ ਸਿਮਰਨ ਹੈ। 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥'' (ਪੰਨਾ ੩੯੪) ਵਾਲਾ ਸਬਕ ਜੇ ਯਾਦ ਹੋ ਜਾਵੇ ਤਾਂ

ਸਿਮਰਨ ਦੀ ਸ਼ਕਲ ਹੀ ਬਦਲ ਜਾਂਦੀ ਹੈ। ਪ੍ਰਮਾਣ ਵਜੋਂ ਜਦੋਂ ਬਚਾ ਛੋਟਾ ਹੁੰਦਾ ਹੈ, ਓਦੋਂ ਉਹ ਬੋਲ ਨਹੀਂ ਸਕਦਾ। ਜਦੋਂ ਥੋੜੀ ਜਿਹੀ ਸੁਰਤਿ ਸੰਭਾਲਦਾ ਹੈ ਤਾਂ ਤੋਤਲੀ ਜਿਹੀ ਜ਼ਬਾਨ ਨਾਲ 'ਮਮੀ ਮਮੀ' ਕਰਦਾ ਹੈ ਭਾਵੇਂ ਮਾਂ ਸਾਹਮਣੇ ਹੋਵੇ ਭਾਵੇਂ ਓਹਲੇ ਹੋਵੇ, ਓਹ 'ਮਮੀ ਮਮੀ' ਕਰਦਾ ਰਹਿੰਦਾ ਹੈ, ਮਮੀ ਦਾ ਵਿਸਾਹ ਨਹੀਂ ਖਾਂਦਾ ਮੰਮੀ ਮੰਮੀ ਕਿਉਂ? ਕੀ ਕਦੀ ਅਸਾਂ ਇਸ ਕ੍ਰਿਆ ਨੂੰ ਗਿਆਨ ਦ੍ਰਿਸ਼ਟੀ ਨਾਲ ਸਮਝਣ ਦਾ ਜਤਨ ਕੀਤਾ ਹੈ? ਅਸਲ ਵਿਚ ਬਚੇ ਦੇ ਹਿਰਦੇ ਵਿਚ ਮਾਂ ਦੀ ਹੋਂਦ ਦਾ ਪੂਰਨ ਵਿਸ਼ਵਾਸ਼ ਹੁੰਦਾ ਹੈ, ਉਹ ਅੰਤਰ ਆਤਮੇ ਅਨੁਭਵ ਕਰਦਾ ਹੈ ਕਿ ਮਾਂ ਉਸ ਦੀ ਮਾਲਕ ਹੈ, ਉਸ ਨੂੰ ਲਾਡ ਲਡਾਉਣ ਵਾਲੀ ਹੈ, ਉਸ ਨੂੰ ਮਿੱਠੀਆਂ ਮਿੱਠੀਆਂ ਲੋਰੀਆਂ ਦੇਂਦੀ ਹੈ। ਜਦੋਂ ਮਾਂ ਬੱਚੇ ਦੇ ਮੂੰਹ ਚੋਂ ਥਣ ਕਢਦੀ ਹੈ ਓਦੋਂ ਬੱਚੇ ਦੀ ਜੋ ਹਾਲਤ ਹੁੰਦੀ ਹੈ ਉਸ ਨੂੰ ਗੁਰਬਾਣੀ ਇਉਂ ਨਿਰੂਪਣ ਕਰਦੀ ਹੈ:--

**ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ, ਥਨਿ ਕਾਢੇ ਬਿਲਲ ਬਿਲੀਧੇ॥[ਪੰ. ੧੧੭੮**

ਇਹ ਰੋਣਾ 'ਬਿਲਲ ਬਿਲੀਧੇ' ਬਚੇ ਦਾ ਸਿਮਰਨ ਹੈ। ਅਜਿਹੀ ਦਸ਼ਾ ਹੀ ਸਿਮਰਨਹਾਰੇ ਜਗਿਆਸੂ ਬਾਲਕ ਦੀ ਹੈ, ਜਿਸ ਨੂੰ ਸਿਮਰਨ ਦੇ ਸੰਦਰਭ ਵਿਚ ਇਉਂ ਬਿਆਨ ਕੀਤਾ ਗਿਆ ਹੈ:--

**ਮੇਰੋ, ਮਨੁ ਜਤ ਕਤ ਤੁਝਹਿ ਸਮ੍ਾਰੈ ॥**
**ਹਮ ਬਾਰਿਕ ਦੀਨ, ਪਿਤਾ ਪ੍ਰਭ ਮੇਰੇ, ਜਿਉ ਜਾਨਹਿ ਤਿਉ ਪਾਰੈ॥੧॥ਰਹਾਉ॥**
**ਜਬ ਭੂਖੌ ਤਬ ਭੋਜਨੁ ਮਾਂਗੈ, ਅਘਾਏ ਸੂਖ ਸਘਾਰੈ ॥**
**ਤਬ ਅਰੋਗ ਜਬ ਤੁਮ ਸੰਗਿ ਬਸਤੌ, ਛੁਟਕਤ ਹੋਇ ਰਵਾਰੈ ॥ ੧ ॥**
**ਕਵਨ ਬਸੇਰੋ ਦਾਸ ਦਾਸਨ ਕੌ, ਥਾਪਿਉ ਥਾਪਨਹਾਰੈ ॥**
**ਨਾਮੁ ਨ ਬਿਸਰੈ ਤਬ ਜੀਵਨੁ ਪਾਈਐ,**
**ਬਿਨਤੀ ਨਾਨਕ ਇਹ ਸਾਰੈ॥੨॥੨੯॥੫੨॥ [ਪੰਨਾ ੧੨੧੪**

ਜਦ ਜੀਵ ਨੂੰ ਨਾਮ ਸਿਮਰਨ ਦੀ ਸਾਰ ਆ ਜਾਂਦੀ ਹੈ ਤਦ ਉਹ ਨਿਰੰਕਾਰੀ ਕਾਰ ਵਿਚ ਨਿਰੰਤਰ ਜੁੱਟ ਜਾਂਦਾ ਹੈ ਅਤੇ ਹਰ ਵੇਲੇ ਰੱਬੀ-ਹੋਂਦ ਨੂੰ ਆਪਣੇ ਹਿਰਦੇ ਵਿਚ ਟਿਕਾਈ ਰਖਦਾ ਹੈ। ਇਸੇ ਦਾ ਨਾਮ ਅਠ-ਪਹਿਰੀ ਸਿਮਰਨ ਹੈ।

ਸਚ ਪੁਛੋ ਤਾਂ ਵੱਡੇ ਵੱਡੇ ਡੇਰਿਆਂ ਅਤੇ ਗੁਰ-ਅਸਥਾਨਾਂ ਤੇ ਸ਼ਬਦ ਸੁਰਤਿ ਦਾ ਪਰਚਾ ਪਾਉਣ ਦੀ ਜਾਚ ਕੋਈ ਨਹੀਂ ਸਿਖਾਉਂਦਾ। ਹਰ ਕੋਈ ਆਪਣੇ ਵੱਡੇ ਸੰਤਾਂ ਦਾ ਜਾਂ ਆਪਣੇ ਫੋਟੋ ਦਾ ਧਿਆਨ ਧਰਾਉਂਦਾ ਹੈ। ਕੋਈ ਤ੍ਰਿਕੁਟੀ ਤੇ ਧਿਆਨ ਜਮਾ ਕੇ ਵਾਹਿਗੁਰੂ ਸਿਮਰਨ ਕਰਨ ਦੀ ਮਤਿ ਦਿੰਦਾ ਹੈ, ਕੋਈ ਉਚੀ ਧੁਨੀ ਨਾਲ ਨਾਮ ਜਪਣਾ ਦਸਦਾ ਹੈ, ਕੋਈ ਸੁਆਸਾਂ ਦੀ ਤੇਜ਼ ਧੌਂਕੜੀ ਨਾਲ ਸਿਮਰਨ ਕਰਨ ਦਾ ਉਪਦੇਸ਼ ਦਿੰਦਾ ਹੈ, ਕੋਈ ਇਧਰ ਉਧਰ ਸਿਰ ਫੇਰਨਾ ਦਸਦਾ ਹੈ ਤਾਂ ਜੋ ਨਾਮ ਸਿਮਰਨ ਸਮੇਂ ਨੀਂਦ ਨਾ ਸਤਾਏ, ਕੋਈ ਉਚੀਆਂ ਕੂਕਾਂ ਨਾਲ ਸਿਮਰਨ ਕਰਾਉਂਦਾ ਹੈ, ਕੋਈ ਨਾਸਾਂ ਦੇ ਸੁਆਸਾਂ ਰਾਹੀਂ ਸਿਮਰਨ ਕਰਨ ਤੇ ਜ਼ੋਰ ਦਿੰਦਾ ਹੈ, ਕੋਈ ਪਦਮ ਆਸਣ ਲਾ ਕੇ ਸਿਮਰਨ ਦੀ ਤਾਕੀਦ ਕਰਦਾ ਹੈ, ਕੋਈ ਚੋਕੜਾ ਮਾਰ ਕੇ ਨਾਮ-ਅਭਿਆਸ ਕਮਾਈ ਕਰਨ ਨੂੰ ਤਰਜੀਹ ਦਿੰਦਾ ਹੈ, ਕੋਈ ਲਾਈਟ ਬੰਦ ਕਰਕੇ ਸਿਮਰਨ ਕਰਨਾ ਦਸਦਾ ਹੈ, ਕੋਈ ਅੱਖਾਂ ਮੀਟ ਕੇ ਨਾਮ ਜਪਣ ਦੀ ਪ੍ਰੇਰਨਾ ਦੇਂਦਾ ਹੈ ਅਤੇ ਕੋਈ ਸਤਿਨਾਮ ਵਾਹਿਗੁਰੂ ਦੀਆਂ ਲੰਮੀਆਂ ਹੇਕਾਂ ਲਾ ਕੇ ਸਿਮਰਨ ਕਰਾਉਣ ਦੀ

ਨਿਰਾਲੀ ਬਿਧੀ ਅਪਨਾਉਣ ਤੇ ਜ਼ੋਰ ਦਿੰਦਾ ਹੈ। ਗਲ ਕੀ--

**ਜਿਤਨੇ ਸੰਤ, ਉਤਨੇ ਪੰਥ । ਜਿਤਨੇ ਜਥੇ, ਉਤਨੇ ਮਤੇ ।**

ਅਜਿਹੀ ਹਾਲਤ ਵੇਖ ਕੇ ਹੀ ਕਲਗੀਧਰ ਪਿਤਾ ਜੀ ਦੇ ਬਚਨ ਯਾਦ ਆ ਜਾਂਦੇ ਹਨ:--

**ਜੋ ਕੋਊ ਹੋਤ ਭਯੋ ਜਗ ਸਯਾਨਾ ॥ ਤਿਨ ਤਿਨ ਅਪਨੋ ਪੰਥ ਚਲਾਨਾ॥**

**ਜਿਨ ਜਿਨ ਤਨਿਕ ਸਿਧ ਕੋ ਪਾਯੋ॥ ਤਿਨ ਤਿਨ ਅਪਨਾ ਰਾਹੁ ਚਲਾਯੋ॥[ਬਚਿਤ੍ਰ ਨਾਟਕ**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਜਿਹੇ ਪਖੰਡੀ ਲੋਕਾਂ ਦਾ ਪਾਜ ਆਪਣੀ ਰਚਨਾ ਵਿਚ ਇਉਂ ਉਘੇੜਿਆ ਹੈ:--

**ਉਘਰਿ ਗਇਆ ਜੈਸਾ ਖੋਟਾ ਢਬੂਆ, ਨਦਰਿ ਸਰਾਫਾ ਆਇਆ॥**

**ਅੰਤਰਜਾਮੀ ਸਭੁ ਕਿਛੁ ਜਾਨੈ, ਉਸਤੇ ਕਹਾ ਛਪਾਇਆ ॥ [ਪੰਨਾ ੩੮੧**

ਗੁਰਮਤਿ ਸਹਿਜ-ਗਿਆਨ ਦਾ ਮਾਰਗ ਹੈ ਅਤੇ ਇਸ ਦੇ ਆਪਣੇ ਸੁਤੰਤਰ ਨਿਯਮ ਹਨ। ਖ਼ਾਲਸਾ ਪੰਥ ਮੂਰਤੀ ਪੂਜਾ ਅਥਵਾ ਸਰਗੁਣੀ ਸਰੀਰਾਂ ਦਾ ਉਪਾਸ਼ਕ ਨਹੀਂ ਅਤੇ ਨਾ ਹੀ ਇਹ ਕਿਸੇ ਦੇਹਧਾਰੀ ਗੁਰੂ ਦਾ ਧਿਆਨ ਧਰਦਾ ਹੈ। ਇਸ ਬਾਰੇ ਦਸ਼ਮੇਸ਼ ਪਿਤਾ ਜੀ ਦੇ ਬਚਨ ਚੇਤੇ ਰਖਦਾ ਹੈ:--

**ਧਿਆਨ ਧਰੋ ਤਿਹ ਕੋ ਮਨ ਮੈ, ਜਿਹ ਕੋ ਅਮਿਤੋਜ ਸਭੈ ਜਗ ਛਾਇਓ॥**

**[ਤ੍ਵਪ੍ਰਸਾਦਿ ਸਵਈਏ**

ਗੁਰਸਿੱਖ ਪਰਮੇਸ਼ਰ ਦਾ ਸਰਬ ਵਿਆਪਕ ਨਿਰਗੁਣ ਸਰੂਪ ਮੰਨਦਾ ਹੈ ਤੇ ਗੁਰੂ ਦੇ ਸ਼ਬਦ ਵਿਚ ਧਿਆਨ ਧਰਦਾ ਹੈ। ਇਹ ਰਸਨਾ ਦੁਆਰਾ ਨਾਮ ਜਪਣ ਅਤੇ ਸ਼ਬਦ ਦੀ ਧੁਨੀ ਵਿਚ ਧਿਆਨ ਧਰਣ ਦਾ ਮੁਦਈ ਹੈ:

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ॥** [ਪੰ. ੮੭੯

ਜਦੋਂ ਨਾਮ ਅਭਿਆਸ ਦੀ ਘਾਸੀ ਪੈ ਜਾਂਦੀ ਹੈ ਤਾਂ ਸੁਤੇ ਹੀ ਨਾਮ-ਸਿਮਰਨ ਦੀਆਂ ਝਰਨਾਟਾਂ ਜਗਿਆਸੂ ਦੇ ਹਿਰਦੇ ਵਿਚ ਛਿੜਨ ਲਗ ਪੈਂਦੀਆਂ ਹਨ ਜਿਸ ਨਾਲ ''ਸਹਜਿ ਬੈਰਾਗੁ ਸਹਜੇ ਹੀ ਹਸਨਾ॥ ਸਹਜੇ ਚੂਪ ਸਹਜੇ ਹੀ ਜਪਨਾ॥ (ਪੰਨਾ ੨੩੬) ਵਾਲੀ ਆਤਮਿਕ ਅਵਸਥਾ ਬਣ ਜਾਂਦੀ ਹੈ।

ਗੁਰਬਾਣੀ ਵਿੱਚ ਨਾਮ-ਸਿਮਰਨ ਦੀ ਕੋਈ ਨਿਸ਼ਚਿਤ ਬਿਧੀ ਨਹੀਂ ਹੈ। ਹਾਂ, 'ਸਿੱਖਾਂ ਦੀ ਭਗਤ ਮਾਲਾ' ਜੋ ਭਾ.ਸ. ਗੁਰਦਾਸ ਜੀ ਦੀ ੧੨ਵੀਂ ਵਾਰ ਦਾ ਟੀਕਾ ਭਾ.ਸ. ਮਨੀ ਸਿੰਘ ਜੀ ਦੇ ਨਾਮ ਨਾਲ ਪ੍ਰਸਿਧ ਹੈ, ਵਿਚ ਹੇਠ ਲਿਖੀਆਂ ਸਾਖੀਆਂ ਦੁਆਰਾ ਨਾਮ-ਸਿਮਰਨ ਬਿਧੀ ਦੇ ਇਉਂ ਦਰਸ਼ਨ ਹੁੰਦੇ ਹਨ:--

''ਤਾਰੂ ਪੋਪਟ ਸਿਖ ਪਹਿਲੀ ਪਾਤਸਾਹੀ ਨੂੰ ਮਿਲਿਆ ਹੈ ॥ ਬ੍ਰਸਾ-ਦਸਾ ਦੀ ਆਰਜਾ ਉਸਦੀ ਹੋਸੀ ॥ ਸਾਹਿਬ ਦੇ ਦਰਸ਼ਨ ਨੂੰ ਆਇਆ ਤੇ ਅਰਦਾਸ ਕੀਤੀ ॥ ਜੋ ਗਰੀਬ ਨਵਾਜ ਸੁਣਿਆ ਹੈ ॥ ਜੋ ਸੰਤਾਂ ਨੂੰ ਮਿਲਦਾ ਹੈ ਤਿਸ ਨੂ ਸਾਂਤ ਪ੍ਰਾਪਤਿ ਹੁੰਦੀ ਹੈ ॥ ਤੇ ਮੈ ਭੀ ਤੁਸਾਡੀ ਸਰਨ ਆਇਆ ਹਾਂ ॥ ਤਾਂ ਸਾਹਿਬ ਬਚਨ ਕੀਤਾ ਭਾਈ ਤਾਰੂ ਅਜੇ ਤੇਰੀ ਛੋਟੀ ਅਵਸਥਾ ਹੈ ॥ ਤੁਧ ਆਪਣੇ ਘਰ ਬਾਰ ਦਾ ਸੁਖ ਕੋਈ ਨਹੀਂ ਮਾਣਿਆ ॥ ਤੈ ਨੇ ਪ੍ਰਮੇਸਰ ਦੀ ਗਲ ਕਿਥੋ ਜਾਤੀ ਹੈ ॥ ਤਾਂ ਅਗੋ ਬੋਲਿਆ ਜੋ ਜੀ ਮੇਰੀ ਮਾਈ ਅਗਨਿ ਜਲਾਵਣ ਲਗੀ ਸੀ ਜੋ ਪਹਿਲੇ ਨਿਕੀਆ ਨਿਕੀਆਂ ਨੂੰ ਅਗਨ ਲਗੀ ਤਾਂ ਪਿਛੇ ਵਡੀਆਂ ਭੀ ਬਲੀਆਂ ॥ ਤਾਂ ਮੇਰੇ ਮਨ ਵਿਚ ਭਉ ਆਇਆ ॥ ਜੋ ਮੈ ਭੀ ਸਾਧਾਂ ਨੂ ਮਿਲਾਂ ਮੇਰਾ ਭੀ ਕਲਿਆਣ ਹੋਵੇਗਾ ॥ ਮ੍ਰਿਤ ਦਾ ਵਿਸਾਹੁ ਕਛੁ ਨਾਹੀ ॥ ਕੇ

ਜਾਣੀਏ ਜੋ ਛੋਟੇ ਨੂੰ ਹੀ ਅਗੋ ਦੇ ਮ੍ਰਿਤ ਆਵੈ ॥ ਤਾਂ ਸਾਹਿਬ ਬਚਨ ਕੀਤਾ ਭਾਈ ਤਾਰੂ ਤੂ ਕੁਲ ਤਾਰੂ ਹੋਵੇਂਗਾ।। ਧਰਮ ਦੀ ਕ੍ਰਿਤ ਕਰਕੈ ਵੰਡ ਖਾਵਣਾ। ਤੇ ਜੋ ਸੁਵਾਸ ਅੰਦਰ ਆਵੈ ਤਾਂ ਵਾਹੁਗੁਰੂ ਜਪਣਾ।। ਤੇ ਬਾਹਰ ਆਵੈ ਵਾਹੁਗੁਰੂ ਜਪਣਾ।। ਤੇ ਮਨ ਰਾਗ ਦੁਵੈਖ ਥੀ ਸੁਧ ਕਰਨਾ।''

## (ਸੀਹਾਂ ਤੇ ਗਜਣ ਦੀ ਸਾਖੀ ਚੋਂ)

''ਸੀਹਾਂ ਤੇ ਗਜਣ ਭਾਈ ਚਾਚੇ ਤਾਏ ਦੇ ਪੁਤ੍ਰ ਹੈਸਿਨ ॥ ਜਬ ਬਾਬੇ ਦਾ ਉਨਾ ਦਰਸ਼ਨ ਕੀਤਾ ॥ ਤਾਂ ਉਨਾ ਅਰਦਾਸ ਕੀਤੀ ਜਿਸ ਕਰਕੇ ਅਸਾਡਾ ਜਨਮ ਮਰਨ ਕਟੀਐ ਤੇ ਚਾਰੇ ਪਦਾਰਥ ਅਸਾਨੂ ਪ੍ਰਾਪਤ ਹੋਵੈਨ ॥ ਤਾਂ ਬਾਬਾ ਬੋਲਿਆ ਏਹੁ ਜੋ ਵਾਹੁਗੁਰੂ ਜੀ ਕਾ ਨਾਮ ਹੈ ਇਸਦੇ ਜਾਪ ਕਰਨ ਤੇ ਚਾਰੋ ਪਦਾਰਥ ਪ੍ਰਾਪਤ ਹੋਦੇ ਹੈਨ।। ਜੇ ਸਾਧ ਸੰਗਤ ਨੂੰ ਟੁਰ ਜਾਈਐ।। ਤਾ ਇਕ ਚਰਨ ਵਿਚ ਸੋ ਸੋ ਗਜ਼ ਦਾ ਫਲ ਹੋਂਦਾ ਹੈ।। ਤੇ ਜਿਸ ਮਾਇਆ ਵਾਸਤੇ ਬਡੇ ਜਤਨ ਕਰਦੇ ਹੈਨ ਸੋ ਮਾਇਆ ਭੀ ਮਹਾਰਾਜ ਦੇ ਭਗਤਾ ਨੂੰ ਪੈਰੀ ਪੈ ਕੇ ਲੋਕ ਆਣਦੇ ਹੈਨ ॥ ਤੇ ਜੋ ਜੋ ਕਾਮਣਾ ਆਪਨੇ ਭਗਤਾ ਦੇ ਮਨ ਵਿਚ ਹੁੰਦੀ ਹੈ ਸੋ ਸੋ ਕਾਮਣਾ ਮਹਾਰਾਜ ਪੂਰੀ ਕਰ ਦੇਦਾ ਹੈ ॥ ਤੈਸੇ ਵਾਹਗੁਰੂ ਦੇ ਨਾਮ ਦਾ ਅਰਥ ਸਮਝੀਐ ਤਾਂ ਗਿਆਨ ਪ੍ਰਾਪਤ ਹੁੰਦਾ ਹੈ।। ਤਾ ਮੁਕਤ ਹੁੰਦੀ ਹੈ ॥ ਤਾ ਚਾਰ ਪਦਾਰਥ ਵਾਹੁਗੁਰੂ ਕੇ ਨਾਮ ਦੇ ਅਧੀਨ ਹੈਨ ॥ ਪਿਛਲੀ ਰਾਤ ਓਹੁ ਇਸਨਾਨ ਕਰਕੇ ਬਾਣੀ ਪੜਨ ॥ ਤੇ ਦਿਨੇ ਆਪਣੀ ਕਿਰਤ ਭੀ ਕਰਨ।। ਸੁਵਾਸ ਤਲੇ ਜਾਵੇ ਤਾ ਵਾਹੁ ਉਚਾਰਨ ਤੇ ਜੋ ਸੁਵਾਸ ਉਪਰ ਆਵੇ ਤਾ ਗੁਰੂ ਦਾ ਉਚਾਰਨ ਕਰਨ।। ਇਸ ਪ੍ਰਕਾਰ ਬੀਤਾਵਨ ॥ ਤੇ ਆਏ ਗਏ ਸਾਧ ਸੰਤ ਦੀ ਸੇਵਾ ਟਹਿਲ ਕਰਨ।।''

ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ ਨੇ ਵੀ ਭਾ. ਮਨੀ ਸਿੰਘ ਜੀ ਵਾਲੀ ਦਰਸਾਈ ਬਿਧੀ ਨੂੰ ਹੀ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਚ ਅੰਕਿਤ ਕੀਤਾ ਹੈ:--

**ਦਿਨ ਸਗਰੋ ਨਿਜ ਕ੍ਰਿੱਤ ਕਮਾਵਹਿ। ਅੱਭਯਾਗਤ ਸੋ ਵੰਡਹਿ ਖਾਵਹਿ।**
**ਅੰਤਰ ਸ੍ਵਾਸ ਜਿ 'ਵਾਹਿ' ਮਿਲਾਵੈ। ਨਿਕਸਤਿ ਵਹਿਰ ਤ 'ਗੁਰੂ' ਅਲਾਵੈ।**

ਸੰਤ ਅੰਤਰ ਸਿੰਘ ਜੀ ਮਸਤੂਆਣੇ ਵਾਲਿਆਂ ਜੋ ਭਜਨ ਦੀ ਜੁਗਤੀ ਦਸੀ ਹੈ, ਉਸ ਦਾ ਵਰਨਣ 'ਸ੍ਰੀ ਸੰਤ ਬਿਲਾਸ' ਰਚਿਤ ਭਾਈ ਨਰੈਣ ਸਿੰਘ ਜੀ ਵਿਚ ਇਉਂ ਕੀਤਾ ਗਿਆ ਹੈ:--

**ਗਹਿਮਾ ਗਹਿਮ ਦਰਬਾਰ ਦੇ ਵਿਚ ਹੋਈ, ਬਾਣੀ ਮੀਂਹ ਦੇ ਵਾਂਗ ਬਰਸਾਈ ਸੰਤਾਂ।**
**ਪਹਿਲੇ ਵਾਹਿਗੁਰੂ ਸ਼ਬਦ ਅਖਵਾਇ ਮੁਖੋ ਭਜਨ ਕਰਨ ਦੀ ਜੁਗਤਿ ਬਤਾਈ ਸੰਤਾਂ।**
**ਸਿੰਘ ਸਾਸ ਗਰਾਸ ਦਾ ਜਾਪ ਜਪ ਕੇ, ਜਗਦੀ ਜੋਤ ਫਿਰ ਆਪ ਸਮਝਾਈ ਸੰਤਾਂ।**
**ਵਾਹਿ ਬਾਹਰ ਜਾਂਦੇ ਸਾਸ ਨਾਲ ਕਹੀਏ ਗੁਰੂ ਅੰਦਰ ਮੁੜ ਕਹਿ ਜਣਾਈ ਸੰਤਾਂ।**
**ਏਸ ਭਾਂਤ ਜੇ ਵਾਹਿਗੁਰੂ ਜਾਪ ਕਰੀਏ, ਜਗਦੀ ਜੋਤ ਇਉ ਜੁਗਤ ਸਿਖਾਈ ਸੰਤਾਂ।**

ਇਹ ਬਿਧੀ ਉਪ੍ਰੋਕਤ ਬਿਧੀ ਦੇ ਉਲਟ ਹੈ। ਇਸ ਭੁਲੇਖੇ ਨੂੰ ਕੌਣ ਦੂਰ ਕਰੇ? ਇਹ ਦੋਵੇਂ ਵਿਅਕਤੀਆਂ ਸੰਤਾਂ ਦੇ ਨਾਲ ਰਹੀਆਂ।

ਪਰ ਸੰਤ ਅਤਰ ਸਿੰਘ ਜੀ ਦੀ ਜੀਵਨ-ਕਥਾ ਜੋ ਸੰਤ ਤੇਜਾ ਸਿੰਘ ਜੀ ਨੇ ਲਿਖੀ ਹੈ ਉਸ ਵਿਚ ਨਾਮ-ਸਿਮਰਨ ਦੀ ਬਿਧੀ ਨੂੰ ਇਉਂ ਦਰਸਾਇਆ ਹੈ:--

''ਸ਼ਬਦ (ਗੁਰਮੰਤ੍ਰ) ਦੇ ਆਸਰੇ ਹੀ ਪਉੜੀ ਪਉੜੀ ਸੁਰਤਿ ਸ਼ਬਦ ਵਿਚ ਲਿਵਲੀਨ ਕਰੀਦੀ ਹੈ। ਫੇਰ ਜਗਯਾਸੂ ਨੂੰ ਦੇਹ ਭੁਲ ਜਾਂਦੀ ਹੈ ਅਤੇ ਏਸ ਤੋਂ ਪਰੇ ਹੋ ਕੇ ਸਾਖੀ ਦੇ ਸਰੂਪ ਵਿਚ ਮਗਨ ਹੋ ਜਾਂਦਾ ਹੈ। ਅਭਿਆਸ ਕਰਦਿਆਂ ਧਿਆਨ ਸਦਾ ਗੁਰਮੰਤ੍ਰ ਦੇ ਸਰੂਪ ਜਾਂ ਸਤਿਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਰਖੀਦਾ ਹੈ। ਫੇਰ ਬਾਬਾ ਜੀ ਨੇ ਸੰਤ ਜੀ ਨੂੰ ਚਾਰ ਪਉੜੀਆਂ ਅਭਿਆਸ ਦੀਆਂ ਖੋਲ੍ਹ ਕੇ ਸਮਝਾਈਆਂ:–

(੧) ਬੈਖਰੀ–ਰਸਨਾ ਦਵਾਰਾ।

(੨) ਮਧਮ–ਜੀਭ ਦੀ ਟੀਸੀ ਹਿਲੇ, ਹੋਰ ਮੂੰਹ ਨਾ ਹਿਲਣਾ।

(੩) ਪਸੰਤੀ–ਸਵਾਸ ਦਵਾਰਾ।

(੪) ਫੇਰ ਪਰਾ ਵਿਚ, ਅਭਿਆਸ ਕਰਦਿਆਂ ਕਰਦਿਆਂ, ਸੁਤੇ ਸਿਧ ਹੀ, ਸੁਰਤਿ ਸ਼ਬਦ ਵਿਚ ਲੀਨ ਹੋ ਜਾਂਦੀ ਹੈ। ਹਜ਼ੂਰੀ ਦੀ ਸਦਾ ਲੋੜ ਰਹਿੰਦੀ ਹੈ। ਸਿਖ ਹਰ ਸਮੇਂ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਅਭਿਆਸ ਕਰੇ ਅਤੇ ਜਦ ਚਿਤ ਡੋਲੇ, ਬੇਨਤੀ ਕਰੇ, ਸਤਿਗੁਰੂ ਮਾੜਾ ਹਾਂ, ਚੰਗਾ ਹਾਂ, ਤੇਰਾ ਹਾਂ–

**ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥ [ਪੰਨਾ ੫੪੭]"**

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ 'ਸਿੱਖ ਧਰਮ' ਪੁਸਤਕ ਵਿਚ ਨਾਮ ਜਪਣ ਦੇ ਰਹੱਸ ਨੂੰ ਇਉਂ ਵਿਅਕਤ ਕੀਤਾ ਹੈ:–

''ਸਿੱਖੀ ਵਿਚ ਨਾਮ ਜਪਣ ਤੋਂ ਭਾਵ ਹੈ ਰੱਬ ਦੀ ਹਾਜ਼ਰੀ ਦੀ ਮਸ਼ਕ ਕਰਨੀ, ਰੱਬ ਦਾ ਸਰੂਪ ਜੋ ਗੁਰੂ ਸਾਹਿਬਾਨ ਦੇ ਸ਼ਬਦ ਦੁਵਾਰਾ ਅਨੁਭਵ ਹੁੰਦਾ ਹੈ, ਉਸ ਵਿਚ ਧਿਆਨ ਜੋੜਨਾ, ਮੁੜ ਮੁੜ ਧਿਆਨ ਜੋੜਨਾ।

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥**
**ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥**
**ਤਿਉ ਬਾਣੀ ਭਗਤ ਸਲਾਹਦੇ ਹਰਿਨਾਮੈ ਚਿਤੁ ਲਾਇ ॥**
**ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ॥....**

**[ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ ੧੪੧੩**

ਜਦ ਮਨ ਕੀਰਤਨ, ਪਾਠ ਜਾਂ ਹੋਰ ਕਿਸੇ ਤਰ੍ਹਾਂ ਨਾਲ ਸਿਫ਼ਤ ਸਲਾਹ ਕਰਦਿਆਂ ਸੋਚਾਂ ਵਿਚਾਰਾਂ ਤੋਂ ਲੰਘ ਕੇ ਇਕ ਰੱਬ ਦੇ ਵਿਸਮਾਦੀ ਰੂਪ ਵਿਚ ਟਿਕ ਜਾਂਦਾ ਹੈ, ਤਾਂ ਕੁਝ ਚਿਰ ਲਈ ਮਨ ਵਿਚ ਇਕ ਸ਼ੁਕਰ ਦਾ ਫੁਰਨਾ ਰਹਿ ਜਾਂਦਾ ਹੈ, ਕਿ ਧੰਨ ਹੈ ਉਹ ਗੁਰੂ ਜਿਸ ਨੇ ਇਹੋ ਜਿਹੇ ਰੱਬ ਦਾ ਚਮਤਕਾਰ ਦਸਿਆ ਹੈ। ਉਸ ਵੇਲੇ ਥਰਰਾ ਕੇ ਆਪ-ਮੁਹਾਰੇ ਮੂੰਹੋਂ 'ਵਾਹਿਗੁਰੂ' 'ਵਾਹਿਗੁਰੂ' ਨਿਕਲਦਾ ਹੈ।

ਭਾ. ਸ. ਵੀਰ ਸਿੰਘ ਜੀ ਨੇ 'ਰਾਣਾ ਸੂਰਤ ਸਿੰਘ' ਵਿਚ ਨਾਮ-ਸਿਮਰਨ ਬਾਰੇ ਆਪਣੇ ਅਨੁਭਵ ਨੂੰ ਇਉਂ ਰੂਪਮਾਨ ਕੀਤਾ ਹੈ:–

**ਹਿਰਦੇ ਵਿਚ ਨਿਵਾਸ ਜੋ ਹੈ ਨਾਮ ਦਾ, ਸਿਮਰਣ ਇਸ ਨੂੰ, ਰਾਜ! ਤਦ ਫਿਰ ਆਖੀਏ।**
**ਫੁਰਨੇ ਮਨ ਦੇ ਆਣ ਇਸ ਨੂੰ ਰੋਕਦੇ, ਪਰ ਇਹ ਸਿਮਰਨ ਨਾਲ ਹੌਲੇ ਹੋਂਵਦੇ,**
**ਸਿਮਰਣ ਕਰਕੇ ਜ਼ੋਰ ਫੁਰਨਯਾਂ ਉਪਰੇ, ਹਾਵੀ ਜਾਵੇ ਹੋਇ ਤਰਲੇ ਲੈਂਦਿਆ,**

**ਮਨ ਵਿਚ ਇਦਾਂ ਨਿਵਾਸ ਪੱਕਾ ਹੋਂਵਦਾ। ਇਹ ਹੈ 'ਮਨ ਦਾ ਨਾਮ' ਰਾਣੀ ਰਾਜ ਜੀ।**

'ਬਾਬਾ ਨੌਧ ਸਿੰਘ' ਵਿੱਚ ਭਾਈ ਸਾਹਿਬ ਜੀ ਨੇ 'ਨਾਮ ਜਪਣ ਦਾ ਤਰੀਕਾ' ਇਉਂ ਦਸਿਆ ਹੈ:--

''ਨਾਮ ਇਕ ਦਾਤ ਹੈ, ਜੋ ਸਾਈਂ ਦੀ ਮਿਹਰ ਨਾਲ ਮਿਲਦੀ ਹੈ। ਕੋਈ ਨਹੀਂ ਸਿਮਰਨ ਕਰ ਸਕਦਾ, ਜਿਸ ਪਰ ਇਹ ਮਿਹਰ ਨਹੀਂ :--

**'ਸੋ ਸਿਮਰਹਿ ਜਿਨ ਆਪਿ ਸਿਮਰਾਏ।।'**

ਤੇ ਇਸ ਮਿਹਰ ਦੀ ਪ੍ਰਾਪਤੀ ਦੀ ਜੁਗਤੀ ਅਗਲੀ ਤੁਕ ਵਿਚ ਹੈ:--

**'ਨਾਨਕ ਤਾ ਕੈ ਲਾਗਉ ਪਾਏ ।। '**

ਨਾ ਹੀ ਕੋਈ ਜਪ, ਤਪ, ਸੰਜਮ ਤੇ ਸੇਵਾ ਕਰਨੀ ਇਸ ਦਾਤ ਦਾ ਹਕਦਾਰ ਬਣਾਉਂਦੀ ਹੈ। ਨਾ ਹੀ ਕੋਈ ਵਿਉਂਤ ਹੈ, ਜਿਸ ਨਾਲ ਕਿ ਕਿਸੇ ਪ੍ਰਕਾਰ ਦੇ ਜ਼ੋਰ ਨਾਲ ਇਹ ਲੱਭ ਸਕੇ:--

**ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ,**

**ਅਕੈ ਕੋਈ ਕਿਹੁ ਦੇਵਾਏ, ਏਹੁ ਹਰਿ ਧਨੁ ਜੋਰਿ ਕੀਤੈ,**

**ਕਿਸੈ ਨਾਲਿ ਨ ਜਾਇ ਵੰਡਾਇਆ।।**

ਅਰਥਾਤ ਇਹ ਹਰਿ ਧਨ ਰਤਨ ਜਵਾਹਰਾਂ ਵਾਂਙੂੰ ਅਮੋਲਕ ਹੈ ਤੇ ਰੱਬ ਜੀ ਤੋਂ ਲਭਦਾ ਹੈ ਤੇ ਗੁਰੂ ਮਹਾਰਾਜ ਜੀ ਰੱਬ ਪਾਸੋਂ ਦਿਵਾਉਂਦੇ ਹਨ ਤੇ ਰੱਬ ਜੀ ਇਹ ਕਿਸ ਤਰ੍ਹਾਂ ਦੇਂਦੇ ਹਨ:--

**ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ**

**ਤਿਸੁ ਹਰਿ ਧਨ ਕੀ ਵੰਡ ਹਥਿ ਆਵੈ,**

**ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ।।** [ਵ. ਬਿ. ਮ: ੪

ਅਜੋਕੀ ਬੁਧੀਜੀਵੀ ਸ਼੍ਰੇਣੀ ਨਾਮ ਰਟਨ ਨੂੰ ਮਕੈਨੀਕਲ ਰੈਪੀਟੇਸ਼ਨ ਦਸ ਕੇ ਨਕਾਰਦੀ ਹੈ ਪਰ ਭਾ. ਸ. ਰਣਧੀਰ ਸਿੰਘ ਜੀ ਜੋ ਅਮਲੀ ਤੌਰ ਤੇ ਨਾਮ-ਸਿਮਰਨ ਕਰਦੇ ਰਹੇ, ਉਹ ਗੁਰਬਾਣੀ ਦੇ ਪ੍ਰਮਾਣਾਂ ਅਤੇ ਨਿਜੀ ਵੀਚਾਰਾਂ ਬਾਰੇ ਅਜਿਹੇ ਵਿਦਵਾਨਾਂ ਦਾ ਇਉਂ ਖੰਡਨ ਕਰਦੇ ਹਨ:--

**ਮਨ ਮੇਰੇ ਨਾਮਿ ਰਹਉ ਲਿਵਲਾਈ।।**

**ਅਦਿਸਟੁ ਅਗੋਚਰੁ ਅਪਰੰਪਰੁ ਕਰਤਾ, ਗੁਰ ਕੈ ਸਬਦਿ ਹਰਿ ਧਿਆਈ ।।**

**[ਪੰਨਾ ੧੨੬੦**

**ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ, ਨੀਝਰ ਧਾਰ ਚੁਆਵੈਗੋ।।੩।।**

**ਰਾਮਨਾਮੁ ਇਕੁ ਤਿਲ ਤਿਲ ਗਾਵੈ, ਮਨੁ ਗੁਰਮਤਿ ਨਾਮਿ ਸਮਾਵੈਗੋ।।੪।।**

**[ਕਾਨੜਾ ਮਹਲਾ ੪, ਪੰਨਾ ੧੩੦੮**

ਇਹ ਨਾਮ ਦੀ ਮਕੈਨੀਕਲ ਰੈਪੀਟੀਸ਼ਨ (ਮੁੜ ਮੁੜ ਨਾਮ ਬਾਰੇ ਨਾਮ ਜਪਣ ਦਾ ਸੁਆਦ ਹੈ, ਪਰ ਗੁਰਵਾਕ ਦੀ ਸੱਟ ਕਉਣ ਸਹੇ ਤੇ ਕਉਣ ਗੁਰਵਾਕਾਂ ਦੀ ਸਚਾਈ ਨੂੰ ਪਰਖੇ ਤੋਲੇ। ਨਾਮ ਕਮਾਈ ਤੋਂ ਅਣਜਾਣ ਲੋਕਾਂ ਦੀ ਇਹ ਹਾਲਤ ਹੈ। ਗੁਰ ਸ਼ਬਦ (ਨਾਮ) ਦੀ ਕਮਾਈ ਬਿਨਾ ਪਏ ਭੁਲੇ ਭਟਕਾ ਖਾਂਦੇ ਹਨ। ਭਰਮ ਭਰਮ ਕੇ ਰਾਧਾ ਸੁਆਮੀਆਂ ਤੇ ਹੋਰ ਐਸੇ ਨਵੇਂ ਗੁਰਮਤਿ ਤੋਂ ਉਲਟ-ਪੰਧੀਆਂ ਦੇ ਦਰਾਂ ਉਤੇ ਰੁਲਦੇ ਫਿਰਦੇ ਹਨ

ਤੇ ਉਨ੍ਹਾਂ ਤੋਂ ਅਨਹਦ ਸ਼ਬਦ ਦੀਆਂ ਪ੍ਰਾਪਤੀਆਂ ਚਾਹੁੰਦੇ ਹਨ। ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਅਨਹਦ ਧੁਨੀਆਂ ਵਾਲੇ ਬਾਜੇ ਤਾਂ ਗੁਰਮਤਿ ਨਾਮ ਦੀ ਕਮਾਈ ਕੀਤਿਆਂ ਹੀ ਬਜਦੇ ਹਨ।

ਗੁਰਸਿਖਾਂ, ਸ਼ਰਧਾਲੂਆਂ ਵਾਲੀ ਸ਼ਰਧਾ ਲਿਆਉਣ ਦੀ ਲੋੜ ਹੈ, ਫੇਰ ਨਾਮ ਦੇ ਪਾਤਰ ਬਣਨ ਤੇ ਨਾਮ ਨੂੰ ਪ੍ਰਾਪਤ ਕਰਨ ਲਈ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰੂ ਸਰੂਪ ਪੰਜਾਂ ਪਿਆਰਿਆਂ ਤੋਂ ਖੰਡੇ ਦਾ ਅੰਮ੍ਰਿਤ ਛਕਣ ਦੀ ਲੋੜ ਹੈ। ਇਸ ਤਰ੍ਹਾਂ ਖਾਲਸਾ ਸਜ ਕੇ, ਨਾਮ ਪ੍ਰਾਪਤ ਕਰਕੇ ਨਾਮ ਜਪਣ ਦੀ ਅਟੁੱਟ ਕਮਾਈ ਕਰਨ। ਇਸ ਤਰ੍ਹਾਂ ਮਕੈਨੀਕਲ ਰੈਪੀਟੀਸ਼ਨ ਦੀ ਕਮਾਈ ਦਾ ਫੇਰ ਸਿੱਟਾ ਦੇਖਣ ਕਿ ਕੀ ਰੰਗ ਖਿੜਦੇ ਹਨ। ਐਵੇਂ ਗੱਲਾਂ ਨਾਲ ਗਿਆਨ ਘੋਟਿਆਂ ਕੀ ਬਣਦਾ ਹੈ? ਗੁਰੂ ਸਾਹਿਬ ਫੁਰਮਾਉਂਦੇ ਹਨ:--

**ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥**

**ਗੁਰਮਤੀ ਨਾਮੁ ਸਲਾਹੀਐ, ਦੂਜਾ ਅਵਰੁ ਨ ਕੋਇ ॥ [ਸਿਰੀ ਰਾਗ ਮ: ੩, ਪੰਨਾ ੩੮**

[ਵਾਹਿਗੁਰੂ ਸਿਮਰਨ ਚੋਂ

ਜੇ ਠੰਡੇ ਦਿਮਾਗ ਨਾਲ ਸੋਚੀਏ ਤਾਂ ਨਾਮ ਰਟਨ ਤੋਂ ਬਿਨਾ ਸਿਮਰਨ ਦਾ ਆਰੰਭ ਹੀ ਨਹੀਂ ਹੁੰਦਾ। ਲੋੜ ਇਸ ਗਲ ਦੀ ਹੈ ਕਿ ਨਾਮ-ਰਟਨ ਨਿਰੱਸਾ ਨਾ ਹੋ ਜਾਵੇ। ਜੇ ਨਾਮ ਸਿਮਰਨ ਦੇ ਆਦਿ ਵਿਚ ਰੱਸ ਹੁੰਦਾ ਤਾਂ ਇਸ ਨੂੰ ਕੌਣ ਨਾ ਜਪਦਾ? ਇਸ ਅਲੂਣੀ ਸਿਲਾ ਨੂੰ ਚਟਣਾ ਕੋਈ ਸੌਖੀ ਗਲ ਨਹੀਂ। ਨਾਮ ਦਾ ਜਾਪ ਛਡਣਾ ਨਹੀਂ ਪਰ 'ਸਾਵਧਾਨ ਏਕਾਗਰ ਚੀਤ' ਹੋ ਕੇ ਨਾਮ ਜਪਣ ਦੀ ਲੋੜ ਹੈ। ਨਾਮ ਜਪਣ ਦੀ ਕੋਈ ਵਿਸ਼ੇਸ਼ ਜੁਗਤੀ ਨਹੀਂ:

**ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥** [ਪੰਨਾ ੬੧੨

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਮ ਸਿਮਰਨ ਦੇ ਨੂਰੀ ਗਿਆਨ ਨਾਲ ਭਰਪੂਰ ਹੈ। ਪਰ ਬੜੀ ਹੈਰਾਨੀ ਦੀ ਗਲ ਹੈ ਕਿ ਭਾ.ਸ. ਮਨੀ ਸਿੰਘ ਜੀ ਦੀ ਦਰਸਾਈ ਜੁਗਤੀ ਦਾ ਗੁਰਬਾਣੀ ਵਿਚੋਂ ਕਿਸੇ ਪ੍ਰਮਾਣ ਰਾਹੀਂ ਸਮਰਥਨ ਨਹੀਂ ਹੁੰਦਾ। ਵੈਸੇ ਸੀਨਾ-ਬ-ਸੀਨਾ ਆ ਰਹੀ ਇਸੇ ਜੁਗਤੀ ਨੂੰ ਹੀ ਪ੍ਰਮਾਣਿਕਤਾ ਪ੍ਰਾਪਤ ਹੈ। ਜੇ ਇਉਂ ਆਖੀਏ ਕਿ ਗੁਰਬਾਣੀ ਵਿਚ ਨਾਮ ਜਪਣ ਦੀ ਕੋਈ ਬਿਧੀ ਨਹੀਂ, ਇਹ ਕਹਿਣਾ ਵੀ ਇਕ ਵੱਡੀ ਭੁੱਲ ਹੋਵੇਗੀ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ ''....ਨਾਮ ਜੁਗਤਿ ਮਨਿ ਭਾਨੀ''। ਭਗਤ ਧੰਨਾ ਜੀ ਦਾ ਇਸ਼ਾਰਾ ਵੀ ਹਰੀ ਨਾਲ ਜੁੜਨ ਦੀ ਜੁਗਤੀ ਵਲ ਹੈ:--

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ, ਜਲਤ ਜਾਲ ਜਮ ਫੰਧ ਪਰੇ ॥**

**ਬਿਖੁ ਫਲ ਸੰਚਿ ਭਰੇ ਮਨ ਅੰਧੇ, ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥** [ਪੰਨਾ ੪੮੭

ਗੁਰਬਾਣੀ ਵਿਚ ਨਾਮ ਜਪਣ ਦੀ ਜੁਗਤੀ ਜੋ ਗੁਰੂ ਬਾਬਾ ਜੀ ਦੇ ਮਨ ਵਿਚ ਚੰਗੀ ਲਗੀ ਅਤੇ ਅਜਿਹੀਆਂ ਹੋਰ ਸਾਰਥਕ ਬਿਧੀਆਂ ਦੇ ਕਈ ਨਮੂੰਨੇ ਉਪਲਬਧ ਹਨ। ਜਿਵੇਂ:--

੧) **ਮਨ ਮੇਰੇ, ਸੁਖ ਸਹਜ ਸੇਤੀ ਜਪਿ ਨਾਉ ॥**

**ਆਠ ਪਹਰ ਪ੍ਰਭੁ ਧਿਆਇ ਤੂ, ਗੁਣ ਗੋਇੰਦ ਨਿਤ ਗਾਉ॥** [ਪੰਨਾ ੪੪

੨) **ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ॥**

**ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥**

ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥

ਗਿਆਨੁ ਅੰਜਨੁ ਗੁਰ ਸਬਦਿ ਪਛਾਨਿਆ ॥ [ਪੰਨਾ ੨੨੦-੨੧

੩) ਰਾਮ ਜਪਉ ਜੀਅ ਐਸੇ ਐਸੇ ॥ਧ੍ਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ ॥ [ਪੰਨਾ ੩੩੭

੪) ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿਨਾਮੁ ਧਿਆਈਐ॥

ਜਨ ਨਾਨਕ ਗੁਰਮੁਖਿ ਹਰਿ ਲਹੀਐ ॥ [ਪੰਨਾ ੫੯੪

੫) ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥

ਦੂਧ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ॥

ਜਪਹੁ ਤਾ ਏਕੋ ਨਾਮਾ ॥ ਅਵਰ ਨਿਰਾਫਲ ਕਾਮਾ॥੧॥ਰਹਾਉ॥

ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ॥

ਰਸਨਾ ਨਾਮੁ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤੁ ਪਾਵਹੁ॥੨॥

ਮਨੁ ਸੰਪਟੁ ਜਿਤੁ ਸਤ ਸਰਿ ਨਾਵਣ, ਭਾਵਨ ਪਾਤੀ ਤ੍ਰਿਪਤਿ ਕਰੇ ॥

ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ ਬਿਧਿ ਸਾਹਿਬ ਰਵਤੁ ਰਹੈ ॥੩॥

ਕਹਦੇ ਕਹਹਿ ਕਹੇ ਕਹਿ ਜਾਵਹਿ, ਤੁਮ ਸਰਿ ਅਵਰੁ ਨ ਕੋਈ ॥

ਭਗਤਿ ਹੀਣੁ ਨਾਨਕੁ ਜਨੁ ਜੰਪੈ, ਹਉ ਸਾਲਾਹੀ ਸਚਾ ਸੋਈ ॥੪॥੧॥ [ਪੰਨਾ ੭੨੮

੬) ਇਨ ਬਿਧਿ ਰਮਹੁ ਗੋਪਾਲ ਗੁਬਿੰਦੁ॥ ਤਨੁ ਧਨੁ ਪ੍ਰਭ ਕਾ, ਪ੍ਰਭ ਕੀ ਜਿੰਦ॥[ਪੰਨਾ ੮੯੬

੭) ਗੁਨ ਗੋਬਿੰਦ ਗਾਇਓ ਨਹੀ, ਜਨਮੁ ਅਕਾਰਥੁ ਕੀਨੁ॥

ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੌ ਮੀਨੁ॥ [ਪੰਨਾ ੧੪੨੬

੮) ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥

ਨਾਨਕ, ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤਿ॥ [ਪੰਨਾ ੧੪੨੮

ਉਪਰੋਕਤ ਪ੍ਰਮਾਣਾਂ ਦੇ ਭਾਵ ਸਮਝਣੇ ਕੋਈ ਔਖੇ ਨਹੀਂ ਪਰ ਕਈ ਪਾਠਕ ਗੁਰਬਾਣੀ ਵਿਚ ਕੀਤੀ ਗਈ ਤਾਕੀਦ'ਰਾਮ ਜਪਉ ਜੀਅ ਐਸੈ ਐਸੇ' ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਇੱਛਕ ਹਨ– ਧ੍ਰੂ ਤੇ ਪ੍ਰਹਿਲਾਦ ਨੇ ਨਾਮ ਕਿਵੇਂ ਜਪਿਆ? ਗੁਰਬਾਣੀ ਵਿਚ ਅੰਕਿਤ ਹੈ:–

ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ, ਹਰਿ ਸਿਮਰਤ ਅਮਰ ਅਟਾਰੇ ॥ [ਪੰਨਾ ੯੯੯

ਧ੍ਰੂ ਨੇ ਮਾਂ ਪਾਸੋਂ ਪੁਛਿਆ ਕਿ ਕਿਸ ਜਤਨ ਨਾਲ ਰਾਜ ਮਿਲੇ ਅਤੇ ਸਾਰੇ ਸ਼ਤਰੂ ਮਿੱਤਰ ਹੋ ਜਾਣ? ਤਾਂ ਮਾਂ ਨੇ ਕਿਹਾ ਬੱਚਾ ਈਸ਼ਵਰ ਦੀ ਅਰਾਧਨਾ ਕਰੀਏ, ਤਦ ਪਤਿਤ ਤੋਂ ਪਵਿੱਤਰ ਹੋ ਜਾਈਦਾ ਹੈ। ਧ੍ਰੂ ਬਾਹਰ ਤਪ ਕਰਨ ਚਲਾ ਗਿਆ। ਮਨ ਵੈਰਾਗੀ ਤੇ ਅਤੀਤ ਹੋ ਗਿਆ। ਨਾਰਦਮੁਨੀ ਨੇ ਧ੍ਰੂਅ ਨੂੰ ਉਪਦੇਸ਼ ਦਿੱਤਾ, ਉਸ ਨੇ ਨਾਮ-ਨਿਧਾਨ ਅੰਮ੍ਰਿਤ ਰਸ ਪੀਤਾ। ਪਿਛੋਂ ਰਾਜੇ ਨੇ ਰਾਜ ਦੇਣ ਹਿਤ ਧ੍ਰੂਅ ਨੂੰ ਬੁਲਾਇਆ ਪਰ ਉਹ ਪਿਛੇ ਨਾ ਮੁੜਿਆ, ਨਾਮ ਨਾਲ ਤ੍ਰਿਪਤ ਹੋ ਗਿਆ ਅਤੇ ਪ੍ਰਭੂ ਦੇ ਅਚਲ ਰਾਜ ਦਾ ਸਾਂਝੀਵਾਲ ਬਣ ਗਿਆ।

ਤੱਤ ਇਹ ਹੈ ਕਿ ਧ੍ਰੂਅ ਨੇ ਦ੍ਰਿੜ੍ਹਤਾ ਨਾਲ ਨਾਮ ਜਪਿਆ, ਥਿੜਕਿਆ ਨਹੀਂ।

ਇਸੇ ਤਰ੍ਹਾਂ ਹਰਣਾਖਸ਼ ਦੈਂਤ ਨੇ ਆਪਣੇ ਪੁੱਤਰ ਭਗਤ ਪ੍ਰਹਿਲਾਦ ਜੀ ਨੂੰ ਨਾਨਾ ਪ੍ਰਕਾਰ ਦੇ ਭਿਆਨਕ ਕਸ਼ਟ ਦਿੱਤੇ ਤਾਂ ਜੋ ਪ੍ਰਹਿਲਾਦ ਆਪਣੇ ਭਰੋਸੇ ਤੋਂ ਟਲ ਜਾਏ, ਪਿਉ ਨੂੰ ਪਰਮੇਸ਼ਰ ਮੰਨ ਲਏ ਪਰ ਪ੍ਰਹਿਲਾਦ ਦਾ ਪ੍ਰਭੂ ਤੇ ਅਟੱਲ ਭਰੋਸਾ ਰਹਿਆ। 'ਸਿਮਰੈ ਮਨ ਵਿਚਿ ਰਾਮਨਾਮ, ਗਾਵੈ ਸਬਦੁ ਅਨਾਹਦ ਨਾਦੁ'। ਅੰਤ ਹਰਣਾਖਸ ਦਾ ਕੀ ਹਸ਼ਰ ਹੋਇਆ 'ਹਰਨਾਖਸ ਨਖੀ ਬਿਦਾਰਿਆ, ਪ੍ਰਹਿਲਾਦ ਲੀਆ ਉਬਾਰ'।

ਸੋ ਧ੍ਰੂਅ ਤੇ ਪ੍ਰਹਿਲਾਦ ਜੀ ਨੇ ਭੈ ਤੋਂ ਰਹਿਤ ਹੋ ਕੇ ਪ੍ਰਭੂ ਤੇ ਅਟੱਲ ਵਿਸ਼ਵਾਸ਼ ਰਖ ਕੇ ਦ੍ਰਿੜਤਾ ਨਾਲ ਸਿਮਰਨ ਕੀਤਾ। ਇਹ ਨਾਮ ਸਿਮਰਨ ਦੀ ਸਾਰਥਕ ਜੁਗਤੀ ਹੈ। ਸੰਸਾਰ ਵਿਚ ਨਾਮ ਜਪਣ ਵਾਲੇ ਬਹੁਤ ਹਨ ਪਰ ਸ਼ਰਧਾ ਤੇ ਸਿਦਕ ਤੋਂ ਬਿਨਾ ਸਿਮਰਨ ਅਧੂਰਾ ਹੈ।

ਭਗਤ ਪ੍ਰਹਿਲਾਦ ਜੀ ਬਾਰੇ ਪਾਵਨ ਵਾਕ ਹਨ:--

**੧. ਭਗਤ ਹੇਤਿ ਮਾਰਿਓ ਹਰਨਾਖਸੁ, ਨਰਸਿੰਘ ਰੂਪ ਹੋਇ ਦੇਹ ਧਰਿਓ॥** [ਪੰਨਾ ੧੧੦੫

**੨. ਕੀਨੀ ਰਖਿਆ ਭਗਤ ਪ੍ਰਹਿਲਾਦੈ, ਹਰਨਾਖਸ ਨਖਹਿ ਬਿਦਾਰੇ ॥** [ਪੰਨਾ ੯੯੯

ਤੱਤ ਵਾਲੀ ਗਲ ਇਹ ਹੈ ਕਿ ਨਾਮ ਨੂੰ ਸਹਿਜ ਨਾਲ ਬਿਲੋਵਨਾ ਹੈ ਜਿਸ ਨਾਲ ਤੱਤ ਕਾਇਮ ਰਹੇ :-

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥**

**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** [ਪੰਨਾ ੪੭੮

ਅਕਾਲ ਉਸਤਤਿ ਪਾ. ੧੦ ਵਿਚ ਵੀ ਗੁਰਵਾਕ ਹਨ:--

**ਨਹ ਜਾਨ ਜਾਈ ਕਛੂ ਰੂਪੁ ਰੇਖੰ ॥ ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ॥**

**ਕਹਾ ਨਾਮ ਤਾ ਕੋ, ਕਹਾ ਕੈ ਕਹਾਵੈ॥ ਕਹਾ ਕੈ ਬਖਾਨੋ ਕਹੈ ਮੋ ਨ ਆਵੈ॥੩॥**

ਨਾਮ-ਸਿਮਰਨ ਆਤਮਿਕ ਉਨਤੀ ਦਾ ਪ੍ਰਵਾਣਿਤ ਮਾਰਗ ਹੈ। ਇਸ ਲਈ ਗੁਰਬਾਣੀ ਵਿਚ ਨਾਮ-ਸਿਮਰਨ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਨਾਮ-ਸਿਮਰਨ ਵਾਲੇ ਉਪਦੇਸ਼ ਨੂੰ ਜੀਵਨ ਵਰਤੋਂ ਵਿਚ ਲਿਆਉਣ ਵਾਲੇ ਵਿਰਲੇ ਗੁਰਸਿਖ ਹਨ, ਬਹੁਤੇ ਮਨੁੱਖ ਕੇਵਲ ਜ਼ਬਾਨੀ ਗਲਾਂ ਕਰਦੇ ਹਨ। ਨਾਮ ਸਿਮਰਨ ਨਾਲ ਜੋ ਸਫਲਤਾਂਵਾਂ ਮਿਲਦੀਆਂ ਹਨ, ਉਨ੍ਹਾਂ ਦੀਆਂ ਇਹ ਨਿਸ਼ਾਨੀਆਂ ਹਨ- (੧) ਮਨ ਪਵਿਤਰ ਹੋ ਜਾਂਦਾ ਹੈ (੨) ਮਨ ਦਾ ਸੁਭਾਉ ਬਦਲ ਜਾਂਦਾ ਹੈ (੩) ਵਿਕਾਰਾਂ ਨੂੰ ਤਿਲਾਜਲੀ ਦਿੱਤੀ ਜਾਂਦੀ ਹੈ (੪) ਆਚਰਨ ਦੀ ਸੁਧਾਈ ਹੋ ਜਾਂਦੀ ਹੈ (੫) ਆਲਸ, ਨੀਂਦ ਤੇ ਕਾਬੂ ਪਾ ਲਈਦਾ ਹੈ। (੬) ਮਨ ਸਦਾ ਹਜ਼ੂਰੀ ਵਿਚ ਵਿਚਰਣ ਲਗ ਜਾਂਦਾ ਹੈ। (੭) ਮਿਤਰ, ਸ਼ਤਰੂ ਸਭ ਸਮਾਨ ਹੋਏ ਲਗਦੇ ਹਨ। (੮) ਅਭਿਮਾਨ ਦੂਰ ਹੋ ਜਾਂਦਾ ਹੈ (੯) ਨਿੰਮਰਤਾ ਦਾ ਨਿਵਾਸ ਹੋ ਜਾਂਦਾ ਹੈ। (੧੦) ਮਨੁੱਖਤਾ ਦੀ ਸੇਵਾ, ਪ੍ਰੇਮ ਭਾਵਨਾ, ਹਰੇਕ ਲਈ ਹਮਦਰਦੀ ਪਰਉਪਕਾਰ ਦੀ ਲਗਨ ਲਗ ਜਾਂਦੀ ਹੈ। (੧੧) ਜਾਤ-ਪਾਤ, ਭੈ-ਭਰਮ ਦਾ ਨਾਸ਼ ਤੇ ਘਟ ਘਟ ਵਿਚ ਅਬਿਚਲੀ ਜੋਤਿ ਦਾ ਪ੍ਰਗਾਸ ਸੁੱਤੇ ਹੀ ਦਿਖਾਈ ਦੇਣ ਲਗ ਪੈਂਦਾ ਹੈ। ਏਦਾਂ ਦੇ ਅਨੇਕਾਂ ਗੁਣ ਨਾਮ-ਸਿਮਰਨ ਦੀ ਸੰਗਤ ਦਾ ਸਦਕਾ ਹਿਰਦੇ ਵਿਚ ਪਰਵੇਸ਼ ਕਰ ਜਾਂਦੇ ਹਨ।

ਜਿਤਨੇ ਵੀ ਮਹਾਂਪੁਰਸ਼, ਭਗਤ ਜਨ, ਤਪੱਸਵੀ, ਆਦਿ ਸੰਸਾਰ ਵਿਚ ਹੋਏ, ਉਨ੍ਹਾਂ ਨੇ ਆਪਣੇ ਅਭਿਆਸ ਦੀ ਕਮਾਈ ਅਨੁਸਾਰ ਨਾਮ-ਮਾਰਗ ਨੂੰ ਪ੍ਰਸਤੁਤ ਕਰਨ ਦਾ ਜਤਨ ਕੀਤਾ, ਪਰ ਅਸਲੀਅਤ ਇਹ ਹੈ ਕਿ ਜਿਨ੍ਹਾਂ ਵਿਅਕਤੀਆਂ ਦਾ ਤੀਜਾ ਨੇਤਰ ਖੁਲ੍ਹਿਆ, ਉਨ੍ਹਾਂ ਨੂੰ ਹੀ ਸਭ ਪਾਸੇ 'ਘਟਿ ਘਟਿ ਵਾਸੀ ਸਰਬ

ਨਿਵਾਸੀ' ਦੇ ਦਰਸ਼ਨ ਨਸੀਬ ਹੋਏ। ਉਹ ਕਿਸੇ ਇਕ ਸ਼੍ਰੇਣੀ ਨਾਲ ਨਹੀਂ ਬਝੇ, ਓਹ ਸਰਬ-ਸਾਂਝੀਵਾਲਤਾ ਦੇ ਲੰਬਰਦਾਰ ਬਣ ਕੇ ਵਿਚਰਦੇ ਰਹੇ। ਵੱਖ-ਵੱਖ ਧਰਮਾਂ ਦੇ ਉਪਦੇਸ਼ਟੇ ਆਪੋ ਆਪਣਾ ਧਰਮ ਮਾਰਗ ਪ੍ਰਚਾਰਨ ਲਈ ਕਈ ਪ੍ਰਕਾਰ ਦੇ ਕਰਮ ਕਾਂਡਾਂ ਦੀ ਪਰਦਰਸ਼ਨੀ ਕਰਦੇ ਰਹੇ ਪਰ ਗੁਰੂ ਘਰ ਵਿਚ 'ਕੇਵਲ ਨਾਮ' ਨੂੰ ਹੀ ਵਿਸ਼ੇਸ਼ਤਾ ਪ੍ਰਾਪਤ ਹੈ ਜਿਵੇਂ ਕਿ ਗੁਰਵਾਕ ਹਨ:--

੧. **ਨਾਨਕ ਕੈ ਘਰਿ ਕੇਵਲ ਨਾਮੁ ॥** [ਪੰਨਾ ੧੧੩੬

੨. **ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥**

੩. **ਨਾਮ ਸਿਰੋਮਣਿ ਸਰਬ ਮੈ ਭਗਤ ਰਹੇ ਲਿਵਧਾਰਿ॥** [ਪੰਨਾ ੧੩੯੩

੪. **ਜਾਪ ਤਾਪ ਕੋਟਿ ਲਖ ਪੂਜਾ, ਹਰਿ ਸਿਮਰਣ ਤੁਲਿ ਨ ਲਾਇਣ॥** [ਪੰਨਾ ੯੭੯

ਮਨੁੱਖ ਦੇ ਅੰਦਰ ਜਿਥੇ ਕਲੇਸ਼ ਹਨ ਉਥੇ ਸੁਖਾਂ ਦਾ ਪਰਵਾਹ ਵੀ ਚਲ ਰਿਹਾ ਹੈ। ਪਰ ਨਾਮ-ਸਿਮਰਨ ਪ੍ਰਭੂ ਦੀ ਨਦਰਿ ਨਾਲ ਹੀ ਹੋ ਸਕਦਾ ਹੈ:--

**ਨਦਰਿ ਕਰੇ ਤਾ ਸਿਮਰਿਆ ਜਾਏ॥ ਆਤਮਾ ਦ੍ਰਵੈ ਰਹੈ ਲਿਵਲਾਇ॥** [ਪੰਨਾ ੬੬੧

'ਨਦਰਿ' ਅਤੇ 'ਗੁਰਪਰਸਾਦੁ' ਗੁਰਮਤਿ ਮਾਰਗ ਦੇ ਦੋ ਵਿਸ਼ੇਸ਼ ਅੰਗ ਹਨ, ਜਿਨ੍ਹਾਂ ਤੋਂ ਬਿਨਾ ਜੀਵਨ ਅਫਲ ਹੀ ਜਾਂਦਾ ਹੈ। ਗੁਰੂ ਦੀ ਕਿਰਪਾ ਦ੍ਰਿਸ਼ਟੀ ਦਾ ਪਾਤਰ ਬਣਨ ਲਈ ਗੁਰੂ ਦੀ ਸ਼ਰਨ ਵਿਚ ਆਉਣਾ, ਆਪਣੀਆਂ ਭੁਲਾਂ ਬਖਸ਼ਵਾਉਣਾ, ਇਹ ਗੁਰਮਤਿ ਦਾ ਪ੍ਰਸਿਧ ਸਿਧਾਂਤ ਹੈ।

ਸ਼ਬਦ ਸੁਰਤਿ ਦਾ ਅਭਿਆਸ ਪਕਾਉਣ ਲਈ ਜੀਵਨ ਦੇ ਆਦਿ ਤੋਂ ਅੰਤ ਤੀਕ ਗੁਰਬਾਣੀ ਅਥਵਾ ਨਾਮ ਦੀ ਸਰਪਰਸਤੀ ਪਰਵਾਨਣ ਨਾਲ ਹੀ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਸਕਦਾ ਹੈ।

## *ਕੀ ਗੁਰਬਾਣੀ ਦਾ ਪਠਨ-ਪਾਠਨ ਨਾਮ-ਸਿਮਰਨ ਨਹੀਂ?*

ਕਈ ਅਭਿਆਸੀ ਨਾਮ ਤੇ ਗੁਰਬਾਣੀ ਵਿਚ ਅੰਤਰ ਦਸ ਕੇ ਲੋਕਾਂ ਦੇ ਮਨਾਂ ਵਿਚ ਵਿਅਰਥ ਭਰਮ ਪੈਦਾ ਕਰਨ ਦੇ ਭਾਗੀ ਬਣਦੇ ਹਨ। ਜਦੋਂ ਕਿ ਨਾਮ ਤੇ ਬਾਣੀ ਓਤਿ ਪੋਤਿ ਹਨ। ਜੋ ਸ਼ਕਤੀ ਨਾਮ-ਸਿਮਰਨ ਵਿਚ ਹੈ ਓਹੀ ਗੁਰਬਾਣੀ ਦੁਆਰਾ ਰਬੀ ਸਿਫਤਿ ਸਾਲਾਹ ਕਰਨ ਵਿਚ ਹੈ। ਇਕ ਮਨ ਇਕ ਚਿਤ ਹੋ ਕੇ ਗੁਰਬਾਣੀ ਦਾ ਪਾਠ ਕਰਨਾ, ਸੁਣਨਾ, ਕੀਰਤਨ ਕਰਨਾ, ਸੁਣਨਾ, ਇਹ ਸਭ ਨਾਮ ਸਿਮਰਨ ਹੈ। ਜੇ ਕੇਵਲ (ਸਤਿਨਾਮ) ਵਾਹਿਗੁਰੂ ਜਪਣਾ ਹੀ ਨਾਮ ਸਿਮਰਨ ਹੈ ਤਾਂ ਘੰਟਿਆਂ ਬੱਧੀ ਬਾਣੀ ਪੜ੍ਹਨ ਜਾਂ ਕੀਰਤਨ ਸੁਣਨ ਦਾ ਫਿਰ ਕੀ ਮਹੱਤਵ ਹੋਇਆ? ਉਹ ਇਹ ਨਹੀਂ ਸੋਚਦੇ ਕਿ ਗੁਰਬਾਣੀ ਨਾਮ ਦਾ ਸੋਮਾਂ ਹੈ। ਆਓ ਇਸ ਦੇ ਦੀਦਾਰ ਗਿਆਨ-ਨੇਤਰਾਂ ਨਾਲ ਕਰੀਏ:--

੧. **ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ ॥** [ਪੰਨਾ ੧੨੩੯

੨. **ਗੁਰਮੁਖਿ ਬਾਣੀ ਬ੍ਰਹਮੁ ਹੈ, ਸਬਦਿ ਮਿਲਾਵਾ ਹੋਇ ॥** [ਪੰਨਾ ੩੯

੩. **ਜਿਨ ਬਾਣੀ ਸਿਉ ਚਿਤੁ ਲਾਇਆ, ਸੇ ਜਨ ਨਿਰਮਲ ਪਰਵਾਣੁ॥**
**ਨਾਨਕ ਨਾਮੁ ਤਿਨਾ ਕਦੇ ਨ ਵੀਸਰੈ, ਸੇ ਦਰਿ ਸਚੇ ਜਾਣੁ ॥** [ਪੰਨਾ ੪੨੯

੪. **ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**

ਬਾਣੀ ਗੁਰਬਾਣੀ ਲਾਗੇ, ਤਿਨ ਹਥਿ ਚੜਿਆ ਰਾਮ ॥ [ਪੰਨਾ ੪੪੨

੫. ਜਨੁ ਨਾਨਕੁ ਬੋਲੇ ਗੁਣ ਬਾਣੀ, ਗੁਰਬਾਣੀ ਹਰਿ ਨਾਮਿ ਸਮਾਇਆ॥ [ਪੰਨਾ ੪੯੪

੬. ਗੁਰਬਾਣੀ ਵਰਤੀ ਜਗ ਅੰਤਰਿ, ਇਸੁ ਬਾਣੀ ਤੇ ਹਰਿਨਾਮੁ ਪਾਇਦਾ॥[ਪੰਨਾ ੧੦੬੬

੭. ਦਿਨੁ ਰਾਤਿ ਚਾਨਣੁ ਚਾਉ ਉਪਜੈ, ਸਬਦੁ ਗੁਰ ਕਾ ਮਨਿ ਵਸੈ॥ [ਪੰਨਾ ੭੬੭

੮. ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ ॥ [ਪੰਨਾ ੯੨੦

੯. ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ, ਸੇ ਲਾਗੇ ਗੁਰ ਕੀ ਬਾਣੀ ॥ [ਪੰਨਾ ੯੦੮

੧੦. ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤ ਹਰਿ ਕਾ ਨਾਉ॥
ਮਨਿ ਤਨਿ ਹਿਰਦੈ ਸਿਮਰਿ ਹਰਿ, ਆਠ ਪਹਰ ਗੁਣ ਗਾਉ॥ [ਪੰਨਾ ੯੬੩

੧੧. ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ॥ [ਪੰਨਾ ੩੦੪

੧੨. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,
ਹਰਿ ਕਰਤਾ ਆਪਿ ਮੁਹਹੁ ਕਢਾਏ ॥ [ਪੰਨਾ ੩੦੮

੧੩. ਹਰਿ ਜੀਉ ਸਚਾ ਸਚੁ ਹੈ, ਸਚੀ ਗੁਰਬਾਣੀ ॥ [ਪੰਨਾ ੫੧੫

ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:–

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥ [ਪੰਨਾ ੯੮੨

ਗੁਰੂ ਅਰਜਨ ਦੇਵ ਜੀ ਗੁਰਬਾਣੀ ਦੇ ਪ੍ਰਭਾਵ ਨੂੰ ਆਪਣੇ ਜੀਵਨ ਵਿਚ ਵਰਤ ਕੇ ਦਸ ਰਹੇ ਹਨ:–

ਮੈ ਸਤਿਗੁਰ ਸੇਤੀ ਪਿਰਹੜੀ, ਕਿਉ ਗੁਰ ਬਿਨੁ ਜੀਵਾ ਮਾਉ ॥
ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ॥ [ਪੰਨਾ ੭੫੯

ਪਰ ਸਮਝ ਨਹੀਂ ਆਉਂਦੀ ਕਿ ਆਪਣੇ ਆਪ ਨੂੰ ਸਿਆਣਾ ਸਮਝਣ ਵਾਲੇ ਲੋਕ ਗੁਰਬਾਣੀ ਤੇ ਨਾਮ ਦਾ ਪ੍ਰਚਾਰ ਕਰਨ ਵਿਚ ਵਿਤਕਰਾ ਕਿਉਂ ਕਰ ਰਹੇ ਹਨ? 'ਗੁਰਬਾਣੀ ਗਾਡੀ ਰਾਹ' ਵਿਚ ਭਾਈ ਵੀਰ ਸਿੰਘ ਜੀ ਮਜੀਠੀਆ ਲਿਖਦੇ ਹਨ– ''ਕਈ ਸਜਣ ਗੁਰਬਾਣੀ ਦੇ ਭਾਵ ਨੂੰ ਨਾ ਸਮਝਦੇ ਹੋਏ ਨਾਮ ਭਗਤੀ ਜਾਂ ਨਾਮ ਗਿਆਨ ਅਥਵਾ 'ਨਾਮ ਹੁਕਮ' ਆਦਿਕ ਦੋ ਹਿੱਸਿਆਂ ਨੂੰ ਗੁਰਬਾਣੀ ਤੋਂ ਵਖਰਾ ਗਿਣਦੇ ਹਨ ਜਿਨ੍ਹਾਂ ਵਿਚ ਇਕ ਸਿਆਂਣੇ ਬਿਆਨੇ ਲਿਖਾਰੀ ਸਰਦਾਰ ਲਾਲ ਸਿੰਘ ਜੀ ਨੇ ਭੀ ਮੇਰੀ ਪਿਛੇ ਲਿਖੀ 'ਗੁਰਮਤ ਜੀਵਨ' ਅੰਕ ਧੱਕੇ ਨਾਲ ਲਿਖ ਮਾਰਿਆ ਹੈ ਕਿ ਸੁਖਮਨੀ ਸਾਹਿਬ ਜੀ ਦੇ ਪੜ੍ਹਨ ਵਾਲਾ ਜੇ ਨਾਮ ਨਹੀਂ ਜਪਦਾ ਤਾਂ ਓਹ ਘਾਟੇ ਵਿਚ ਹੈ, ਪਰ ਵਾਹ ਵਾਹ 'ਅਕਲਾਂ ਬਾਝਹੁ ਖੂਹ ਖਾਲੀ' ਗਰਜ਼ ਵਿਚਾਰਨ ਤੋਂ ਬਿਨਾਂ ਭਾਵੇਂ ਕੋਈ ਕੁਝ ਪਿਆ ਆਖੀ ਜਾਵੇ, ਉਂਝ ਜੇਕਰ ਅਸੀਂ ਥੋੜੀ ਜਿੰਨੀ ਸਮਝ ਤੋਂ ਭੀ ਕੰਮ ਲਈਏ ਤਾਂ ਪਤਾ ਲਗਦਾ ਹੈ ਕਿ ਸੁਖਮਨੀ ਸਾਹਿਬ ਜੀ ਅੰਦਰ ਤਾਂ ਨਿਰੋਲ ਨਾਮ ਦੇ ਹੀ ਹਿੱਸੇ ਲਿਖੇ ਗਏ ਹਨ ਜਿਸ ਨੂੰ 'ਨਾਮ ਦਾ ਖਜ਼ਾਨਾ' ਆਖਣਾ ਭੀ ਕੋਈ ਵਾਧੂ ਨਹੀਂ।''

ਅਜਿਹੇ ਵੀਰਾਂ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਗੁਰਬਾਣੀ ਨੂੰ ਸਚੇ ਹਿਰਦੇ ਨਾਲ ਵੀਚਾਰ ਕੇ ਵੇਖਣ ਉਨ੍ਹਾਂ ਨੂੰ ਨਾਮ ਤੇ ਗੁਰਬਾਣੀ ਦੀ ਮਹੱਤਤਾ ਵਿਚ ਰਤਾ ਭਰ ਵੀ ਅੰਤਰ ਦਿਖਾਈ ਨਹੀਂ ਦੇਣਗੇ। ਗੁਰਬਾਣੀ ਤੇ ਨਾਮ-ਸਿਮਰਨ ਦੀ ਸਮਾਨਤਾ ਬਾਰੇ ਉਨ੍ਹਾਂ ਦਾ ਵਿਸ਼ਵਾਸ਼ ਦ੍ਰਿੜ ਕਰਾਉਣ ਹਿਤ ਹੇਠ ਲਿਖੇ ਪ੍ਰਮਾਣ ਪ੍ਰਸਤੁਤ ਕੀਤੇ ਜਾਂਦੇ ਹਨ:–

| | ਗੁਰਬਾਣੀ | ਨਾਮੁ |
|---|---|---|
| ੧. | ਵਾਹੁ ਵਾਹੁ ਬਾਣੀ ਨਿਰੰਕਾਰ ਹੈ,<br>ਤਿਸੁ ਜੇਵਡੁ ਅਵਰੁ ਨ ਕੋਇ॥ [ਪੰ. ੫੧੫ | ਨਾਮੁ ਤੁਲਿ ਕਛੁ ਅਵਰੁ ਨ ਹੋਇ ॥<br>ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥[ਪੰ:੨੬੫ |
| ੨. | ਧੁਰ ਕੀ ਬਾਣੀ ਆਈ ॥<br>ਤਿਨਿ ਸਗਲੀ ਚਿੰਤ ਮਿਟਾਈ॥[ਪੰ. ੬੨੮ | ਗੁਰ ਕਾ ਸਬਦ ਰਾਖੁ ਮਨ ਮਾਹਿ ॥<br>ਨਾਮੁ ਸਿਮਰਿ ਚਿੰਤਾ ਸਭ ਜਾਹਿ॥ [ਪੰਨਾ ੧੯੨ |
| ੩. | ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ,<br>ਗੁਰ ਸਬਦ ਵਿਟਹੁ ਬਲਿ ਜਾਉ॥ [ਪੰਨਾ ੧੧੭੭ | ਹਉ ਵਾਰੀ ਹਉ ਵਾਰਣੈ ਕੁਰਬਾਣ ਤੇਰੇ ਨਾਵ ਨੋ॥<br>[ਪੰਨਾ ੭੧ |
| ੪. | ਗੁਰ ਕੀ ਬਾਣੀ ਜਿਸੁ ਮਨਿ ਵਸੈ॥<br>ਦੂਖੁ ਦਰਦੁ ਸਭ ਤਾ ਕਾ ਨਸੈ॥[ਪੰਨਾ ੧੩੪੦ | ਜਾ ਕੈ ਹਰਿ ਵਸਿਆ ਮਨ ਮਾਹੀ ॥<br>ਤਾ ਕਉ ਦੂਖੁ ਸੁਪਨੈ ਭੀ ਨਾਹੀ ॥ [ਪੰਨਾ ੪੨੬ |
| ੫. | ਗੁਰਬਾਣੀ ਇਸ ਜਗ ਮਹਿ ਚਾਨਣੁ<br>ਕਰਮਿ ਵਸੈ ਮਨਿ ਆਇ ॥ [ਪੰਨਾ ੬੭ | ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥<br>[ਪੰਨਾ ੪੨੬ |
| ੬. | ਸਾਚੀ ਬਾਣੀ ਸੂਚਾ ਹੋਇ ॥ [ਪੰਨਾ ੩੬੧<br>ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰਿ॥ | ਅਹਿਨਿਸਿ ਨਾਮਿ ਰਤੇ ਸੇ ਸੂਚੇ,<br>ਮਰਿ ਜਨਮੇ ਸੇ ਕਾਚੇ ॥ [ਪੰਨਾ ੫੯੭ |

ਬਾਣੀ ਵੀ ਮਿੱਠੀ ਹੈ, ਨਾਮ ਵੀ ਮਿੱਠਾ ਹੈ। ਇਸ ਤਰ੍ਹਾਂ ਨਾਮ ਤੇ ਬਾਣੀ ਦੀ ਤੁਲਨਾਤਮਿਕ ਸ਼ਬਦਾਵਲੀ ਵਾਲੀਆਂ ਕਈ ਪੰਕਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹਨ।

ਪਹਿਲਾਂ ਗੁਰਬਾਣੀ ਦਾ ਪਾਠ ਤੇ ਬੋਧ (ਵਿਚਾਰ),

ਫਿਰ ਨਾਮ-ਸਿਮਰਨ ਦੀ ਕਮਾਈ।

ਨਾਮ-ਸਿਮਰਨ ਲਈ ਜਿਹੜਾ ਸੰਜਮ ਰਖਣਾ ਹੈ, ਉਸ ਦਾ ਵੇਰਵਾ ਗੁਰਬਾਣੀ ਚੋਂ ਮਿਲੇਗਾ,

ਨਾਮ ਰਟਨ ਨਾਲ ਨਹੀਂ ਪਤਾ ਲਗਣਾ।

ਜਿਨ੍ਹਾਂ ਨੂੰ ਗੁਰਬਾਣੀ ਦਾ ਗਿਆਨ ਨਹੀਂ, ਉਨ੍ਹਾਂ ਨੂੰ ਕੇਵਲ ਨਾਮ ਰਟਨ ਵਾਲੀ ਗਲ ਸੁਖਾਅ ਜਾਂਦੀ ਹੈ, ਕਿਉਂਕਿ ਇਸ ਉਤੇ ਕਿਸੇ ਪ੍ਰਕਾਰ ਦੀ ਮਿਹਨਤ ਕਰਨ ਦੀ ਲੋੜ ਨਹੀਂ ਪੈਂਦੀ, ਨਾਮ-ਮੰਤਰ ਦਾ ਰਟਨ ਕਰੀ ਚਲੋ। ਅਜਿਹਾ ਉਪਦੇਸ਼ ਦੇਣ ਤੇ ਲੈਣ ਵਾਲਿਆਂ ਨੂੰ ਚਾਹੀਦਾ ਹੈ ਕਿ ਓਹ ਪਹਿਲਾਂ ਗੁਰਬਾਣੀ ਦੇ ਅਭਿਆਸ ਦੀ ਪ੍ਰੇਰਨਾ ਦੇਣ ਕਿਉਂ ਗੁਰਬਾਣੀ ਗਿਆਨ ਪਰਦਾਨ ਕਰਦੀ ਹੈ ਅਤਿ ਕਲਿਆਣਕਾਰੀ ਹੈ। ਗੁਰਬਾਣੀ ਦੇ ਚਾਨਣ ਨਾਲ ਹੀ ਭਰਮ ਅਤੇ ਅਗਿਆਨ ਅੰਧੇਰਾ ਵਿਨਾਸ਼ ਹੁੰਦਾ ਹੈ। ਫਿਰ ਨਾਮ-ਸਿਮਰਨ ਆਪ ਮੁਹਾਰੇ ਹੀ ਉਨ੍ਹਾਂ ਦੀ ਰਸਨਾ ਤੋਂ ਜਾਰੀ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ

ਗੁਰੂ ਵਿਅਕਤੀ ਧੁਰੋਂ ਆਈ ਬਾਣੀ ਦੀ ਤਾਬਿਆ ਵਿਚ ਰਹੇ। ਸਾਰੇ ਸੰਸਾਰ ਵਿਚ ਗੁਰਬਾਣੀ ਦਾ ਢੰਢੋਰਾ ਫਿਰਾਉਂਦੇ ਰਹੇ:--

੧. **ਧੁਰਿ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ॥** [ਪੰਨਾ ੬੨੮

੨. **ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ॥** [ਪੰਨਾ ੭੯੭

੩. **ਗੁਰਬਾਣੀ ਗਾਵਹ ਭਾਈ, ਓਹ ਸਫਲ ਸਦਾ ਸੁਖਦਾਈ ॥** [ਪੰਨਾ ੬੨੯

੪. **ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ॥** [ਪੰਨਾ ੬੭

੫. **ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ,**
**ਮਨੁ ਭੀਨਾ ਨਿਜ ਘਰਿ ਆਵੇਗੋ ॥** [ਪੰਨਾ ੧੩੦੮

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਕਾਲ ਪੁਰਖ ਜੀ ਦੇ ਹੁਕਮ ਨਾਲ ਖਾਲਸਾ ਪੰਥ ਸਾਜਿਆ ਅੰਮ੍ਰਿਤ ਛਕਾਇਆ, ਅੰਮ੍ਰਿਤ ਵੇਲਾ ਬਖਸ਼ਿਆ ਅਤੇ ਹੇਠ ਲਿਖੀਆਂ ਪੰਜ ਬਾਣੀਆਂ ਦਾ ਪਾਠ ਕਰਨ ਦਾ ਆਦੇਸ਼ ਦਿੱਤਾ:--

੧. ਜਪੁ ੨. ਜਾਪੁ ੩. ਤਵਿ ਪ੍ਰਸਾਦਿ ਸਵੱਯੇ (ਸ੍ਰਾਵਗ ਸੁਧ. .), ੪. ਕਬਿਯੋ ਬਾਚ ਬੇਨਤੀ ॥ਚੌਪਈ॥ ੫. ਅਨੰਦੁ।

ਨਾਲ ਹੀ ਰਹਤ ਮਰਯਾਦਾ ਦ੍ਰਿੜ ਕਰਾਈ, ਜਿਸ ਨੂੰ 'ਰਹਤਨਾਮਾ ਪ੍ਰਸ਼ਨ ਉਤਰ ਭਾਈ ਨੰਦ ਲਾਲ ਕਾ' ਵਿਚ ਇਉਂ ਦਰਸਾਇਆ ਗਿਆ ਹੈ:--

**ਗੁਰਸਿਖ ਰਹਤ ਸੁਨਹੁ ਹੇ ਮੀਤ ॥**
**ਪਰਭਾਤੇ ਉਠ ਕਰਿ ਹਿਤ ਚੀਤ ॥**
**ਵਾਹਿਗੁਰੂ ਗੁਰੁ ਮੰਤ੍ਰ ਸੁ ਜਾਪ ॥**
**ਕਰਿ ਇਸਨਾਨ ਪੜ੍ਹੇ ਜਪੁ ਜਾਪੁ ॥**
**ਸੰਧਯਾ ਸਮੇਂ ਸੁਨੇ ਰਹਰਾਸ ॥**
**ਕੀਰਤਨ ਕਥਾ ਸੁਨੇ ਹਰਿ ਯਾਸ ॥....**

ਨਾਮ ਇਕ ਪਉੜੀ ਹੈ ਪਰ ਇਸ ਪਉੜੀ ਤੇ ਸਰੀਰ ਰਾਹੀਂ ਨਹੀਂ, ਸੁਰਤਿ ਦੁਆਰਾ ਚੜ੍ਹਿਆ ਜਾਂਦਾ ਹੈ। ਸੰਸਾਰਕ ਦੁਖ, ਪਰੇਸ਼ਾਨੀਆਂ ਦਾ ਬੋਝ ਸਾਡੀ ਸੁਰਤਿ ਉਤੇ ਲਦਿਆ ਰਹਿੰਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਅਧੀਨ ਫਲੇ ਫੂਲੇ ਹੋਏ ਸੰਕਲਪ ਮਨੁੱਖੀ ਸੁਰਤਿ ਤੇ ਹਮਲਾ ਕਰਦੇ ਰਹਿੰਦੇ ਹਨ ਜੇ ਸੁਰਤਿ ਨਾਮ ਵਿਚ ਲੀਨ ਹੋਵੇ ਭਾਵ ਨਾਮ ਦੇ ਸਾਏ ਤਲੇ ਹੋਵੇ ਤਾਂ ਇਹ ਵੈਰੀ ਕੁਝ ਨਹੀਂ ਵਿਗਾੜ ਸਕਦੇ। ਮਾੜੇ ਖ਼ਿਆਲ ਵਿਹਲੀ ਥਾਂ ਤੇ ਡੇਰਾ ਲਾਉਂਦੇ ਹਨ। ਜਿਸ ਹਿਰਦੇ ਵਿਚ ਨਾਮ ਭਰਪੂਰ ਹੋਵੇ, ਉਥੇ ਕੋਈ ਮਾੜਾ ਖਿਆਲ ਅੰਦਰ ਨਹੀਂ ਵੜ ਸਕਦਾ ਕਿਉਂਕਿ ਚੋਰਾਂ ਡਾਕੂਆਂ ਨੂੰ ਅੰਦਰ ਵੜਿਆਂ ਫੜੇ ਜਾਣ ਦਾ ਡਰ ਹੁੰਦਾ ਹੈ। ਤਿਵੇਂ ਮਾਇਆ ਦੇ ਮਾੜੇ ਖਿਆਲਾਂ ਤੋਂ ਬਚਣ ਲਈ ਮਨ ਦੇ ਦਰਵਾਜੇ ਬੰਦ ਕਰ ਲਈਦੇ ਹਨ। ਇਸ ਤਰ੍ਹਾਂ ਨਾਮ-ਸਿਮਰਨ ਅਭਿਆਸੀ ਦੀ ਸੁਰਤਿ ਨੂੰ ਚੜ੍ਹਦੀ ਕਲਾ ਵਿਚ ਲੈ ਜਾਂਦਾ ਹੈ। ਦੁਨਿਆਵੀ ਦੁਖਾਂ ਨੂੰ ਪਿਠ ਦੇ ਕੇ ਨਾਮ ਸਿਮਰਨ

ਵਿਚ ਨਿਸਚਾ ਪੱਕਾ ਕਰਦਾ ਹੈ। ਸੋ ਉਠਦਿਆਂ ਬਹਿੰਦਿਆਂ ਨਾਮ ਜਪਣਾ ਹੈ। ਇਸ ਸਿਮਰਨ ਵਿਚ ਕਿਤਨੀ ਬਰਕਤ ਤੇ ਸ਼ਕਤੀ ਹੈ:–

**ਮਹਾ ਕਸਟ ਕਾਟੈ ਖਿਨ ਭੀਤਰਿ, ਰਸਨਾ ਨਾਮੁ ਚਿਤਾਰੇ ॥**

**ਸੀਤਲ ਸਾਂਤਿ ਸੂਖ ਹਰਿ ਸਰਣੀ, ਜਲਤੀ ਅਗਨਿ ਨਿਵਾਰੇ ॥੧॥** [ਪੰਨਾ ੨੧੦

ਜਿਵੇਂ ਸਮੁੰਦਰ ਵਿਚ ਵੱਡੀਆਂ ਵੱਡੀਆਂ ਬਲਾਵਾਂ ਹੁੰਦੀਆਂ ਹਨ ਉਸ ਵਿਚ ਤੂਫ਼ਾਨ ਤੇ ਤਬਾਹੀ ਦਾ ਦ੍ਰਿਸ਼ ਵੇਖ ਕੇ ਡਰ ਲਗਦਾ ਹੈ ਪਰ ਜਿਹੜਾ ਮਨੁੱਖ ਜਹਾਜ਼ ਵਿਚ ਸਵਾਰ ਹੁੰਦਾ ਹੈ, ਉਹ ਇਨ੍ਹਾਂ ਬਲਾਵਾਂ ਤੋਂ ਅਚਿੰਤ ਹੁੰਦਾ ਹੈ, ਭੈ-ਭੀਤ ਨਹੀਂ ਹੁੰਦਾ। ਇਸੇ ਤਰ੍ਹਾਂ ਸੰਸਾਰ ਦੇ ਜੀਵਾਂ ਵਿਚ ਅਨੇਕ ਪ੍ਰਕਾਰ ਦੀਆਂ ਬਲਾਵਾਂ ਹਨ ਪਰ ਜਿਹੜਾ ਨਾਮ-ਸਿਮਰਨ ਦੇ ਬੋਹਿਥ ਤੇ ਸਵਾਰ ਹੋ ਜਾਂਦਾ ਹੈ, ਉਹ ਨਿਸ਼ਚਿੰਤ ਹੋ ਜਾਂਦਾ ਹੈ। ਵਾਹਿਗੁਰੂ ਜੀ ਦੀ ਸਰਬ-ਵਿਆਪਕਤਾ ਨੂੰ ਵੇਖਣ ਦੀ ਇਹੋ ਜੁਗਤੀ ਹੈ ਕਿ ਜਗਿਆਸੂ ਚੰਗੇ-ਮੰਦੇ ਸਭ ਵਿਚ ਉਸ ਪ੍ਰਭੂ ਦਾ ਪ੍ਰਕਾਸ਼ ਵੇਖੇ। ਧੋਖੇਬਾਜ਼ਾਂ, ਬੇਈਮਾਨਾਂ ਨੂੰ ਵੀ ਸਚਾ ਈਮਾਨਦਾਰ ਵੇਖੇ। ਬੀਮਾਰ ਨੂੰ ਰਾਜ਼ੀ ਵੇਖੇ। ਭਾਵ ਕੋਈ ਮਾੜੀ ਚੀਜ਼ ਨਾ ਵੇਖੇ। ਜੋ ਕੁਝ ਹੈ, ਉਹ ਸਭ ਉਸ ਸਿਰਜਣਹਾਰ ਦੀ ਰਚਨਾ ਹੈ। ਨਾਮ ਸਿਮਰਨਾ, ਸੁਨਣਾ, ਵਿਚਾਰਨਾ, ਜਾਣਨਾ, ਬੁਝਣਾ, ਚੀਨਣਾ, ਇਹ ਸਾਰੇ ਸਤਿਸੰਗ ਅਤੇ ਸਿਮਰਨ ਦੇ ਅਨੁਭਵੀ ਦੇਸ਼ ਅਥਵਾ ਆਤਮਿਕ ਮੰਡਲਾਂ ਵਲ ਲੈ ਜਾਣ ਦੀਆਂ ਪਉੜੀਆਂ ਹਨ।

ਗੁਰਬਾਣੀ ਜੋ ਆਖਦੀ ਹੈ, ਜੋ ਰਬੀ-ਸਨੇਹਾ ਦਿੰਦੀ ਹੈ, ਉਸ ਨੂੰ ਸੁਣ ਕੇ ਉਸ ਤੇ ਅਮਲ ਕਰਨਾ, ਮਨ ਨੂੰ ਬਦੀਆਂ ਵਲੋਂ ਰੋਕ ਕੇ ਰਖਣਾ ਭਾਵ ਇੰਦ੍ਰਿਆਂ ਨੂੰ ਸਰੀਰਕ ਭੋਗਾਂ ਵਿਚ ਪੈਣ ਤੋਂ ਰੋਕਣਾ, ਇਹ ਨਾਮ-ਸਿਮਰਨ ਜੁਗਤੀ ਦਾ ਵਿਸ਼ੇਸ਼ ਅੰਗ ਹੈ।

ਮਨੁੱਖ ਨੂੰ ਸਭ ਤੋਂ ਵੱਡਾ ਦੁਖ ਇਹ ਹੈ ਕਿ ਉਸ ਦਾ ਮਨ ਦੌੜਦਾ ਹੈ, ਖਿੰਡਦਾ ਹੈ, ਇਸ ਨੂੰ ਕਿਵੇਂ ਟਿਕਾਇਆ ਜਾਵੇ? ਜਦ ਬਾਣੀ ਦਾ ਹੁਕਮ ਮੰਨਿਆ ਜਾਵੇ ਤਾਂ ਇਹ ਦੁਖ ਦੂਰ ਹੋਦਿਆਂ ਦੇਰੀ ਨਹੀਂ ਲਗਦੀ। ਗੁਰਬਾਣੀ ਦਾ ਪਾਠ ਆਪਣੇ ਕਲਿਆਣ ਹਿਤ ਕਰਨਾ ਹੈ। ਬਾਣੀ ਮਨ ਨੂੰ ਵਾਸ਼ਨਾ ਵਿਚ ਪੈਣ ਵਲੋਂ ਰੋਕੇਗੀ ਤੇ ਰਬੀ-ਸਿਫਤ-ਸਾਲਾਹ ਵਲ ਲਾਵੇਗੀ। ਸਿਫਤਿ ਤੇ ਸਲਾਹ ਨਾਲ ਵਾਹਿਗੁਰੂ ਜੀ ਦਾ ਪ੍ਰੇਮ ਉਮਗਦਾ ਹੈ। ਨਾਮ ਜਪਣ ਵੇਲੇ ਸੰਕਲਪ ਇਹ ਹੋਵੇ ਕਿ 'ਨਾਮ ਹਿਰਦੇ ਵਿਚ ਵਸੇ'। ਜਿਵੇਂ ਚੋਰ ਪਹਿਲਾਂ ਚੋਰੀ ਚਿਤਵਦਾ ਹੈ। ਇਸੇ ਤਰ੍ਹਾਂ ਜੀਵ ਜਦੋਂ ਵਾਹਿਗੁਰੂ ਜੀ ਦੇ ਗੁਣਾਂ ਦਾ ਚਿੰਤਨ ਕਰਦਾ ਹੋਇਆ ਬਾਣੀ ਨਾਲ ਪ੍ਰੇਮ ਪਾਉਂਦਾ ਹੈ, ਨਾਮ ਉਸ ਲਈ ਸਦੀਵੀ ਯਾਦ (ਸਿਮਰਨ) ਬਣ ਜਾਂਦਾ ਹੈ।

ਫੋਕਾ ਪ੍ਰਚਾਰ ਕਿਸੇ ਦਾ ਕੀ ਸਵਾਰ ਸਕਦਾ ਹੈ। ਅਜਿਹੇ ਪ੍ਰਚਾਰ ਬਾਰੇ ਇਕ ਬੜੀ ਸੁਆਦਲੀ ਵਿਥਿਆ 'ਸਾਖੀ ਪ੍ਰਮਾਣ' ਵਿਚ ਦਿਤੀ ਹੋਈ ਹੈ।

ਇਕ ਗੂਜਰੀ ਹਰ ਰੋਜ਼ ਸ਼ਹਿਰ ਵਿਚ ਦੁੱਧ ਵੇਚਣ ਆਇਆ ਕਰਦੀ ਸੀ। ਇਕ ਵਿਦਵਾਨ ਪੰਡਿਤ ਸ਼ਹਿਰ ਵਿਚ ਕਥਾ ਕਰਦਾ ਹੁੰਦਾ ਸੀ। ਗੂਜਰੀ ਨੇ ਪੰਡਿਤ ਪਾਸੋਂ ਇਹ ਕਥਾ ਸੁਣੀ ਕਿ 'ਪਰਮੇਸ਼ਰ ਦਾ ਨਾਮ ਬੇੜੀ ਵਾਂਗ ਹੈ। ਜਿਵੇਂ ਬੇੜੀ ਦਰਿਆ ਤੋਂ ਪਾਰ ਕਰ ਦਿੰਦੀ ਹੈ ਤਿਵੇਂ ਨਾਮ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ। ਪਰਤੱਖ ਹੀ ਦਰਿਆ ਜਾਂ ਸਮੁੰਦਰ ਤੋਂ ਨਾਮ ਦੇ ਆਸਰੇ ਪਾਰ ਹੋ ਜਾਈਦਾ ਹੈ।' ਗੂਜਰੀ ਨੂੰ ਨਾਮ ਦੀ ਮਹਿਮਾਂ ਸੁਣ ਕੇ ਨਿਸਚਾ ਆ ਗਿਆ। ਉਸ ਨੇ ਮਨ ਵਿਚ ਕਿਹਾ ਕਿ ਅਜ ਦਰਿਆ ਦੇ ਘਾਟ ਜਾਣ ਦੀ ਥਾਂ ਸਿਧੇ ਰਸਤੇ ਹੀ ਕਿਉਂ ਨਾ ਪਾਰ ਹੋ ਜਾਵਾਂ। ਉਹ ਨਿਸ਼ਚੇ ਨਾਲ ਨਾਮ ਜਪਦੀ ਹੋਈ ਦਰਿਆ ਵਿਚ ਠਿਲ ਪਈ। ਪਾਣੀ ਗੋਡੇ

ਗੋਡੇ ਹੋ ਗਿਅ ਤੇ ਉਹ ਪਾਰ ਹੋ ਗਈ। ਉਸ ਨੇ ਰੋਜ਼ ਹੀ ਨਾਮ ਜਪਣਾ ਤੇ ਦਰਿਆ ਤੋਂ ਪਾਰ ਹੋ ਜਾਣਾ, ਮਾਨੋ ਉਸ ਨੇ ਆਪਣੇ ਜੀਵਨ ਦਾ ਨਿਸ਼ਾਨਾ ਹੀ ਬਣਾ ਲਿਆ।

ਇਕ ਦਿਨ ਉਸ ਨੇ ਸੋਚਿਆ ਕਿ ਜਿਸ ਪੰਡਿਤ ਤੋਂ ਨਾਮ ਦੀ ਮਹਿਮਾ ਸੁਣ ਕੇ ਮੈਨੂੰ ਇਹ ਬਰਕਤ ਮਿਲੀ ਹੈ, ਉਸ ਨੂੰ ਨਿਉਂਦਾ ਛਕਾਉਣਾ ਚਾਹੀਦਾ ਹੈ। ਉਸ ਨੇ ਕਿਹਾ 'ਪੰਡਿਤ ਜੀ! ਤੁਸੀਂ ਮੇਰੇ ਮੁਰਸ਼ਦ ਹੋ, ਮੇਰੇ ਘਰ ਚਰਨ ਪਾਉ ਤੇ ਪ੍ਰਸ਼ਾਦ ਛਕੋ।' ਪੰਡਿਤ ਜੀ ਮੰਨ ਗਏ ਤੇ ਨਾਲ ਤੁਰ ਪਏ। ਦਰਿਆ ਕੋਲ ਜਾ ਕੇ ਪੰਡਿਤ ਜੀ ਬੇੜੀ ਵਾਲੇ ਪਾਸੇ ਚਲੇ ਤਾਂ ਗੂਜਰੀ ਕਹਿਣ ਲਗੀ, ਪੰਡਿਤ ਜੀ! ਤੁਸੀਂ ਮੇਰੇ ਮਗਰ ਮਗਰ ਆ ਜਾਉ, ਪਾਣੀ ਗੋਡੇ ਗੋਡੇ ਹੀ ਹੈ। ਜਦੋਂ ਦਰਿਆ ਚੋਂ ਲੰਘਣ ਲਗੇ ਤਾਂ ਗੂਜਰੀ ਨਾਮ ਤੇ ਨਿਸ਼ਚਾ ਕਰਕੇ ਪਾਰ ਹੋ ਗਈ ਪਰ ਪੰਡਿਤ ਜੀ ਨਿਸ਼ਚੇ ਤੋਂ ਹੀਣੇ ਪਾਣੀ ਵਿਚ ਡੁੱਬਣ ਲਗ ਪਏ। ਇਹ ਵੇਖ ਕੇ ਗੂਜਰੀ ਨੇ ਕਿਹਾ:—

**ਪੜ੍ਹਦਾ ਪੜ੍ਹਦਾ ਪੜਿ ਗਿਆ, ਪੜ੍ਹ ਲਏ ਚਾਰੇ ਵੇਦ ॥**
**ਨਿਸਚਾ ਮਨ ਨ ਆਇਓ, ਰਹਿਓ ਢੇਡ ਕੇ ਢੇਡ ॥**

ਗੂਜਰੀ ਕਹਿਣ ਲਗੀ ਪੰਡਿਤ ਜੀ! ਮੈਂ ਇਕ ਦਿਨ ਆਪ ਤੋਂ ਨਾਮ ਦੀ ਮਹਿਮਾ ਸੁਣ ਕੇ ਨਿਸਚਾ ਕਰਕੇ ਪਾਰ ਉਤਰ ਗਈ ਹਾਂ, ਪਰ ਤੁਸੀਂ ਐਨੀ ਵਿਦਿਆ ਪੜ੍ਹਾ ਕੇ ਵਿਚ ਡੁੱਬੀ ਜਾ ਰਹੇ ਹੋ। ਇਸ ਬਾਰੇ ਕਵੀ ਦਾ ਇਕ ਹੋਰ ਦੋਹਰਾ ਵੀ ਪ੍ਰਚਲਤ ਹੈ:—

**ਰਾਮ ਨਾਮ ਕੇ ਲੇਤ ਹੀ ਭਈ ਗੂਜਰੀ ਪਾਰ ॥**
**ਅਨਿਕ ਕਥਾ ਪੰਡਿਤ ਕਥੀ, ਤੋ ਭੀ ਰਹਿਓ ਉਰਾਰ ॥**

ਸਤਿਗੁਰੂ ਜੀ ਦੀ ਪ੍ਰਸੰਨਤਾ ਦਾ ਪਾਤਰ ਬਣਨ ਲਈ ਕੁਝ ਉਪਰਾਲਿਆਂ ਤੇ ਜੋਦੜੀਆਂ ਕਰਨ ਦੀ ਲੋੜ ਹੈ। ਗੁਰੂ ਪਾਤਿਸ਼ਾਹ ਜੀ ਦੀ ਦਰਸਾਈ ਜੀਵਨ ਜਾਚ ਉਤੇ ਅਮਲ ਕਰਨਾ ਹੈ। ਹਉਮੈ ਤਿਆਗ ਕੇ, ਹੱਥ ਜੋੜ ਕੇ, ਗਲ ਵਿਚ ਪੱਲਾ ਪਾ ਕੇ, ਨਿਮਾਣੇ ਬਣ ਕੇ ਅੰਤਰ ਧਿਆਨ ਹੋ ਕੇ "**ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ॥ ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ॥" (ਪੰਨਾ ੧੨੬੪)** ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਅਰਦਾਸਿ ਕਰਨੀ ਹੈ। ਉਪਰੰਤ ਪ੍ਰਾਪਤ ਹੋਏ ਹੁਕਮਨਾਮੇ ਨੂੰ ਹਿਰਦੇ ਵਿਚ ਵਿਚਾਰਨਾ ਤੇ ਵਸਾਉਣਾ ਹੈ। ਗੁਰੂ ਪਰਮੇਸ਼ਰ ਜੀ ਦਾ ਭੈ ਤੇ ਭਾਉ ਹਿਰਦੇ ਵਿਚ ਧਾਰਦੇ ਹੋਏ, ਕੂੜ ਕੁਸੱਤ ਤੋਂ ਬਚਣਾ ਹੈ। ਗੁਰਬਾਣੀ, ਸਾਧ ਸੰਗਤ, ਕੀਰਤਨ ਤੇ ਕਥਾ ਕਰਨੀ-ਸੁਣਨੀ ਹੈ। ਰੱਸਾਂ-ਕੱਸਾਂ ਵਿਚ ਖਚਿਤ ਹੋਣ ਤੋਂ ਬਚਣਾ ਹੈ। ਪਿਉ ਦਾਦੇ ਦਾ ਖਜ਼ਾਨਾ (ਗੁਰਬਾਣੀ) ਖੋਲ੍ਹ ਕੇ ਗੁਰਮਤਿ ਵਿਰਸੇ ਤੋਂ ਜਾਣੂੰ ਹੋਣਾ ਹੈ।

ਨਾਮ ਦੀ ਪ੍ਰਾਪਤੀ ਦੀ ਪਰਤੱਖ ਮਿਸਾਲ ਸਭ ਦੇ ਸਾਹਮਣੇ ਹੈ ਕਿ ਕਿਵੇਂ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਗੁਰੂ ਚਰਨਾ ਵਿਚ ਭੇਟ ਕੀਤੇ ਤੇ ਅੰਮ੍ਰਿਤ ਨਾਮ ਦੀ ਦਾਤ ਪ੍ਰਾਪਤ ਕਰਨ ਲਈ ਪਪੀਹੇ ਵਾਂਗ ਕੂਕੇ। ਅੰਮ੍ਰਿਤ-ਦਾਤੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਤੁਠ ਪਏ। ਸੀਸ ਭੇਟ ਕਰਨ ਵਾਲਿਆਂ ਦੇ ਮੁਖ ਵਿਚ ਅੰਮ੍ਰਿਤ ਚੋਇਆ, ਆਤਮ-ਦਾਨ ਬਖਸ਼ ਕੇ ਜਿਵਾ ਦਿੱਤਾ:—

**ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੂੜੀਏ,**
**ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥** [ਪੰਨਾ ੫੩੦

ਹਿਰਦੇ ਵਿਚ ਅੰਮ੍ਰਿਤ ਨਾਮ ਵਸਾ ਦਿਤਾ, ਸਿਮਰਨ ਕਰਨਾ ਸਿਖਾ ਦਿੱਤਾ। ਨਾਲ ਹੀ ਫੁਰਮਾਨ ਕਰ ਦਿਤਾ:-

**੧. ਖਾਲਸਾ ਮੇਰੋ ਰੂਪ ਹੈ ਖ਼ਾਸ ॥ ਖਾਲਸੇ ਮਹਿ ਹੌਂ ਕਰੌਂ ਨਿਵਾਸ ॥...**

**੨. ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ ॥**

**ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ ॥ [ਸਰਬ ਲੋਹ ਗ੍ਰੰਥ ਵਿਚੋਂ**

ਇਹ ਹੈ ਨਾਮ-ਸਿਮਰਨ ਦੀ ਜੁਗਤੀ। ਜਿਹੜਾ ਜਗਿਆਸੂ ਇਸ ਤੇ ਅਮਲ ਕਰੇਗਾ, ਉਸ ਦਾ ਲੋਕ ਪਰਲੋਕ ਸਵਰੇਗਾ। ਸੋ, ਗੁਰਸਿੱਖ ਦੇ ਹਿਰਦੇ ਵਿਚ ਸਦਾ ਇਹ ਭਾਵਨਾ ਬਣੀ ਰਹੇ:-

**ਸਤਿਗੁਰ ਆਗੈ ਸੀਸੁ ਭੇਟ ਦੇਉ, ਜੇ ਸਤਿਗੁਰ ਸਾਚੇ ਭਾਵੈ॥**

**ਆਪੇ ਦਇਆ ਕਰਹੁ ਪ੍ਰਭ ਦਾਤੇ, ਨਾਨਕ ਅੰਕਿ ਸਮਾਵੈ ॥ [ਪੰਨਾ ੧੧੧੪**

ਨਾਮ ਉਸੇ ਜਗਿਆਸੂ ਨੂੰ ਮਿਲਦਾ ਹੈ ਜਿਹੜਾ ਆਪਣੇ ਆਪ ਨੂੰ ਗੁਰੂ ਚਰਨਾ ਵਿਚ ਸਮਰਪਿਤ ਕਰਦਾ ਹੈ। ਬਸ, ਇਹ ਪ੍ਰਥਮ ਤੇ ਅੰਤਮ ਜੁਗਤੀ ਹੈ।

# ਨਾਮ-ਸਿਮਰਨ ਦੀਆਂ ਸਿਧਾਂਤਕ ਸੇਧਾਂ

ਮੂਲ ਮੰਤ੍ਰ ਤੇ ਗੁਰਮੰਤਰ ਦੇ ਹੇਠ ਲਿਖੇ ਸਰੂਪ ਪੰਜਾਂ ਤਖਤਾਂ ਤੇ ਪੰਥ ਪ੍ਰਵਾਨਿਤ ਹਨ:--

੧. ਮੂਲ ਮੰਤ੍ਰ-- ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ,
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

(ੳ) ਮੂਲਮੰਤ੍ਰੁ ਹਰਿਨਾਮੁ ਰਸਾਇਣੁ, ਕਹੁ ਨਾਨਕ ਪੂਰਾ ਪਾਇਆ ॥ [ਪੰਨਾ ੧੦੪੦

(ਅ) ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ ॥ [ਭਾ. ਗੁ. ਵਾ. ੬-੧੯

੨ ਗੁਰ ਮੰਤ੍ਰ-- ਵਾਹਿਗੁਰੂ ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ ॥ [ਭਾ. ਗੁ. ਵਾ. ੧੩-੨

੩. ਕਿਸੇ ਵਸਤੂ ਜਾਂ ਮਨੁੱਖ ਦਾ ਨਾਮ ਨਿਸਚਿਤ ਹੈ, ਪਰਪਰਮਾਤਮਾ ਦਾ ਕੋਈ ਨਿਸ਼ਚਿਤ ਨਾਮ ਨਹੀਂ ਕਿਉਂਕਿ ਉਹ 'ਅਨਾਮ' ਅਨਾਮੇ ਹੈ। ਪ੍ਰੰਤੂ ਉਸ ਦੇ ਅਨਗਿਣਤ ਨਾਮ, ਅਨਗਿਣਤ ਰੂਪ ਅਤੇ ਅਨਗਿਣਤ ਗੁਣ ਹਨ ਜੋ ਕਰਮ-ਨਾਮਾਂ ਤੇ ਅਧਾਰਤ ਹਨ:--

**ਤੇਰੇ ਨਾਮ ਅਨੇਕਾ ਰੂਪ ਅਨੰਤਾ, ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥** [ਪੰਨਾ ੩੫੮

੪. ਜਦੋਂ ਗੁਰੂ ਦੀ ਸ਼ਰਣ ਵਿਚ ਜਾਂਦੇ ਹੋ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦਾ ਦਰਸ਼ਨ ਪਿਆਰ ਨਾਲ ਕਰਨਾ ਚਾਹੀਦਾ ਹੈ ਸਿਦਕ ਧਿਆਨ ਨਾਲ ਮੱਥਾ ਟੇਕਦੇ ਹੋਏ ਇਹ ਮੰਗ ਕਰਨੀ ਚਾਹੀਦੀ ਹੈ:-

ਹਰਿ ਚਰਨ ਸਰਨ ਗੋਬਿੰਦ ਦੁਖਭੰਜਨਾ, ਦਾਸ ਅਪੁਨੇ ਕਉ ਨਾਮੁ ਦੇਵਹੁ॥

ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਹਿ ਤਾਰਹੁ, ਭੁਜਾ ਗਹਿ ਕੂਪ ਤੇ ਕਾਢਿ ਲੇਵਹੁ॥ [ਪੰ. ੬੮੩

੫. ਨਾਮ-ਸਿਮਰਨ ਯਾਦ ਦੀ ਇਕ ਅਵਸਥਾ ਹੈ। ਜਦੋਂ ਕਿਸੇ ਪ੍ਰਕਾਰ ਦੀਆਂ ਦੁਨਿਆਵੀ ਲੋੜਾਂ ਦਾ ਫੁਰਨਾ ਨਹੀਂ ਫੁਰਦਾ, ਓਦੋਂ ਨਾਮ ਸਫੁਰਨ ਹੁੰਦਾ ਹੈ ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਨਾਮ ਫੁਰਿਆ ਸੀ:--

**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸੁ ਗੁਰ ਕਉ ਫੁਰਿਆ॥**[ਪੰ. ੧੩੯੩

੬. ਜਾਪ ਤੇ ਸਿਮਰਨ ਵਿਚ ਸਾਧਾਰਨ ਜਿਹਾ ਅੰਤਰ ਹੈ। ਜਿਹਬਾ ਨਾਲ ਬਾਰ ਬਾਰ ਨਾਮ ਜਪਣਾ 'ਜਾਪ' ਦਾ ਪ੍ਰਤੀਕ ਹੈ ਜਦੋਂ ਕਿ ਇਕਾਗਰ ਚਿਤ ਹੋ ਕੇ ਸੁਆਸਾਂ ਨਾਲ ਗੁਪਤ ਨਾਮ ਜਪਣਾ, ਸੁਰਤਿ ਦੁਆਰਾ ਅਕਾਲ ਪੁਰਖ ਵਿਚ ਧਿਆਨ ਟਿਕਾਈ ਰਖਣਾ, ਇਹ ਅਭਿਆਸ ਨਾਮ-ਸਿਮਰਨ ਦਾ ਲਖਾਇਕ ਹੈ।

੭. ਸੁਰਤਿ ਵਿਚ ਚੇਤਨਾ ਹੋਵੇ ਤਾਂ ਮਨ ਸਿਮਰਨ ਵਿਚ ਲੀਨ ਹੁੰਦਾ ਹੈ। ਇਸ ਲਈ ਸਰੀਰ ਸਾਵਧਾਨਤਾ ਲਈ ਅੰਮ੍ਰਿਤ ਵੇਲੇ ਇਸ਼ਨਾਨ ਕਰਨਾ ਜ਼ਰੂਰੀ ਹੈ। ਫਿਰ ਚੌਂਕੜਾ ਮਾਰ ਕੇ ਅਡੋਲ ਬੈਠਣਾ ਚਾਹੀਦਾ ਹੈ। ਆਲਸ ਤੇ ਊਂਘਾਂ ਤੋਂ ਬਚਣ ਲਈ ਬਿਸਤਰੇ ਵਿਚ ਬੈਠ ਕੇ ਸਿਮਰਨ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਹਾਂ, ਜੋ ਮਨੁੱਖ ਬਿਰਧ ਹੋਵੇ, ਸਰੀਰ ਰੋਗੀ ਹੋਵੇ, ਉਸ ਉਤੇ ਅਜਿਹੀ ਕੋਈ ਪਾਬੰਦੀ ਲਾਗੂ ਨਹੀਂ ਹੁੰਦੀ।

੮. ਸਿਮਰਨ ਕਰਨ ਸਮੇਂ ਮਨ ਵਿਚ ਕਿਸੇ ਪ੍ਰਕਾਰ ਦਾ ਭਰਮ ਨਹੀਂ ਹੋਣਾ ਚਾਹੀਦਾ। ਜੋ ਮਨਮਤੀ ਸੰਸਕਾਰ ਪਹਿਲੇ ਇਕਠੇ ਹੋ ਚੁਕੇ ਹੁੰਦੇ ਹਨ ਅਜਿਹੇ ਹੋਰ ਫੁਰਨਿਆਂ ਨੂੰ ਬਾਹਰ ਕਢਣ ਲਈ ਸੰਗਤੀ ਰੂਪ ਵਿਚ

ਉਦਮ ਕਰਨਾ ਚਾਹੀਦਾ ਹੈ। ਮਨ ਨੂੰ ਟਿਕਾਉਣ ਲਈ ਸਰਬਕਲਾ ਸਮਰਥ ਪ੍ਰਭੂ ਦੇ ਚਰਨਾ ਵਿਚ ਇਉਂ ਅਰਦਾਸਿ ਕਰਨੀ ਚਾਹੀਦੀ ਹੈ:–

**ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ ॥**

**ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ॥** [ਪੰਨਾ ੨੫੬

ਇਸ ਪੰਕਤੀ ਨੂੰ ਵੱਧ ਤੋਂ ਵੱਧ ਕਈ ਵਾਰ ਪਿਆਰ ਤੇ ਸਿਦਕ ਨਾਲ ਪੜ੍ਹਨਾ ਚਾਹੀਦਾ ਹੈ, ਮਨ ਟਿਕਾਉ ਵਿਚ ਆ ਜਾਵੇਗਾ। ਸਹਜੇ ਸਹਜੇ ਅਜਪਾ ਜਾਪ ਵਾਲੀ ਹਾਲਤ ਪੈਦਾ ਹੋ ਜਾਵੇਗੀ।

੯. ਨਾਮ ਅਭਿਆਸ ਰਾਹੀਂ ਇੰਦ੍ਰਿਆਂ ਤੇ ਕਾਬੂ ਪਾਉਣ ਲਈ ਜਤਨਸ਼ੀਲ ਹੋਣਾ ਚਾਹੀਦਾ। ਰਸਨਾ ਝੂਠ ਨੂੰ ਸਪਰਸ ਨਾ ਕਰੇ, ਨੇਤਰ, ਪਰ-ਤਨ, ਪਰ-ਧਨ ਨਾ ਚੁਰਾਉਣ, ਪਾਪ-ਦ੍ਰਿਸ਼ਟੀ ਤੋਂ ਬਚੇ ਰਹਿਣ। ਹੱਥਾਂ ਨੂੰ ਚੋਰੀ ਤੋਂ ਵਰਜਿਆ ਜਾਵੇ, ਰਸਨਾ ਨੂੰ ਕੁਵਾਕ ਬੋਲਣ ਅਤੇ ਕੰਨਾਂ ਨੂੰ ਦੂਰ-ਬਚਨ ਅਤੇ ਨਿੰਦਾ ਸੁਣਨ ਤੋਂ ਹਟਾਇਆ ਜਾਵੇ, ਪੈਰਾਂ ਨੂੰ ਮੰਦੇ ਪਾਸੇ ਨਾ ਚਲਣ ਦਿੱਤਾ ਜਾਵੇ। ਆਤਮ-ਪ੍ਰਗਾਸ ਕਰਨ ਦੀ ਬਿਧੀ ਗਉੜੀ ਰਾਗ ਵਿਚ ਇਉਂ ਨਿਰੂਪਣ ਕੀਤੀ ਗਈ ਹੈ:–

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥**

**ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ ॥** [ਪੰਨਾ ੨੩੬

ਜਿਵੇਂ ਰਾਗੀ ਦੇ ਗਲੇ ਦੀ ਆਵਾਜ਼ ਸਾਜ਼ ਦੀ ਸੁਰ ਨਾਲ ਜਦ ਤਦ ਰੂਪ ਹੋ ਜਾਂਦੀ ਹੈ ਤਾਂ ਸ੍ਰੋਤਿਆਂ ਨੂੰ ਸੁਆਦ ਆਉਂਦਾ ਹੈ। ਤਿਵੇਂ ਨਾਮ ਤੇ ਸੁਰਤਿ ਦੇ ਸੁਮੇਲ ਨਾਲ ਮਨ ਨੂੰ ਮਸਤੀ ਤੇ ਖੇੜਾ ਨਸੀਬ ਹੁੰਦਾ ਹੈ। ਸੰਗੀਤ ਦੇ ਉਸਤਾਦ ਨਿਰੀਆਂ ਸਰਗਮਾਂ ਦਾ ਅਭਿਆਸ ਤੇ ਅਲਾਪ ਕਰਾਉਣ ਵਿਚ ਕਈ ਵਰ੍ਹੇ ਲਾ ਦਿੰਦੇ ਹਨ ਤਾਂ ਜੋ ਸਰਗਮ ਤੇ ਧੁਨੀ ਉਸ ਦੇ ਗਲੇ ਵਿਚ ਰਸ ਜਾਵੇ ਅਤੇ ਉਹ ਸੰਗੀਤ ਸਭਾ ਦਾ ਚਮਕਦਾ ਸਿਤਾਰਾ ਬਣੇ। ਇਸੇ ਤਰ੍ਹਾਂ ਸ਼ਬਦ ਸੁਰਤਿ ਦੇ ਪਰਚੇ ਨਾਲ ਜਦੋਂ ਸਤਿਗੁਰੂ ਜੀ ਪ੍ਰਸੰਨ ਹੁੰਦੇ ਹਨ ਤੇ ਸਿੱਖ ਨੂੰ ਬੇਗ਼ਮਪੁਰੇ ਦਾ ਵਾਸੀ ਬਣਾ ਦਿੰਦੇ ਹਨ।

੧੦. ਸਰੀਰ ਮਾਨੋ ਸਾਜ਼ ਹੈ ਤੇ ਇੰਦ੍ਰੇ ਤਾਰਾਂ ਹਨ। ਸਾਜ਼ ਸੁਰ ਨਾ ਹੋਵੇ ਤਾਂ ਅਨਹਦ ਕਿੰਗਰੀ ਕਿਵੇਂ ਵਜ ਸਕਦੀ ਹੈ? ਇਸ ਲਈ ਸਾਰੇ ਇੰਦ੍ਰਿਆਂ ਨੂੰ ਸੰਜਮ ਵਿਚ ਰਖ ਕੇ ਨਾਮ ਜਪਣਾ ਹੈ। ਉਹ ਵਾਹਿਗੁਰੂ ਊਚ-ਨੀਚ, ਜਲ-ਥਲ ਆਦਿ ਸਭ ਥਾਵਾਂ ਤੇ ਵਿਆਪਕ ਹੈ। ਮਿਤਰ-ਸ਼ਤਰੂ ਵਾਲੀ ਭਾਵਨਾ ਦਾ ਅਭਾਵ ਕੀਤਿਆਂ ਹੀ ਨਾਮ ਨਾਲ ਲਿਵ ਲਗਦੀ ਹੈ।

੧੧. ਕਾਮੀ ਵਾਸ਼ਨਾਵਾ ਕਾਰਨ ਮਨ ਮੈਲਾ ਹੋ ਜਾਂਦਾ ਹੈ ਤੇ ਨਾਮ ਵਿਚ ਨਹੀਂ ਲਗਦਾ। ਜਿਵੇਂ ਨਿਰਮਲ ਜਲ ਵਿਚ ਆਪਣਾ ਚਿਹਰਾ ਦਿਸ ਪੈਂਦਾ ਹੈ, ਤਿਵੇਂ ਜੇ ਮਨ ਵਿਸ਼ੇ ਵਿਕਾਰਾਂ ਤੋਂ ਮੁਕਤ ਹੋ ਜਾਵੇ ਤਾਂ ਨਿਜ-ਸਰੂਪ ਦੇ ਦਰਸ਼ਨ ਹੋ ਜਾਂਦੇ ਹਨ।

੧੨. ਨਾਮ-ਸਿਮਰਨ ਵੇਲੇ ਲਾਈਟਾਂ ਬੰਦ ਕਰ ਦੇਣੀਆਂ, ਹਨੇਰਾ ਕਰ ਦੇਣਾ ਕੋਈ ਚੰਗੀ ਗੱਲ ਨਹੀਂ। ਜਾਤੀ ਤੇ ਜਮਾਤੀ ਸਿਮਰਨ ਵਿਚ ਅੰਤਰ ਹੁੰਦਾ ਹੈ। ਘਰ ਬੈਠਿਆਂ ਜਿਵੇਂ ਤੁਹਾਡਾ ਮਨ ਟਿਕਦਾ ਹੈ ਟਿਕਾਉਣ ਦੇ ਸਾਧਨ ਕਰੋ, ਪਰ ਇਸ ਨੂੰ ਜਮਾਤੀ ਰੰਗ ਦੇ ਕੇ ਨਵੀਂ ਮਰਯਾਦਾ ਨਹੀਂ ਚਲਾਉਣੀ ਚਾਹੀਦੀ। ਕੀ ਗੁਰੂ ਨਾਨਕ ਦੇਵ ਜੀ ਹਨੇਰਾ ਕਰਕੇ ਨਾਮ ਦਾ ਜਾਪ ਕਰਾਉਂਦੇ ਸਨ? ਹਨੇਰਾ ਤਾਂ ਬਹੁਤ ਮਾੜੀ ਚੀਜ਼

ਹੈ। ਗੁਰੂ ਬਾਬਾ ਜੀ ਨੇ ਧੁੰਧ ਤੇ ਹਨੇਰਾ ਮਿਟਾ ਦਿਤਾ, ਸਾਰੇ ਜਗਤ ਉਤੇ ਚਾਨਣ ਕਰ ਦਿੱਤਾ,ਪਰ ਸਾਨੂੰ ਹੁਣ ਚਾਨਣ ਸੁਖਾਉਂਦਾ ਹੀ ਨਹੀਂ। ਜੇ ਨਾਮ-ਸਿਮਰਨ ਹਨੇਰੇ ਵਿਚ ਹੀ ਹੋ ਸਕਦਾ ਤਾਂ ਦਿਨ ਵੇਲੇ ਹਨੇਰਾ ਕਿਥੋਂ ਲਿਆਵੋਗੇ? ਬਸ ਇਸ਼ਾਰਾ ਹੀ ਕਾਫੀ ਹੈ। ਸੰਗਤ ਵਿਚ ਲਾਈਟਾਂ ਪੂਰੀ ਤਰ੍ਹਾਂ ਬੰਦ ਕਰਕੇ ਸਿਮਰਨ ਕਰਾਉਣਾ, ਗੁਰਮਤਿ ਨਹੀਂ ਹੈ।

੧੩. ਨਾਮ ਦੀ ਲਗਾਤਾਰ ਲੰਮੀ ਸਾਧਨਾ ਮਗਰੋਂ ਗੁਰ ਪ੍ਰਸਾਦ ਦਾ ਸਦਕਾ ਨਾਮ-ਰਸ ਨਸੀਬ ਹੁੰਦਾ ਹੈ। ਇਸ ਲਈ ਕਾਹਲਾ ਪੈਣ ਦੀ ਲੋੜ ਨਹੀਂ। ਅਰਦਾਸਿ, ਜੋਦੜੀ ਕਰੀ ਚਲੋ, ਕਦੇ ਤਾਂ ਪੁਕਾਰ ਸੁਣੀ ਜਾਵੇਗੀ:- **ਕਬੀਰ ਕੋਸੋ ਕੋਸੋ ਕੂਕੀਐ ਨਾ ਸੋਈਐ ਆਸਾਰ,**

**ਰਾਤਿ ਦਿਵਸ ਕੇ ਕੂਕਨੇ ਕਬਹੂ ਕਿ ਸੁਨੈ ਪੁਕਾਰਿ ॥**

੧੪. 'ਊਠਤ ਬੈਠਤ ਸੋਵਤ ਨਾਮੁ' ਵਾਲੀ ਦਸ਼ਾ ਉਸ ਸੇਵਕ ਉਤੇ ਵਾਪਰਦੀ ਹੈ ਜਿਹੜਾ 'ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ' ਦਾ ਪੱਕਾ ਪ੍ਰੀਤਵਾਨ ਹੋਵੇ। ਜਿਵੇਂ ਕਪੜੇ ਦੀ ਦੁਕਾਨ ਵਾਲਾ ਰਾਤ ਸੌਣ ਸਮੇਂ ਕਪੜਾ ਵੇਚਣ ਤੇ ਵੇਖਣ ਦੇ ਸੁਪਨੇ ਲੈਂਦਾ ਰਹਿੰਦਾ ਹੈ ਤਿਵੇਂ ਨਾਮ ਦੇ ਵਪਾਰੀ ਨੂੰ 'ਊਠਤ ਬੈਠਤ ਸੋਵਤ ਧਿਆਈਐ॥ ਮਾਰਗ ਚਲਤ ਹਰਿ ਹਰਿ ਗਾਈਐ' ਦਾ ਚੇਤਾ ਰਹਿੰਦਾ ਹੈ। ਉਸ ਨੂੰ ਸੁਪਨੇ ਵੀ ਸਤਿ ਸੰਗਤ ਅਤੇ ਨਾਮ-ਸਿਮਰਨ ਦੇ ਆਉਂਦੇ ਹਨ।

੧੫. ਕਈ ਜੀਵ ਆਖਦੇ ਹਨ ਕਿ ਉਨ੍ਹਾਂ ਨੂੰ ਕਾਰ-ਵਿਹਾਰ ਚੋਂ ਵਿਹਲ ਨਹੀਂ ਮਿਲਦੀ ਅਤੇ ਨਾਮ ਸਿਮਰਨ ਲਈ ਸਮਾਂ ਨਹੀਂ ਮਿਲਦਾ। ਇਹ ਸਭ ਮਨ ਦੀਆਂ ਹੁਜਤਾਂ ਹਨ। ਨਾਮ ਤਾਂ ਰਸਨਾ ਨੇ ਜਪਣਾ ਹੈ, ਕੰਮ ਹੱਥਾਂ ਨੇ ਕਰਨਾ ਹੈ। ਪਰ ਅਜੋਕਾ ਮਨੁੱਖ ਦੁਨਿਆਵੀ ਕੰਮ ਨੂੰ ਪਹਿਲ ਦਿੰਦਾ ਹੈ, ਨਾਮ-ਸਿਮਰਨ ਤੇ ਨਿਤਨੇਮ ਬਾਣੀਆਂ ਦਾ ਪਾਠ ਇਕ ਵਾਧੂ ਜਿਹਾ ਕੰਮ ਸਮਝਦਾ ਹੈ। ਉਹ ਕਹਿੰਦਾ ਹੈ ਨਾਮ ਜਾਂ ਗੁਰਦੁਆਰਾ ਕਿਹੜਾ ਭਜ ਚਲਿਆ ਹੈ, ਆਰਾਮ ਨਾਲ ਫਿਰ ਹੋ ਜਾਵੇਗਾ।

੧੬. ਕਬੀਰ ਜੀ ਵਾਂਗ ਰਸਨਾ ਨੂੰ 'ਸਿਮਰਨੀ' (ਮਾਲਾ)ਬਣਾਓ, ਲੋਕ ਵਿਖਾਵੇ ਦੀ ਮਾਲਾ ਤੋਂ ਜਾਨ ਛੁੜਾਓ:

**ਕਬੀਰ ਜਪਨੀ ਕਾਠ ਕੀ, ਕਿਆ ਦਿਖਲਾਵਹਿ ਲੋਇ ॥**

**ਹਿਰਦੈ ਰਾਮੁ ਨ ਚੇਤਹੀ, ਇਹ ਜਪਨੀ ਕਿਆ ਹੋਇ ॥੭੫॥**

ਸ੍ਰੀ ਗੁਰੂ ਅਰਜਨ ਦੇਵ ਜੀ ਆਦੇਸ਼ ਦਿੰਦੇ ਹਨ:–

**ਹਰਿ ਜਨ ਸਿਮਰਹੁ ਹਿਰਦੈ ਰਾਮ ॥**

**ਹਰਿ ਜਨ ਕਉ ਅਪਦਾ ਨਿਕਟਿ ਨ ਆਵੈ, ਪੂਰਨ ਦਾਸ ਕੇ ਕਾਮ ॥** [ਪੰਨਾ ੭੦੨

੧੭. ਨਾਮ ਕਿਸੇ ਮਨੁੱਖ ਪਾਸੋਂ ਲੈਣ ਵਾਲਾ ਸੌਦਾ ਨਹੀਂ। ਇਹ ਸੌਦਾ ਪੈਸਿਆਂ ਨਾਲ ਮੁਲ ਵੀ ਨਹੀਂ ਮਿਲਦਾ। ਇਸ ਨੂੰ ਪ੍ਰਾਪਤ ਕਰਨ ਲਈ ''ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ॥' (ਪੰ. ੯੧੮) ਵਾਲੇ ਆਦੇਸ਼ ਤੇ ਅਮਲ ਕਰਨਾ ਪਵੇਗਾ।

੧੮. ਜਿਹੜਾ ਮਨ ਮੋਹ ਦੇ ਚਿਕੜ ਵਿਚ ਫਸਿਆ ਹੋਵੇ ਉਸ ਨੂੰ ਅਰਾਮ ਕਿਥੇ? ਉਹ ਬੇਗਮਪੁਰੇ ਦਾ ਵਾਸੀ ਨਹੀਂ ਬਣ ਸਕਦਾ। ਸੋ, 'ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ' (ਪੰ. ੬੫੭) ਵਾਲੇ ਉਪਦੇਸ਼ ਨੂੰ ਸਮਝੋ।ਸਭ ਨਾਲੋਂ ਪ੍ਰੀਤ ਤੋੜ ਕੇ ਹਰੀ ਨਾਲ ਜੋੜਿਆਂ ਹੀ ਜੀਵਨ ਪ੍ਰਗਤੀ ਹੁੰਦੀ ਹੈ।

੧੯. ਸਤਵਾਦੀ ਜੀਵਨ ਤੋਂ ਬਿਨਾ ਨਾਮ-ਸਿਮਰਨ ਨਹੀਂ ਹੋ ਸਕਦਾ। ਸਚ ਬੋਲਣ, ਸਚ ਖਾਣ, ਸਚ ਪੈਨਣ ਨਾਲ ਆਤਮਿਕ ਜੀਵਨ ਪੁੰਗਰਦਾ ਤੇ ਪਲਦਾ ਹੈ, ਤਾਂ ਹੀ ਜੀਵ ਨਾਮ ਪ੍ਰਾਪਤੀ ਦਾ ਪਾਤਰ ਬਣਦਾ ਹੈ।

੨੦. ਸਿਮਰਨ ਵੇਲੇ ਆਕਾਰ ਦਾ ਧਿਆਨ ਵਿਵਰਜਤ ਹੈ, ਸ਼ਬਦ ਨਿਰ-ਅਕਾਰ ਹੈ, ਇਸ ਤਰ੍ਹਾਂ ਸ਼ਬਦ ਤੇ ਸੁਰਤਿ ਦੇ ਸੰਗਮ ਨਾਲ ਅਸਚਰਜ ਰੂਪ ਦੇ ਦਰਸ਼ਨ ਹੋ ਸਕਦੇ ਹਨ। ਗੁਰਬਾਣੀ ਵਿਚ ਆਦੇਸ਼ ਹੈ:

**ਸਤਿਪੁਰਖ ਅਕਾਲ ਮੂਰਤਿ, ਰਿਦੈ ਧਾਰਹੁ ਧਿਆਨੁ ॥**

**ਨਾਮੁ ਨਿਧਾਨੁ ਲਾਭ ਨਾਨਕ, ਬਸਤੁ ਇਹ ਪਰਵਾਨੁ ॥** [ਪੰਨਾ ੧੧੨੧

੨੧. ਮੈਲੇ ਮਨ ਤੇ ਮੈਲੀ ਸੁਰਤਿ ਨਾਲ ਸਿਮਰਨ ਨਹੀਂ ਹੋ ਸਕਦਾ। ਜਿਹੜੇ ਮਾੜੇ ਖ਼ਿਆਲ ਮਨ ਨੂੰ ਘੇਰਾ ਪਾਈ ਰਖਦੇ ਹਨ ਉਨ੍ਹਾਂ ਨੂੰ ਤੋੜੋ। ਫਿਰ ਚਉਗਿਰਦੇ ਐਸੀ ਵਾੜ ਲਾਉ ਕਿ ਕੋਈ ਦੂਤ ਅੰਦਰ ਦਾਖਲ ਨਾ ਹੋ ਸਕੇ।

੨੨. ਅੰਮ੍ਰਿਤ ਵੇਲਾ, ਸੰਭਾਲਣ ਦੀ ਲੋੜ ਹੈ। ਇਸ਼ਨਾਨ ਨਾਮ-ਸਿਮਰਨ, ਨਿਤਨੇਮ ਵਿਚ ਨਾਗ਼ਾ ਨਾ ਪਵੇ। ਜੇ ਕਿਤੇ ਨਾਗਾ ਪੈ ਜਾਏ ਤਾਂ ਪਛਤਾਵਾ ਕਰੇ, ਫਿਰ ਨਾਮ-ਸਿਮਰਨ ਨਾਲ ਜੁੱਟ ਜਾਵੇ।

੨੩. ਨਾਮ-ਸਿਮਰਨ ਦੇ ਤੁਲ ਹੋਰ ਕੋਈ ਵਸਤੂ ਨਹੀਂ:

**ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥**[ਪੰ. ੬੯੯

੨੪. ਮਨੁੱਖ ਨੂੰ ਸਭ ਤੋਂ ਵੱਡਾ ਰੋਗ ਚਿੰਤਾ ਦਾ ਹੈ, ਭਾਵੇਂ ਉਹ ਮਾਇਆ ਲਈ ਹੈ, ਸੰਤਾਨ ਲਈ ਹੈ ਜਾਂ ਸਰੀਰਕ ਅਰੋਗਤਾ ਲਈ, ਜਾਂ ਵਾਹ ਵਾਹ ਖਟਣ ਲਈ, ਇਤਾਦਿ ਸਾਰੀਆਂ ਚਿੰਤਾਵਾਂ ਨਾਮ-ਸਿਮਰਨ ਨਾਲ ਦੂਰ ਹੋ ਜਾਂਦੀਆਂ ਹਨ। ਗੁਰਵਾਕ ਹੈ:-

**ਨਾਮੁ ਸਿਮਰਿ ਚਿੰਤਾ ਸਭ ਜਾਹਿ ॥** [ਪੰਨਾ ੧੯੨

੨੫. ਆਮ ਤੌਰ ਤੇ ਜੋ ਨਵੇਂ ਨਵੇਂ ਜਗਿਆਸੂ ਨਾਮ-ਸਿਮਰਨ ਵਾਲੇ ਪਾਸੇ ਲਗਦੇ ਹਨ ਓਹ ਛੇਤੀ ਹੀ ਕਹਿਣ ਲਗ ਜਾਂਦੇ ਹਨ ਕਿ ਨਾਮ ਜਪਣ ਦਾ ਸੁਆਦ ਨਹੀਂ ਆਇਆ, ਰੱਸ ਨਹੀਂ ਆਇਆ। ਜਦੋਂ ਤਕ ਜਾਪ ਸੁਰਤਿ ਵਿਚ ਟਿਕਦਾ ਨਹੀਂ, ਰਸ ਨਹੀਂ ਆ ਸਕਦਾ। ਜਿਵੇਂ ਕੱਚੇ ਫਲ ਵਿਚ ਰਸ ਨਹੀਂ ਹੁੰਦਾ, ਜੇ ਹੁੰਦਾ ਹੈ ਤਾਂ ਬੇ-ਸੁਆਦਾ ਜਿਹਾ, ਤਿਵੇਂ ਕੱਚੀ ਸਾਧਨਾ ਵਿਚੋਂ ਰਸ ਨਹੀਂ ਪੈਦਾ ਹੋ ਸਕਦਾ।

੨੬. ਜਦੋਂ ਤਕ ਤ੍ਰਿਸ਼ਨਾ ਨਹੀਂ ਬੁਝਦੀ, ਹਿਰਦੇ ਅੰਦਰ ਠੰਡ ਨਹੀਂ ਵਰਤ ਸਕਦੀ। 'ਤ੍ਰਿਸ਼ਨਾ ਬੁਝੈ ਹਰਿ ਕੈ ਨਾਮਿ ॥ ਮਹਾ ਸੰਤੋਖੁ ਹੋਵੈ ਗੁਰਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥'', (ਪੰ. ੬੮੨) ਵਾਲੇ ਸ਼ਬਦ ਦਾ ਅਭਿਆਸ ਪਕਾਉ।

੨੭. ਹਰ ਮਨੁੱਖ ਕਾਮਨਾ ਨਾਲ ਭਰਿਆ ਹੋਇਆ ਹੈ। ਕਾਮਨਾ ਦੀ ਪੂਰਤੀ ਲਈ ਸਿਮਰਨ ਕਰਨਾ ਕੋਈ ਮਾੜੀ ਗਲ ਨਹੀਂ, ਪਰ ਭਗਤ ਕਬੀਰ ਜੀ ਦਾ ਸਲੋਕ ਵੀ ਚੇਤੇ ਰਖਣਾ ਚਾਹੀਦਾ ਹੈ:–

੧. **ਕਬੀਰ ਕਾਮ ਪਰੇ ਹਰਿ ਸਿਮਰੀਐ, ਐਸਾ ਸਿਮਰਹੁ ਨਿਤ,**

**ਅਮਰਾਪੁਰ ਬਾਸਾ ਕਰਹੁ, ਹਰਿ ਗਇਆ ਬਹੋਰੈ ਬਿਤ॥** [ਪੰਨਾ ੧੩੭੩

੨. **ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦ ਦੀਤੁ॥**[ਪੰਨਾ ੧੯੫

੨੮. ਪਿਆਰਿਓ! ਜੇ ਤੁਸੀਂ ਧਨਵੰਤੇ ਤੇ ਪਤਿਵੰਤੇ ਬਣਨਾ ਚਾਹੁੰਦੇ ਹੋ ਤਾਂ ਉਦਮ ਕਰਕੇ ਹਰਿਨਾਮ ਦੇ ਵਾਪਾਰੀ ਬਣ ਜਾਓ, ਫਿਰ ਨਾਮ ਦੀਆਂ ਬਰਕਤਾਂ ਦੇ ਨਜ਼ਾਰੇ ਵੇਖੋ:—

**ਹਰਿ ਕੇ ਨਾਮ ਕੇ ਬਿਆਪਾਰੀ,**

**ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥** [ਪੰਨਾ ੧੧੨੩

੨੯. 'ਸਿਮਰਨ ਕਿੱਦਾਂ ਕਰੀਏ' ਦੇ ਲੇਖਕ (ਸੇਠੀ ਜੀ) ਦੇ ਇਹ ਵੀਚਾਰ ਕਿ ''ਸਿਮਰਨ ਸਵਾਸਾਂ ਨਾਲ ਹੋ ਰਿਹਾ ਹੈ ਤੇ ਸਵਾਸ ਨਾਸਾਂ ਰਾਹੀਂ ਅੰਦਰ ਬਾਹਰ ਜਾ ਰਹੇ ਹਨ। ਇਸ ਲਈ ਸਾਡੇ ਸਰੀਰ ਵਿਚ ਜੋ ਵੀ ਹੋ ਰਿਹਾ ਹੈ ਉਸ ਦਾ ਅਨਭਵ ਪਹਿਲਾਂ ਹੀ ਉਤਰੇਗਾ। ਉਹ ਨਾਦ ਤਾਂ ਸਾਰੇ ਸਰੀਰ ਅੰਦਰ ਚਲ ਰਿਹਾ ਹੈ ਪਰ ਕਿਉਂਕਿ ਅਸੀਂ ਉਸ ਨੂੰ ਸਵਾਸਾਂ ਰਾਹੀਂ ਧਿਆਂਦੇ ਰਹੇ ਹਾਂ ਇਸ ਲਈ ਇਸ ਦਾ ਪਹਿਲਾ ਅਨਭਵ ਸਵਾਸਾਂ ਦੇ ਰਸਤੇ ਯਾਨੀ ਨਾਸਾਂ ਵਿਚ ਹੀ ਹੋਏਗਾ। ਜੇ ਸਾਸਿ ਸਾਸਿ ਸਿਮਰਨ ਹੈ ਤਾਂ ਸਿਮਰਨ ਸਵਾਸਾਂ ਤੇ ਹੀ ਰਖਣਾ ਪਏਗਾ ਤੇ ਸਵਾਸਾਂ ਦਾ ਦੁਆਰ ਨਾਸਾਂ ਹਨ। ਜੇ ਧਿਆਨ ਕਿਧਰੇ ਹੋਰ ਹੋਵੇਗਾ ਤਾਂ ਸਾਨੂੰ ਉਸ ਦਾ ਪਤਾ ਨਹੀਂ ਚਲੇਗਾ।' ਸਿਮਰਨ ਵਾਲੀ ਅਜਿਹੀ ਨਵੀਂ ਕਾਢ ਤੋਂ ਬਚਣਾ ਚਾਹੀਦਾ ਹੈ। ਇਹ ਗੁਰਮਤਿ ਦੇ ਉਲਟ ਹੈ।

੩੦. ਅੱਜ-ਕੱਲ ਵਾਹਿਗੁਰੂ ਵਾਹਿਗੁਰੂ ਸਿਮਰਨ ਦੀਆਂ ਟੇਪਾਂ ਸੁਣਨ ਦਾ ਬਹੁਤਾ ਰਿਵਾਜ ਪੈ ਰਿਹਾ ਹੈ, ਇਸ ਮਸ਼ੀਨੀ ਟਾਈਪ ਸਿਮਰਨ ਨਾਲ ਜੇ ਕਿਸੇ ਦੀ ਸੁਰਤਿ ਜੁੜਦੀ ਹੈ ਤਾਂ ਚੰਗੀ ਗਲ ਹੈ ਪਰ ਸਹੀ ਅਰਥਾਂ ਵਿਚ ਉਹ ਸਿਮਰਨ ਹੈ ਜੋ ਆਪਣੀ ਰਸਨਾ ਦੁਆਰਾ ਨਾਮ ਜਪ ਕੇ ਸੁਣਿਆ ਜਾਂਦਾ ਹੈ:-

**ਤਿਤੁ ਜਾਇ ਬਹਹੁ ਸਤਿ ਸੰਗਤੀ, ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥**

**ਸਹਜੇ ਹੀ ਹਰਿਨਾਮੁ ਲੇਹੁ ਹਰਿ ਤਤੁ ਨ ਖੋਈਐ ॥** [ਪੰਨਾ ੫੮੭

੩੧. ਨਾਮ ਸਿਮਰਨ ਵਾਲੇ ਨੂੰ ਵੈਰ-ਵਿਰੋਧ ਈਰਖਾ ਤੋਂ ਬਚਣਾ ਚਾਹੀਦਾ ਹੈ ਉਸ ਨੂੰ ਆਸ-ਅੰਦੇਸ਼ੇ ਤੋਂ ਨਿਹਕੇਵਲ ਹੋ ਕੇ 'ਹਉਮੈ ਸਬਦਿ ਜਲਾਇ'ਦਾ ਧਾਰਨੀ ਬਣਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ।

੩੨. ਵਾਜਿਆਂ ਜੋੜੀਆਂ ਨਾਲ 'ਵਾਹਿਗੁਰੂ ਵਾਹਿਗੁਰੂ' ਕਰਨਾ, ਇਹ ਕੀਰਤਨ ਦਾ ਲਖਾਇਕ ਹੈ। ਪਰ ਸਿਮਰਨ ਇਕ ਵਿਲੱਖਣ ਵਸਤੂ ਹੈ ਜਿਸਨੇ ਸਾਰੀਆਂ ਉਪਾਧੀਆਂ ਮਿਟਾ ਕੇ ਸਮਾਧੀ ਵਿਚ ਲਿਜਾਣਾ ਹੈ। ਪਰ ਸਾਜ਼ਾਂ ਦੀ ਝੂਣਕਾਰ ਸੁਣ ਕੇ ਕੰਨ ਰਸੀਏ ਬਣ ਕੇ ਅਸੀਂ ਬੜੇ ਖੁਸ਼ ਹੁੰਦੇ ਹਾਂ, ਇਹ ਸਿਮਰਨ ਨਹੀਂ। ਸਿਮਰਨ ਤਾਂ ਇਕ ਰਸ ਹੈ- ਜਾਗੁ ਸੋਇ ਸਿਮਰਨ ਰਸ ਭੋਗੁ॥ ਹਰਿ ਸਿਮਰਨੁ ਪਾਈਐ ਸੰਜੋਗਿ॥' (ਪੰਨਾ ੯੭੧)। ਇਸੇ ਤਰ੍ਹਾਂ ਨਿਤਨੇਮ ਬਾਣੀਆਂ ਦਾ ਪਾਠ ਵਾਜੇ ਜੋੜੀਆਂ ਨਾਲ ਕਰਨ ਦੀ ਜੋ ਨਵੀਂ ਪਰਪਾਟੀ ਚਲ ਪਈ ਹੈ, ਠੀਕ ਨਹੀਂ ਹੈ।

੩੩. ਨਾਮ-ਸਿਮਰਨ ਵਾਲੇ ਅਭਿਆਸੀ ਵਿਚ ਸਭ ਤੋਂ ਵੱਡਾ ਗੁਣ ਇਹ ਹੋਵੇ ਕਿ ਉਹ ਗੁਰੂ ਨੂੰ ਹਰ ਵੇਲੇ ਹਾਜ਼ਰ-ਨਾਜ਼ਰ ਸਮਝੇ, ਭਾਵ ਹਜ਼ੂਰੀ ਵਿਚ ਰਹੇ— ਊਠਤ ਬੈਠਤ ਸੋਵਤ ਧਿਆਈਐ॥'

੩੪. ਜਗਿਆਸੂ ਜੀਵਨ ਭਰ ਗੁਰੂ-ਪਰਮੇਸ਼ਰ ਜੀ ਦੇ ਚਰਨਾਂ ਵਿਚ ਇਹ ਅਰਦਾਸਿ ਕਰਦਾ ਰਹੇ:—

(੧) **ਦਿਨੁ ਰੈਣਿ ਸਾਸਿ ਗੁਣ ਗਾਵਾ, ਜੇ ਸੁਆਮੀ ਤੁਧੁ ਭਾਵਾ ॥**

**ਨਾਮੁ ਤੇਰਾ ਸੁਖੁ ਨਾਨਕੁ ਮਾਗੈ, ਸਾਹਿਬੁ ਤੁਠੈ ਪਾਵਾ ॥** [ਪੰਨਾ ੭੪੭

(੨) **ਇਹ ਬਖਸੀਸ ਖਸਮ ਤੇ ਪਾਵਾ॥ ਆਠ ਪਹਰ ਕਰ ਜੋੜਿ ਧਿਆਵਾ॥**

**ਨਾਮੁ ਜਪੀ ਨਾਮਿ ਸਹਜਿ ਸਮਾਵਾ॥ ਨਾਮੁ ਨਾਨਕ ਮਿਲੈ ਉਚਾਰਣਾ॥[ਪੰ. ੧੦੭੭**

੩੫. ਇਕ ਗੁਰਸਿਖ ਮਿੱਤਰ ਨੇ ਗੁਰਮਤਿ ਪ੍ਰਚਾਰ ਹਿਤ ਲੜੀਵਾਰ ਕੁਝ ਚਿਠੀਆਂ ਡਾਕ ਰਾਹੀਂ ਮੈਨੂੰ ਭੇਜੀਆਂ ਸਨ ਜਿਨ੍ਹਾਂ ਵਿਚ ੩੧ ਸੁਝਾਓ ਸਨ। ੨੭ ਨੰਬਰ ਸੁਝਾਓ ਵਿਚ ਆਪ ਲਿਖਦੇ ਹਨ:-

''ਸ਼ਹਿਰਾਂ ਵਿਚ ਐਸੀ ਆਪੋ ਧਾਪੀ ਮਚੀ ਹੋਈ ਹੈ ਕਿ ਹਰ ਅਧੇ ਕਿਲੋ ਮੀਟਰ ਤੇ ਗੁਰਦੁਆਰਾ ਬਣਾਇਆ ਹੋਇਆ ਹੈ ਅਤੇ ਉਸ ਉਤੇ ਦੋ ਦੋ ਲਾਊਡ ਸਪੀਕਰ ਲਾਏ ਹੋਏ ਹਨ। ਇਕ ਦੂਜੇ ਨਾਲ ਮੁਕਾਬਲੇ ਤੇ ਰੋਜ਼ ਚਾਰ ਵਜੇ ਤੋਂ ਘੜਮਸ ਮਚਦੀ ਹੈ। ਰੋਜ਼ ਅੰਮ੍ਰਿਤ ਵੇਲਾ ਨਸ਼ਟ ਕੀਤਾ ਜਾਂਦਾ ਹੈ। ਏਨਾ ਘੜਮਸ ਮਚਦਾ ਹੈ ਕਿ ਮਨ ਵਿਚ ਨਫ਼ਰਤ ਪੈਦਾ ਕਰਦੇ ਹਨ। ਹਰ ਇਕ ਸਿਖ ਨੇ ਆਪਣੇ ਆਪਣੇ ਘਰ ਅੰਮ੍ਰਿਤ ਵੇਲਾ ਸੰਭਾਲਨਾ ਹੈ, ਨਿਤਨੇਮ ਕਰਨਾ ਹੈ, ਪਰ ਉਹ ਅਜ ਆਪਣੇ ਕਰਮਾਂ ਨੂੰ ਰੋ ਰਿਹਾ ਹੈ। ਕਿਸ ਤਰ੍ਹਾਂ ਦਾ ਭਿਆਨਕ ਸਮਾਂ ਆ ਗਿਆ ਹੈ। ਕੋਈ ਇਨ੍ਹਾਂ ਨੂੰ ਵਰਜਦਾ ਨਹੀਂ। ਗੁਰੂਦੁਆਰਿਆਂ ਵਿਚ ਜਾਂ ਘਰਾਂ ਵਿਚ ਜੀ ਸਦਕੇ ਕੋਈ ਦਿਨ ਰਾਤ ਪਾਠ ਕਰੇ ਪਰ ਲਾਊਡ ਸਪੀਕਰਾਂ ਨਾਲ ਪੂਰੀ ਵਾਲਿਊਮ ਤੇ ਠੀਕ ਨਹੀਂ ਹੈ ਜੀ। ਅੰਮ੍ਰਿਤ ਵੇਲਾ ਨਸ਼ਟ ਹੁੰਦਾ ਹੈ, ਕਿਧਰ ਕੋਈ ਜਾਵੇ, ਲਾਊਡ ਸਪੀਕਰਾਂ ਵਾਲਿਆਂ ਨੂੰ ਸਮਝਾਉਣਾ ਬਣਦਾ ਹੈ ਜੀ। ਇਨ੍ਹਾਂ ਲਈ ੬-੧੫ ਤੋਂ ੭ ਵਜੇ ਸਵੇਰ ਤਕ ਦਾ ਸਮਾਂ ਫਿਕਸ ਕਰਨਾ ਉਚਿਤ ਹੈ। ਇਸ ਤੋਂ ਬਿਨਾ ਅਸੀਂ ਬਰਬਾਦ ਹੋ ਜਾਵਾਂਗੇ ਕਿਉਂਕਿ ਅਸੀਂ ਆਪਣੇ ਘਰ ਮਨ ਚਿਤ ਲਾ ਕੇ ਨਾਮ ਬਾਣੀ ਨਹੀਂ ਜਪ ਸਕਦੇ। ਲਾਊਡ ਸਪੀਕਰ ਲਾਉਣ ਵਾਲਿਆਂ ਤੇ ਗੁਰੂ ਦੀ ਕੋਈ ਖੁਸ਼ੀ ਨਹੀਂ।'

ਇਸ ਤੋਂ ਇਲਾਵਾ ਸਕੂਲਾਂ ਕਾਲਜਾਂ ਦੇ ਵਿਦਿਆਰਥੀਆਂ ਦੇ ਮਾਤਾ ਪਿਤਾ ਵੀ ਲਾਊਡ ਸਪੀਕਰ ਵਰਤਣ ਦੀ ਬੜੀ ਵਿਰੋਧਤਾ ਕਰਦੇ ਹਨ ਕਿਉਂਕਿ ਉਨ੍ਹਾਂ ਦੇ ਬਚਿਆਂ ਦੀ ਪੜ੍ਹਾਈ ਵਿਚ ਬਹੁਤ ਵਿਘਨ ਪੈਂਦਾ ਹੈ।

ਬ੍ਰਹਮ ਬੇਤਿਆਂ ਦਾ ਇਹ ਵੀਚਾਰ ਹੈ ਕਿ ਜਿਥੋਂ ਤਕ ਸੰਭਵ ਹੋਵੇ, ਸਿਮਰਨ ਅੰਤਰ-ਆਤਮੇ ਕੀਤਾ ਜਾਵੇ, ਉਸ ਦੀ ਸੋਅ ਕੋਲ ਬੈਠਿਆਂ ਨੂੰ ਵੀ ਨਾ ਲੱਗੇ, ਨਹੀਂ ਤਾਂ ਨਾਮ ਨਿਰਾ ਵਿਖਾਵਾ ਬਣ ਕੇ ਰਹਿ ਜਾਵੇਗਾ। ਭਾਈ ਸਾਹਿਬ ਗੁਰਦਾਸ ਜੀ ਨੇ ਸਿਖ ਰਹੁਰੀਤੀ ਦਾ ਜ਼ਿਕਰ ਕਰਦਿਆਂ ਸਪਸ਼ਟ ਲਿਖ ਦਿੱਤਾ ਹੈ:–

**ਵਾਹਿਗੁਰੂ ਗੁਰੁ ਸਬਦੁ ਲੈ, ਪਿਰਮ ਪਿਆਲਾ ਚੁਪਿ ਚਬੋਲਾ॥ [ਵਾਰ ੪-੧੭**

ਨਾਮ ਦਾ ਨਾ ਵਿਸਰਨਾ ਸਿਮਰਨ ਦੀ ਸਿਖਰ ਇਹ ਹੈ:–

**ਜਿਨਾ ਨ ਵਿਸਰੈ ਨਾਮੁ, ਸੇ ਕਿਨੇਹਿਆ॥**

**ਭੇਦੁ ਨ ਜਾਣਹੁ ਮੂਲਿ ਸਾਈ ਜੇਹਿਆ॥੧॥ [ਪੰਨਾ ੩੯੭**

ਇਸ ਅਵਸਥਾ ਤੇ ਪੁਜ ਕੇ ਨਾਮ-ਅਭਿਆਸੀ ਇਹ ਆਖਦਾ ਹੈ:–

**ਆਪੇ ਨਾਉ ਜਪਾਇੰਦਾ ਪਿਆਰਾ, ਆਪੇ ਹੀ ਜਪੁ ਜਾਪੈ ॥**

**ਆਪੇ ਅੰਮ੍ਰਿਤੁ ਆਪਿ ਹੈ ਪਿਆਰਾ, ਆਪੇ ਹੀ ਰਸੁ ਆਪੈ ॥**

**ਆਪੇ ਆਪਿ ਸਲਾਹਦਾ ਪਿਆਰਾ, ਜਨ ਨਾਨਕ ਹਰਿ ਰਸੁ ਧ੍ਰਾਪੈ ॥ [ਪੰਨਾ ੬੦੫**

**ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ, ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ॥**
**ਜਿਉ ਬਛਰਾ ਦੇਖਿ ਗਊ ਸੁਖੁ ਮਾਨੈ, ਤਿਉ ਨਾਨਕ ਹਰਿ ਗਲਿ ਲਾਵੀਐ ਰੇ॥**

**[ਪੰਨਾ ੧੧੧੮**

੩੯ ਧਰਮੁ, ਅਰਥ, ਕਾਮ ਅਤੇ ਮੋਖ, ਇਨ੍ਹਾਂ ਚਾਰ ਪਦਾਰਥਾਂ ਦੀ ਮੰਗ ਹਰ ਜਗਿਆਸੂ ਦੇ ਮਨ ਵਿਚ ਉਠਦੀ ਹੈ ਅਤੇ ਉਹ ਇਨ੍ਹਾਂ ਦੀ ਪ੍ਰਾਪਤੀ ਲਈ ਯਤਨਸ਼ੀਲ ਹੋਂਦਾ ਹੈ। ਇਸ ਬਾਰੇ ਸੁਖਮਨੀ ਸਾਹਿਬ ਵਿਚ ਬੜੀ ਸੁੰਦਰ ਸੇਧ ਮਿਲਦੀ ਹੈ:–

**ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥**
**ਜੇ ਕੋ ਅਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥**
**ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧ ਸੰਗਿ ਇਹ ਹਉਮੈ ਛੋਰੈ ॥**
**ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥**
**ਜਿਸ ਜਨ ਕਉ ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ ਬਲਿ ਬਲਿ ਜਾਸਾ॥ [ਪੰਨਾ ੨੬੬**

ਇਨ੍ਹਾਂ ਚੌਹਾਂ ਪਦਾਰਥਾਂ ਦਾ ਮਾਲਕ ਪਰਮੇਸ਼ਰ ਆਪ ਹੈ। ਇਨ੍ਹਾਂ ਨੂੰ ਪ੍ਰਾਪਤ ਕਰਨ ਦੀ ਜੁਗਤੀ ਦਾ ਗੁਰਬਾਣੀ ਵਿਚ ਇਉਂ ਵਰਨਣ ਕੀਤਾ ਗਿਆ ਹੈ:–

**ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋੁਰਾ ॥**
**ਮਨ ਇਛੇ ਫਲ ਪਾਵਹੁ, ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ,**
**ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥ [ਮਹਲਾ ੪, ਪੰਨਾ ੧੨੦੧**

ਭਾਵ ਨਾਮ ਸਿਮਰਨ ਦੀ ਚੇਤਨਾ ਦੁਆਰਾ ਇਹ ਸਾਰੇ ਫਲ ਅਤੇ ਆਤਮਿਕ ਅਨੰਦ ਮਾਨਣ ਦਾ ਅਵਸਰ ਪ੍ਰਾਪਤ ਹੋ ਜਾਂਦਾ ਹੈ।

ਅੰਤ ਵਿਚ ਪਾਠਕਾਂ ਦੀ ਗਿਆਤ ਲਈ ਇਹ ਦਸਣਾ ਉਚਿਤ ਹੋਵੇਗਾ ਕਿ ਨਾਮ ਇਕ ਮਹਾਨ ਵਿਸ਼ਾਲ ਵਿਸ਼ਾ ਹੈ ਜਿਸ ਦਾ ਪੂਰੀ ਤਰ੍ਹਾਂ ਵਿਸ਼ਲੇਸ਼ਣ ਕਰਨਾ ਮਨੁੱਖੀ ਕਲਮ ਦੇ ਵਸ ਨਹੀਂ। ਪ੍ਰੰਤੂ ਇਕ ਪੁਤਰ ਦੇ ਨਾਤੇ ਆਪਣੇ ਪਿਉ ਦਾਦੇ ਦੇ ਖਜ਼ਾਨੇ ਨੂ ਵੇਖਣਾ ਵਰਤਣਾ ਤੇ ਉਸ ਦੀ ਸਿਫਤਿ-ਸਾਲਾਹ ਬਾਰੇ ਚਾਨਣ ਪਾਉਣਾ, ਉਸ ਦਾ ਫਰਜ਼ ਬਣਦਾ ਹੈ। ਨਾਮ ਸਿਮਰਨ ਦੇ ਕਈ ਅੰਗ ਹਨ ਜਿਵੇ: ਕਿ ਪਰਮਾਤਮਾ ਦੇ ਬੇਅੰਤ ਨਾਮ, ਨਾਮ ਤੇ ਨਾਮੀ, ਨਾਮ ਕਿਥੇ ਹੈ?, ਨਾਮ ਦਾ ਵਖਰ ਵਪਾਰ, ਨਾਮ ਦਾ ਦਾਤਾ ਕੌਣ ਹੈ?, ਨਾਮ ਦਾ ਦ੍ਰਿੜ ਹੋਣਾ, ਨਾਮ ਦੀ ਲੋੜ, ਨਾਮ ਦੀ ਸਾਧਨਾ-ਅਰਾਧਨਾ, ਨਾਮ ਸਿਮਰਨ ਦੀ ਸ਼ਕਤੀ, ਨਾਮ-ਸਿਮਰਨ ਦਾ ਵੇਲਾ, ਨਾਮ ਮੰਤਰ, ਨਾਮ ਦਾ ਰੱਸ, ਨਾਮ ਦੀ ਮਸਤੀ, ਨਾਮ ਦਾ ਸੁਖ, ਨਾਮ ਵਿਹੂਣੇ ਊਣੇ ਝੂਣੇ, ਨਾਮ ਦੀ ਲਿਵ, ਨਾਮ-ਨਿਧਾਨ, ਨਾਮ-ਨਿਸ਼ਾਨ, ਨਾਮ ਦੀ ਪੂਜਾ, ਨਾਮ ਸਿਮਰਨ ਦੀਆਂ ਅਵਸਥਾਵਾਂ ਆਦਿ ਆਦਿ।

ਪੋਥੀ ਦੇ ਆਕਾਰ-ਵਿਸਥਾਰ ਦੇ ਭੈ ਕਾਰਨ, ਇਥੇ ਵਿਆਖਿਆ ਨਹੀਂ ਕੀਤੀ। ਪਰ ਸਟੀਕ ਦੀ ਪ੍ਰਕਾਸ਼ਨਾ ਉਪਰੰਤ ਇਕ ਨਵੇਕਲੀ ਪੁਸਤਕ (ਨਾਮ ਕੀ ਨਾਮਨਾ) ਸੰਗਤਾਂ ਦੀ ਭੇਟ ਕੀਤੀ ਜਾਵੇਗੀ।

# ਬਾਣੀ ਬਿਉਰਾ ਪੋਥੀ ਤੇਰ੍ਹਵੀਂ

## ਰਾਗੁ ਕਲਿਆਨ, ਪ੍ਰਭਾਤੀ, ਜੈ ਜੈਵੰਤੀ, ਸਲੋਕ ਸਹਸਕ੍ਰਿਤੀ, ਸਵਯੇ ਸ੍ਰੀ ਮੁਖ ਬਾਕ ਮ:੫, ਸਵਈਏ ਮਹਲਾ ਪਹਿਲੇ, ਦੂਜੇ ਤੀਜੇ, ਚਉਥੇ, ਪੰਜਵੇਂ ਕੇ ਅਤੇ ਸਲੋਕ ਵਾਰਾਂ ਤੇ ਵਧੀਕ,ਮੁੰਦਾਵਣੀ,ਸਲੋਕ ਮਹਲਾ ੫ ਅਤੇ ਰਾਗੁ ਮਾਲਾ

| ਰਾਗ | ਪੂਰਾ ਮੂਲ ਮੰਤਰ (ਮੰਗਲ) | ਗਿਣਤੀ | ਪੰਨਾ | ਸੰਖੇਪ ਮੂਲ ਮੰਤਰ (ਮੰਗਲ) | ਗਿਣਤੀ |
|---|---|---|---|---|---|
| ਕਲਿਆਨ | ੧ਓਂ ਸਤਿਨਾਮੁ ਕਰਤਾ ਪੁਰਖ | ੧ | (੧੩੧੯) | ੧ਓਂ ਸਤਿਗੁਰ ਪ੍ਰਸਾਦਿ ॥ | ੪ |
| ਪ੍ਰਭਾਤੀ | " | ੧ | (੧੩੨੧) | " | ੧੨ |
| ਜੈ ਜੈ ਵੰਤੀ | " | ੧ | (੧੩੫੨) | | |
| ਸਲੋਕ ਸਹਸਕ੍ਰਿਤੀ | " | ੨ | (੧੩੫੫) | " | ੧ |
| ਸਵਯੇ ਸ੍ਰੀ ਮੁਖਬਾਕ | " | ੧ | (੧੩੮੫) | " | ੬ |
| ਸਲੋਕ ਵਾਰਾਂ ਤੇ ਵਧੀਕ | " | ੧ | (੧੪੧੦) | " | ੪ |
| ਰਾਗੁ ਮਾਲਾ | - | — | | " | ੧ |

### ਰਾਗੁ ਕਲਿਆਨ

| ਕਰਤਾ | ਦੁਪਦੇ | ਤਿਪਦੇ | ਚਉ ਪਦੇ | ਪੰਚ ਪਦੇ | ਛਿਪਦੇ | ਅਸਟਪਦੀਆ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮ: ੧ | ੧ | ੬ | — | — | — | ੬ | | | | |
| ਮ: ੫ | ੯ | — | ੧ | — | — | — | | | | |

### ਰਾਗੁ ਪ੍ਰਭਾਤੀ

| ਕਰਤਾ | ਦੁਪਦੇ | ਤਿਪਦੇ | ਚਉ ਪਦੇ | ਪੰਚ ਪਦੇ | ਛਿਪਦੇ | ਅਸਟਪਦੀਆ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮ: ੧ | — | — | ੧੩ | ੪ | — | ੭ | | | | |
| ਮ: ੩ | — | ੬ | ੧ | — | ੨ | — | | | | |
| ਮ: ੪ | ੧ | ੬ | — | — | — | — | | ੩੦ | ੧੫ | ਵਾਰ ਮ:੪ (੧੩੧੨-੧੮) |
| ਮ: ੫ | ੩ | — | ੧੨ | — | ੩ | | | | | |

### ਰਾਗੁ ਜੈ ਜੈ ਵੰਤੀ

| ਕਰਤਾ | ਦੁਪਦੇ |
|---|---|
| ਮ: ੯ | ੪ |

### ਸਲੋਕ ਸਹਸਕ੍ਰਿਤੀ

| ਕਰਤਾ | ਗਿਣਤੀ |
|---|---|
| ਮ: ੧ | ੧੦ |
| ਮ: ੫ | ੬੭ (੧੩੫੩-੬੦) |

### ਗਾਥਾ

| ਕਰਤਾ | ਗਿਣਤੀ |
|---|---|
| ਮ: ੫ | ੨੪ (੧੩੬੦-੬੧) |

### ਫੁਨਹੇ

| ਕਰਤਾ | ਗਿਣਤੀ |
|---|---|
| ਮ: ੫ | ੨੩ (੧੩੬੧-੬੩) |

### ਚਉਬੋਲੇ

| ਕਰਤਾ | ਗਿਣਤੀ |
|---|---|
| ਮ: ੫ | ੧੧ (੧੩੬੩-੬੪) |

## ਭਗਤ ਬਾਣੀ ਰਾਗੁ ਪ੍ਰਭਾਤੀ

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚਪਦੇ | ਛੇਪਦੇ |
|---|---|---|---|---|---|
| ਭਗਤ ਕਬੀਰ ਜੀ | – | ੧(੧੩੫੦) | ੩ (੧੩੪੯-੫੦) | – | ੧(੧੩੫੧) |
| ਭਗਤ ਨਾਮਦੇਵ ਜੀ | – | ੧(੧੩੫੧) | ੨ (੧੩੫੦-੫੧) | – | – |
| ਭਗਤ ਬੇਣੀ ਜੀ | – | – – | – | ੧ (੧੩੫੧) | – |

## ਸਲੋਕ ਭਗਤ ਕਬੀਰ ਜੀਉ ਕੇ

੨੩੭ ਭਗਤ ਕਬੀਰ + ੬ (ਗੁਰ ਵਿਅਕਤੀਆਂ ਦੇ - ਮ: ੩ (੧), ਮ: ੫ (੫)= ਜੋੜ ੨੪੩

## ਸਲੋਕ ਸ਼ੇਖ ਫ਼ਰੀਦ ਕੇ

੧੧੨ (੧੩੭੭-੮੪) + ੧੮ ਗੁਰ ਵਿਅਕਤੀਆਂ ਦੇ
(ਮ: ੧(੪), ਮ:੩(੫), ਮ:੪ (੧), ਮ:੫(੮)) ਜੋੜ ੧੮ = ੧੩੦

## ਸਵਯੇ ਸ੍ਰੀ ਮੁਖ ਬਾਕ ਮਹਲਾ ੫

(੧੩੮੫-੮੯) ੨੦

## ਸਵਯੇ (ਭਟ- ਬਾਣੀ ਦਾ ਵੇਰਵਾ)

| ਲੜੀ ਨੰ: | ਭੱਟ ਦਾ ਨਾਮ | ਸਵਈਏ ਮਹਲੇ ਪਹਿਲੇ ਕੇ | ਦੂਜੇ ਕੇ | ਤੀਜੇ ਕੇ | ਚਉਥੇ ਕੇ | ਪੰਜਵੇਂ ਕੇ | ਜੋੜ |
|---|---|---|---|---|---|---|---|
| ੧. | ਕਲ | ੧੦ (੧੩੮੯-੯੦) | ੧੦ (੧੩੯੬-੯੮) | ੯ (੧੩੯੧-੯੨) | ੧੩ (੧੩੯੬-੯੮) | ੧੨ (੧੪੦੬-੦੮) | ੫੪ |
| ੨. | ਜਾਲਪ | – | – | ੫ | – | – | ੫ |
| ੩. | ਕੀਰਤ | – | – | ੪ (੧੩੯੫) | ੪ (੧੪੦੫-੦੬) | – | ੮ |
| ੪. | ਭਿਖਾ | – | – | ੨ (੧੩੯੫-੯੬) | – | – | ੨ |
| ੫. | ਸਲ੍ਹ | – | – | ੧(੧੩੯੬) | ੨ (੧੪੦੬) | – | ੩ |
| ੬. | ਭਲ | – | – | ੧(੧੩੯੬) | – | – | ੧ |
| ੭. | ਨਲ੍ਹ | – | – | – | ੧੬ (੧੩੯੦-੧੪੦੬) | – | ੧੬ |
| ੮. | ਗਯੰਦ | – | – | – | ੧੩ (੧੪੦੧-੦੪) | – | ੧੩ |
| ੯. | ਮਥੁਰਾ | – | – | – | ੭ (੧੪੦੪-੦੫) | ੭ (੧੪੦੬-੦੮) | ੧੪ |
| ੧੦. | ਬਲ੍ਹ | – | – | – | ੫(੧੪੦੫) | – | ੫ |
| ੧੧. | ਹਰਿਬੰਸ | – | – | – | ੨(੧੪੦੯) | ੨ | |
| | | ੧੦ | ੧੦ | ੨੨ | ੬੦ | ੨੧ | ੧੨੩ |

# ਰਾਗੁ ਕਲਿਆਨ

ਭਾਰਤੀ ਸੰਗੀਤ ਵਿਚ ਕਲਿਆਨ ਰਾਗ ਕਾਫ਼ੀ ਪ੍ਰਸਿਧ ਹੈ। ਇਸ ਦਾ ਸਰੂਪ ਸੁੰਦਰ ਅਤੇ ਬਹੁਤ ਮਧੁਰ ਹੈ। ਇਸ ਰਾਗ ਵਿਚ ਮੱਧਿਅਮ ਤੀਬਰ ਅਤੇ ਹੋਰ ਸਭ ਸੁਰ ਸ਼ੁੱਧ ਲਗਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਦਾ ਉਨੱਤੀਵਾਂ ਨੰਬਰ ਹੈ ਅਤੇ ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਅੰਕਿਤ ਹੈ।

ਕਲਿਆਨ ਦੇ ਅਲਾਪ ਅਤੇ ਤਾਨਾਂ ਨੂੰ ਨਿਸ਼ਾਦ ਸੁਰ ਤੋਂ ਆਰੰਭ ਕਰਨ ਦੀ ਪੁਰਾਤਨ ਪ੍ਰਥਾ ਹੈ। ਇਹ ਪੂਰਵਾਂਗ ਅੰਗ ਦਾ ਰਾਗ ਹੈ। ਸੰਗੀਤ ਕਲਾ ਅਨੁਸਾਰ ਇਸ ਦਾ ਥਾਟ ਕਲਿਆਣ, ਜਾਤੀ- ਸ਼ਾਡਵ-ਸ਼ਾਡਵ ਵਾਦੀ ਗੰਧਾਰ ਹੈ।

ਸੰਵਾਦੀ=ਨਿਸ਼ਾਦ,

ਗਾਉਣ ਦਾ ਸਮਾਂ=ਰਾਤ ਦਾ ਪਹਿਲਾ ਪਹਿਰ

ਆਰੋਹ= ਸ਼ਾ, ਨ਼ੀ ਰੇ ਗ ਮ ਪ, ਧ ਨੀ ਸਾਂ ।

ਅਵਰੋਹ=ਸਾਂ ਨ਼ੀ ਧ ਪ, ਮ ਗ ਰੇ ਸਾ

ਮੁਖ ਅੰਗ=ਨ਼ੀ ਰੇ ਗਾ, ਰੇ, ਸਾ, ਮ ਗ, ਰੇ, ਨ਼ੀ, ਰੇ ਸਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਵਿਚ ਕਲਿਆਨ ਨੂੰ ਰਾਗ ਮਾਲਾ ਅਨੁਸਾਰ ਦੀਪਕ ਦਾ ਪੁੱਤਰ ਦਸਿਆ ਹੈ:--

ਗਉਰਾ ਅਉ ਕਾਨਰਾ ਕਲਾਨਾ

ਬਾਣੀ ਬਿਉਰਾ (ਨਿਰਗੁਣਿਆਰਾ ਅਗਸਤ ੧੯੯੫ ਦੇ ਪੰਨਾ ੯ ਉਤੇ ਇਸ ਦੇ ੧੪ ਭੇਦ ਦਸੇ ਹਨ:--

੧. ਸੁਧ ਕਲਿਆਨ ੨. ਏਮਨ ਕਲਿਆਨ ੩. ਭੂਪਾਲ ਕਲਿਆਨ ੪. ਪੂਰੀਆ ਕਲਿਆਨ ੫. ਹਮੀਰ ਕਲਿਆਨ ੬. ਖੇਮ ਕਲਿਆਨ ੭. ਸਾਂਵਰੀ ਕਲਿਆਨ, ੮ ਸਯਾਮ ਕਲਿਆਨ ੯. ਕਾਮੋਦੀ ਕਲਿਆਨ ੧੦. ਨਟ ਕਲਿਆਨ ੧੧. ਹੋਮ ਕਲਿਆਨ ੧੨. ਜੈਤ ਕਲਿਆਨ ੧੩. ਨਾਯਕੀ ਕਲਿਆਨ ੧੪. ਬਿਨੋਦ ਕਲਿਆਨ

ਇਹ ਰਾਗ ਰਾਤ ਦੇ ਪਹਿਲੇ ਪਹਿਰ ਵਿਚ ਗਾਇਆ ਜਾਂਦਾ ਹੈ। ਇਸ ਰਾਗ ਦੇ ਅਧੀਨ ਇਕ ਸੁਤੰਤਰ ਰਾਗ 'ਕਲਿਆਣ ਭੋਪਾਲੀ' ਵੀ ਦਰਜ ਹੈ ਜੋ ਪੰਨਾ ੧੩੨੧ ਉਤੇ ਵਿਦਮਾਨ ਹੈ। ਇਸ ਰਾਗ ਵਿਚ ਮੱਧਿਅਮ ਨਿਸ਼ਾਦ ਵਰਜਿਤ ਅਤੇ ਬਾਕੀ ਸਾਰੇ ਸੁਰ ਸ਼ੁੱਧ ਵਰਤੇ ਜਾਂਦੇ ਹਨ। ਇਸ ਰਾਗ ਵਿਚ ਕੇਵਲ ਗੁਰੂ ਰਾਮਦਾਸ ਜੀ ਨੇ ਬਾਣੀ ਰਚੀ ਹੈ। ਸ਼ੁੱਧ ਕਲਿਆਨ ਦਾ ਸਰੂਪ ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਵਿਚ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੇ ਪੰਨਾ ੯੦੬ ਤੇ ਇਉਂ ਅੰਕਿਤ ਕੀਤਾ ਹੈ:--

| | | |
|---|---|---|
| ਕਲਿਆਣ ਅੰਗ | ਗ ਵਾਦੀ | ਸਮਾਂ ਰਾਤ ਪਹਿਲਾ ਪਹਿਰ |
| ਔੜਵ ਸੰਪੂਰਨ | ਧ ਸੰਵਾਦੀਮੱਧਮ, ਨਖਾਧ, ਅਵਰੋਹੀ ਵਿਚ ਘਟ ਲਗਣੇ ਹਨ। ਕਈਆਂ ਰੀਤਾਂ ਵਿਚ ਮੱਧਮ ਚੜ੍ਹਾ ਨਹੀਂ ਹੈ। | |

ਆਰੋਹੀ : ਸ ਰ ਗ ਪ ਧ ਸੰ

ਅਵਰੋਹੀ: ਸੰ ਨ ਧ, ਪ ਮਗ, ਰਸ

# ਰਾਗੁ ਕਲਿਆਨ ਮਹਲਾ ੪

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਰਾਮਾ ਰਮ, ਰਾਮੈ ਅੰਤੁ ਨ ਪਾਇਆ ॥ ਹਮ ਬਾਰਿਕ ਪ੍ਰਤਿਪਾਰੇ ਤੁਮਰੇ, ਤੂ ਬਡ ਪੁਰਖੁ ਪਿਤਾ ਮੇਰਾ ਮਾਇਆ ॥ ੧ ॥ ਰਹਾਉ ॥ ਹਰਿ ਕੇ ਨਾਮ ਅਸੰਖ ਅਗਮ ਹਹਿ, ਅਗਮ ਅਗਮ ਹਰਿ ਰਾਇਆ ॥ ਗੁਣੀ ਗਿਆਨੀ ਸੁਰਤਿ ਬਹੁ ਕੀਨੀ, ਇਕੁ ਤਿਲੁ ਨਹੀ ਕੀਮਤਿ ਪਾਇਆ ॥ ੧ ॥ ਗੋਬਿਦ ਗੁਣ ਗੋਬਿਦ ਸਦ ਗਾਵਹਿ, ਗੁਣ ਗੋਬਿਦ ਅੰਤੁ ਨ ਪਾਇਆ ॥ ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ, ਬਹੁ ਜਪੀਐ ਥਾਹ ਨ ਪਾਇਆ ॥ ੨ ॥ ਉਸਤਤਿ ਕਰਹਿ ਤੁਮਰੀ ਜਨ ਮਾਧੌ, ਗੁਨ ਗਾਵਹਿ ਹਰਿ ਰਾਇਆ ॥ ਤੁਮ ਜਲਨਿਧਿ ਹਮ ਮੀਨੇ ਤੁਮਰੇ, ਤੇਰਾ ਅੰਤੁ ਨ ਕਤਹੂ ਪਾਇਆ ॥ ੩ ॥ ਜਨ ਕਉ ਕ੍ਰਿਪਾ ਕਰਹੁ ਮਧਸੂਦਨ, ਹਰਿ ਦੇਵਹੁ ਨਾਮੁ ਜਪਾਇਆ ॥ ਮੈ ਮੂਰਖ ਅੰਧੁਲੇ ਨਾਮੁ ਟੇਕ ਹੈ, ਜਨ ਨਾਨਕ ਗੁਰਮੁਖਿ ਪਾਇਆ ॥ ੪ ॥ ੧ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਰਾਮਾਂ, ਹਹਿਂ, ਨਹੀਂ, ਗੋਬਿੰਦ, ਗਾਵਹਿਂ, ਕਰਹਿਂ, ਕਤਹੂੰ, ਮੈਂ।

**ਪਦ ਅਰਥ:** ਰਾਮਾ=ਹੇ ਵਿਆਪਕ ਪ੍ਰਭੂ!। ਰਮ ਰਾਮੈ=ਰਾਮ ਦਾ (ਨਾਮ) ਉਚਾਰਨ ਕਰਦਿਆਂ। ਹਮ-ਅਸੀਂ (ਜੀਵ)। ਬਾਰਿਕ=ਬਾਲਕ, ਬੱਚੇ। ਪ੍ਰਤਿਪਾਰੈ ਤੁਮਰੇ=ਤੇਰੇ ਪਾਲੇ ਹੋਏ। ਬਡ ਪੁਰਖੁ=ਵਡਾ ਪੁਰਖ ਭਾਵ ਅਕਾਲ ਪੁਰਖ। ਮਾਇਆ=ਮਾਂ, ਮਾਤਾ।੧।ਰਹਾਉ। ਹਰਿ ਰਾਇਆ=ਹਰੀ ਰਾਜਾ। ਗੁਣੀ ਗਿਆਨੀ=ਗੁਣਵਾਨਾਂ ਤੇ ਗਿਆਨਵਾਨਾਂ ਨੇ। ਸੁਰਤਿ=ਵਿਚਾਰ। ਬਹੁ ਕੀਨੀ=ਬਹੁਤ ਕੀਤੀ। ਇਕੁ ਤਿਲੁ=ਇਕ ਤਿਲ ਭਰ, ਰੰਚਕ ਮਾਤਰ। ਨਹੀ ਕੀਮਤਿ ਪਾਇਆ=ਕੀਮਤ ਨਹੀਂ ਪਾ ਸਕਿਆ।੧।

ਸਦ=ਸਦਾ। ਗਾਵਹਿ=ਗਾਉਂਦੇ ਹਨ। ਅਮਿਤਿ=ਮਿਤ (ਅੰਦਾਜ਼ੇ) ਤੋਂ ਪਰੇ। ਅਤੋਲੁ=ਤੋਲਣ ਤੋਂ ਰਹਿਤ। ਅਪਰੰਪਰ=ਪਰੇ ਤੋਂ ਪਰੇ, ਬੇਅੰਤ। ਸੁਆਮੀ=ਮਾਲਕ। ਥਾਹ=ਬਹੁਤ ਡੂੰਘਾਈ।੨।

ਉਸਤਤਿ=ਵਡਿਆਈ। ਕਰਹਿ=ਕਰਦੇ ਹਨ। ਮਾਧੌ=ਹੇ ਮਾਇਆ ਦੇ ਪਤੀ! ਹੇ ਪ੍ਰਭੂ!। ਜਲ ਨਿਧਿ=ਜਲ ਦਾ ਖਜ਼ਾਨਾ, ਭਾਵ ਸਮੁੰਦਰ। ਮੀਨੇ=ਮਛੀਆਂ। ਕਤਹੂ=ਕਿਤੇ ਭੀ।੩।

ਮਧਸੂਦਨ=ਹੇ 'ਮਧ' ਰਾਖਸ਼ ਨੂੰ ਮਾਰਨ ਵਾਲੇ ਪ੍ਰਭੂ!। ਜਪਾਇਆ=ਜਪਣ ਲਈ। ਅੰਧੁਲੇ=ਅੰਨ੍ਹੇ (ਲਈ)। ਟੇਕ=ਓਟ। ਗੁਰਮੁਖਿ=ਗੁਰੂ ਦੁਆਰਾ, ਗੁਰੂ ਰਾਹੀਂ।੪।

**ਅਰਥ:** ਹੇ ਵਿਆਪਕ ਪ੍ਰਭੂ! ਰਾਮ ਦਾ (ਨਾਮ) ਉਚਾਰਨ ਕਰਦਿਆਂ (ਕਿਸੇ ਜੀਵ ਤੋਂ ਵੀ ਤੇਰਾ) ਅੰਤ ਨਹੀਂ ਪਾਇਆ ਜਾ ਸਕਿਆ। (ਹੇ ਪ੍ਰਭੂ!) ਅਸੀਂ (ਜੀਵ) ਤੇਰੇ ਬੱਚੇ ਹਾਂ, ਤੇਰੇ ਪਾਲੇ ਪੋਸੇ ਹੋਏ ਹਾਂ, ਤੂੰ (ਸਭ ਤੋਂ) ਵੱਡਾ ਪੁਰਖ (ਭਾਵ ਅਕਾਲ ਪੁਰਖ) ਹੈਂ, (ਤੂੰ ਹੀ) ਮੇਰਾ ਪਿਤਾ ਹੈਂ, (ਤੂੰ ਹੀ ਮੇਰੀ) ਮਾਂ ਹੈਂ।੧।ਰਹਾਉ।

(ਹੇ ਭਾਈ!) ਹਰੀ ਦੇ ਨਾਮ ਅਨਗਿਣਤ ਹਨ (ਉਸ ਦੇ ਨਾਮ) ਪਹੁੰਚ ਤੋਂ ਪਰੇ ਹਨ (ਓਹ) ਹਰੀ ਰਾਜਾ (ਵੀ) ਪਹੁੰਚ ਤੋਂ ਪਰੇ ਹੀ ਪਰੇ ਹੈ। ਗੁਣਵਾਨਾਂ ਤੇ ਗਿਆਨਵਾਨਾਂ ਨੇ (ਆਪਸ ਵਿਚ ਮਿਲ ਕੇ) ਬਹੁਤ ਵਿਚਾਰ ਕੀਤੀ (ਪਰ) ਇਕ ਤਿਲ ਜਿੰਨਾ (ਭਾਵ ਰੰਚਕ ਮਾਤਰ ਵੀ ਕਿਸੇ ਪਾਸੋਂ ਉਸ ਦੀ ਬੇਅੰਤਤਾ ਦਾ) ਮੁਲ ਨਹੀਂ ਪਾਇਆ ਜਾ ਸਕਿਆ।੧।

(ਹੇ ਭਾਈ! ਅਨੇਕਾਂ ਜੀਵ ਉਸ) ਗੋਬਿੰਦ ਦੇ, ਸਦਾ ਗੁਣ ਗਾਉਂਦੇ ਹਨ, ਸਦਾ (ਉਸ) ਗੋਬਿੰਦ ਦੇ ਗੁਣ ਗਾਉਂਦੇ ਹਨ (ਪਰ ਕਿਸੇ ਪਾਸੋਂ ਵੀ) ਗੋਬਿੰਦ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਿਆ। ਹੇ ਸੁਆਮੀ! ਤੂੰ ਮਿਤ (ਅੰਦਾਜ਼ੇ ਤੋਂ) ਪਰੇ, ਤੋਲਣ ਤੋਂ ਰਹਿਤ (ਭਾਵ) ਬੇਅੰਤ ਹੈਂ, ਤੇਰਾ ਬਹੁਤ (ਨਾਮ) ਜਪਣ ਨਾਲ ਵੀ ਤੇਰੀ ਡੂੰਘਾਈ ਦਾ ਅੰਤ ਨਹੀਂ ਪਾਇਆ ਜਾ ਸਕਦਾ।੨।

ਹੇ ਮਾਇਆ ਦੇ ਪਤੀ ਪਰਮਾਤਮਾ! ਤੇਰੇ ਸੇਵਕ ਜਨ ਤੇਰੀ ਵਡਿਆਈ ਕਰਦੇ ਹਨ, ਹੇ ਹਰੀ ਰਾਜਾ! (ਓਹ ਤੇਰੇ) ਗੁਣ ਗਾਉਂਦੇ ਹਨ। ਹੇ ਪ੍ਰਭੂ! ਤੁਸੀਂ ਸਮੁੰਦਰ ਹੋ, ਅਸੀਂ (ਜੀਵ ਉਸ ਸਮੁੰਦਰ ਵਿਚ ਰਹਿਣ ਵਾਲ਼ੀਆਂ) ਮੱਛੀਆਂ ਹਾਂ, (ਸਾਥੋਂ) ਕਿਸੇ ਤਰ੍ਹਾਂ ਵੀ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ।੩।

ਹੇ ਮਧ ਦੈਂਤ ਨੂੰ ਮਾਰਨ ਵਾਲੇ ਪ੍ਰਭੂ! (ਆਪਣੇ) ਸੇਵਕ ਉਤੇ ਮਿਹਰ ਕਰੋ, ਹੇ ਹਰੀ! (ਆਪ ਹੀ ਆਪਣਾ) ਨਾਮ ਜਪਣ ਲਈ ਦਿਓ। ਦਾਸ ਨਾਨਕ (ਆਖਦਾ ਹੈ ਕਿ ਹੇ ਪ੍ਰਭੂ!) ਮੈਂ ਮੂਰਖ ਤੇ ਅੰਨ੍ਹੇ ਲਈ (ਤੇਰਾ) ਨਾਮ ਹੀ ਸਹਾਰਾ ਹੈ (ਅਤੇ ਇਹ ਨਾਮ ਮੈਂ) ਗੁਰੂ ਦੀ ਰਾਹੀਂ ਹੀ ਪਾਇਆ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਰਾਗੁ ਕਲਿਆਨ ਮਹਲਾ ੪ ਨਾਲ ਕਿਸੇ ਘਰ ਦਾ ਸੰਕੇਤ ਨਹੀਂ ਦਿਤਾ ਹੋਇਆ ਪਰ ਕਈ ਲਿਖਤੀ ਬੀੜਾਂ ਵਿਚ ਇਸ ਸ਼ਬਦ ਨਾਲ 'ਘਰੁ ੧' ਭੀ ਦਿੱਤਾ ਹੋਇਆ ਹੈ।

ਇਸ ਸ਼ਬਦ ਦੀ ਆਰੰਭਕ ਪੰਗਤੀ ਨੂੰ ਅਣਸੰਬੋਧਨ ਰੂਪ ਵਿਚ ਅਰਥਾਉਣਾ ਠੀਕ ਨਹੀਂ ਜਿਵੇਂ ਕਿ ਦਰਪਣ ਦੇ ਕਰਤਾ ਅਤੇ ਹੋਰ ਟੀਕਾਕਾਰਾਂ ਨੇ (ਹੇ ਭਾਈ! ਸਰਬ ਵਿਆਪਕ ਪਰਮਾਤਮਾ ਦੇ ਗੁਣਾਂ) ਦਾ ਅੰਤ ਕਿਸੇ ਜੀਵ ਪਾਸੋਂ ਵੀ ਨਹੀਂ ਪਾਇਆ ਜਾ ਸਕਦਾ) ਅਰਥਾਇਆ ਹੈ। ਦੂਜੀ ਪੰਗਤੀ ਵਿਚ 'ਤੁਮਰੇ' ਪਦ ਦੀ ਵਰਤੋਂ 'ਤੂੰ' ਦੇ ਅਰਥਾਂ ਵਿਚ ਸੰਬੋਧਨ ਰੂਪ ਦੀ ਲਖਾਇਕ ਹੈ।

'ਰਾਮਾ' ਪਦ ਸੰਬੋਧਨ ਰੂਪ ਦਾ ਸੂਚਕ ਹੈ। ਇਸ ਦੀ ਪੁਸ਼ਟੀ ਹੇਠ ਲਿਖੀ ਪੰਗਤੀ ਰਾਹੀਂ ਕੀਤੀ ਜਾ ਸਕਦੀ ਹੈ:--

**ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥** [ਪੰਨਾ ੮੭੩

ਪੰਨਾ ੧੪੨੪ ਉਤੇ 'ਰਾਮਾ, ਰਮ ਰਾਮੋ ਰਾਮੁ ਰਵੀਜੈ' ਅੰਕਿਤ ਹੈ। ਭਾਵ 'ਰਾਮਾ' ਪਦ ਮਗਰੋਂ ਬਿਸਰਾਮ ਦੇਣਾ ਹੈ। 'ਰਮ' ਪਦ ਦੇ ਅਰਥ ਵਿਆਪਕ ਠੀਕ ਹਨ ਪਰ 'ਰਮ' ਦੇ ਅਰਥ 'ਉਚਾਰਨਾ' ਵੀ ਹਨ।

ਇਸ ਸ਼ਬਦ ਵਿਚ ਜਿਥੇ ਪ੍ਰਭੂ ਦੀ ਸਿਫਤ ਸਾਲਾਹ ਤੇ ਬੇਅੰਤਤਾ ਦਾ ਵਰਣਨ ਕੀਤਾ ਹੈ, ਉਥੇ ਨਾਮ ਜਪਾਉਣ ਲਈ ਬੇਨਤੀ ਵੀ ਕੀਤੀ ਹੈ:--

**ਜਨ ਕਉ ਕ੍ਰਿਪਾ ਕਰਹੁ ਮਧਸੂਦਨ, ਹਰਿ ਦੇਵਹੁ ਨਾਮੁ ਜਪਾਇਆ॥**

**ਕਲਿਆਨ ਮਹਲਾ ੪ ॥ ਹਰਿ ਜਨੁ, ਗੁਨ ਗਾਵਤ ਹਸਿਆ ॥ ਹਰਿ ਹਰਿ**

**ਭਗਤਿ ਬਨੀ ਮਤਿ ਗੁਰਮਤਿ, ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ਰਹਾਉ॥ ਗੁਰ ਕੇ ਪਗ ਸਿਮਰਉ ਦਿਨੁ ਰਾਤੀ, ਮਨਿ ਹਰਿ ਹਰਿ ਹਰਿ ਬਸਿਆ ॥ ਹਰਿ ਹਰਿ ਹਰਿ ਕੀਰਤਿ ਜਗਿ ਸਾਰੀ, ਘਸਿ ਚੰਦਨੁ ਜਸੁ ਘਸਿਆ ॥ ੧ ॥ ਹਰਿ ਜਨ ਹਰਿ ਹਰਿ ਹਰਿ ਲਿਵ ਲਾਈ, ਸਭਿ ਸਾਕਤ ਖੋਜਿ ਪਇਆ ॥ ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ, ਪਗੁ ਨਾਗਨਿ ਛੁਹਿ ਜਲਿਆ ॥੨॥ ਜਨ ਕੇ ਤੁਮ ਹਰਿ ਰਾਖੇ ਸੁਆਮੀ, ਤੁਮ ਜੁਗਿ ਜੁਗਿ ਜਨ ਰਖਿਆ॥ ਕਹਾ ਭਇਆ ਦੈਤਿ ਕਰੀ ਬਖੀਲੀ, ਸਭ ਕਰਿ ਕਰਿ ਝਰਿ ਪਰਿਆ ॥੩॥ ਜੇਤੇ ਜੀਅ ਜੰਤ ਪ੍ਰਭਿ ਕੀਏ, ਸਭਿ ਕਾਲੈ ਮੁਖਿ ਗ੍ਰਸਿਆ॥ ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ, ਜਨ ਨਾਨਕ ਸਰਨਿ ਪਇਆ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਉਂ, ਜਿਉਂ, ਦੈਂਤਿ.

**ਅੱਧਕ ਸਹਿਤ:** ਹੱਸਿਆ, ਲਿੱਖਿਆ, ਬੱਸਿਆ, ਘੱਸਿਆ, ਗ੍ਰੱਸਿਆ.

**ਫੁਟਕਲ:** ਬਖ਼ੀਲੀ।

**ਪਦ ਅਰਥ:** ਗਾਵਤ=ਗਾਉਂਦਿਆਂ। ਹਸਿਆ=ਖਿੜ ਪਿਆ, ਅਨੰਦਤ ਹੋਇਆ। ਬਨੀ=ਬਣ ਆਈ, ਸਰ ਆਈ ਹੈ। ਮਤਿ ਗੁਰਮਤਿ=ਗੁਰੂ ਦੀ ਸ੍ਰੇਸ਼ਟ ਮਤ (ਉਪਦੇਸ਼) ਦੁਆਰਾ। ਧੁਰਿ=ਧੁਰ ਤੋਂ, ਪਹਿਲਾਂ ਤੋਂ ਹੀ। ਮਸਤਕਿ=ਮੱਥੇ ਤੇ। ਪ੍ਰਭਿ=ਪ੍ਰਭੂ ਨੇ।੧।ਰਹਾਉ।

ਪਗ=ਚਰਨ। ਸਿਮਰਉ=ਮੈਂ ਸਿਮਰਦਾ ਹਾਂ। ਮਨਿ=ਮਨ ਵਿਚ। ਬਸਿਆ=ਵਸਿਆ ਹੈ। ਕੀਰਤਿ=(ਪ੍ਰਭੂ ਦੀ) ਕੀਰਤੀ। ਸਿਫਤਿ=ਸਾਲਾਹ। ਜਗਿ=ਜਗਤ ਵਿਚ। ਸਾਰੀ=ਸ੍ਰੇਸ਼ਟ। ਘਸਿ ਚੰਦਨੁ=(ਜਿਵੇਂ) ਚੰਦਨ ਘਸ ਕੇ (ਸੁਗੰਧੀ ਫੈਲਾਈ ਹੈ)। ਜਸੁ=(ਤਿਵੇਂ ਹਰੀ ਦਾ) ਜਸ, ਸਿਫਤਿ ਸਾਲਾਹ।੧।

ਲਿਵ ਲਾਈ=ਸੁਰਤਿ ਜੋੜੀ। ਸਭਿ ਸਾਕਤ=ਸਾਰੇ ਮਾਇਆ ਧਾਰੀਆਂ, ਪ੍ਰਭੂ ਤੋਂ ਬੇਮੁਖਾਂ ਦਾ (ਟੋਲਾ)। ਖੋਜਿ ਪਇਆ=ਮਗਰ (ਖਹਿੜੇ) ਪਇਆ ਰਹਿੰਦਾ। ਜਿਉ=ਜਿਵੇਂ। ਕਿਰਤ ਸੰਜੋਗਿ=ਪਿਛੇ ਕੀਤੇ ਕਰਮਾਂ ਦੇ ਮੇਲ ਅਨੁਸਾਰ। ਚਲਿਓ ਨਰ ਨਿੰਦਕ=ਨਿੰਦਕ (ਮਨੁੱਖ ਸੰਸਾਰ ਵਿਚ) ਵਿਚਰਦਾ ਰਿਹਾ। ਪਗੁ=ਪੈਰ। ਨਾਗਨਿ=ਸਪਣੀ ਨਾਲ। ਛੁਹਿ=ਛੋਹ ਕੇ। ਜਲਿਆ=(ਸਪਣੀ ਦੀ ਜ਼ਹਰੀਲੀ ਫੁੰਕਾਰ ਨਾਲ) ਸੜ ਗਿਆ।੨।

ਰਾਖੇ=ਰਖਵਾਲੇ। ਸੁਆਮੀ=ਹੇ ਮਾਲਕ!। ਜੁਗਿ ਜੁਗਿ=ਹਰੇਕ ਜੁਗ ਵਿਚ। ਕਹਾ ਭਇਆ=ਕੀ ਹੋਇਆ?। ਦੈਤਿ ਕਰੀ ਬਖੀਲੀ=ਦੈਂਤ (ਦੁਸ਼ਮਨ) ਨੇ ਨਿੰਦਾ (ਈਰਖਾ) ਕੀਤੀ। ਝਰਿ ਪਰਿਆ=ਝੜ ਕੇ (ਡਿਗ) ਪਿਆ ਭਾਵ ਆਤਮਿਕ ਮੌਤ ਮਰ ਗਿਆ।੩।

ਜੇਤੇ=ਜਿਤਨੇ ਭੀ। ਪ੍ਰਭਿ ਕੀਨੇ=ਪ੍ਰਭੂ ਨੇ (ਪੈਦਾ) ਕੀਤੇ। ਕਾਲੈ ਮੁਖਿ=ਕਾਲ (ਮੌਤ) ਦੇ ਮੂੰਹ ਵਿਚ। ਗ੍ਰਸਿਆ=ਫੜਿਆ ਗਿਆ, ਫਸ ਗਏ। ਰਾਖੇ=ਰਖ ਲਏ, ਬਚਾਅ ਲਏ।੪।

**ਅਰਥ:** (ਹੇ ਭਾਈ!) ਹਰੀ ਦਾ ਸੇਵਕ (ਹਰੀ ਦੇ) ਗੁਣ ਗਾਉਂਦਿਆਂ ਪ੍ਰਸੰਨ ਹੋਇਆ (ਭਾਵ ਅਨੰਦਤ ਹੋਇਆ)। ਗੁਰੂ ਦੀ ਸ੍ਰੇਸ਼ਟ ਮਤਿ ਦੁਆਰਾ ਹਰੀ ਦੀ ਭਗਤੀ (ਉਸ ਤਰ੍ਹਾਂ) ਸਰ ਆਈ ਜਿਸ ਤਰ੍ਹਾਂ ਕਿ ਧੁਰ ਤੋਂ ਪ੍ਰਭੂ ਨੇ ਮੱਥੇ ਤੇ (ਭਾਵ ਭਾਗਾਂ ਵਿਚ) ਲਿਖਿਆ ਸੀ।੧।ਰਹਾਉ।

(ਹੇ ਭਾਈ!) ਮੈਂ ਗੁਰੂ ਦੇ ਚਰਨ ਕਮਲਾਂ ਨੂੰ ਦਿਨ ਰਾਤ ਸਿਮਰਦਾ ਹਾਂ (ਭਾਵ ਹਰ ਵੇਲੇ ਧਿਆਨ ਧਰਦਾ ਹਾਂ ਅਤੇ ਗੁਰੂ ਦੀ ਕਿਰਪਾ ਨਾਲ) ਹਰੀ (ਤੇ) ਹਰੀ ਦਾ (ਨਾਮ ਮੇਰੇ) ਮਨ ਵਿਚ ਵਸਿਆ ਹੈ। ਜਿਵੇਂ ਚੰਦਨ ਘੱਸ ਕੇ ਸੁਗੰਧ ਫੈਲਾਈਦੀ ਹੈ ਤਿਵੇਂ ਜਗ ਵਿਚ ਹਰੀ ਦੀ ਕੀਰਤੀ (ਸਿਫਤਿ ਸਾਲਾਹ) ਜਗ਼ ਵਿਚ (ਸਭ ਤੋਂ) ਸ੍ਰੇਸ਼ਟ (ਵਸਤੂ ਹੈ ਜੋ ਨਾਮ ਦੀ ਸੁਗੰਧੀ ਫੈਲਾਉਂਦੀ ਹੈ)।੧।

(ਹੇ ਭਾਈ!) ਪ੍ਰਭੂ ਦੇ ਸੇਵਕ ਹਰੀ ਹਰੀ ਹਰੀ ਦੇ (ਨਾਮ ਵਿਚ ਆਪਣੀ) ਸੁਰਤਿ (ਜੋੜੀ ਰਖਦੇ ਹਨ, ਪਰ) ਸਾਰੇ ਸਾਕਤਾਂ ਦਾ (ਟੋਲਾ ਵਾਹਿਗੁਰੂ ਜੀ ਦੇ ਸੇਵਕਾਂ ਦੀ) ਖੋਜ ਵਿਚ ਪਇਆ ਰਹਿੰਦਾ ਹੈ (ਭਾਵ ਬੇਮੁਖ ਮਾਇਆ ਧਾਰੀ ਮਨੁੱਖ ਹਰੀ ਦੇ ਸੇਵਕਾਂ ਦੀ ਵਿਰੋਧਤਾ ਕਰਨ ਪਿਛੇ ਲਗੇ ਰਹਿੰਦੇ ਹਨ, ਖਹਿੜਾ ਨਹੀਂ ਛੱਡਦੇ ਹਨ)। ਜਿਵੇਂ ਪਿਛਲੇ ਕੀਤੇ ਕਰਮਾਂ ਦੇ ਸੰਜੋਗ ਅਨੁਸਾਰ (ਭਾਵ ਕਰਮਾਂ ਦੇ ਬਣੇ ਸੁਭਾਉ ਅਨੁਸਾਰ) ਜਿਵੇਂ ਨਿੰਦਕ ਮਨੁੱਖ ਸੰਸਾਰ ਵਿਚ ਵਿਚਰਦਾ ਰਿਹਾ, ਅਤੇ ਚਲਦਿਆਂ ਚਲਦਿਆਂ ਉਸ ਦਾ ਪੈਰ ਨਾਗਣੀ ਸਪਣੀ ਨਾਲ ਛੋਹ ਕੇ (ਜ਼ਹਿਰੀਲੀ ਫੂੰਕਾਰ ਨਾਲ) ਸੜ ਗਿਆ।੨।

ਹੇ ਹਰੀ ਸੁਆਮੀ! ਤੁਸੀਂ (ਆਪਣੇ) ਭਗਤਾਂ ਸੇਵਕਾਂ ਦੇ ਰਖਵਾਲੇ ਹੋ (ਅਤੇ) ਹਰੇਕ ਜੁਗ ਵਿਚ (ਆਪਣੇ) ਭਗਤ ਜਨਾਂ ਦੀ ਰਖਿਆ ਕੀਤੀ ਹੈ। (ਜਿਸ ਹਰਨਾਖਸ਼) ਦੈਂਤ ਨੇ (ਭਗਤ ਪ੍ਰਹਿਲਾਦ ਨਾਲ) ਈਰਖਾ ਕੀਤੀ, (ਉਸ ਦਾ) ਕੀ ਹਾਲ ਹੋਇਆ, (ਉਹ ਭਗਤ ਪ੍ਰਹਿਲਾਦ ਦਾ) ਕੁਝ ਵੀ ਵਿਗਾੜ ਨਾ ਸਕਿਆ)। (ਭਗਤਾਂ ਨੂੰ ਮਾਰਨ ਦੇ) ਸਾਰੇ (ਜਤਨ) ਕਰ ਕਰ ਕੇ ਝੜ ਪਿਆ (ਭਾਵ ਆਪ ਹੀ ਮਰ ਗਿਆ)।੩।

(ਹੇ ਭਾਈ! ਮੇਰੇ) ਪ੍ਰਭੂ ਨੇ ਜਿਤਨੇ ਜੀਵ ਜੰਤੂ (ਪੈਦਾ) ਕੀਤੇ ਹਨ, ਸਭ ਨੂੰ ਕਾਲ (ਮੌਤ) ਨੇ ਆਪਣੇ ਮੂੰਹ ਵਿਚ ਫੜਿਆ ਹੈ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਹਰੀ ਪ੍ਰਭੂ ਨੇ (ਆਪਣੇ) ਭਗਤ ਜਨਾ ਦੀ ਸਦਾ) ਰਖਿਆ ਕੀਤੀ ਹੈ (ਇਸ ਲਈ) ਭਗਤ ਜਨ (ਪ੍ਰਭੂ ਦੀ) ਸ਼ਰਨ ਵਿਚ ਪਏ ਰਹਿੰਦੇ ਹਨ।੪।੨।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਭਗਤ ਜਨ ਹਰੀ ਦੀ ਸਿਫਤਿ ਸਾਲਾਹ ਕਰਕੇ ਪ੍ਰਸੰਨ ਰਹਿੰਦੇ ਹਨ ਅਤੇ ਆਪਣੇ ਗੁਣਾਂ ਦੀ ਸੁਗੰਧੀ ਨਾਲ ਸਾਰੇ ਸੰਸਾਰ ਨੂੰ ਸੁਗੰਧਤ ਕਰ ਦਿੰਦੇ ਹਨ। ਨਿੰਦਕ ਲੋਕ ਉਨ੍ਹਾਂ ਦੀ ਵਿਰੋਧਤਾ ਕਰਨੋ ਬਾਅਜ਼ ਨਹੀਂ ਆਉਂਦੇ ਪਰ ਪਰਮੇਸ਼ਰ ਸਦਾ ਆਪਣੇ ਭਗਤਾਂ ਦੀ ਰਖਿਆ ਕਰਦਾ ਹੈ ਅਤੇ ਭਗਤ ਵੀ ਪ੍ਰਭੂ ਦੀ ਸ਼ਰਨ ਵਿਚ ਪਏ ਰਹਿੰਦੇ ਹਨ।

ਇਸ ਸ਼ਬਦ ਵਿਚ "**ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕ, ਪਗੁ ਨਾਗਨਿ ਛੁਹਿ ਜਲਿਆ॥**" ਵਾਲੀ ਪੰਕਤੀ ਦੀ ਵਿਆਖਿਆ ਕਰਦਿਆਂ ਇਕ ਪੁਰਾਤਨ ਸਾਖੀ ਪ੍ਰਮਾਣ ਵਿਚ ਜੋ ਸਾਖੀ ਦਿਤੀ ਹੈ, ਉਸ ਦਾ ਇਤਿਹਾਸ ਵਾਲੇ ਪਖੋਂ ਸ਼ਬਦ ਨਾਲ ਭਾਵੇਂ ਕੋਈ ਸੰਬੰਧ ਨਹੀਂ ਪਰ ਇਸ ਪੰਕਤੀ ਦੀ ਭਾਵਕ ਵਿਆਖਿਆ ਲਈ ਬਹੁਤ ਸੁੰਦਰ ਹੈ:–

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਖਾਲਸੇ ਦਾ ਪ੍ਰਤਾਪ ਵੇਖ ਕੇ

ਪਹਾੜੀਏ ਬਹੁਤ ਈਰਖਾ ਕਰਦੇ ਸਨ ਅਤੇ ਉਹ ਚਾਹੁੰਦੇ ਸਨ ਗੁਰੂ ਪਾਤਿਸ਼ਾਹ ਉਨ੍ਹਾਂ ਦੀ ਈਨ ਵਿਚ ਚਲਣ। ਪਰ ਖਾਲਸਾ ਸੁਤੰਤਰ ਵਿਚਰਦਾ ਸੀ ਘੋੜਿਆਂ ਨੂੰ ਖੇਤਾਂ ਵਿਚ ਚਰਣ ਲਈ ਛਡ ਦਿੰਦਾ ਸੀ। ਜਿਹੜੇ ਨਿਮਰਤਾ ਵਾਲੇ ਲੋਕ ਸਨ, ਸਿੰਘ ਉਨ੍ਹਾਂ ਦੀ ਰਖਿਆ ਕਰਦੇ ਸਨ। ਜਿਹੜੇ ਹੰਕਾਰੀ, ਆਕੜੇ ਹੋਏ ਸਨ, ਉਨ੍ਹਾਂ ਨੂੰ ਤੁਰਤ ਲੁਟਦੇ ਤੇ ਕੁਟਦੇ ਰਹਿੰਦੇ ਸਨ। ਪਹਾੜੀ ਰਾਜਿਆਂ ਨੇ ਦਿਲੀ ਸਰਕਾਰ ਤੋਂ ਤੁਰਕਾਂ ਦੀ ਫੌਜ ਮੰਗਾਈ ਪਰ ਉਹ ਵੀ ਭਾਜ ਖਾ ਕੇ ਵਾਪਸ ਮੁੜ ਗਈ। ਫਿਰ ਰਾਜਾ ਭੀਮ ਚੰਦ ਜੋ ਬਹੁਤ ਹੰਕਾਰੀ ਸੀ, ਸਾਰੇ ਪਹਾੜੀ ਰਾਜਿਆਂ ਨੂੰ ਇਕਠਾ ਕਰਕੇ ਮਤਾ ਕੀਤਾ ਕਿ ਗੁਰੂ ਗੋਬਿੰਦ ਸਿੰਘ ਸਾਡਾ ਵਡਾ ਦੁਸ਼ਮਨ ਹੈ, ਹਰ ਰੋਜ਼ ਸਿਖੀ ਵਿਚ ਵਾਧਾ ਹੋ ਰਿਹਾ ਹੈ, ਜੇਕਰ ਹੁਣ ਅਸੀਂ ਮਿਲਕੇ ਇਨ੍ਹਾਂ ਨੂੰ ਅਨੰਦ ਪੁਰ ਤੋਂ ਕਢ ਦੇਈਏ ਤਾਂ ਸੌਖਾ ਹੈ, ਜਦੋਂ ਇਨ੍ਹਾਂ ਦੀ ਫੌਜ ਵਧ ਗਈ ਤਦ ਇਨ੍ਹਾਂ ਨੂੰ ਜਿਤਣਾ ਬਹੁਤ ਮੁਸ਼ਕਲ ਹੋਵੇਗਾ। ਤਦੋਂ ਸਾਰੇ ਬਾਈ ਪਹਾੜੀ ਰਾਜਿਆਂ ਨੇ ਮਿਲ ਕੇ ਯੁੱਧ ਕੀਤਾ ਪਰ ਫਿਰ ਵੀ ਉਹ ਜਿਤ ਨਾ ਸਕੇ।

ਇਕ ਦਿਨ ਉਨ੍ਹਾਂ ਨੇ ਆਪਸ ਵਿਚ ਮਿਲਕੇ ਸਲਾਹ ਕੀਤੀ ਕਿ ਭੀਮ ਚੰਦ ਦੇ ਪਾਸ ਮਸਤ ਹਾਥੀ ਹੈ, ਉਹ ਟੱਕਰ ਮਾਰ ਕੇ ਕਿਲ੍ਹੇ ਦੇ ਦਰਵਾਜੇ ਤੋੜ ਦਿੰਦਾ ਹੈ। ਉਸ ਨੂੰ ਸ਼ਰਾਬ ਪਿਲਾ ਕੇ ਉਸ ਦੇ ਮਥੇ ਅਗੇ ਤਵਾ ਬੰਨ ਕੇ ਉਸ ਪਾਸੋਂ ਕਿਲ੍ਹੇ ਦਾ ਦਰਵਾਜ਼ਾ ਤੁੜਵਾ ਕੇ ਕਿਲ੍ਹਾ ਲੁਟੀਏ। ਗੁਰੂ ਸਾਹਿਬ ਜਦੋਂ ਦੀਵਾਨ ਵਿਚ ਬਿਰਾਜਮਾਨ ਸਨ, ਕਿਸੇ ਨੇ ਆਣ ਖ਼ਬਰ ਪਹੁੰਚਾਈ। ਗੁਰੂ ਸਾਹਿਬ ਨੇ ਕਿਹਾ ਜੇਕਰ ਉਹ ਹਾਥੀ ਛਡਣ ਤਦ ਅਸੀਂ ਦੁਨੀ ਚੰਦ ਨੂੰ ਹਾਥੀ ਦੇ ਸਾਹਮਣੇ ਮੁਕਾਬਲਾ ਕਰਨ ਲਈ ਭੇਜਾਂਗੇ। ਦੁਨੀ ਚੰਦ ਮਸੰਦ ਭਾਈ ਸਾਲ੍ਹੋ ਜੀ ਦਾ ਪੋਤਰਾ ਸੀ। ਜਦ ਦੁਨੀ ਚੰਦ ਨੇ ਇਹ ਗਲ ਸੁਣੀ ਤਾਂ ਬੜਾ ਡਰਿਆ ਅਤੇ ਕਿਹਾ ਕਿ ਗੁਰੂ ਜੀ ਮੈਨੂੰ ਮਰਵਾਉਣਾ ਚਾਹੁੰਦੇ ਹਨ। ਇਸ ਤਰ੍ਹਾਂ ਦੀ ਗਲ ਸੁਣ ਕੇ ਭਾਈ ਰਾਮ ਕੋਇਰ ਜੀ, ਉਦੇ ਸਿੰਘ ਜੀ, ਬਚਿਤ੍ਰ ਸਿੰਘ ਜੀ ਆਦਿਕ ਸਿੰਘਾਂ ਪਾਸ ਗਿਆ ਅਤੇ ਕਿਹਾ ਕਿ ਗੁਰੂ ਸਾਹਿਬ ਪਿਛਲੇ ਗੁਰੂਆਂ ਦੀ ਰੀਤ ਛਡ ਕੇ ਇਹ ਨਵੀਂ ਰੀਤ ਕਰਦੇ ਹਨ, ਪਹਾੜੀਆਂ ਨਾਲ ਵੈਰ ਕਰਨਾ ਠੀਕ ਨਹੀਂ ਹੈ, ਐਵੇਂ ਸਿਖ ਭੰਗ ਦੇ ਭਾੜੇ ਵਿਅਰਥ ਮਾਰੇ ਜਾਣਗੇ। ਗੁਰੂ ਸਾਹਿਬ ਦਾ ਸੁਭਾਵ ਰਜੋ ਗੁਣ ਹੋ ਗਿਆ, ਇਸ ਲਈ ਇਨ੍ਹਾਂ ਨੂੰ ਛੱਡ ਕੇ ਘਰ ਜਾਈਏ ਨਾ ਹੱਕ ਆਪਣੀ ਜਿੰਦ ਕਿਉਂ ਗਵਾਈਏ।

ਜਦੋਂ ਦੁਨੀ ਚੰਦ ਨੇ ਇਸ ਤਰ੍ਹਾਂ ਦੀ ਗਲ ਕੀਤੀ ਤਾਂ ਇਨ੍ਹਾਂ ਨੇ ਹੁੰਗਾਰਾ ਨਾ ਭਰਿਆ, ਸਗੋਂ ਇਹ ਕਿਹਾ ਕਿ ਤੂੰ ਆਪਣਾ ਸਿਦਕ ਕਿਉਂ ਛਡਿਆ ਹੈ। ਹੋਰ ਕਿਸੇ ਨੇ ਦੁਨੀ ਚੰਦ ਦੀ ਗੱਲ ਨਾ ਮੰਨੀ ਪ੍ਰੰਤੂ ਇਸ ਨੇ ਮਾਝੇ ਦੇ ਸਿੰਘਾਂ ਨੂੰ ਭਰਮਾਣ ਦਾ ਜਤਨ ਕੀਤਾ ਕਿ ਸਾਡਾ ਤੁਹਾਡਾ ਇਕ ਦੇਸ਼ ਹੈ, ਅਸੀਂ ਨਿਕਲ ਚਲੀਏ, ਰਾਤ ਨੂੰ ਭਜਣ ਦੀ ਸਲਾਹ ਪਕਾਈ। ਰਾਤ ਨੂੰ ਜਦੋਂ ਭਜਣ ਲਈ ਦਰਵਾਜੇ ਕੋਲ ਗਏ ਤਾਂ ਅਗੇ ਦਰਵਾਜਾ ਬੰਦ ਸੀ, ਪਹਿਰੇਦਾਰ ਖੜਾ ਸੀ, ਤਦੋਂ ਇਹਨਾਂ ਨੇ ਵੱਡਾ ਰਸਾ ਲੈ ਕੇ ਪੀੜੀ ਬੰਨ੍ਹ ਕੇ ਕਿਲੇ ਦੇ ਪਿਛੇ ਦੀਵਾਰ ਟੱਪਣ ਦੀ ਵਿਉਂਤ ਬਣਾਈ। ਦੁਨੀ ਚੰਦ ਦਾ ਸਰੀਰ ਬਹੁਤ ਭਾਰਾ ਸੀ, ਰੱਸਾ ਟੁੱਟ ਗਿਆ ਤੇ ਇਹ ਧੜਮ ਕਰਦਾ ਧਰਤੀ ਤੇ ਜਾ ਡਿਗਿਆ, ਤਾਂ ਇਸ ਦੀ ਲਤ ਟੁੱਟ ਗਈ, ਪਰ ਇਸ ਨੇ ਹਾਇ ਹਾਇ ਨਾ ਕੀਤੀ ਤਾਂ ਜੋ ਕਿਤੇ ਫੜਿਆ ਨਾ ਜਾਵਾਂ। ਸੋ ਨਾਲ ਦੇ ਇਸ ਨੂੰ ਮੰਜੀ ਤੇ ਪਾ ਕੇ ਲੈ ਆਏ, ਅੰਮ੍ਰਿਤਸਰ ਆਇਆ ਟੰਗ ਦਾ ਦੁਖ ਦੂਰ ਨਾ ਹੋਇਆ। ਇਕ ਦਿਨ ਮੰਜੇ ਤੋਂ ਉਤਰਨ ਲੱਗਾਂ ਤਾਂ ਇਸ ਦੇ ਪੈਰਾਂ ਨੂੰ ਸਪਣੀ ਨੇ ਡੰਗ ਮਾਰਿਆ, ਅਤੇ ਤਤਕਾਲ ਮਰ ਗਿਆ। ਇਸ ਲਈ 'ਪਗੁ ਨਾਗਨਿ ਛੁਹਿ ਜਲਿਆ' ਵਾਲੀ ਪੰਗਤੀ ਦੁਨੀ ਚੰਦ ਤੇ ਠੀਕ ਘੱਟਦੀ ਹੈ।

ਪਿਛੋਂ ਹਾਥੀ ਦੇ ਸਨਮੁਖ ਲੜਨ ਲਈ ਗੁਰੂ ਮਹਾਰਾਜ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਹੁਕਮ ਦਿੱਤਾ

ਤੇ ਕਿਹਾ ਕਿ ਸ਼ੇਰ ਬਣ ਕੇ ਜਾਉ। ਭਾਈ ਬਚਿੱਤਰ ਸਿੰਘ ਨੇ ਬਰਛਾ ਮਾਰ ਕੇ ਮਸਤ ਹਾਥੀ ਦਾ ਸਿਰ ਫੋੜ ਦਿੱਤਾ। ਹਾਥੀ ਡਰਦਾ ਹੋਇਆ ਪਿਛੇ ਭਜਿਆ। ਉਸ ਦੇ ਸੁੰਡ ਦੇ ਨਾਲ ਤਲਵਾਰ ਬੱਧੀ ਹੋਈ ਸੀ, ਉਹ ਚਉਫੇਰੇ ਫੇਰਦਾ ਰਿਹਾ। ਉਸ ਨੇ ਪਹਾੜੀਆਂ ਦੀ ਅਨਗਿਣਤ ਸੈਨਾ ਮਾਰੀ। ਅੰਤ ਨੂੰ ਖ਼ਾਲਸੇ ਦੀ ਜਿੱਤ ਹੋਈ। ਸੋ ਦੁਨੀ ਚੰਦ ਨਿੰਦਕ ਸੀ, ਜਿਸ ਨੂੰ ਸਰਪਨੀ ਨੇ ਮਾਰਿਆ।

**ਕਲਿਆਨ ਮਹਲਾ ੪ ॥ ਮੇਰੇ ਮਨ, ਜਪੁ ਜਪਿ ਜਗੰਨਾਥੇ ॥ ਗੁਰ ਉਪਦੇਸਿ ਹਰਿਨਾਮੁ ਧਿਆਇਓ, ਸਭਿ ਕਿਲਬਿਖ ਦੁਖ ਲਾਥੇ ॥ ੧ ॥ ਰਹਾਉ ॥ ਰਸਨਾ ਏਕ, ਜਸੁ ਗਾਇ ਨ ਸਾਕੈ, ਬਹੁ ਕੀਜੈ ਬਹੁ ਰਸੁਨਥੇ ॥ ਬਾਰ ਬਾਰ ਖਿਨੁ ਪਲ ਸਭਿ ਗਾਵਹਿ, ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ ॥ ੧ ॥ ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ, ਹਮ ਲੋਚਹ ਪ੍ਰਭੁ ਦਿਖਨਥੇ ॥ ਤੁਮ ਬਡ ਦਾਤੇ ਜੀਅ ਜੀਅਨ ਕੇ, ਤੁਮ ਜਾਨਹੁ ਹਮ ਬਿਰਥੇ ॥ ੨ ॥ ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ, ਕਹੁ ਤਿਨ ਕਉ ਕਿਆ ਦਿਨਥੇ ॥ ਸਭੁ ਤਨੁ ਮਨੁ ਅਰਪਉ, ਅਰਪਿ ਅਰਾਪਉ, ਕੋਈ ਮੇਲੈ ਪ੍ਰਭ ਮਿਲਥੇ ॥ ੩ ॥ ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ, ਹਮ ਤੁਛ ਕਰਿ ਕਰਿ ਬਰਨਥੇ॥ ਹਮਰੀ ਮਤਿ ਵਸਗਤਿ ਪ੍ਰਭ ਤੁਮਰੈ, ਜਨ ਨਾਨਕ ਕੇ ਪ੍ਰਭ ਸਮਰਥੇ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ**: ਗਾਵਹਿੰ, ਸਕਹਿੰ, ਲੋਚਹੰ, ਜਾਨਹੁੰ, ਅਰਪਉਂ, ਅਰਾਪਉਂ।

**ਫੁਟਕਲ**: ਹਰੇਕ ਸ਼ਬਦ ਦਾ ਅੰਤਲਾ 'ਥ' ਵਖਰਾ ਨਹੀਂ ਉਚਾਰਨਾ, ਜੁੜਤ ਪਦ ਨਾਲ ਹੀ ਉਚਾਰਨ ਕਰਨਾ ਹੈ।

**ਪਦ ਅਰਥ**: ਜਪੁ=ਜਾਪ। ਜਪਿ=ਜਪਿਆ ਕਰ। ਜਗੰ ਨਾਥੇ=ਜਗਤ ਦੇ ਮਾਲਕ। ਉਪਦੇਸਿ=ਉਪਦੇਸ਼ ਦੀ ਰਾਹੀਂ। ਕਿਲਬਿਖ=ਪਾਪ।੧।ਰਹਾਉ।

ਰਸਨਾ=ਜੀਭ। ਬਹੁ ਕੀਜੇ=ਬਹੁਤ ਬਣਾ ਦਿਓ। ਰਸਨਥੇ=ਰਸਨਾ ਵਾਲੇ। ਬਾਰ ਬਾਰ=ਮੁੜ ਮੁੜ। ਸਭਿ ਗਾਵਹਿ=ਸਾਰੇ (ਜੀਵ) ਗਾਂਦੇ ਹਨ। ਤੁਮਨਥੇ=ਤੇਰੇ।੧।

ਹਮ ਲੋਚਹ=ਅਸੀਂ ਲੋਚਦੇ ਹਾਂ। ਦਿਖਨਥੇ=ਦੇਖਣ ਲਈ। ਤੁਮ ਜਾਨਹੁ=ਤੁਸੀਂ ਜਾਣਦੇ ਹੋ। ਹਮ ਬਿਰਥੇ=ਸਾਡੇ (ਦਿਲ ਦੀ) ਪੀੜਾ।੨।

ਪੰਥੁ=ਰਸਤਾ। ਕਿਆ ਦਿਨਥੇ=ਕੀ ਦਿਤਾ ਜਾਏ?। ਅਰਪਉ=ਮੈਂ ਭੇਟਾ ਕਰ ਦਿਆਂ। ਅਰਪਿ=ਭੇਟਾ ਕਰਕੇ। ਅਰਾਪਉ=ਅਰਪਾਂ । ਪ੍ਰਭ ਮਿਲਥੇ=ਪ੍ਰਭੂ ਨੂੰ ਮਿਲਿਆ ਹੋਇਆ।੩।

ਤੁਛ=ਬਹੁਤ ਥੋੜਾ। ਬਰਨਥੇ=ਵਰਣਨ ਕਰਦੇ ਹਾਂ। ਵਸਗਤਿ=ਵੱਸ ਵਿਚ। ਪ੍ਰਭ=ਹੇ ਪ੍ਰਭੂ!। ਸਮਰਥੇ=ਸਭ ਸ਼ਕਤੀਆਂ ਦਾ ਮਾਲਕ।੪।

**ਅਰਥ**: ਹੇ ਮੇਰੇ ਮਨ! (ਤੂੰ) ਜਗਤ ਦੇ ਮਾਲਕ ਦਾ ਜਾਪ ਜਪਿਆ ਕਰ। (ਕਿਉਂਕਿ ਜਿਸਨੇ) ਗੁਰੂ ਦੇ ਉਪਦੇਸ਼ ਦੁਆਰਾ ਹਰੀ ਦਾ ਨਾਮ ਧਿਆਇਆ ਹੈ (ਉਸ ਦੇ) ਸਾਰੇ ਪਾਪ ਅਤੇ ਦੁਖ ਦੂਰ ਹੋ ਗਏ

ਹਨ।੧।ਰਹਾਉ।

(ਹੇ ਪ੍ਰਭੂ! ਸਾਡੀ) ਇਕ ਜੀਭ (ਤੇਰਾ) ਜਸ (ਪੂਰੀ ਤਰ੍ਹਾਂ) ਗਾ ਨਹੀਂ ਸਕਦੀ। (ਇਸ ਲਈ ਇਕ ਜੀਭ ਦੀਆਂ) ਬਹੁਤ ਜੀਭਾਂ ਬਣਾ ਦਿਓ। ਹੇ ਪ੍ਰਭੂ! ਬਾਰ ਬਾਰ (ਹਰੇਕ) ਛਿਨ ਤੇ ਪਲ ਸਾਰੇ (ਜੀਵ ਤੈਨੂੰ) ਗਾਉਂਦੇ ਹਨ, (ਪ੍ਰੰਤੂ ਉਹ ਵੀ ਤੇਰੇ) ਸਾਰੇ ਗੁਣ ਬਿਆਨ ਨਹੀਂ ਕਰ ਸਕਦੇ।੧।

ਹੇ ਮਾਲਕ ਪ੍ਰਭੂ! ਸਾਨੂੰ (ਆਪ ਜੀ ਦੀ) ਬਹੁਤ ਪ੍ਰੀਤ ਲੱਗੀ ਹੈ, ਅਸੀਂ (ਆਪ) ਪ੍ਰਭੂ ਨੂੰ ਵੇਖਣ ਲਈ ਲੋਚਦੇ ਹਾਂ। ਤੁਸੀਂ ਜੀਆਂ ਨੂੰ ਜੀਅ-ਦਾਨ ਦੇਣ ਵਾਲੇ ਵੱਡੇ ਦਾਤੇ ਹੋ (ਅਤੇ) ਤੁਸੀਂ ਸਾਡੇ (ਦਿਲ ਦੀ) ਪੀੜਾ ਨੂੰ ਜਾਣਦੇ ਹੋ।੨।

(ਹੇ ਭਾਈ! ਜੇ) ਕੋਈ ਮੈਨੂੰ ਪ੍ਰਭੂ (ਮਿਲਾਪ) ਦਾ ਰਸਤਾ ਦਸ ਦੇਵੇ (ਤਾਂ) ਦਸੋ! (ਰਸਤਾ ਦਸਣ ਵਾਲੇ) ਉਨ੍ਹਾਂ (ਸੰਤਾਂ) ਨੂੰ ਕੀ (ਭੇਟਾ) ਦੇਵੀਏ?। (ਜੇ) ਕੋਈ ਪ੍ਰਭੂ ਨੂੰ ਮਿਲਿਆ ਹੋਇਆ (ਮੈਨੂੰ ਪ੍ਰਭੂ ਨਾਲ) ਮਿਲਾ ਦੇਵੇ, (ਮੈਂ) ਸਾਰਾ ਤਨ ਤੇ ਮਨ ਅਰਪ ਦਿਆਂ, (ਇਹ) ਅਰਪ ਕੇ (ਜੇ ਹੋਰ ਲੋੜ ਪਵੇ, ਤਾਂ ਬਾਹਰੋਂ ਲੈ ਕੇ ਵੀ ਸਭ ਕੁਝ) ਅਰਪਣ ਕਰ ਦਿਆਂ।੩।

(ਹੇ ਭਾਈ!) ਹਰੀ ਦੇ ਗੁਣ ਬਹੁਤ ਹੀ ਬਹੁਤ, ਬੇਅੰਤ ਸੋਭਾ ਵਾਲੇ ਹਨ (ਪਰ) ਅਸੀਂ ਜੀਵ ਥੋੜੇ ਕਰ ਕਰ ਕੇ ਵਰਣਨ ਕਰਦੇ ਹਾਂ। ਦਾਸ ਨਾਨਕ ਦੇ ਸਮਰਥ ਪ੍ਰਭੂ! ਸਾਡੀ ਮਤਿ (ਬੁੱਧੀ) ਤੁਹਾਡੇ ਵਸ ਵਿਚ ਹੈ (ਜਿਤਨੇ ਗੁਣ ਤੁਸੀਂ ਵਰਣਨ ਕਰਾਂਦੇ ਹੋ, ਇਹ ਉਤਨੇ ਗੁਣ ਹੀ ਬਿਆਨ ਕਰਦੀ ਹੈ)।੪।੩।

## ਅਰਥ ਭੇਦ ਅਤੇ ਨਿਰਣੈ

**ਮੇਰੇ ਮਨ ਜਪੁ ਜਪਿ ਜਗੰਨਾਥੇ ॥**

ਵਖ ਵਖ ਅਰਥ:

੧. ਹੇ ਜਗਤ ਕੇ ਸ੍ਵਾਮੀ ਮੇਰੇ ਮਨ ਨੇ ਤੇਰੇ ਜਪ ਕੋ ਜਪਾ ਹੈ। [ਫ.ਸ. ਤੇ ਹੋਰ ਸੰਪ੍ਰਦਾਈ ਟੀਕੇ

੨. ਹੇ ਮੇਰੇ ਮਨ! ਜਗਤ ਦੇ ਨਾਥ (ਮਾਲਕ) ਦਾ ਜਾਪ ਜਪਿਆ ਕਰ। [ਦਰਪਣ

**ਨਿਰਣੈ:** ਗੁਰਬਾਣੀ ਵਿਆਕਰਣ ਅਨੁਸਾਰ 'ਮਨ ਨੇ' ਤਾਂ ਅਰਥ ਬਣਨੇ ਸਨ ਜੇ 'ਮਨਿ' ਨੰਨੇ ਦੀ ਸਿਹਾਰੀ ਸਹਿਤ ਹੁੰਦਾ। ਮੁਕਤੇ ਅਖਰ ਚੋਂ 'ਨੇ' ਦੇ ਅਰਥ ਨਹੀਂ ਨਿਕਲਦੇ। ਨੰਬਰ ੨ ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਹਰੀ ਬੇਅੰਤ ਹੈ ਅਤੇ ਉਸ ਦਾ ਜਾਪ ਵੀ ਬੇਅੰਤ ਹੈ, ਇਕ ਜੀਭ ਕੀ, ਕ੍ਰੋੜਾਂ ਜੀਭਾਂ ਵੀ ਉਸ ਪਰਮਾਤਮਾ ਦੇ ਗੁਣਾਂ ਦਾ ਬਿਆਨ ਨਹੀਂ ਕਰ ਸਕਦੀਆਂ। ਹਾਂ, ਜਗਿਆਸੂ ਦੇ ਹਿਰਦੇ ਵਿਚ ਇਹ ਲਾਲਸਾ ਰਹਿੰਦੀ ਹੈ ਕਿ ਬਹੁਤ ਜੀਭਾਂ ਮਿਲਣ ਜਿਸ ਨਾਲ ਉਹ ਬੇਅੰਤ ਪ੍ਰਭੂ ਦਾ ਜਸ ਕਰਦਾ ਰਹੇ। ਅਸਲ ਵਿਚ ਜਸ ਗਾਉਣ ਦਾ ਮਨੋਰਥ ਵੀ ਪ੍ਰਭੂ ਦਾ ਮਿਲਾਪ ਹੀ ਹੁੰਦਾ ਹੈ। ਪ੍ਰਭੂ ਮਿਲਾਪ ਦਾ ਮਾਰਗ ਦਸਣ ਵਾਲਾ ਗੁਰੂ ਹੈ, ਉਸ ਅਗੇ ਭੇਟਾ ਕੀ ਰਖੀਏ? ਗੁਰਬਾਣੀ ਵਿਚੋਂ ਸਾਨੂੰ ਇਸ ਬਾਰੇ ਇਉਂ ਸੇਧ ਮਿਲਦੀ ਹੈ:—

੧. **ਕੋਈ ਮੇਲੈ ਮੇਰਾ ਪ੍ਰੀਤਮ ਪਿਆਰਾ, ਹਉ ਤਿਸ ਕੀ ਗੁਲ ਗੋਲੀਐ॥੧॥**[ਪੰ. ੫੨੭

੨. **ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,**
**ਹਉ ਤਿਸੁ ਪਹਿ ਆਪੁ ਵੇਚਾਈ ॥** [ਪੰਨਾ ੭੫੭

ਅੰਤਲੀ ਪੰਗਤੀ ਵਿਚ ਹਾਰ ਕੇ ਨਿਮਰਤਾ ਸਹਿਤ ਇਹ ਗੱਲ ਆਖ ਦਿਤੀ ਹੈ ਕਿ ਪ੍ਰਭੂ ਸਾਡੀ ਮੱਤਿ ਤੇਰੇ ਅਧੀਨ ਹੈ, ਅਸੀਂ ਆਪਣੇ ਆਪ ਕੁਝ ਨਹੀਂ ਕਰ ਸਕਦੇ। ਗੁਰਵਾਕ ਹਨ:--

ੳ. **ਮਤਿ ਸੁਮਤਿ ਤੇਰੈ ਵਸਿ ਸੁਆਮੀ, ਹਮ ਜੰਤ ਤੂ ਪੁਰਖੁ ਜੰਤੈਨੀ ॥**

**ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ, ਜਿਉ ਭਾਵੈ ਤਿਵੈ ਬੁਲੈਨੀ ॥** [ਪੰਨਾ ੮੦੦

ਅ. **ਹਮ ਚੇਰੀ ਤੂ ਅਗਮ ਗੁਸਾਈ, ਕਿਆ ਹਮ ਕਰਹ ਤੇਰੈ ਵਸਿ ਪਈਆ॥**[ਪੰਨਾ ੮੩੬

**ਕਲਿਆਨ ਮਹਲਾ ੪ ॥ ਮੇਰੇ ਮਨ ਜਪਿ, ਹਰਿ ਗੁਨ ਅਕਥ ਸੁਨਥਈ ॥ ਧਰਮੁ ਅਰਥੁ ਸਭੁ ਕਾਮੁ ਮੋਖੁ ਹੈ, ਜਨ ਪੀਛੈ ਲਗਿ ਫਿਰਥਈ ॥ ੧ ॥ ਰਹਾਉ ॥ ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨ, ਜਿਸੁ ਬਡ ਭਾਗ ਮਥਈ ॥ ਜਹ ਦਰਗਹਿ ਪ੍ਰਭੁ ਲੇਖਾ ਮਾਗੈ, ਤਹ ਛੁਟੈ ਨਾਮੁ ਧਿਆਇਥਈ ॥ ੧ ॥ ਹਮਰੇ ਦੋਖ ਬਹੁ ਜਨਮ ਜਨਮ ਕੇ, ਦੁਖੁ ਹਉਮੈ ਮੈਲੁ ਲਗਥਈ ॥ ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ, ਸਭ ਕਿਲਬਿਖ ਪਾਪ ਗਥਈ ॥ ੨ ॥ ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ, ਜਨ ਹਰਿ ਹਰਿ ਨਾਮੁ ਭਜਥਈ ॥ ਜਹ ਅੰਤੀ ਅਉਸਰੁ ਆਇ ਬਨਤੁ ਹੈ, ਤਹ ਰਾਖੈ ਨਾਮੁ ਸਾਥਈ ॥ ੩ ॥ ਜਨ ਤੇਰਾ ਜਸੁ ਗਾਵਹਿ ਹਰਿ ਹਰਿ, ਪ੍ਰਭ ਹਰਿ ਜਪਿਓ, ਜਗੰਨਥਈ ॥ ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ, ਹਮ ਪਾਥਰ ਰਖੁ ਬੁਡਥਈ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਮਾਂਗੈ, ਤਹਂ, ਗਾਵਹਿਂ।

**ਫੁਟਕਲ:** ਅੰਤਲੇ ਸ਼ਬਦ ਸੁਨਥਈ, ਫਿਰਥਈ, ਇਕੱਠੇ ਉਚਾਰਨੇ ਹਨ, ਪਦ ਛੇਦ ਨਹੀਂ ਕਰਨੇ। 'ਗਥਈ' ਦਾ ਉਚਾਰਨ 'ਗੱਥਈ' ਨਹੀਂ ਕਰਨਾ 'ਗ-ਥਈ' ਕਰਨਾ ਹੈ। 'ਜਗੰਨਥਈ ਦਾ ਉਚਾਰਨ 'ਜਗੰ ਨਥਈ' ਕਰਨਾ ਹੈ। ਗੁਰਬਾਣੀ ਪਾਠ ਦਰਸ਼ਨ ਵਿਚ 'ਜਗੰ-ਨੱਥਈ' ਬੋਲੋ ਵਾਲੀ ਸੇਧ ਠੀਕ ਨਹੀਂ ਹੈ।

੨. 'ਨਾਵਾਏ' ਦਾ ਉਚਾਰਨ 'ਨ੍ਹਾਵਾਏ' ਕਰਨਾ ਹੈ।

**ਪਦ ਅਰਥ:** ਜਪਿ=ਜਪਿਆ ਕਰ। ਅਕਥ=ਕਥਨ ਤੋਂ ਰਹਿਤ। ਸੁਨਥਈ=ਸੁਣੇ ਜਾਂਦੇ ਹਨ। ਧਰਮ ਅਰਥੁ=ਕਾਮ, ਕ੍ਰੋਧ, ਮੋਖ- ਇਹ ਚਾਰ ਪਦਾਰਥ। ਲਗਿ ਫਿਰਥਈ=ਲਗੇ ਫਿਰਦੇ ਹਨ।੧।ਰਹਾਉ।

ਮਥਈ=ਮੱਥੇ ਤੇ। ਧਿਆਇਥਈ=ਧਿਆ ਕੇ।੧। ਦੋਖ=ਦੋਸ਼, ਪਾਪ। ਜਨਮ ਜਨਮ ਕੇ=ਅਨੇਕਾਂ ਜਨਮਾਂ ਦੇ। ਲਗਥਈ=ਲੱਗੀ ਹੋਈ ਹੈ। ਗੁਰਿ=ਗੁਰੂ ਨੇ। ਹਰਿ ਜਲਿ=ਹਰੀ ਦੇ (ਨਾਮ) ਜਲ ਵਿਚ। ਨਾਵਾਏ=ਨਵ੍ਹਾ ਦਿਤੇ, ਇਸ਼ਨਾਨ ਕਰਾ ਦਿਤੇ। ਕਿਲਬਿਖ=ਪਾਪ। ਗਥਈ=ਗਤੀ ਹੋ ਗਈ, ਭਾਵ ਨਾਸ਼ ਹੋ ਗਏ।੨।

ਰਿਦ ਅੰਤਰਿ=ਹਿਰਦੇ ਅੰਦਰ। ਭਜਥਈ=ਭਜਾਏ, ਸਿਮਰਦੇ ਹਨ। ਅੰਤੀ=ਅੰਤਲਾ, ਮੌਤ ਦਾ। ਅਉਸਰੁ=ਸਮਾਂ, ਮੌਕਾ। ਆਇ ਬਨਤੁ ਹੈ=ਆ ਬਣਦਾ ਹੈ। ਤਹ=ਉਥੇ। ਸਾਥਈ=ਸਾਥੀ ਹੋ ਕੇ।੩।

ਜਗੰਨਥਈ=ਜਗਤ ਦੇ ਨਾਥ, ਮਾਲਕ। ਪ੍ਰਭ=ਹੇ ਪ੍ਰਭੂ!। ਬੁਡਥਈ=ਡੁਬ ਰਹੇ ਨੂੰ।੪।

**ਅਰਥ:** ਹੇ ਮੇਰੇ ਮਨ! ਹਰੀ ਦੇ ਗੁਣ ਜੋ ਅਕਥ ਸੁਣੇ ਜਾਂਦੇ ਹਨ, (ਉਨ੍ਹਾਂ ਨੂੰ) ਜਪਿਆ ਕਰ। ਧਰਮ

ਅਰਥ, ਕਾਮ, ਮੋਖ (ਅਤੇ ਹੋਰ) ਸਭ ਕੁਝ (ਹਰੀ) ਜਨ ਦੇ ਪਿਛੇ ਲਗੇ ਫਿਰਦੇ ਹਨ।੧।ਰਹਾਉ।

(ਹੇ ਭਾਈ!) ਜਿਸ (ਮਨੁੱਖ ਦੇ) ਮੱਥੇ ਉਤੇ ਵੱਡੇ ਭਾਗ ਹਨ, ਉਹ ਹਰੀ ਦਾ ਦਾਸ ਪਰਮਾਤਮਾ ਦਾ ਨਾਮ ਧਿਆਉਂਦਾ ਹੈ। ਜਿਥੇ ਦਰਗਾਹ ਵਿਚ ਪ੍ਰਭੂ (ਜੀਵਾਂ ਦੇ ਕੀਤੇ ਕਰਮਾਂ ਦਾ) ਲੇਖਾ (ਹਿਸਾਬ) ਮੰਗਦਾ ਹੈ, ਉਥੇ ਹਰੀ ਦਾ ਨਾਮ ਧਿਆ ਕੇ ਹੀ (ਜੀਵ ਦਾ) ਛੁਟਕਾਰਾ ਹੁੰਦਾ ਹੈ।੧।

(ਹੇ ਭਾਈ!) ਅਸਾਂ (ਪਾਪੀ ਜੀਵਾਂ ਦੇ) ਅਨੇਕਾਂ ਜਨਮਾਂ ਦੇ ਪਾਪ ਇਕੱਠੇ ਹੋਏ ਪਏ ਸਨ (ਜਿਸ ਕਰਕੇ ਸਾਨੂੰ ਜਨਮ ਮਰਨ ਦਾ) ਦੁਖ ਅਤੇ ਹਉਮੈ ਦੀ ਮੈਲ ਲਗੀ ਹੋਈ ਸੀ। ਗੁਰੂ ਨੇ ਕਿਰਪਾ ਕਰਕੇ (ਸਾਨੂੰ) ਹਰੀ ਦੇ (ਨਾਮ ਰੂਪੀ) ਜਲ ਵਿਚ ਇਸ਼ਨਾਨ ਕਰਵਾਇਆ (ਜਿਸ ਦੀ ਬਰਕਤ ਨਾਲ ਸਾਡੇ) ਸਾਰੇ ਵਿਕਾਰ ਤੇ ਪਾਪਾਂ ਦੀ (ਮੈਲ) ਨਾਸ਼ ਹੋ ਗਈ।੨।

(ਉਹ) ਪ੍ਰਭੂ ਸੁਆਮੀ (ਆਪਣੇ) ਦਾਸਾਂ ਦੇ ਹਿਰਦੇ ਵਿਚ (ਵਸਦਾ ਹੈ, ਇਸ ਲਈ ਉਸ ਦੇ) ਭਗਤ ਜਨ ਹਰੀ ਦਾ ਨਾਮ ਸਿਮਰਦੇ ਰਹਿੰਦੇ ਹਨ। ਜਿਥੇ ਅੰਤੀ ਭਾਵ ਮਰਨ ਵਾਲਾ ਔਖਾ ਸਮਾਂ ਆ ਬਣਦਾ ਹੈ, ਉਥੇ (ਪ੍ਰਭੂ ਦਾ) ਨਾਮ ਸਾਥੀ ਹੋ ਕੇ ਰਖਿਆ ਕਰਦਾ ਹੈ।੩।

ਹੇ ਹਰੀ! (ਤੇਰੇ) ਜਨ ਤੇਰਾ ਜਸੁ ਗਾਉਂਦੇ ਹਨ, ਹਰੀ ਹਰੀ (ਜਪਦੇ ਰਹਿੰਦੇ ਹਨ), ਹੇ ਜਗਤ ਦੇ ਨਾਥ (ਮਾਲਕ) ਪ੍ਰਭੂ! (ਤੇਰੇ ਦਾਸ ਨੇ ਸਦਾ ਤੈਂ) ਹਰੀ ਪ੍ਰਭੂ ਦਾ (ਨਾਮ ਹੀ) ਜਪਿਆ ਹੈ। ਹੇ ਦਾਸ ਨਾਨਕ ਦੇ ਰਾਖੇ ਸੁਆਮੀ ਪ੍ਰਭੂ! ਅਸੀਂ ਪਥਰ (ਵਤ ਭਾਰੇ ਪਾਪੀ ਹਾਂ, ਬੇਨਤੀ ਹੈ ਕਿ ਅਸਾਂ ਸੰਸਾਰ ਸਾਗਰ ਵਿਚ) ਡੁਬ ਰਹਿਆਂ ਨੂੰ ਰਖ ਲੈ (ਬਚਾਅ ਲੈ)।੪।੪।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਗੁਣ ਗਾਉਣ ਨਾਲ, ਨਾਮ ਜਪਣ ਤੇ ਜਸ ਕਰਨ ਨਾਲ ਧਰਮ, ਅਰਥ, ਕਾਮ, ਮੋਖ ਚਾਰੇ ਪਦਾਰਥ ਅਤੇ ਹੋਰ ਸਭ ਕੁਝ ਜੋ ਲੋੜੀਂਦਾ ਹੋਵੇ ਪ੍ਰਾਪਤ ਹੋ ਜਾਂਦਾ ਹੈ। ਨਾਮ ਜਪਣ ਨਾਲ ਜਨਮਾਂ ਜਨਮਾਂ ਦੇ ਪਾਪ ਨਾਸ਼ ਹੋ ਜਾਂਦੇ ਹਨ। ਅੰਤ ਨੂੰ ਔਖੇ ਸਮੇਂ ਜਦੋਂ ਸਾਰੇ ਸਾਕ ਸਬੰਧੀ ਛੱਡ ਜਾਂਦੇ ਹਨ, ਉਥੇ ਕੇਵਲ ਨਾਮ ਹੀ ਸਹਾਈ ਹੁੰਦਾ ਹੈ। ਗੁਰਬਾਣੀ ਦੇ ਪਾਵਨ ਵਾਕ ਹਨ:--

੧. **ਗੁਣ ਦਾਤਾ ਹਰਿ ਰਾਇ ਹੈ, ਹਮ ਅਵਗਣਿਆਰੇ ॥**
**ਪਾਪੀ ਪਾਥਰ ਡੂਬਤੇ ਗੁਰਮਤਿ ਹਰਿ ਤਾਰੇ ॥** [ਪੰਨਾ ੧੬੩

ਹੇਠ ਲਿਖੇ ਗੁਰ-ਉਪਦੇਸ਼ ਨੂੰ ਮੰਨ ਵਿਚ ਵਸਾ ਕੇ ਪ੍ਰਭੂ ਅਗੇ ਬੇਨਤੀ ਕਰਨੀ ਚਾਹੀਦੀ ਹੈ ਕਿਉਂਕਿ ਅਸੀਂ ਪਾਪੀ ਸੰਸਾਰ ਸਾਗਰ ਵਿਚ ਡੁਬ ਰਹੇ ਹਾਂ:--

੧. **ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥**

੨. **ਦੇਹ ਨ ਗੇਹ ਨ ਨੇਹ ਨ ਨੀਤਾ, ਮਾਇਆ ਮਤ ਕਹਾ ਲਉ ਗਾਰਹੁ॥**
**ਛਤ੍ਰ ਨ ਪਤ੍ਰ ਨ ਚਉਰ ਨ ਚਾਵਰ, ਬਹਤੀ ਜਾਤ ਰਿਦੈ ਨ ਬਿਚਾਰਹੁ॥**
**ਰਥ ਨ ਅਸ੍ਵ ਨ ਗਜ ਸਿੰਘਾਸਨ, ਛਿਨ ਮਹਿ ਤਿਆਗਤ ਨਾਂਗ ਸਿਧਾਰਹੁ॥**
**ਸੂਰ ਨ ਬੀਰ ਨ ਮੀਰ ਨ ਖਾਨਮ, ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥**
**ਕੋਟ ਨ ਓਟ ਨ ਕੋਸ ਨ ਛੋਟਾ, ਕਰਤ ਬਿਕਾਰ ਦੋਊ ਕਰ ਝਾਰਹੁ ॥**

ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ, ਉਲਟਤ ਜਾਤ ਬਿਰਖ ਕੀ ਛਾਂਹ ॥
ਦੀਨ ਦਯਾਲ ਪੁਰਖ ਪ੍ਰਭ ਪੂਰਨ, ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥
ਸ੍ਰੀਪਤਿ ਨਾਥ, ਸਰਣ ਨਾਨਕ ਜਨ, ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥

[ਪੰਨਾ ੧੩੮੮

ਸਿਧਾਂਤ ਇਹ ਹੈ ਕਿ ਨਾਮ ਦਾ ਜਾਪ ਹੀ ਸਾਰੇ ਪਾਪਾਂ ਨੂੰ ਦੂਰ ਕਰਨ ਦੀ ਸਮਰਥਾ ਰਖਦਾ ਹੈ।

**ਕਲਿਆਨ ਮਹਲਾ ੪ ॥ ਹਮਰੀ ਚਿਤਵਨੀ, ਹਰਿ ਪ੍ਰਭੁ ਜਾਨੈ ॥ ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ, ਪ੍ਰਭੁ ਤਾ ਕਾ ਕਹਿਆ, ਇਕੁ ਤਿਲੁ ਨਹੀ ਮਾਨੈ ॥ ੧ ॥ ਰਹਾਉ ॥ ਅਉਰੁ ਸਭ ਤਿਆਗਿ, ਸੇਵਾ ਕਰਿ ਅਚੁਤ, ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥ ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ, ਚਰਨੀ ਆਇ ਪਵੈ ਹਰਿ ਜਾਨੈ ॥ ੧ ॥ ਜਾ ਕਉ ਰਾਖਿ ਲੇਇ ਮੇਰਾ ਸੁਆਮੀ, ਤਾ ਕਉ ਸੁਮਤਿ ਦੇਇ ਪੈ ਕਾਨੈ ॥ ਤਾ ਕਉ ਕੋਈ ਅਪਰਿ ਨ ਸਾਕੈ, ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥ ੨ ॥ ਹਰਿ ਕੇ ਚੋਜ ਵਿਡਾਨ ਦੇਖੁ ਜਨ, ਜੋ ਖੋਟਾ ਖਰਾ ਇਕ ਨਿਮਖ ਪਛਾਨੈ ॥ ਤਾ ਤੇ ਜਨ ਕਉ ਅਨਦੁ ਭਇਆ ਹੈ, ਰਿਦ ਸੁਧ ਮਿਲੇ, ਖੋਟੇ ਪਛੁਤਾਨੈ ॥ ੩ ॥ ਤੁਮ ਹਰਿ ਦਾਤੇ ਸਮਰਥ ਸੁਆਮੀ, ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ, ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ ਤੇ, ਮਾਂਗਉ, ਪਾਸਹੁੰ, ਬਸਹਿਂ।

**ਪਦ ਅਰਥ:** ਚਿਤਵਨੀ=ਚਿਤ ਦੀ ਭਾਵਨੀ, ਚਾਹਨਾ। ਜਾਨੈ=ਜਾਣਦਾ ਹੈ। ਅਉਰੁ=ਹੋਰ। ਤਾ ਕਾ=ਉਸ (ਨਿੰਦਕ) ਦਾ। ਕਹਿਆ=ਆਖਿਆ ਹੋਇਆ। ਇਕੁ ਤਿਲੁ=ਰਤਾ ਭਰ। ਨਹੀ ਮਾਨੈ=ਮੰਨਦਾ ਨਹੀਂ ਹੈ।੧।ਰਹਾਉ।

ਤਿਆਗਿ=ਤਿਆਗ ਕੇ, ਛੱਡ ਕੇ। ਅਚੁਤ=ਨ ਹਿਲਣ ਵਾਲਾ, ਅਟੱਲ। ਤੇ=ਤੋਂ। ਕਾਲੁ=ਮੌਤ। ਜੋਹਿ ਨ ਸਾਕੈ=ਤੱਕ ਨਹੀਂ ਸਕਦੀ।੧।

ਕਉ=ਨੂੰ। ਰਾਖਿ ਲੇਇ=ਰਖ ਲੈਂਦਾ ਹੈ। ਦੇਇ=ਦੇਂਦਾ ਹੈ। ਪੈ ਕਾਨੈ=ਕੰਨ ਵਿਚ। ਅਪਰਿ ਨ ਸਾਕੈ=ਅਪੜ ਨਹੀਂ ਸਕਦਾ ਭਾਵ ਬਰਾਬਰੀ ਨਹੀਂ ਕਰ ਸਕਦਾ। ਮਾਨੈ=ਮੰਨਦਾ ਹੈ, ਪਰਵਾਨ ਕਰਦਾ ਹੈ।੨।

ਚੋਜ=ਕੌਤਕ, ਤਮਾਸ਼ੇ। ਵਿਡਾਨ=ਅਸਚਰਜ, ਹੈਰਾਨ ਕੁਨ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਤਾ ਤੇ=ਇਸ ਲਈ। ਰਿਦ ਸੁਧ=ਸ਼ੁੱਧ ਹਿਰਦੇ।੩।

ਹਰਿ=ਹੇ ਹਰੀ!। ਸਮਰਥ=ਸਾਰੀਆਂ ਸ਼ਕਤੀਆਂ ਦੇ ਮਾਲਕ। ਮਾਗਉ=ਮੈਂ ਮੰਗਦਾ ਹਾਂ। ਰਿਦੈ ਮੋਹਿ=ਮੇਰੇ ਹਿਰਦੇ ਵਿਚ। ਹਰਿ ਚਰਾਨੈ=ਹਰੀ ਦੇ ਚਰਨ।੪।

**ਅਰਥ:** (ਹੇ ਭਾਈ!) ਸਾਡੀ ਚਿਤਵਨੀ (ਚਿਤ ਦੀ ਇੱਛਾ) ਨੂੰ ਹਰੀ ਪ੍ਰਭੂ (ਚੰਗੀ ਤਰ੍ਹਾਂ) ਜਾਣਦਾ ਹੈ। ਹਰੀ ਦੇ ਸੇਵਕ ਜਨ ਦੀ (ਜੇ) ਕੋਈ ਹੋਰ ਨਿੰਦਾ ਕਰਦਾ ਹੈ (ਤਾਂ) ਪਰਮਾਤਮਾ ਉਸ ਦਾ ਆਖਿਆ ਹੋਇਆ (ਕੋਈ ਬੋਲ) ਰਤਾ ਭਰ ਭੀ ਨਹੀਂ ਮੰਨਦਾ।੧।ਰਹਾਉ।

(ਹੇ ਭਾਈ!) ਹੋਰ ਸਾਰੇ (ਹੀਲੇ ਵਸੀਲੇ) ਤਿਆਗ ਕੇ ਉਸ ਅਬਿਨਾਸ਼ੀ ਪ੍ਰਭੂ ਦੀ ਸੇਵਾ ਕਰਿਆ ਕਰ ਜੋ ਸਭ ਤੋਂ ਉਚਾ ਮਾਲਕ ਭਗਵਾਨ ਹੈ। ਹਰੀ ਦੀ ਸੇਵਾ ਕਰਨ ਨਾਲ (ਹਰੀ ਦੇ ਸੇਵਕ ਵਲ) ਮੌਤ (ਵੀ) ਤੱਕ ਨਹੀਂ ਸਕਦੀ, (ਸਗੋਂ ਉਸ ਨੂੰ) ਹਰੀ ਸਮਝ ਕੇ (ਉਸ ਦੇ) ਪੈਰਾਂ ਤੇ ਆ ਪੈਂਦੀ ਹੈ। ਜਿਸ ਨੂੰ ਮਾਲਕ (ਆਪਣੀ ਸ਼ਰਨ ਵਿਚ) ਰਖ ਲੈਂਦਾ ਹੈ ਉਸ ਨੂੰ ਪਿਆਰ ਨਾਲ ਕੰਨ ਵਿਚ ਸ੍ਰੇਸ਼ਟ ਮਤਿ ਬਖਸ਼ਦਾ ਹੈ।੧।

ਜਿਸ (ਮਨੁੱਖ ਦੀ) ਭਗਤੀ ਮੇਰਾ ਪ੍ਰਭੂ ਪਰਵਾਨ ਕਰ ਲੈਂਦਾ ਹੈ, ਉਸ ਨੂੰ (ਦੁਖ ਦੇਣ ਲਈ) ਕੋਈ ਭੀ ਨਹੀਂ ਅਪੜ ਸਕਦਾ, ਭਾਵ ਉਸ ਦੀ ਬਰਾਬਰੀ ਨਹੀਂ ਕਰ ਸਕਦਾ।੨।

ਹੇ (ਸੇਵਕ) ਜਨ! (ਤੂੰ) ਹਰੀ ਦੇ ਅਸਚਰਜ ਕੌਤਕ ਵੇਖ, ਜੋ ਇਕ ਨਿਮਖ ਵਿਚ ਖੋਟੇ ਤੇ ਖਰੇ (ਮਨੁੱਖ) ਨੂੰ ਪਛਾਣ ਲੈਂਦਾ ਹੈ। ਇਸ ਕਰਕੇ (ਜਿਨ੍ਹਾਂ ਸੇਵਕ) ਜਨਾ ਨੂੰ ਅਨੰਦ ਪ੍ਰਾਪਤ ਹੋਇਆ ਹੈ (ਉਹ) ਸ਼ੁੱਧ ਹਿਰਦੇ (ਵਾਲੇ ਮਨੁੱਖ ਪ੍ਰਭੂ ਨਾਲ) ਮਿਲ ਪਏ ਹਨ (ਅਤੇ) ਖੋਟੇ (ਮਨੁੱਖ) ਪਛਤਾਉਂਦੇ ਹਨ।੩।

ਹੇ ਹਰੀ ਸੁਆਮੀ! ਤੁਸੀਂ ਸਭ ਦਾਤਾਂ ਦੇਣ ਦੇ ਸਮਰਥ ਹੋ ਭਾਵ ਸ਼ਕਤੀ ਰਖਦੇ ਹੋ, (ਇਸ ਲਈ) ਹੇ ਹਰੀ! ਮੈਂ (ਆਪ ਪਾਸੋਂ) ਇਕ ਦਾਨ ਮੰਗਦਾ ਹਾਂ। ਹੇ ਹਰੀ! ਦਾਸ ਨਾਨਕ ਨੂੰ ਕਿਰਪਾ ਕਰਕੇ (ਇਹ ਦਾਨ) ਦਿਉ ਕਿ ਮੇਰੇ ਹਿਰਦੇ ਵਿਚ ਆਪ ਹਰੀ ਦੇ ਚਰਨ ਸਦਾ ਵਸਦੇ ਰਹਿਣ।੪।੫।

## ਸਾਰੰਸ਼ ਅਤੇ ਸਿਧਾਂਤ

ਸ਼ੁੱਧ ਹਿਰਦੇ ਨਾਲ ਹਰੀ ਦੇ ਚਰਨਾਂ ਦਾ ਧਿਆਨ ਟਿਕਾ ਕੇ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ ਕਿਉਂਕਿ ਹਰੀ ਹਰੇਕ ਮਨੁੱਖ ਦੀ ਇੱਛਾ ਨੂੰ ਜਾਣਦਾ ਹੈ। ਸੇਵਾ ਦਾ ਪਹਿਲਾ ਨੁਕਤਾ ਨਿਮਰਤਾ ਹੈ, ਇਸ ਤੇ ਅਮਲ ਕੀਤਿਆਂ ਹੀ ਗੁਰਮੁਖਿ ਬਣੀਦਾ ਹੈ ਤੇ ਘਾਲ ਥਾਇ ਪੈਂਦੀ ਹੈ:-

ੳ. ਚਰਨਾ ਤਲਿ ਊਪਰਿ **ਆਵਹੁ, ਐਸੀ ਸੇਵ ਕਮਾਵਹੁ ॥**
**ਆਪਸ ਤੇ ਊਪਰਿ ਸਭਿ ਜਾਣਹੁ, ਤਉ ਦਰਗਹ ਸੁਖੁ ਪਾਵਹੁ ॥** [ਪੰਨਾ ੮੮੩

ਅ. **ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥**
**ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥** [ਪੰਨਾ ੧੧੩੪

**ਕਲਿਆਨੁ ਮਹਲਾ ੪ ॥ ਪ੍ਰਭ ਕੀਜੈ ਕ੍ਰਿਪਾ ਨਿਧਾਨ, ਹਮ ਹਰਿ ਗੁਨ ਗਾਵਹਗੇ ॥ ਹਉ ਤੁਮਰੀ ਕਰਉ ਨਿਤ ਆਸ, ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥ ੧ ॥ ਰਹਾਉ ॥ ਹਮ ਬਾਰਿਕ ਮੁਗਧ ਇਆਨ, ਪਿਤਾ ਸਮਝਾਵਹਿਗੇ ॥ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ, ਜਗਤ ਪਿਤ ਭਾਵਹਿਗੇ ॥ ੧ ॥ ਜੋ ਹਰਿ ਸੁਆਮੀ ਤੁਮ ਦੇਹੁ, ਸੋਈ ਹਮ ਪਾਵਹਗੇ ॥ ਮੋਹਿ ਦੂਜੀ ਨਾਹੀ ਠਉਰ, ਜਿਸੁ ਪਹਿ ਹਮ ਜਾਵਹਗੇ ॥ ੨ ॥ ਜੋ ਹਰਿ ਭਾਵਹਿ ਭਗਤ, ਤਿਨਾ ਹਰਿ ਭਾਵਹਿਗੇ ॥ ਜੋਤੀ ਜੋਤਿ ਮਿਲਾਇ, ਜੋਤਿ ਰਲਿ ਜਾਵਹਗੇ ॥ ੩ ॥ ਹਰਿ**

**ਆਪੇ ਹੋਇ ਕ੍ਰਿਪਾਲੁ, ਆਪਿ ਲਿਵ ਲਾਵਹਿਗੇ ॥ ਜਨੁ ਨਾਨਕੁ ਸਰਨਿ ਦੁਆਰਿ, ਹਰਿ ਲਾਜ ਰਖਾਵਹਿਗੇ ॥ ੪ ॥ ੬ ॥ ਛਕਾ ੧**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਂਗੇ, ਹਉਂ, ਲਾਵਹਿਂਗੇ, ਸਮਝਾਵਹਿਂਗੇ, ਭਾਵਹਿਂਗੇ, ਪਾਵਹਂਗੇ, ਨਾਹੀਂ, ਜਾਵਹਂਗੇ, ਰਖਾਵਹਿਂਗੇ।

**ਨੋਟ:** ਗਾਵਹਂਗੇ, ਜਾਵਹਂਗੇ ਦਾ 'ਹ' ਮੁਕਤਾ ਹੈ। ਜੇ ਸਿਹਾਰੀ ਸਹਿਤ ਹੁੰਦਾ ਤਾਂ ਅਰਥ ਦਾ ਰੂਪ ਬਦਲ ਜਾਣਾ ਸੀ। ਇਸ ਬਾਰੇ ਪੜ੍ਹੋ ਸ਼ਬਦਾਰਥੀ ਵਿਦਵਾਨਾਂ ਦਾ ਨੇਮ ਨੰਬਰ ੧੫।

**ਪਦ ਅਰਥ:** ਪ੍ਰਭ=ਹੇ ਪ੍ਰਭੂ!। ਕ੍ਰਿਪਾ ਨਿਧਾਨ=ਹੇ ਕਿਰਪਾ ਦੇ ਖਜ਼ਾਨੇ!। ਗਾਵਹਗੇ=ਗਾਉਂਦੇ ਰਹੀਏ। ਹਉ=ਮੈਂ। ਕਰਉ=ਮੈਂ ਕਰਦਾ ਹਾਂ। ਨਿਤ=ਹਰ ਰੋਜ਼। ਕਦ=ਕਦੋਂ। ਗਲਿ=ਗਲ ਨਾਲ। ਲਾਵਹਿਗੇ=ਲਾਉਣਗੇ।੧।ਰਹਾਉ।

ਬਾਰਿਕ=ਬਾਲਕ, ਬੱਚੇ। ਮੁਗਧ=ਮੂਰਖ। ਇਆਨ=ਇਆਣੇ। ਸੁਤ=ਪੁੱਤਰ। ਭੂਲਿ=ਭੁਲ ਕੇ। ਬਿਗਾਰਿ=ਵਿਗਾੜਦਾ ਹੈ। ਜਗਤ ਪਿਤ=ਜਗਤ ਦੇ ਪਿਤਾ ਹਰੀ। ਭਾਵਹਿਗੇ=ਭਾਉਂਦੇ ਹਨ। ਭਾਵਹਿ=ਭਾਉਂਦੇ, ਚੰਗੇ ਲਗਦੇ ਹਨ। ਤਿਨਾ=ਉਨ੍ਹਾਂ ਨੂੰ। ਹਰਿ ਭਾਵਹਿਗੇ=ਹਰੀ ਪਿਆਰੇ ਲਗਦੇ ਹਨ।੧।

ਹਰਿ ਸੁਆਮੀ=ਹੇ ਹਰੀ! ਹੇ ਮਾਲਕ!। ਦੇਹੁ= । ਪਾਵਹਗੇ=ਪਾ ਸਕਦੇ ਹਾਂ। ਠਉਰ=ਥਾਂ, ਟਿਕਾਣਾ। ਜਿਸੁ ਮਹਿ=ਜਿਸ ਪਾਸ, ਕੋਲ।੨।

ਭਾਵਹਿ=ਭਾਉਂਦੇ, ਚੰਗੇ ਲਗਦੇ ਹਨ। ਤਿਨਾ=ਉਨ੍ਹਾਂ ਨੂੰ। ਜੋਤੀ ਜੋਤਿ ਮਿਲਾਇ=(ਪ੍ਰਭੂ ਦੀ) ਜੋਤ ਵਿਚ (ਆਪਣੀ) ਜਿੰਦ ਮਿਲਾ ਕੇ। ਰਲਿ ਜਾਵਹਗੇ=ਰਲ ਕੇ (ਇਕ ਹੋ) ਜਾਂਦੇ ਹਨ।੩।

ਲਿਵ ਲਾਵਹਿਗੇ= । ਸਰਨਿ=ਸ਼ਰਨ ਵਿਚ। ਦੁਆਰਿ=ਦੁਆਰੇ, ਦਰਗਾਹ ਵਿਚ।੪।

**ਅਰਥ:** ਹੇ ਕਿਰਪਾ ਦੇ ਖਜ਼ਾਨੇ ਪ੍ਰਭੂ! (ਸਾਡੇ ਤੇ) ਕਿਰਪਾ ਕਰੋ (ਅਸੀਂ ਸਦਾ ਆਪ) ਹਰੀ ਦੇ ਗੁਣ ਗਾਉਂਦੇ ਰਹੀਏ। ਹੇ ਪ੍ਰਭੂ! ਮੈਂ ਨਿਤ ਹੀ (ਤੁਹਾਡੀ) ਆਸ ਕਰਦਾ ਹਾਂ, (ਤੁਸੀਂ) ਮੈਨੂੰ ਕਦੋਂ (ਆਪਣੇ) ਗਲ ਨਾਲ ਲਾਉਗੇ।੧।ਰਹਾਉ।

(ਜਿਵੇਂ) ਪੁੱਤਰ ਖਿਨ ਖਿਨ ਭੁਲ ਕੇ (ਕੰਮ) ਵਿਗਾੜਦਾ ਹੈ (ਪਰ ਪਿਤਾ ਨੂੰ ਫਿਰ ਵੀ ਚੰਗਾ ਲਗਦਾ ਹੈ ਤਿਵੇਂ ਪ੍ਰਭੂ ਦੇ ਪੁਤਰ ਭਗਤ 'ਜੇ ਬਾਹਰਹੁ ਭੁਲ ਚੁਕ ਬੋਲਦੇ ਭੀ ਖਰੇ ਹਰ ਭਾਣੇ' ਅਨੁਸਾਰ ਜਗਤ ਦੇ ਪਿਤਾ ਨੂੰ (ਫਿਰ ਵੀ) ਚੰਗੇ ਲਗਦੇ ਹਨ।੧।

ਹੇ ਹਰੀ! ਹੇ ਸੁਆਮੀ! ਜੋ ਤੁਸੀਂ ਦਿਉ ਅਸੀਂ ਉਹੀ ਕੁਝ ਪਾ ਸਕਦੇ ਹਾਂ। ਮੈਨੂੰ (ਆਪ ਜੀ ਤੋਂ ਬਿਨਾ) ਦੂਜੀ ਕੋਈ ਥਾਂ ਨਹੀਂ (ਦਿਸਦੀ) ਜਿਸ ਪਾਸ ਮੈਂ ਜਾ ਸਕਦਾ ਹੋਵਾਂ।੨।

ਜਿਹੜੇ ਭਗਤ ਹਰੀ ਨੂੰ ਪਿਆਰੇ ਲਗਦੇ ਹਨ, ਉਨ੍ਹਾਂ ਨੂੰ ਹਰੀ ਜੀ ਪਿਆਰੇ ਲਗਣਗੇ। (ਉਹ ਭਗਤ) ਪ੍ਰਭੂ ਦੀ ਜੋਤ ਵਿਚ (ਆਪਣੀ) ਜਿੰਦ ਮਿਲਾ ਕੇ (ਉਹ ਪਰਮਾਤਮਾ) ਜੋਤ ਵਿਚ ਰਲ ਕੇ (ਇਕ-ਮਿਕ) ਹੋ ਜਾਣਗੇ।੩।

(ਹੇ ਭਾਈ!) ਹਰੀ ਆਪ ਹੀ ਕਿਰਪਾਲੂ ਹੋ ਕੇ ਆਪ (ਆਪਣੇ ਚਰਨਾ ਵਿਚ ਦਾਸ ਦੀ) ਬਿਰਤੀ

ਲਾਉਣਗੇ। ਦਾਸ ਨਾਨਕ ਹਰੀ ਦੇ ਦਰ ਤੇ (ਹਰੀ ਦੀ) ਸ਼ਰਨ ਵਿਚ ਪਿਆ ਹੈ, ਹਰੀ ਆਪ ਹੀ (ਆਪਣੇ ਦਾਸ ਦੀ) ਇਜ਼ਤ ਰਖਣਗੇ।੪।੬।ਛਕਾ ੧

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਸੇਵਕ ਪਿਆਰ ਵਿਚ ਆ ਕੇ ਪ੍ਰਭੂ ਅਗੇ ਆਪਣੀ ਦਿਲੀ ਭਾਵਨਾ ਪ੍ਰਗਟ ਕਰਦੇ ਹੋਏ ਹਰੀ ਪਾਸੋਂ ਹਰੀ ਦੇ ਗੁਣ ਗਾਉਣ ਦੀ ਸਮਰਥਾ ਮੰਗਦੇ ਹਨ। ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਇਕਾਗਰ ਚਿਤ ਹੋ ਕੇ ਜੇ ਇਸ ਸ਼ਬਦ ਦਾ ਗਾਇਨ ਕੀਤਾ ਜਾਏ ਤਾਂ ਇਸ ਨਾਲ ਜੋ ਆਤਮਿਕ ਰੰਗ ਬਝਦਾ ਹੈ, ਉਸ ਨੂੰ ਰਸਿਕ-ਕੀਰਤਨੀਆ ਹੀ ਜਾਣ ਸਕਦਾ ਹੈ। ਪਰ ਇਹ ਗਲ ਅਵਸਥਾ ਤੇ ਨਿਰਭਰ ਕਰਦੀ ਹੈ।

### ਕਲਿਆਨੁ ਭੋਪਾਲੀ ਮਹਲਾ ੪

**੧ਓ ਸਤਿਗੁਰ ਪ੍ਰਸਾਦਿ ॥ ਪਾਰਬ੍ਰਹਮੁ ਪਰਮੇਸੁਰੁ ਸੁਆਮੀ, ਦੂਖ ਨਿਵਾਰਣੁ ਨਾਰਾਇਣੇ ॥ ਸਗਲ ਭਗਤ ਜਾਚਹਿ ਸੁਖਸਾਗਰ, ਭਵਨਿਧਿ ਤਰਣ ਹਰਿ ਚਿੰਤਾਮਣੇ ॥ ੧ ॥ ਰਹਾਉ ॥ ਦੀਨ ਦਇਆਲ ਜਗਦੀਸ ਦਮੋਦਰ, ਹਰਿ ਅੰਤਰਜਾਮੀ ਗੋਬਿੰਦੇ ॥ ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ, ਗੁਰਮਤਿ ਮੁਰਾਰਿ ਹਰਿ ਮੁਕੰਦੇ ॥ ੧ ॥ ਜਗਦੀਸੁਰ ਚਰਨ ਸਰਨ ਜੋ ਆਏ, ਤੇ ਜਨ ਭਵਨਿਧਿ ਪਾਰਿ ਪਰੇ ॥ ਭਗਤ ਜਨਾ ਕੀ ਪੈਜ ਹਰਿ ਰਾਖੈ, ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ॥ ੨ ॥ ੧ ॥ ੭ ॥**

**ਨੋਟ-** ਭੋਪਾਲੀ-ਕਲਿਆਨ ਰਾਗ ਦੀ ਇਕ ਰਾਗਣੀ ਹੈ ਜੋ ਰਾਤ ਦੇ ਪਹਿਲੇ ਪਹਿਰ ਗਾਈ ਜਾਂਦੀ ਹੈ।

**ਪਦ ਅਰਥ:** ਸੁਆਮੀ=ਮਾਲਕ। ਦੂਖ ਨਿਵਾਰਣੁ=ਦੁਖ ਦੂਰ ਕਰਨ ਵਾਲਾ। ਨਾਰਾਇਣੇ=ਸਭ ਨਰਾਂ ਵਿਚ ਨਿਵਾਸ ਕਰਤਾ। ਜਾਚਹਿ=(ਜਾਚਹਿਂ) ਮੰਗਦੇ ਹਨ। ਸੁਖ ਸਾਗਰ=ਹੇ ਸੁਖਾਂ ਦੇ ਸਮੁੰਦਰ!। ਭਵਨਿਧਿ=ਸੰਸਾਰ ਸਮੁੰਦਰ। ਤਰਣ=ਜਹਾਜ਼। ਚਿੰਤਾਮਣੇ=ਮਨ ਮੰਗੀ ਮੁਰਾਦ ਪੂਰੀ ਕਰਨ ਵਾਲੇ।੧।ਰਹਾਉ।

ਦੀਨ ਦਇਆਲ=ਹੇ ਦੀਨਾਂ ਉਤੇ ਦਇਆ ਕਰਨ ਵਾਲੇ। ਜਗਦੀਸ=ਹੇ ਜਗਤ ਦੇ ਮਾਲਕ!। ਦਮੋਦਰ=ਜਿਸਦੇ ਉਦਰ (ਲੱਕ) ਦੁਆਲੇ ਰਸੀ ਹੈ, (ਕ੍ਰਿਸ਼ਨ) ਵਾਹਿਗੁਰੂ। ਅੰਤਰਜਾਮੀ=ਅੰਦਰ ਦੀ ਜਾਣਨ ਵਾਲੇ। ਗੋਬਿੰਦੇ=ਹੇ ਪ੍ਰਿਥਵੀ ਦੇ ਪਾਲਕ!। ਤੇ=ਓਹ। ਨਿਰਭਉ=ਭੈ-ਰਹਿਤ। ਜਿਨ=ਜਿਨ੍ਹਾਂ ਨੇ। ਸ੍ਰੀ ਰਾਮ=ਵਿਆਪਕ ਪ੍ਰਭੂ। ਗੁਰਮਤਿ=ਗੁਰੂ ਦੀ ਸਿਖਿਆ ਰਾਹੀਂ। ਮੁਰਾਰਿ=ਮੁਰ ਰਾਖਸ਼ ਦਾ ਵੈਰੀ-ਕ੍ਰਿਸ਼ਨ ਭਾਵ ਵਾਹਿਗੁਰੂ। ਮੁਕੰਦੇ=ਮੁਕਤੀ ਦਾ ਦਾਤਾ।੧।

ਪਾਰਿ ਪਰੇ=ਪਾਰ ਲੰਘ ਗਏ। ਪੈਜ=ਇਜ਼ਤ।੨।

**ਅਰਥ:** ਹੇ ਨਾਰਾਇਣ! ਹੇ ਸੁਆਮੀ! (ਤੂੰ ਸਭ ਜੀਆਂ ਦਾ) ਦੁਖ ਦੂਰ ਕਰਨ ਵਾਲਾ ਪਾਰਬ੍ਰਹਮ ਪਰਮੇਸ਼ਰ ਹੈਂ। ਹੇ ਸੁਖਾਂ ਦੇ ਸਮੁੰਦਰ!, ਹੇ ਮਨ-ਮੰਗੀ ਮੁਰਾਦ ਪੂਰੀ ਕਰਨ ਵਾਲੇ! ਹੇ ਸੰਸਾਰ ਸਾਗਰ ਤੋਂ ਪਾਰ ਕਰਨ ਵਾਲੇ ਜਹਾਜ਼! ਸਾਰੇ ਭਗਤ (ਤੇਰੇ ਦਰ ਤੋਂ ਦਾਤਾਂ) ਮੰਗਦੇ ਹਨ।੧।ਰਹਾਉ।

ਹੇ ਦੀਨਾਂ ਉਤੇ ਦਇਆ ਕਰਨ ਵਾਲੇ! ਹੇ ਜਗਤ ਦੇ ਈਸ਼ਵਰ! ਹੇ ਦਮੋਦਰ! ਹੇ ਪ੍ਰਿਥਵੀ ਦੇ ਪਾਲਕ ਤੂੰ ਅੰਤਰਜਾਮੀ ਹੈਂ। ਹੇ ਮੁਕਤੀ ਦੇ ਦਾਤੇ! ਮੁਰ ਰਾਖਸ਼ ਨੂੰ ਮਾਰਨ ਵਾਲੇ! ਜਿਨ੍ਹਾਂ ਨੇ (ਤੈਂ) ਸ੍ਰੀ ਰਾਮ (ਨਾਮ) ਨੂੰ

ਧਿਆਇਆ, ਓਹ ਭੈ-ਰਹਿਤ ਹੋ ਗਏ ਹਨ।੧।

(ਹੇ ਭਾਈ!) ਜਗਤ ਦੇ ਈਸ਼੍ਵਰ ਦੇ ਚਰਨ ਸ਼ਰਨ ਵਿਚ ਜਿਹੜੇ (ਮਨੁੱਖ) ਆਏ, ਓਹ (ਸੇਵਕ) ਜਨ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ। ਦਾਸ ਨਾਨਕ (ਜੀ ਆਖਦੇ ਹਨ ਕਿ) ਹਰੀ ਆਪ ਕਿਰਪਾ ਕਰਕੇ (ਆਪਣੇ) ਭਗਤ ਜਨਾ ਦੀ ਲਾਜ ਰਖਦਾ ਹੈ।੨।੧।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮਾਤਮਾ ਦੀ ਵਡਿਆਈ ਕੀਤੀ ਗਈ ਹੈ। ਉਹ ਪ੍ਰਭੂ ਆਪਣੇ ਭਗਤ ਜਨਾ ਦੀ ਸਦਾ ਲਾਜ ਰਖਦਾ ਹੈ ਅਤੇ ਉਨ੍ਹਾਂ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।

## ਰਾਗੁ ਕਲਿਆਨੁ ਮਹਲਾ ੫ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਹਮਾਰੈ, ਏਹ ਕਿਰਪਾ ਕੀਜੈ ॥ ਅਲਿ ਮਕਰੰਦ ਚਰਨ ਕਮਲ ਸਿਉ, ਮਨੁ ਫੇਰਿ ਫੇਰਿ ਰੀਝੈ ॥ ੧ ॥ ਰਹਾਉ ॥ ਆਨ ਜਲਾ ਸਿਉ ਕਾਜੁ ਨ ਕਛੂਐ, ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥ ੧ ॥ ਬਿਨੁ ਮਿਲਬੇ ਨਾਹੀ ਸੰਤੋਖਾ, ਪੇਖਿ ਦਰਸਨੁ ਨਾਨਕੁ ਜੀਜੈ ॥ ੨ ॥ ੧ ॥**

**ਪਦ ਅਰਥ:** ਹਮਾਰੈ=ਸਾਡੇ, ਮੇਰੇ ਉਤੇ। ਅਲਿ=ਭੌਰਾ। ਮਕਰੰਦ=ਸ਼ਹਿਦ ਜੋ ਫੁਲਾਂ ਅੰਦਰ ਹੁੰਦਾ ਹੈ। ਕਮਲ=ਕੌਲ ਫੁੱਲ। ਸਿਉ=ਨਾਲ। ਫੇਰਿ ਫੇਰਿ=ਮੁੜ ਮੁੜ ਕੇ। ਰੀਝੈ=ਪ੍ਰਸੰਨ ਹੁੰਦਾ ਰਹੇ।੧।ਰਹਾਉ। ਆਨ=ਹੋਰ। ਜਲਾ ਸਿਉ=ਪਾਣੀ ਨਾਲ। ਕਾਜੁ=ਕੰਮ, ਗਰਜ਼। ਕਛੂਐ=ਕੁਝ ਭੀ। ਚਾਤ੍ਰਿਕ=ਪਪੀਹਾ। ਬਿਨੁ ਮਿਲਬੇ=ਮਿਲੇ ਬਿਨਾ। ਸੰਤੋਖਾ=ਸਬਰ, ਸ਼ਾਂਤੀ। ਪੇਖਿ=ਵੇਖ ਕੇ। ਜੀਜੈ=ਜੀਉਂਦਾ ਹੈ।

**ਅਰਥ:** (ਹੇ ਪ੍ਰਭੂ!) ਸਾਡੇ ਤੇ ਇਹ ਕਿਰਪਾ ਕਰੋ, (ਜਿਵੇਂ) ਭੌਰਾ ਫੁੱਲਾਂ ਅੰਦਰ ਜੋ ਰੱਸ ਹੁੰਦਾ ਹੈ (ਉਸ ਉਤੇ ਲਪਟਿਆ ਰਹਿੰਦਾ ਹੈ), (ਤਿਵੇਂ ਮੇਰਾ ਮਨ ਤੇਰੇ) ਸੋਹਣੇ ਚਰਨਾਂ ਨਾਲ ਮੁੜ ਮੁੜ ਕੇ ਪ੍ਰਸੰਨ ਹੁੰਦਾ ਰਹੇ।੧।ਰਹਾਉ।

(ਹੇ ਪ੍ਰਭੂ! ਜਿਵੇਂ ਪਪੀਹੇ ਦਾ ਸ੍ਵਾਂਤੀ ਬੂੰਦ ਤੋਂ ਬਿਨਾ) ਹੋਰ ਜਲ ਨਾਲ ਕੋਈ ਸਰੋਕਾਰ ਨਹੀਂ ਹੁੰਦਾ, (ਤਿਵੇਂ ਮੈਂ ਜਗਿਆਸੂ ਰੂਪ) ਪਪੀਹੇ ਨੂੰ (ਆਪਣੇ ਨਾਮ ਅੰਮ੍ਰਿਤ ਦੀ ਸਵਾਂਤੀ) ਬੂੰਦ ਦਿਉ (ਤਾਂ ਜੋ ਮੇਰਾ ਮਨ ਨਾਮ ਰੱਸ ਪੀ ਕੇ ਤ੍ਰਿਪਤ ਹੋ ਜਾਏ)।੧।

(ਹੇ ਪ੍ਰਭੂ! ਤੇਰੇ) ਮਿਲੇ ਬਿਨਾ (ਮੈਨੂੰ) ਸਬਰ-ਸੰਤੋਖ ਨਹੀਂ ਆਉਂਦਾ, (ਤੇਰਾ) ਦਰਸ਼ਨ ਵੇਖ ਕੇ (ਤੇਰਾ) ਨਾਨਕ ਜੀਉਂਦਾ ਹੈ।੨।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ-ਮਿਲਾਪ ਲਈ ਜਾਚਨਾ ਅਤੇ ਤਾਂਘ ਨੂੰ ਭੌਰੇ ਅਤੇ ਪਪੀਹੇ ਦੇ ਅਲੰਕਾਰਕ ਰੂਪਾਂ ਰਾਹੀਂ ਵਰਨਣ ਕੀਤਾ ਹੈ। ਜਿਵੇਂ ਭੌਰਾ ਫੁਲਾਂ ਦਾ ਸ਼ੈਦਾਈ ਹੁੰਦਾ ਹੈ ਅਤੇ ਪਪੀਹਾ ਸ੍ਵਾਂਤੀ ਬੂੰਦ ਲਈ ਤਰਸਦਾ ਹੈ ਤਿਵੇਂ ਪ੍ਰਭੂ ਦਾ ਸੇਵਕ ਪ੍ਰਭੂ ਦੇ ਸੋਹਣੇ ਚਰਨਾ ਦਾ ਮਿਲਾਪ ਲੋਚਦਾ ਹੈ:--

**ਜਲ ਬਿਹੂਨ ਮੀਨ ਕਤ ਜੀਵਨ, ਦੂਧ ਬਿਨਾ ਰਹਨੁ ਕਤ ਬਾਰੋ ॥**

**ਜਨ ਨਾਨਕ ਪਿਆਸ ਚਰਨ ਕਮਲਨ ਕੀ, ਪੇਖਿ ਦਰਸੁ ਸੁਆਮੀ ਸੁਖ ਜਾਗੋ॥ [ਪੰ. ੮੨੯**

**ਕਲਿਆਨ ਮਹਲਾ ੫ ॥ ਜਾਚਿਕੁ, ਨਾਮੁ ਜਾਚੈ ਜਾਚੈ ॥ ਸਰਬਧਾਰ ਸਰਬ ਕੇ ਨਾਇਕ, ਸੁਖ ਸਮੂਹ ਕੇ ਦਾਤੇ ॥ ੧ ॥ ਰਹਾਉ ॥ ਕੇਤੀ ਕੇਤੀ ਮਾਂਗਨਿ ਮਾਗੈ, ਭਾਵਨੀਆ ਸੋ ਪਾਈਐ ॥ ੧ ॥ ਸਫਲ ਸਫਲ ਸਫਲ ਦਰਸੁ ਰੇ, ਪਰਸਿ ਪਰਸਿ ਗੁਨ ਗਾਈਐ ॥ ਨਾਨਕ, ਤਤ ਤਤ ਸਿਉ ਮਿਲੀਐ, ਹੀਰੈ ਹੀਰੁ ਬਿਧਾਈਐ ॥ ੨ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਂਗੈ, ਸਿਉਂ,

**ਪਦ ਅਰਥ:** ਜਾਚਿਕੁ=ਮੰਗਤਾ। ਜਾਚੈ=ਮੰਗਦਾ ਹੈ। ਸਰਬਧਾਰ=ਸਭ ਦੇ ਅਧਾਰ (ਆਸਰੇ)। ਨਾਇਕ=ਮਾਲਕ। ਸੁਖ ਸਮੂਹ=ਸਾਰੇ ਸੁਖਾਂ ਦੇ ਸਮੂਹ। ਦਾਤੇ=ਹੇ ਦੇਣ ਵਾਲੇ!।੧। ਰਹਾਉ। ਕੇਤੀ ਕੇਤੀ=ਕਿਤਨੀ, ਲੋਕਾਈ ਦੁਨੀਆ। ਮਾਂਗਨਿ ਮਾਂਗੈ=ਮੰਗਾਂ ਮੰਗਦੀ ਹੈ। ਭਾਵਨੀਆ=ਭਾਉਣੀ, ਸ਼ਰਧਾ। ਸੋ ਪਾਈਐ=ਉਹ (ਵਸਤੂ) ਪ੍ਰਾਪਤ ਕਰ ਲਈਦੀ ਹੈ।੧। ਸਫਲ ਦਰਸੁ=ਸਭ ਫਲ ਦੇਣ ਵਾਲਾ ਦਰਸ਼ਨ। ਰੇ=ਹੇ ਭਾਈ!। ਪਰਸਿ=ਛੂਹ ਕੇ। ਪਰਸਿ ਪਰਸਿ=ਛੂਹ ਕੇ, ਨੇੜੇ ਹੋ ਕੇ। ਤਤ ਤਤ ਸਿਉ ਮਿਲੀਐ=(ਜਿਵੇਂ) ਤਤ ਨਾਲ ਤਤ ਮਿਲ ਜਾਂਦਾ, ਇਕ-ਮਿਕ ਹੋ ਜਾਦਾ ਹੈ। ਹੀਰੈ=ਹੀਰੇ ਨਾਲ। ਹੀਰੁ ਬਿਧਾਈਐ=ਹੀਰਾ ਵਿੰਨ੍ਹ ਲਈਦਾ ਹੈ।੨।

**ਅਰਥ:** (ਹੇ ਸਭ ਦੇ ਆਸਰੇ! ਹੇ ਸਭ ਜੀਆਂ ਦੇ ਮਾਲਕ! ਹੇ ਸਾਰੇ ਸੁਖਾਂ ਦੇ ਦੇਣ ਵਾਲੇ ਪ੍ਰਭੂ! ਤੇਰੇ ਦਰ ਤੋਂ) ਮੰਗਤਾ (ਤੇਰਾ ਨਾਮ) ਨਿਤ ਹੀ ਮੰਗਦਾ ਰਹਿੰਦਾ ਹੈ।੧।ਰਹਾਉ।

(ਹੇ ਭਾਈ!) ਜਿਤਨੀ ਲੋਕਾਈ (ਹੈ, ਸਭ ਪ੍ਰਭੂ ਦੇ ਦਰ ਤੋਂ) ਮੰਗਾਂ ਮੰਗਦੀ ਰਹਿੰਦੀ ਹੈ (ਪਰ ਜੋ) ਭਾਵਨੀ (ਹਿਰਦੇ ਦੀ ਸ਼ਰਧਾ) ਹੁੰਦੀ ਹੈ, ਉਹ ਪਾ ਲਈਦੀ ਹੈ (ਭਾਵ ਪੂਰੀ ਹੋ ਜਾਂਦੀ ਹੈ)।੧।

(ਹੇ ਭਾਈ! ਉਸ ਪ੍ਰਭੂ ਦਾ) ਦਰਸ਼ਨ ਸਭ ਫਲ ਦੇਣ ਵਾਲਾ ਹੈ (ਇਸ ਲਈ ਦਿਲ ਕਰਦਾ ਹੈ ਕਿ ਉਸ ਪ੍ਰਭੂ ਦੇ ਚਰਨ) ਪਰਸ ਪਰਸ ਕੇ ਉਸ ਦੇ ਗੁਣ ਗਾਉਂਦੇ ਰਹੀਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ) ਤੱਤ ਦਾ ਤੱਤ ਨਾਲ ਮੇਲ ਹੁੰਦਾ ਹੈ (ਭਿੰਨ-ਭੇਦ ਕੋਈ ਨਹੀਂ ਰਹਿੰਦਾ ਤਿਵੇਂ) ਹਰੀ ਹੀਰੇ ਨਾਲ ਮਨ ਹੀਰੇ ਨੂੰ ਵਿੰਨ੍ਹ ਲਈਏ (ਭਾਵ ਅਭੇਦ ਹੋ ਜਾਈਏ)।੨।੨।

## ਅਰਥ ਭੇਦ ਅਤੇ ਨਿਰਣੈ

**ਕੇਤੀ ਕੇਤੀ ਮਾਗਨਿ ਮਾਗੈ, ਭਾਵਨੀਆ ਸੋ ਪਾਈਐ ॥**

ਵਖ ਵਖ ਅਰਥ:

੧. (ਕੇਤੀ) ਕਿਤਨੀ ਹੀ ਸ੍ਰਿਸ਼ਟੀ (ਕੇਤੀ) ਬਹੁਤੀ ਵੇਰ ਵਾ ਬਹੁਤੀਆ ਚੀਜਾਂ (ਮਾਗਨਿ) ਭਿਖਾਰੀ ਹੋ ਕੇ ਮਾਂਗਤਾ ਹੈ। ਪਰੰਤੂ ਪੁਰਸ਼ (ਭਾਵਨੀਆ) ਸਰਧਾ ਪੂਰਬਕ ਮਾਂਗਤੇ ਹੈਂ, ਸੋ ਤੇਰੇ ਸੇ ਪਾਇ ਲੇਤੇ ਹੈਂ। [ਫ.ਸ.

੨. ਕਿਤਨੀ ਹੀ ਦੁਨੀਆ ਕਿਤਨੀਆਂ ਮੰਗਾਂ ਮੰਗਦੀ ਹੈ। ਜੋ ਉਸ ਨੂੰ ਭਾਵਦਾ ਹੈ। [ਸ਼ਬਦਾਰਥ

੩. ਹੇ ਭਾਈ! ਬੇਅੰਤ ਲੁਕਾਈ (ਪ੍ਰਭੂ ਦੇ ਦਰ ਤੋਂ) ਹਰੇਕ ਮੰਗ ਮੰਗਦੀ ਰਹਿੰਦੀ ਹੈ, ਜਿਹੜੀ ਭੀ ਮਨ ਦੀ

ਮੁਰਾਦ ਹੁੰਦੀ ਹੈ ਉਹ ਹਾਸਲ ਕਰ ਲਈਦੀ ਹੈ। [ਦਰਪਣ

੪. ਕੇਤੀ=ਕਿਤਨੀ ਹੀ ਸ੍ਰਿਸ਼ਟੀ ਕੇਤੀ=ਕਿਤਨੀਆਂ ਮੰਗਣੀਆਂ ਨੂੰ ਮੰਗਦੀ ਹੈ, ਪਰ ਜੋ ਭਾਵਨੀਆ= ਸ਼ਰਧਾ ਨਾਲ ਮੰਗਦੀ ਹੈ, ਉਹ ਆਪ ਜੀ ਪਾਸੋਂ ਪਾ ਲੈਂਦੀ ਹੈ। [ਸੰ.ਸ.

**ਨਿਰਣੈ:** ਨੰਬਰ ੨ ਤੇ ੩ ਵਾਲੇ ਅਰਥ ਸੰਪ੍ਰਦਾਈ ਵਿਦਵਾਨਾਂ ਨਾਲੋਂ ਵਖਰੀ ਭਾਂਤ ਦੇ ਹਨ। ਮੰਗਣ ਵਾਲੀ ਲੋਕਾਈ ਨੇ ਤਾਂ ਦਾਤਾਂ ਮੰਗਣੀਆਂ ਹੀ ਹਨ, ਪਰ ਹਰੇਕ ਦੀ ਮੰਗ ਪੂਰੀ ਨਹੀਂ ਹੁੰਦੀ। ਜਿਹੋ ਜਿਹੀ ਭਾਵਨੀ (ਸ਼ਰਧਾ) ਹੁੰਦੀ ਹੈ, ਉਸ ਤਰ੍ਹਾਂ ਦਾ ਫਲ ਪ੍ਰਾਪਤ ਹੁੰਦਾ ਹੈ।

ਜਿਹੜੀ ਭੀ ਮਨ ਦੀ ਮੁਰਾਦ ਹੁੰਦੀ ਹੈ, ਉਹ ਹਾਸਲ ਕਰ ਲਈਦੀ ਹੈ। ਇਨ੍ਹਾਂ ਅਰਥਾਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਮਨੁੱਖ ਮਨ-ਮੰਗੀ ਮੁਰਾਦ ਪਾ ਸਕਦਾ ਹੈ। ਇਹ ਠੀਕ ਨਹੀਂ, ਮਨੁੱਖ ਦੀ ਮਰਜ਼ੀ ਨਹੀਂ ਚਲ ਸਕਦੀ। ਮਨੁੱਖ ਨੇ ਸ਼ਰਧਾ ਸਹਿਤ ਜੋਦੜੀ ਕਰਨੀ ਹੈ। ਇਹ ਪਰਮਾਤਮਾ ਦਾ ਸੁਭਾਵ ਹੈ ਕਿ ਜੋ ਉਸ ਦੀ ਸਰਨਿ ਆਉਂਦਾ ਹੈ, ਉਸ ਨੂੰ ਆਪਣੇ ਲੜ ਨਾਲ ਲਾ ਲੈਂਦਾ ਹੈ। ਗੁਰਬਾਣੀ ਵਿਚ ਭਾਵਨੀ ਬਾਰੇ ਕਈ ਪ੍ਰਮਾਣ ਮਿਲਦੇ ਹਨ:--

**ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ, ਤਾ ਇਹ ਸੋਝੀ ਪਾਇ ॥** [ਪੰਨਾ ੬੦੮

ਭਾਵਨੀ ਜਾਂ ਸ਼ਰਧਾ ਅੰਧ ਵਿਸ਼ਵਾਸ਼ ਨਹੀਂ, ਗੁਰ-ਉਪਦੇਸ਼ ਦਾ ਦ੍ਰਿੜ ਹੋਣਾ ਹੈ। ਅਕਾਲ ਉਸਤਤਿ (ਪਾ. ੧੦) ਵਿਚ ਤਾਂ ਸਾਰੀ ਗਲ ਹੀ ਸ਼ਰਧਾ ਵਿਸ਼ਵਾਸ਼ ਦੀ ਕੀਤੀ ਹੈ:--

**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ,**
**ਏਕ ਭਾਵਨਾ ਬਿਹੀਨ, ਕੈਸੇ ਪਾਵੈ ਜਗਦੀਸ ਕੋ ॥**

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਪਾਸੋਂ ਨਾਮ-ਦਾਨ ਮੰਗਣ ਵਾਲੀ ਬੇਅੰਤ ਲੁਕਾਈ ਹੈ ਪਰ ਇਹ ਨਾਮ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਉਤੇ ਹਰੀ ਪ੍ਰਸੰਨ ਹੁੰਦਾ ਹੈ। ਅਸਲ ਵਿਚ ਸਾਰਾ ਫਲ ਭਾਵਨੀ ਨੂੰ ਲਗਦਾ ਹੈ।

ਹਿਰਦੇ ਦੀ ਭਾਵਨੀ ਨਾਲ ਸਚੇ ਦਿਲੋਂ ਉਸ ਪ੍ਰਭੂ ਦੇ ਗੁਣ ਗਾਉਂਦੇ ਰਹੀਏ, ਅਤੇ ਉਸ ਦੀ ਮਿਹਰ ਪ੍ਰਾਪਤੀ ਲਈ ਅਰਦਾਸ ਰੂਪ ਵਿਚ ਤਰਲਾ ਜਾਰੀ ਰਹੇ। ਗੁਰਵਾਕ ਹਨ:--

੧. **ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥** [ਪੰਨਾ ੯੨੨

੨. **ਹਰਿ ਗੁਣ ਹਿਰਦੈ ਟਿਕਹਿ ਤਿਸ ਕੈ, ਜਿਸੁ ਅੰਤਰਿ ਭਉ ਭਾਵਨੀ ਹੋਈ॥**
**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ, ਬਿਨੁ ਭੈ ਪਾਰਿ ਨ ਉਤਰਿਆ ਕੋਈ॥**[ਪੰ. ੧੧੧੬

੩. **ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ॥** [ਪੰਨਾ ੧੨੩੭

**ਕਲਿਆਨ ਮਹਲਾ ੫ ॥ ਮੇਰੇ ਲਾਲਨ ਕੀ ਸੋਭਾ ॥ ਸਦ ਨਵਤਨ, ਮਨ ਰੰਗੀ ਸੋਭਾ ॥ ੧ ॥ ਰਹਾਉ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਭਗਤਿ ਦਾਨੁ ਜਸੁ ਮੰਗੀ ॥ ੧ ॥ ਜੋਗੀ ਗਿਆਨ ਧਿਆਨ ਸੇਖਨਾਗੈ, ਸਗਲ ਜਪਹਿ ਤਰੰਗੀ ॥ ਕਹੁ ਨਾਨਕ ਸੰਤਨ ਬਲਿਹਾਰੈ, ਜੋ ਪ੍ਰਭ ਕੇ ਸਦ ਸੰਗੀ ॥ ੨ ॥ ੩ ॥**

**ਪਦ ਅਰਥ:** ਮੇਰੇ ਲਾਲਨ ਕੀ=ਮੇਰੇ ਪਿਆਰੇ (ਪ੍ਰਭੂ) ਦੀ। ਸੋਭਾ=ਸੁੰਦਰ ਵਡਿਆਈ। ਸਦ ਨਵਤਨ=ਸਦਾ ਨਵੀਂ। ਮਨ ਰੰਗੀ=ਮਨ ਨੂੰ ਰੰਗਣ ਵਾਲੀ। (ਮਨ-ਸੰਪ੍ਰਦਾਨ ਕਾਰਕ ਹੈ)।੧।ਰਹਾਉ।

ਬ੍ਰਹਮ=ਬ੍ਰਹਮਾ। ਮਹੇਸ=ਸ਼ਿਵ ਜੀ। ਸਿਧ=ਜੋਗ ਸਾਧਨਾ ਵਿਚ ਪੁਗੇ ਹੋਏ, ਸ਼ਕਤੀਵਾਨ ਪੁਰਸ਼। ਮੁਨਿ=ਮੁਨੀ ਲੋਕ। ਇੰਦ੍ਰਾ=ਇੰਦ੍ਰ (ਆਦਿ ਦੇਵਤੇ)। ਭਗਤਿ ਦਾਨੁ=ਭਗਤੀ ਦਾ ਦਾਨ। ਜਸੁ ਮੰਗੀ=ਜਸ ਮੰਗਿਆ ਹੈ।੧।

ਸੇਖਨਾਗੈ=ਸ਼ੇਸ ਨਾਗ ਜੋ ਆਪਣੀਆਂ ਹਜ਼ਾਰਾਂ ਜੀਭਾਂ ਨਾਲ ਹਰੀ ਦਾ ਨਾਮ ਲੈਂਦਾ ਹੈ। ਸਗਲ=ਸਾਰੇ। ਜਪਹਿ=ਜਪਦੇ ਹਨ। ਤਰੰਗੀ=ਲਹਿਰਾਂ ਵਾਲੇ ਭਾਵ ਚੋਜੀ ਪ੍ਰੀਤਮ ਹਰੀ ਨੂੰ। ਸਦ ਸੰਗੀ=ਸਦਾ ਸਾਥੀ।੨।

**ਅਰਥ:** ਹੇ ਭਾਈ! ਮੇਰੇ ਪਿਆਰੇ (ਹਰੀ) ਦੀ ਸੋਭਾ (ਵਡਿਆਈ) ਸਦਾ ਹੀ ਨਵੀਂ (ਰਹਿੰਦੀ ਹੈ ਉਹ) ਸੋਭਾ ਮਨ ਨੂੰ ਰੰਗਣ ਵਾਲੀ ਹੈ (ਭਾਵ ਮਨ ਉਤੇ ਪ੍ਰੇਮਾ-ਭਗਤੀ ਦਾ ਰੰਗ ਚਾੜ੍ਹਦੀ ਹੈ)।੧।ਰਹਾਉ।

(ਹੇ ਭਾਈ! ਬ੍ਰਹਮਾ, ਸ਼ਿਵ ਜੀ, ਸਿਧ, ਮੁਨੀ, ਇੰਦਰ (ਆਦਿਕ ਦੇਵਤੇ) ਇਹਨਾਂ ਸਾਰਿਆਂ ਨੇ (ਹਰੀ ਦੇ ਦਰ ਤੋਂ) ਭਗਤੀ ਦਾਨ ਤੇ ਹਰੀ ਜਸੁ ਮੰਗਿਆ ਹੈ।੧।

(ਹੇ ਭਾਈ!) ਜੋਗੀ, ਗਿਆਨੀ, ਧਿਆਨੀ, ਸੰਨਿਆਸੀ (ਆਦਿਕ) ਸਾਰੇ ਹੀ (ਉਸ) ਅਨੇਕਾਂ ਚੋਜਾਂ ਵਾਲੇ ਪ੍ਰੀਤਮ ਨੂੰ ਜਪਦੇ ਹਨ। ਨਾਨਕ! ਆਖ ਕਿ ਮੈਂ ਉਨ੍ਹਾਂ ਸੰਤ-ਜਨਾਂ ਤੋਂ ਸਦਕੇ ਹਾਂ ਜਿਹੜੇ ਸਦਾ ਹੀ ਪ੍ਰਭੂ ਦੇ ਸਾਥੀ (ਬਣੇ ਰਹਿੰਦੇ ਹਨ)।੨।੩।

## ਸਾਰੰਸ਼ ਅਤੇ ਸਿਧਾਂਤ

ਪਿਆਰੇ ਪ੍ਰਭੂ ਜੀ ਦੀ ਸ਼ੋਭਾ ਸਦਾ ਹੀ ਨਵੀਂ ਤੇ ਮਨ ਉਤੇ ਨਾਮ ਦਾ ਰੰਗ ਚਾੜ੍ਹਨ ਵਾਲੀ ਹੈ। ਜਿਸ ਪ੍ਰਭੂ ਦਾ ਅਤਿ ਉਚਾ ਦਰਬਾਰ ਹੈ, ਉਸ ਦੀ ਮਹਿਮਾ ਵੀ ਅਪਰ ਅਪਾਰ ਹੈ। ਗੁਰਬਾਣੀ ਵਿਚ ਲਾਲ ਰੰਗਾਰੇ ਪ੍ਰਭੂ ਦੀ ਸ਼ੋਭਾ ਦਾ ਅਨੇਕਾਂ ਸ਼ਬਦਾਂ ਵਿਚ ਵਰਨਣ ਹੈ:--

੧. **ਸੁੰਦਰ ਸੁਆਮੀ ਧਾਮ, ਭਗਤਹ ਬਿਸ੍ਰਾਮ, ਆਸਾ ਲਗਿ ਜੀਵਤੇ ਜੀਉ॥ [ਪੰਨਾ ੮੦**

੨. **ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥ [ਪੰਨਾ ੫੪੨**

### ਕਲਿਆਨ ਮਹਲਾ ੫ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਤੇਰੈ ਮਾਨਿ ਹਰਿ ਹਰਿ ਮਾਨਿ ॥ ਨੈਨ ਬੈਨ ਸ੍ਰਵਨ ਸੁਨੀਐ, ਅੰਗ ਅੰਗੇ ਸੁਖ ਪ੍ਰਾਨਿ ॥ ੧ ॥ ਰਹਾਉ ॥ ਇਤ ਉਤ ਦਹਦਿਸਿ ਰਵਿਓ, ਮੇਰ ਤਿਨਹਿ ਸਮਾਨਿ ॥ ੧ ॥ ਜਤ ਕਤਾ ਤਤ ਪੇਖੀਐ, ਹਰਿ ਪੁਰਖ ਪਤਿ ਪਰਧਾਨ ॥ ਸਾਧ ਸੰਗਿ ਭ੍ਰਮ ਭੈ ਮਿਟੇ, ਕਥੇ ਨਾਨਕ ਬ੍ਰਹਮ ਗਿਆਨ ॥ ੨ ॥ ੧ ॥ ੪ ॥**

**ਪਦ ਅਰਥ:** ਤੇਰੈ ਮਾਨਿ=ਤੇਰੇ ਮੰਨਣ ਨਾਲ। ਹਰਿ=ਹੇ ਹਰੀ!। ਮਾਨਿ=ਮਾਨ (ਆਦਰ) ਵਾਲਾ। ਨੈਨ=ਅੱਖਾਂ ਨਾਲ। ਬੈਨ=ਬਚਨਾ ਨਾਲ। ਸ੍ਰਵਨ ਸੁਨੀਐ=ਕੰਨਾਂ ਨਾਲ (ਤੇਰੀ ਸਿਫਤਿ ਸਾਲਾਹ) ਸੁਣੀ ਜਾਂਦੀ ਹੈ। ਅੰਗ ਅੰਗੇ=ਹਰੇਕ ਅੰਗ ਵਿਚ। ਸੁਖ ਪ੍ਰਾਨਿ=ਪ੍ਰਾਣਾਂ ਵਿਚ ਸੁਖ (ਅਨੰਦ)।੧।ਰਹਾਉ।

ਇਤ=ਇਥੇ। ਉਤ=ਉਥੇ। ਦਸ ਦਿਸਿ=ਦਸਾਂ ਪਾਸੇ, ਭਾਵ ਸਾਰੇ ਸੰਸਾਰ ਵਿਚ। ਰਵਿਓ=ਵਿਆਪਕ ਹੈ। ਮੇਰ=ਸੁਮੇਰ (ਪਰਬਤ ਵਾਂਗ)। ਤਿਨਹਿ=ਤ੍ਰਿਣ ਵਿਚ, ਕੱਖਾਂ ਵਿਚ। ਸਮਾਨਿ=ਇਕੋ ਜਿਹਾ।੧।

ਜਤ=ਜਿੱਥੇ। ਕਤਾ=ਕਿਥੇ। ਤਤ=ਤਿੱਥੇ, ਉਥੇ ਹੀ। ਪੇਖੀਐ=ਵੇਖੀਦਾ ਹੈ। ਹਰਿ ਪੁਰਖ ਪਤਿ=ਪੁਰਸ਼ਾਂ ਦਾ ਪਤੀ ਹਰੀ। ਪਰਧਾਨ=ਵੱਡਾ। ਸਾਧ ਸੰਗਿ=ਸਾਧ ਸੰਗਤ ਦੁਆਰਾ। ਭ੍ਰਮ ਭੈ ਮਿਟੇ=ਭਰਮ ਤੇ ਡਰ ਮੁੱਕ ਗਏ। ਕਥੇ=ਕਥਨ ਕੀਤੇ ਹਨ।੨।

**ਅਰਥ:** ਹੇ ਹਰੀ! ਤੇਰੇ ਮੰਨਣ ਨਾਲ ਹੀ ਮਾਣ-ਆਦਰ ਵਾਲਾ ਹੋਈਦਾ ਹੈ, ਅੱਖਾਂ ਨਾਲ (ਤੇਰਾ ਦਰਸ਼ਨ), ਕੰਨਾ ਨਾਲ ਬਚਨ (ਤੇਰੇ ਮਿੱਠੇ ਬੋਲ) ਸੁਣਨ ਨਾਲ (ਸਰੀਰ ਦੇ) ਹਰੇਕ ਅੰਗ ਵਿਚ (ਅਤੇ) ਪ੍ਰਾਣਾਂ ਵਿਚ (ਸਭ) ਸੁਖ (ਪ੍ਰਾਪਤ ਹੁੰਦੇ ਹਨ)।੧।ਰਹਾਉ।

(ਹੇ ਭਾਈ!) ਇਥੇ ਉਥੇ, ਦਸਾਂ ਪਾਸੇ (ਭਾਵ ਸਭ ਥਾਵਾਂ ਅਤੇ ਸਾਰੇ ਪਾਸੇ) ਪਰਬਤ, ਘਾਹ ਤੀਲੇ ਵਿਚ ਇਕੋ ਜਿਹਾ ਵਰਤ ਰਿਹਾ ਹੈ।੧।

(ਹੇ ਭਾਈ!) ਜਿਥੇ ਕਿਥੇ, ਵੇਖੀਏ, ਉਥੇ ਹੀ ਹਰੀ (ਜੋ) ਪੁਰਖਾਂ ਦਾ ਪਤੀ ਪ੍ਰਭੂ ਹੈ, ਹਰਿ ਥਾਂ ਇਕੋ ਜਿਹਾ (ਵਿਆਪਕ ਹੋ ਰਿਹਾ ਹੈ ਅਤੇ) ਪਰਧਾਨ (ਦਿਸਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਜਗਿਆਸੂਆਂ ਨੇ) ਸਾਧ ਸੰਗਤ ਦੁਆਰਾ ਬ੍ਰਹਮ ਗਿਆਨ ਦੇ (ਗੁਣ) ਕਥਨ ਕੀਤੇ ਹਨ (ਉਨ੍ਹਾਂ ਦੇ) ਡਰ ਮਿੱਟ ਗਏ (ਭਾਵ ਦੂਰ ਹੋ ਗਏ ਹਨ)।੨।੧।੪।

## ਅਰਥ ਭੇਦ ਅਤੇ ਨਿਰਣੈ

**ਤੇਰੈ ਮਾਨਿ ਹਰਿ ਹਰਿ ਮਾਨਿ ॥**

**ਨੈਨ ਬੈਨ ਸ੍ਰਵਨ ਸੁਨੀਐ, ਅੰਗ ਅੰਗੇ ਸੁਖ ਪ੍ਰਾਨਿ ॥**

ਵਖ ਵਖ ਅਰਥ:

੧. ਹੇ ਪੁਰਸ਼ ਹਰਿ ਹਰਿ ਕੋ (ਮਾਨਿ) ਮਨਨ ਕਰਨੇ ਸੇ ਤੇਰੇ ਕੋ ਮਾਨ ਪ੍ਰਾਪਤ ਹੋਵੈਗਾ। (ਨੈਨ) ਨੇਤ੍ਰੋਂ ਸੇ ਸਰਬ ਰੂਪ ਕਰ ਹਰੀ ਕੋ ਦੇਖੀਏ ਔਰ (ਬੈਨ) ਬਾਣੀ ਕਰਕੇ ਭਾਈਐ ਔਰ ਕਾਨੋਂ ਕਰਕੇ ਤਿਸ ਕੇ ਜਸ ਕੋ ਸ੍ਰਵਣ ਕਰੀਏ ਕਿਉਂਕਿ ਤਿਸਕੇ (ਅੰਗ) ਰਿਦੇ ਕੋ ਮਿਲਾਵੀਏ ਤੋਂ ਪ੍ਰਾਣੀ ਕੋ ਸੁਖ ਹੋਤਾ ਹੈ। [ਫ. ਸ.

੨. ਹੇ ਹਰੀ! ਤੇਰੇ ਮੰਨਣ ਨਾਲ ਹੀ ਆਦਰ ਵਾਲਾ ਹੋਈਦਾ ਹੈ। ਨੈਣਾਂ ਨਾਲ ਵੇਖਣ, ਜੀਭ ਨਾਲ ਬੈਣ (ਬਚਨ) ਕਹਿਣ ਤੇ ਕੰਨਾਂ ਨਾਲ ਸੁਣਨ ਨਾਲ ਅੰਗ ਅੰਗ ਤੇ ਸੁਆਸ ਸੁਆਸ ਸੁਖ ਮਿਲਦਾ ਹੈ। [ਸ਼ਬਦਾਰਥ

੩. ਹੇ ਹਰੀ! ਤੇਰੇ (ਬਖਸ਼ੇ) ਪਿਆਰ ਦੀ ਬਰਕਤਿ ਨਾਲ ਹੇ ਹਰੀ! ਤੇਰੇ ਦਿਤੇ ਪ੍ਰੇਮ ਦੀ ਰਾਹੀਂ, ਅੱਖਾਂ ਨਾਲ (ਤੇਰਾ ਦਰਸ਼ਨ ਹਰ ਥਾਂ ਕਰੀਦਾ ਹੈ), ਬਚਨਾਂ ਨਾਲ (ਤੇਰੀ ਸਿਫਤਿ ਸਾਲਾਹ ਕਰੀਦੀ ਹੈ) ਕੰਨਾਂ ਨਾਲ (ਤੇਰੀ ਸਿਫਤਿ ਸਾਲਾਹ) ਸੁਣੀਦੀ ਹੈ, ਹਰੇਕ ਅੰਗ ਵਿਚ ਹਰੇਕ ਸਾਹ ਦੇ ਨਾਲ ਆਨੰਦ (ਪ੍ਰਾਪਤ ਹੁੰਦਾ ਹੈ)। [ਦਰਪਣ

੪. ਹੇ ਪੁਰਸਾ! ਹਰਿ ਹਰਿ ਦੇ ਮਾਨਿ-ਮਨਨ ਕਰਨ ਨਾਲ ਤੇਰੇ ਤਾਈਂ ਮਾਨ ਪ੍ਰਾਪਤ ਹੋਵੇਗਾ। ਹੇ ਪ੍ਰਾਣੀ! ਨੈਨ=ਅੱਖਾਂ ਨਾਲ ਦਰਸ਼ਨ ਕਰ, ਬੈਨ=ਬਚਨਾਂ ਨਾਲ ਸਿਮਰਨ ਕਰ, ਸ੍ਰਵਨ=ਕੰਨਾਂ ਨਾਲ ਜਸ

ਸੁਨਣਾ ਕਰ, ਤਾਂ ਤੇਰੇ ਅੰਗ ਅੰਗ ਵਿਚ ਸੁਖ ਹੋਵੇਗਾ। ਵਾ: ਹੇ ਅੰਗੇ=ਪਿਆਰੇ ਅੰਗ=ਸਰੂਪ ਦੀ ਪ੍ਰਾਪਤੀ ਹੋਣ ਕਰਕੇ ਤੈਨੂੰ ਸੁਖ ਹੋਵੇਗਾ। ਵਾ:- ਪਰਮਾਤਮਾ ਨਾਲ ਅੰਗੇ=ਮਿਲਾਉਣ ਕਰਕੇ ਤੇਰੇ ਅੰਗ=ਹਿਰਦੇ ਤੇ ਪ੍ਰਾਣਾਂ ਨੂੰ ਸੁਖ ਹੋਵੇਗਾ। [ਸੰ. ਸ

**ਨਿਰਣੈ:** ਪਹਿਲੇ 'ਮਾਨਿ' ਪਦ ਦੇ ਅਰਥ ਮੰਨਣ ਨਾਲ, ਅਤੇ ਦੂਜੇ 'ਮਾਨਿ' ਪਦ ਦੇ ਅਰਥ ਮਾਣ (ਆਦਰ) ਵਾਲਾ ਹੋਈਦਾ ਹੈ, ਇਹ ਅਰਥ ਲਗਮਾਤਰੀ ਨੇਮਾਂ ਤੇ ਆਧਾਰਤ ਹਨ, ਦੂਜੀ ਪੰਕਤੀ ਵਿਚ 'ਸੁਖ' ਬਹੁ ਵਚਨ ਨਾਵ ਦਾ ਲਖਾਇਕ ਹੈ ਕਿਉਂਕਿ 'ਖ' ਮੁਕਤਾ ਹੈ। ਜੇ ਖਖਾ ਔਂਕੜ ਸਹਤਿ ਹੁੰਦਾ ਤਾਂ ਸ਼ਬਦਾਰਥ, ਦਰਪਣ ਜਾਂ ਹੋਰ ਟੀਕਾਕਾਰਾਂ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਸਨ। ਪ੍ਰਚਲਤ ਅਰਥ ਠੀਕ ਨਹੀਂ ਹਨ। ਸਹੀ ਅਰਥਾਂ ਦੀ ਰੂਪ-ਰੇਖਾ ਪਿਛੇ ਦੇ ਦਿਤੀ ਹੈ।

## ਸਾਰੰਸ਼ ਅਤੇ ਸਿਧਾਂਤ

ਸਾਧ ਸੰਗਤ ਦਾ ਸਦਕਾ ਜਦੋਂ ਭਰਮ ਤੇ ਭੈ ਦੂਰ ਹੋ ਜਾਂਦੇ ਹਨ ਤਾਂ ਵਿਆਪਕ ਹਰੀ ਦੇ ਹਰ ਪਾਸੇ ਦਰਸ਼ਨ ਹੋਣ ਲਗ ਪੈਂਦੇ ਹਨ। ਪ੍ਰਭੂ ਦਾ ਜਸ ਸੁਣਨ ਨਾਲ ਸਾਰੇ ਅੰਗ ਸਫਲ ਹੋ ਜਾਂਦੇ ਹਨ ਜੀਵਨ ਵਿਚ ਸਾਰੇ ਲੋੜੀਂਦੇ ਸੁਖ ਪ੍ਰਾਪਤ ਹੋ ਜਾਂਦੇ ਹਨ। ਅਸਲੀ ਸੁਖ ਹਰੀ ਦਾ ਨਾਮ ਜਪਣ ਤੇ ਮੰਨਣ ਵਿਚ ਹੈ।

**ਕਲਿਆਨ ਮਹਲਾ ੫ ॥ ਗੁਨ ਨਾਦ ਧੁਨਿ ਅਨੰਦ ਬੇਦ ॥ ਕਥਤ ਸੁਨਤ ਮੁਨਿ ਜਨਾ, ਮਿਲਿ ਸੰਤ ਮੰਡਲੀ ॥ ੧ ॥ ਰਹਾਉ ॥ ਗਿਆਨ ਧਿਆਨ ਮਾਨ ਦਾਨ, ਮਨ ਰਸਿਕ ਰਸਨ ਨਾਮੁ ਜਪਤ, ਤਹ ਪਾਪ ਖੰਡਲੀ ॥ ੧ ॥ ਜੋਗ ਜੁਗਤਿ, ਗਿਆਨ ਭੁਗਤਿ, ਸੁਰਤਿ ਸਬਦ ਤਤ ਬੇਤੇ, ਜਪੁ ਤਪੁ ਅਖੰਡਲੀ ॥ ਓਤਿ ਪੋਤਿ, ਮਿਲਿ ਜੋਤਿ ਨਾਨਕ, ਕਛੂ ਦੁਖੁ ਨ ਡੰਡਲੀ ॥ ੨ ॥ ੨ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਨਾਂ, ਤਹਾਂ।

**ਪਦ ਅਰਥ:** ਗੁਨ=(ਹਰੀ ਦੇ) ਗੁਣ। ਨਾਦ=(ਸ਼ਬਦ ਦੀ) ਧੁਨੀ। ਅਨੰਦ ਬੇਦ=ਅਨੰਦ ਤੇ ਗਿਆਨ (ਦੇਣ ਵਾਲੇ)। ਕਥਤ=ਵਿਚਾਰ ਕਰਦੇ ਹਨ। ਸੁਨਤ=ਸੁਣਦੇ ਹਨ। ਮੁਨਿ ਜਨਾ=ਮੁਨੀ ਲੋਕ। ਮਿਲਿ=(ਪਰਸਪਰ) ਮਿਲ ਕੇ। ਸੰਤ ਮੰਡਲੀ=ਸੰਤਾਂ ਦੀ ਸਭਾ ਵਿਚ।੧।ਰਹਾਉ।

ਗਿਆਨ=ਆਤਮਿਕ ਸੂਝ-ਬੂਝ। ਧਿਆਨ=ਸੁਰਤਿ ਦਾ ਜੁੜਨਾ। ਮਾਨ=ਮੰਨਨ ਕਰਨਾ। ਦਾਨ=ਦਾਨ ਦੇਣਾ। ਮਨ ਰਸਿਕ=ਰਸੀਏ ਮਨ। ਰਸਨ ਨਾਮ ਜਪਤ=ਰਸਨਾ ਨਾਲ ਨਾਮ ਜਪਦੇ ਹਨ। ਤਹ=ਉਥੇ (ਭਾਵ ਸਾਧ-ਸਭਾ ਵਿਚ)। ਪਾਪ ਖੰਡਲੀ=ਪਾਪ ਨਾਸ਼ ਹੋ ਜਾਂਦੇ ਹਨ।੧।

ਜੋਗ ਜੁਗਤਿ=(ਪ੍ਰਭੂ ਨਾਲ) ਜੁੜਨ ਦੀ ਜੁਗਤੀ। ਗਿਆਨ ਭੁਗਤਿ=ਗਿਆਨ ਦੀ ਖੁਰਾਕ, ਭੋਜਨ। ਸੁਰਤਿ ਸਬਦ ਤਤ ਬੇਤੇ=(ਗੁਰੂ ਦੇ) ਸ਼ਬਦ ਸੁਰਤਿ ਵਾਲੇ ਸਿਧਾਂਤ ਨੂੰ ਜਾਣਨ ਵਾਲੇ, ਬ੍ਰਹਮ ਬੇਤੇ। ਅਖੰਡਲੀ=ਇਕ ਰਸ , ਸਦਾ। ਓਤਿ ਪੋਤਿ=ਤਾਣੇ ਪੇਟੇ ਵਾਂਗ। ਮਿਲਿ ਜੋਤਿ=ਪਰਮ (ਜੋਤਿ) ਨਾਲ ਮਿਲ ਕੇ। ਨ ਡੰਡਲੀ=ਡੰਨ ਨਹੀਂ ਦੇਂਦਾ।੨।

**ਅਰਥ:** (ਹੇ ਭਾਈ! ਹਰੀ ਦੇ) ਗੁਣ ਨਾਦ (ਸ਼ਬਦ) ਦੀ ਧੁਨੀ ਤੇ (ਆਤਮਿਕ) ਗਿਆਨ ਅਨੰਦ (ਦੇਣ ਵਾਲੇ ਪਦਾਰਥ) ਮੁਨੀ ਲੋਕ ਸੰਤਾਂ ਦੀ ਸਭਾ ਵਿਚ (ਪਰਸਪਰ) ਮਿਲ ਕੇ ਵਿਚਾਰ ਕਰਦੇ ਤੇ ਸੁਣਦੇ ਹਨ।੧।ਰਹਾਉ।

(ਹੇ ਭਾਈ! ਸਤਿਸੰਗਤ ਵਿਚੋਂ ਪ੍ਰਭੂ ਚਰਨਾਂ ਦੇ) ਧਿਆਨ, ਗਿਆਨ, ਆਦਰ-ਸਤਿਕਾਰ, (ਨਾਮ) ਦਾਨ (ਦੀ ਸੋਝੀ ਪ੍ਰਾਪਤ ਹੁੰਦੀ ਹੈ ਜਿਥੇ ਨਾਮ) ਰਸੀਏ ਮਨੁੱਖ ਰਸਨਾ ਨਾਲ (ਵਾਹਿਗੁਰੂ) ਜਪਦੇ ਹਨ ਉਥੇ (ਸਾਰੇ) ਪਾਪ ਨਾਸ਼ ਹੋ ਜਾਂਦੇ ਹਨ।੧।

(ਹੇ ਭਾਈ! ਸਾਧ ਸਭਾ ਵਿਚ ਜੋ) ਆਤਮਿਕ ਗਿਆਨ (ਜਾਣਨ ਵਾਲੇ ਹਨ, ਉਨ੍ਹਾਂ ਨੂੰ ਕੋਈ) ਕੁਝ ਵੀ ਦੁਖ ਡੰਡ ਨਹੀਂ (ਦੇ ਸਕਦਾ)। (ਹੇ ਭਾਈ! ਸੰਤ ਸਭਾ ਵਿਚ ਪ੍ਰਭੂ ਭਗਤੀ ਵਿਚ) ਜੁੜਨ ਦੀ ਜੁਗਤੀ ਗਿਆਨ ਦੀ ਖੁਰਾਕ (ਭੋਜਨ), ਸੁਰਤਿ ਸ਼ਬਦ ਦੇ ਅਭਿਆਸੀ (ਸ਼ਬਦ ਸਿਧਾਂਤ ਨੂੰ ਜਾਣਨ ਵਾਲੇ) ਬ੍ਰਹਮ ਬੇਤੇ ਸਦਾ (ਨਾਮ ਸਿਮਰਨ ਦਾ) ਇਕ ਰਸ ਜਪ ਤਪ (ਕਰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਰਸੀਏ) ਤਾਣੇ ਪੇਟੇ ਵਾਂਗ ਰਬੀ ਜੋਤਿ ਨਾਲ ਮਿਲ ਕੇ ਤਦ ਰੂਪ (ਭਾਵ ਇਕਮਿਕ) ਹੋ ਜਾਂਦੇ ਹਨ।੨।੨।੫।

## ਸਾਰੰਸ਼ ਅਤੇ ਸਿਧਾਂਤ

ਸੰਤ ਮੰਡਲ ਉਸ ਜਗ੍ਹਾਂ ਦਾ ਨਾਂ ਹੈ ਜਿਥੇ ਕੇਵਲ ਪਰਮਾਤਮਾ ਦੇ ਗੁਣ ਗਾਏ ਜਾਂਦੇ ਹਨ। ਗੁਰਵਾਕ ਹਨ:-

੧. **ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥**
**ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤ ਸੰਗਿ ਹੋਇ ਏਕ ਪਰੀਤਿ ॥**
**ਸੰਤ ਮੰਡਲ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥** [ਪੰਨਾ ੧੧੪੬

੨. **ਸੰਤ ਮੰਡਲ ਹਰਿ ਜਸੁ ਕਥਹਿ, ਬੋਲਹਿ ਸਤਿ ਸੁਭਾਇ ॥**
**ਨਾਨਕ, ਮਨੁ ਸੰਤੋਖੀਐ, ਏਕਸ ਸਿਉ ਲਿਵ ਲਾਇ ॥੭॥** [ਪੰਨਾ ੨੯੮

ਸੰਤਾਂ ਦੀ ਮੰਡਲੀ (ਸਭਾ) ਵਿਚ ਮੁਨੀ ਜਨ ਤੇ ਹੋਰ ਪ੍ਰਭੂ ਪਿਆਰੇ ਹਰੀ ਦੇ ਅਮੋਲਕ ਗੁਣ ਗਾਂਦੇ ਹਨ। ਗਿਆਨ ਧਿਆਨ ਦੀ ਲੇਵਾ-ਦੇਵੀ ਕਰਦੇ ਹਨ। ਨਿਰੰਤਰ ਨਾਮ ਦੇ ਜਾਪ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਗੁਰਮਤਿ ਦਾ ਇਹ ਅਟੱਲ ਵਿਸ਼ਵਾਸ਼ ਹੈ ਕਿ ਉਥੇ ਕਿਸੇ ਪ੍ਰਕਾਰ ਦਾ ਕੋਈ ਡੰਡ ਦੁਖ ਨਹੀਂ ਲਗ ਸਕਦਾ।

**ਕਲਿਆਨੁ ਮਹਲਾ ੫ ॥ ਕਉਨੁ ਬਿਧਿ ਤਾ ਕੀ, ਕਹਾ ਕਰਉ ॥ ਧਰਤ ਧਿਆਨੁ ਗਿਆਨੁ ਸਸਤ੍ਰਗਿਆ, ਅਜਰ ਪਦੁ ਕੈਸੇ ਜਰਉ ॥ ੧ ॥ ਰਹਾਉ ॥ ਬਿਸਨ ਮਹੇਸ ਸਿਧ ਮੁਨਿ ਇੰਦ੍ਰਾ, ਕੈ ਦਰਿ ਸਰਨਿ ਪਰਉ ॥ ੧ ॥ ਕਾਹੂ ਪਹਿ ਰਾਜੁ, ਕਾਹੂ ਪਹਿ ਸੁਰਗਾ, ਕੋਟਿ ਮਧੇ ਮੁਕਤਿ ਕਹਉ ॥ ਕਹੁ ਨਾਨਕ ਨਾਮ ਰਸੁ ਪਾਈਐ, ਸਾਧੂ ਚਰਨ ਗਹਉ ॥੨॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਜਰਉਂ, ਪਰਉਂ, ਕਹਉਂ, ਗਹਉਂ।

**ਪਦ ਅਰਥ:** ਕਉਨੁ ਬਿਧਿ ਤਾ ਕੀ=ਉਸ (ਵਾਹਿਗੁਰੂ) ਦੀ ਕੀ (ਮਿਲਾਪ) ਬਿਧੀ ਹੈ?। ਕਹਾ ਕਰਉ=ਮੈ ਕੀ ਕਰਾਂ?। ਧਰਤ ਧਿਆਨ=ਧਿਆਨ ਧਰਦੇ ਹਨ। ਗਿਆਨ ਸਸਤ੍ਰਗਿਆ=ਸਾਸ਼ਤਰਾਂ ਦੇ ਗਿਆਤਾ ਗਿਆਨ (ਕਥਦੇ) ਹਨ। ਅਜਰੁ ਪਦ=ਨਾ ਸਹਾਰੀ ਜਾ ਸਕਣ ਵਾਲੀ ਅਵਸਥਾ। ਕੈਸੇ ਜਰਉ=ਕਿਵੇਂ ਜਰਾਂ (ਸਹਾਰਾਂ)?।੧।ਰਹਾਉ।

ਮਹੇਸ=ਮਹੇਸ਼, ਸ਼ਿਵ ਜੀ। ਸਿਧ=ਜੋਗਸਾਧਨਾ ਵਿਚੋਂ ਪੁੱਗੇ ਹੋਏ ਜੋਗੀ। ਮੁਨਿ=ਮੁਨੀ। ਕੈ ਦਰਿ=ਕਿਸ ਦੇ ਦਰ ਉਤੇ?। ਸਰਨਿ ਪਰਉ=ਸ਼ਰਨ ਪਵਾਂ।੧।

ਕਾਹੂ ਪਹਿ=ਕਿਸੇ ਪਾਸ। ਸੁਰਗਾ=ਸਵਰਗ (ਲੋਕ)। ਕੋਟਿ ਮਧੇ=ਕ੍ਰੋੜਾਂ ਵਿਚੋਂ। ਮੁਕਤਿ=ਮੁਕਤੀ। ਕਹਉ=ਮੈਂ ਆਖਦਾ ਹਾਂ। ਗਹਉ=ਮੈਂ ਪਕੜਾਂ।੨।

**ਅਰਥ:** (ਹੇ ਭਾਈ!) ਉਸ (ਪ੍ਰਭੂ ਦੇ ਮਿਲਾਪ) ਦੀ ਕੀ ਵਿਧੀ ਹੈ (ਅਤੇ ਮੈਂ) ਕੀ (ਜਤਨ) ਕਰਾਂ?। ਸਾਸਤ੍ਰਾਂ ਦੇ ਗਿਆਤਾ (ਜਨ ਉਸ ਦਾ) ਗਿਆਨ (ਕਥਦੇ ਹਨ ਅਤੇ ਕਈ ਸਮਾਧੀ ਲਾ ਕੇ ਉਸ ਦਾ) ਧਿਆਨ ਧਰਦੇ ਹਨ, (ਉਸ) ਨਾ ਜਰੀ (ਸਹਾਰੀ) ਜਾ ਸਕਣ ਵਾਲੀ ਅਵਸਥਾ ਨੂੰ ਮੈਂ ਕਿਸ ਤਰ੍ਹਾਂ ਜਰਾਂ? (ਭਾਵ ਮੈਂ ਇਸ ਧਾਰਨਾ ਤੇ ਨਹੀਂ ਚਲ ਸਕਦਾ, ਕਮਜ਼ੋਰ ਹਾਂ)।੧।ਰਹਾਉ।

ਵਿਸ਼ਨੂੰ, ਸ਼ਿਵ ਜੀ, ਸਿਧ, ਮੁਨੀ (ਅਤੇ) ਇੰਦਰ (ਆਦਿਕ ਕਈ ਦੇਵਤੇ) ਹਨ (ਪ੍ਰਭੂ ਮਿਲਾਪ ਲਈ, ਮੈਂ ਇਹਨਾਂ ਵਿਚੋਂ) ਕਿਸ ਦੇ ਦਰ ਉਤੇ (ਭਾਵ ਕਿਸ ਦੀ) ਸ਼ਰਨ ਵਿਚ ਪਵਾਂ (ਮੇਰਾ ਇਹਨਾਂ ਤੇ ਵਿਸ਼ਵਾਸ਼ ਨਹੀਂ ਬਝਦਾ?)।੧।

(ਹੇ ਭਾਈ! ਇਹਨਾਂ ਦੇਵਤਿਆਂ ਵਿਚੋਂ) ਕਿਸੇ ਪਾਸ ਰਾਜ (ਦੇਣ ਦੀ ਸ਼ਕਤੀ) ਕਿਸੇ ਪਾਸ ਸੁਰਗ ਹੈ, (ਮੈਂ ਕਹਿੰਦਾ ਹਾਂ ਕਿ) ਕ੍ਰੋੜਾਂ ਵਿਚੋਂ ਕਿਸੇ ਵਿਰਲੇ ਪਾਸ ਮੁਕਤੀ (ਹੋਵੇਗੀ)। ਨਾਨਕ ਆਖ (ਮੈਨੂੰ ਪਰਮੇਸ਼ਰ ਨੇ ਇਹ ਸੋਝੀ ਦਿਤੀ ਹੈ ਕਿ) ਨਾਮ ਦਾ ਰਸ (ਸੰਤਾਂ ਦੀ ਸ਼ਰਣ ਤੋਂ ਮਿਲਦਾ ਹੈ, ਇਸ ਲਈ ਮੈਂ ਇਹ ਮਨਸਾ ਧਾਰੀ ਹੈ ਕਿ ਪ੍ਰਭੂ-ਸੰਤਾਂ ਦੇ) ਚਰਨ ਪਕੜਾਂ।੨।੩।੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਪ੍ਰਾਪਤੀ ਦਾ ਕੀ ਤਰੀਕਾ ਹੈ? ਇਸ ਬਾਰੇ ਜੇ ਕੋਈ ਦੇਵੀ ਦੇਵਤਿਆਂ ਦਾ ਦਰ ਦਸੇ ਤਾਂ ਉਨ੍ਹਾਂ ਨੂੰ ਵਿਚੋਲਾ ਬਣਾਇਆਂ ਕੀ ਲਭਦਾ ਹੈ?, ਓਹ ਆਪਣੀ ਸ਼ਕਤੀ ਨਾਲ ਵਧ ਤੋਂ ਵੱਧ, ਰਾਜ ਭਾਗ ਜਾਂ ਸੁਰਗ ਤਕ ਹੀ ਪਹੁੰਚਾ ਸਕਦੇ ਹਨ। ਇਹਨਾਂ ਵਿਚ ਮੁਕਤੀ ਦੇਣ ਵਾਲਾ ਕੋਈ ਨਹੀਂ ਹੈ। ਇਹ ਸਾਰੇ ਦੇਵਤੇ ਆਵਾਗਵਣ ਵਿਚ ਪਏ ਰਹਿੰਦੇ ਹਨ। ਇਸ ਲਈ ਤਤ ਵੀਚਾਰ ਇਹ ਹੈ ਕਿ ਸਾਧ ਸੰਗਤ ਦੁਆਰਾ ਪਰਮਾਤਮਾ ਦਾ ਨਾਮ ਜਪਣਾ ਹੀ ਅਸਲੀ ਵਿਧੀ ਹੈ, ਜਿਸ ਨੂੰ ਅਪਨਾਅ ਕੇ ਜੀਵ ਸਦਾ ਲਈ ਬੰਧਨਾ ਤੋਂ ਮੁਕਤ ਹੋ ਕੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਸਕਦਾ ਹੈ।

**ਕਲਿਆਨ ਮਹਲਾ ੫ ॥ ਪ੍ਰਾਨਪਤਿ ਦਇਆਲ ਪੁਰਖ, ਪ੍ਰਭ ਸਖੇ ॥ ਗਰਭ ਜੋਨਿ ਕਲਿ ਕਾਲ ਜਾਲ, ਦੁਖ ਬਿਨਾਸਨੁ ਹਰਿ ਰਖੇ॥੧॥ਰਹਾਉ॥ ਨਾਮੁ ਧਾਰੀ ਸਰਨਿ ਤੇਰੀ ॥ ਪ੍ਰਭ ਦਇਆਲ ਟੇਕ ਮੇਰੀ ॥੧॥ ਅਨਾਥ ਦੀਨ ਆਸਵੰਤ ॥ ਨਾਮੁ ਸੁਆਮੀ,**

**ਮਨਹਿ ਮੰਤ ॥੨॥ ਤੁਝ ਬਿਨਾ, ਪ੍ਰਭ ਕਿਛੂ ਨ ਜਾਨੂ ॥ ਸਰਬ ਜੁਗ ਮਹਿ ਤੁਮ ਪਛਾਨੂ ॥ ੩ ॥ ਹਰਿ ਮਨਿ ਬਸੇ, ਨਿਸਿ ਬਾਸਰੋ ॥ ਗੋਬਿੰਦ ਨਾਨਕ ਆਸਰੋ ॥੪॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਨਹਿਂ, ਮਹਿਂ, ਜਾਨੂੰ, ਪਛਾਨੂੰ ।

**ਪਦ ਅਰਥ**: ਪ੍ਰਾਨਪਤਿ=ਹੇ ਪ੍ਰਾਣਾਂ ਦੇ ਪਤੀ! (ਮਾਲਕ)। ਦਇਆਲ ਪੁਰਖ=ਹੇ ਦਇਆ ਦੇ ਘਰ!, ਹੇ ਅਕਾਲ ਪੁਰਖ!। ਸਖੇ=ਹੇ ਮਿੱਤਰ!। ਗਰਭ ਜੋਨਿ=ਗਰਭ ਜੂਨੀਆਂ, ਆਵਾਗਵਣ। ਕਲਿ ਕਾਲ=ਕਲਜੁਗ ਦੀ ਕਾਲਖ। ਜਾਲ=ਫਾਹੀਆਂ। ਦੂਖ ਬਿਨਾਸਨ=ਹੇ ਦੁਖਾਂ ਦੇ ਕਟਣ ਵਾਲੇ। ਰਖੋ=ਰਖਿਅਕ।੧।ਰਹਾਉ।

ਨਾਮ ਧਾਰੀ=ਮੈਂ ਨਾਮ ਦਾ ਧਾਰਨੀ ਹਾਂ (ਭਾਵ ਨਾਮ ਜਪਦਾ ਹਾਂ)। ਸਰਨਿ ਤੇਰੀ=ਤੇਰੀ ਸ਼ਰਨ ਵਿਚ ਆਇਆ ਹਾਂ। ਟੇਕ=ਆਸਰਾ, ਸਹਾਰਾ।੧।

ਅਨਾਥ=ਨਿਮਾਣੇ। ਦੀਨ=ਗਰੀਬ। ਆਸਵੰਤ=(ਤੇਰੀ) ਆਸ ਰਖਣ ਵਾਲੇ। ਨਾਮੁ ਸੁਆਮੀ=(ਤੈਂ) ਸੁਆਮੀ ਦਾ ਨਾਮ। ਮਨਹਿ=ਮਨ ਵਿਚ। ਮੰਤ=ਮੰਤਰ, ਉਪਦੇਸ਼।੨।

ਨਾ ਜਾਨੂ=ਮੈਂ ਨਹੀਂ ਜਾਣਦਾ। ਸਰਬ ਜੁਗ ਮਹਿ=ਸਾਰੇ ਜੁਗਾਂ ਵਿਚ। ਤੁਮ ਪਛਾਨੂ=ਤੂੰ ਹੀ (ਮੇਰਾ) ਪਛਾਣੂੰ। ਨਿਸਿ=ਰਾਤ। ਬਾਸਰੋ=ਦਿਨ।੪।

**ਅਰਥ**: ਹੇ ਪ੍ਰਾਣਾਂ ਦੇ ਪਤੀ! ਹੇ ਦਇਆ ਦੇ ਘਰ! ਹੇ (ਅਕਾਲ) ਪੁਰਖ! ਹੇ ਮਿੱਤਰ! ਹੇ ਆਵਾਗਉਣ ਅਤੇ ਕਲਿਜੁਗ ਦੀ ਕਾਲ-ਜਾਲ ਦੀ ਫਾਹੀ ਕਟਣ ਵਾਲੇ!, ਹੇ ਹਰੀ! ਤੂੰ ਦੁਖਾਂ ਦਾ ਨਾਸ਼ ਕਰਨ ਵਾਲਾ, (ਅਤੇ ਤੂੰ ਹੀ) ਰਖਿਅਕ ਹੈਂ।੧।ਰਹਾਉ।

(ਹੇ ਪ੍ਰਭੂ!) ਮੈਂ (ਤੇਰੇ) ਨਾਮ ਦਾ ਧਾਰਨੀ ਹਾਂ (ਅਤੇ) ਤੇਰੀ ਸ਼ਰਨ ਵਿਚ ਆਇਆ ਹਾਂ। ਹੇ ਪ੍ਰਭੂ! ਹੇ ਦਇਆਲੂ! (ਤੂੰ ਹੀ) ਮੇਰੀ ਟੇਕ (ਓਟ) ਹੈਂ।੧।

(ਹੇ ਪ੍ਰਭੂ! ਅਸੀਂ) ਨਿਮਾਣੇ, ਗਰੀਬ (ਤੇਰੀ) ਆਸ ਰਖਦੇ ਹਾਂ। (ਮਿਹਰ ਕਰੋ, ਆਪ) ਸੁਆਮੀ ਦਾ ਨਾਮ-ਮੰਤ੍ਰ ਮੇਰੇ ਮਨ ਵਿਚ (ਟਿਕਿਆ ਰ਼ਹੇ)।੨।

ਹੇ ਪ੍ਰਭੂ! ਤੇਰੇ ਬਿਨਾ ਮੈਂ ਹੋਰ ਕੁਝ ਵੀ ਨਹੀਂ ਜਾਣਦਾ ਹਾਂ, ਸਾਰੇ ਜੁੱਗਾਂ ਵਿਚ ਤੂੰ ਹੀ (ਮੇਰਾ ਜਾਣੂੰ) ਪਛਾਣੂੰ ਹੈਂ।੩।

ਹੇ ਹਰੀ! ਰਾਤ ਦਿਨ (ਮੇਰੇ) ਮਨ ਵਿਚ ਵਸੇ ਰਹੁ। ਹੇ ਗੋਬਿੰਦ! (ਤੂੰ ਹੀ) ਨਾਨਕ ਦਾ ਆਸਰਾ ਹੈਂ।੪।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਮਰਤਖ ਰੂਪ ਪਰਮਾਤਮਾ ਅਗੇ ਬੇਨਤੀ ਕੀਤੀ ਹੈ। ਆਪਣੇ ਆਪ ਨੂੰ ਗਰੀਬ ਤੇ ਨਿਮਾਣਾ ਜਾਣ ਕੇ ਆਪਣੀ ਅਸਮਰਥਾ ਪ੍ਰਗਟਾਈ ਹੈ। ਨਾਮ ਦਾ ਧਾਰਨੀ ਹੋਣ ਸਦਕਾ ਹੀ, ਦਿਨ ਰਾਤ ਪ੍ਰਭੂ ਦੀ ਸ਼ਰਨ ਅਤੇ ਉਸ ਦੇ ਨਾਮ ਦੀ ਟੇਕ ਟਿਕਾਈ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੇ ਆਸਰੇ ਪਰਣੇ ਜੋ ਜੀਵਨ ਬਤੀਤ ਹੁੰਦਾ ਹੈ, ਓਹੀ ਗੁਰਮੁਖ-ਜੀਵਨ ਹੈ।

**ਕਲਿਆਨ ਮਹਲਾ ੫ ॥ ਮਨਿ ਤਨਿ ਜਾਪੀਐ ਭਗਵਾਨ ॥ ਗੁਰ ਪੂਰੇ ਸੁਪ੍ਰਸੰਨ ਭਏ, ਸਦਾ ਸੂਖ ਕਲਿਆਨ ॥ ੧ ॥ ਰਹਾਉ ॥ ਸਰਬ ਕਾਰਜ ਸਿਧਿ ਭਏ, ਗਾਇ ਗੁਨ ਗੁਪਾਲ ॥ ਮਿਲਿ ਸਾਧ ਸੰਗਤਿ ਪ੍ਰਭੂ ਸਿਮਰੇ, ਨਾਠਿਆ ਦੂਖ ਕਾਲ ॥ ੧ ॥ ਕਰਿ ਕ੍ਰਿਪਾ ਪ੍ਰਭ ਮੇਰਿਆ, ਕਰਉ ਦਿਨੁ ਰੈਨਿ ਸੇਵ ॥ ਨਾਨਕ ਦਾਸ ਸਰਣਾਗਤੀ, ਹਰਿ ਪੁਰਖ ਪੂਰਨ ਦੇਵ ॥ ੨ ॥ ੫ ॥ ੮ ॥**

**ਪਦ ਅਰਥ:** ਮਨਿ=ਮਨ ਕਰਕੇ। ਤਨਿ=ਸਰੀਰ ਕਰਕੇ। ਜਾਪੀਐ=ਜਪਣਾ ਚਾਹੀਦਾ ਹੈ। ਭਗਵਾਨ=ਪਰਮਾਤਮਾ ਦਾ (ਨਾਮ)। ਸੁਪ੍ਰਸੰਨ ਭਏ=ਚੰਗੀ ਤਰ੍ਹਾਂ ਖੁਸ਼ ਹੋਏ। ਕਲਿਆਨ=ਸੁਖ ਅਨੰਦ, ਖ਼ੈਰ ਖ਼ੈਰੀਅਤ।੧।ਰਹਾਉ।

ਸਰਬ ਕਾਰਜ=ਸਾਰੇ ਕੰਮ ਕਾਜ। ਸਿਧਿ ਭਏ=ਸਫਲ ਹੋ ਗਏ, ਸਿਰੇ ਚੜ੍ਹੇ ਹਨ। ਗਾਇ=ਗਾ ਕੇ। ਮਿਲਿ=ਮਿਲ ਕੇ। ਨਾਠਿਆ=ਨਸ ਗਏ। ਦੂਖ ਕਾਲ=ਦੁਖ ਅਤੇ ਮੌਤ।੧।

ਕਰਉ=(ਕਰਉਂ) ਮੈਂ ਕਰਾਂ। ਰੈਨਿ=ਰਾਤ। ਸੇਵ=ਸੇਵਾ, ਭਗਤੀ। ਸਰਣਾਗਤੀ=(ਤੇਰੀ) ਸ਼ਰਨ ਆਇਆ ਹੈ। ਹਰਿ=ਹੇ ਹਰੀ!। ਪੂਰਨ=ਪੁਰਖ। ਦੇਵ=ਹੇ ਪ੍ਰਕਾਸ਼ ਰੂਪ!।੨।

**ਅਰਥ:** (ਹੇ ਭਾਈ!) ਮਨ ਕਰਕੇ ਸਰੀਰ ਕਰਕੇ ਭਗਵਾਨ ਦਾ (ਨਾਮ) ਜਪਣਾ ਚਾਹੀਦਾ ਹੈ। (ਹੇ ਭਾਈ! ਜਿਸ ਜਗਿਆਸੂ ਉਤੇ) ਪੂਰੇ ਗੁਰਦੇਵ ਚੰਗੀ ਤਰ੍ਹਾਂ ਖ਼ੁਸ਼ ਹੋ ਗਏ (ਉਸ ਦੇ ਹਿਰਦੇ ਰੂਪੀ ਘਰ ਵਿਚ) ਸਦਾ ਸੁਖ ਅਨੰਦ (ਭਾਵ ਸੁਖ ਸ਼ਾਂਤੀ ਵਾਲਾ ਵਾਤਾਵਰਨ ਬਣ ਗਿਆ)।੧।ਰਹਾਉ।

(ਹੇ ਭਾਈ!) ਪ੍ਰਿਥਵੀ ਦੇ ਪਾਲਕ ਪ੍ਰਭੂ ਦੇ ਗੁਣ ਗਾ ਕੇ (ਉਸ ਦੇ) ਸਾਰੇ ਕਾਰਜ ਸਿਰ੍ਹੇ ਚੜ੍ਹ ਗਏ (ਭਾਵ ਸਫਲ ਹੋ ਗਏ)। (ਜਿਸ ਮਨੁੱਖ ਨੇ) ਸਾਧ ਸੰਗਤ ਨਾਲ ਮਿਲ ਕੇ ਮਾਲਕ ਨੂੰ ਸਿਮਰਿਆ (ਸਿਮਰਨ ਦੀ ਬਰਕਤ ਸਦਕਾ ਉਸ ਦੇ) ਦੁਖ ਤੇ ਮੌਤ (ਸਭ) ਨੱਸ ਗਏ।੧।

ਹੇ ਮੇਰੇ ਪ੍ਰਭੂ! (ਮੇਰੇ ਉਤੇ) ਕਿਰਪਾ ਕਰੋ ਕਿ ਮੈਂ ਦਿਨ ਰਾਤ (ਤੇਰੀ) ਸੇਵਾ ਕਰਦਾ ਰਹਾਂ। ਹੇ ਪੂਰਨ ਪੁਰਖ! ਹੇ (ਸਰਬ) ਪ੍ਰਕਾਸ਼ੀ ਦੇਵ! (ਤੇਰਾ) ਦਾਸ ਨਾਨਕ (ਤੇਰੀ) ਸ਼ਰਨ ਵਿਚ ਆਇਆ ਹੈ (ਬਖਸ਼ੋ ਜੀ)।੨।੫।੮।

## ਸਾਰੰਸ਼ ਅਤੇ ਸਿਧਾਂਤ

ਪੂਰੀ ਲਗਨ ਨਾਲ ਮਨ ਕਰਕੇ ਤਨ ਕਰਕੇ ਸਾਧ ਸੰਗਤ ਵਿਚ ਟਿੱਕ ਕੇ ਪਰਮੇਸ਼ਰ ਦਾ ਨਾਮ ਜਪਣ ਦੀ ਬਰਕਤ ਨਾਲ ਆਰਥਕ ਤੇ ਪਰਮਾਰਥਕ ਸਾਰੇ ਕਾਰਜ ਸਿਧ ਹੋ ਜਾਂਦੇ ਹਨ, ਕਿਸੇ ਗਲ ਦੀ ਤੋਟ ਨਹੀਂ ਆਉਂਦੀ। ਗੁਣ ਗਾਉਂਦਿਆਂ, ਸੇਵਾ ਕਰਦਿਆਂ ਅਤੇ ਪ੍ਰੇਮਾ-ਭਗਤੀ ਕੀਤਿਆਂ ਸਾਰੇ ਦੁਖ ਸੰਤਾਪ ਦੂਰ ਹੋ ਜਾਂਦੇ ਹਨ, ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।

**ਕਲਿਆਨੁ ਮਹਲਾ ੫ ॥ ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥ ਕਰਿ ਕਿਰਪਾ ਪੂਰਨ ਪਰਮੇਸਰ, ਨਿਹਚਲੁ ਸਚੁ ਸਬਦੁ ਨੀਸਾਣੁ ॥ ੧ ॥ ਰਹਾਉ ॥ ਹਰਿ ਬਿਨੁ ਆਨ ਨ ਕੋਈ ਸਮਰਥੁ, ਤੇਰੀ ਆਸ ਤੇਰਾ ਮਨਿ ਤਾਣੁ ॥ ਸਰਬ ਘਟਾ ਕੇ ਦਾਤੇ**

**ਸੁਆਮੀ, ਦੇਹਿ ਸੁ ਪਹਿਰਣੁ ਖਾਣੁ ॥ ੧ ॥ ਸੁਰਤਿ ਮਤਿ ਚਤੁਰਾਈ ਸੋਭਾ, ਰੂਪੁ ਰੰਗੁ ਧਨੁ ਮਾਣੁ ॥ ਸਰਬ ਸੂਖ ਆਨੰਦ ਨਾਨਕ ਜਪਿ, ਰਾਮਨਾਮੁ ਕਲਿਆਣੁ ॥੨॥੬॥੯॥**

**ਪਦ ਅਰਥ:** ਅੰਤਰਜਾਮੀ=ਅੰਦਰ ਹਿਰਦੇ ਦੀਆਂ ਗਲਾਂ ਜਾਣਨ ਵਾਲਾ। ਜਾਣੁ=ਜਾਨਣਹਾਰ, ਜਾਣਨ ਵਾਲਾ। ਪੂਰਨ ਪਰਮੇਸਰ=ਸਰਬ ਵਿਆਪਕ ਪਰਮਾਤਮਾ। ਨਿਹਚਲੁ=ਸਦਾ ਕਾਇਮ ਰਹਿਣ ਵਾਲਾ। ਸਚੁ ਸਬਦੁ ਨੀਸਾਣੁ=ਸੱਚਾ ਸ਼ਬਦ ਪ੍ਰਤੱਖ ਹੋ ਜਾਵੇ।੧।ਰਹਾਉ।

ਆਨ=ਹੋਰ। ਸਮਰਥ=ਸ਼ਕਤੀਵਾਨ। ਮਨਿ=ਮਨ ਵਿਚ। ਤਾਣੁ=ਬਲ। ਸਰਬ ਘਟਾ ਕੇ ਦਾਤੇ ਸੁਆਮੀ=ਹੇ ਸਭ ਜੀਆਂ ਨੂੰ ਦਾਨ ਦੇਣ ਵਾਲੇ ਮਾਲਕ!। ਦੇਹਿ=(ਜੋ) ਤੂੰ ਦੇਂਦਾ ਹੈਂ। ਸੁ=ਉਹ (ਕੁਝ)। ਪਹਿਰਣੁ ਖਾਣੁ=(ਕਪੜੇ) ਪਹਿਨਣ ਨੂੰ (ਅਤੇ ਭੋਜਨ) ਖਾਣ ਨੂੰ।੧।

ਸੁਰਤਿ=ਸੋਝੀ। ਚਤੁਰਾਈ=ਸਿਆਣਪ। ਸੋਭਾ=ਵਡਿਆਈ। ਧਨੁ=ਦੌਲਤ। ਮਾਣੁ=ਇਜ਼ਤ। ਜਪਿ=ਜਪ ਕੇ। ਕਲਿਆਣ=ਅਨੰਦ ਸਰੂਪ।੨।

**ਅਰਥ:** ਮੇਰਾ ਅੰਤਰਜਾਮੀ ਪ੍ਰਭੂ (ਸਭ ਦੇ ਹਿਰਦੇ ਦੀ) ਜਾਣਨ ਵਾਲਾ ਹੈ। ਹੇ ਪੂਰਨ ਪਰਮੇਸ਼ਰ (ਤੂੰ ਮੇਰੇ ਉਤੇ) ਕਿਰਪਾ ਕਰ (ਮੈਨੂੰ ਤੇਰਾ) ਸਦਾ ਥਿਰ ਰਹਿਣ ਵਾਲਾ ਸ਼ਬਦ, ਨੀਸਾਣ (ਵਾਂਗ) ਪਰਤੱਖ (ਪ੍ਰਗਟ) ਹੋ ਜਾਵੇ।੧।ਰਹਾਉ।

ਹੇ ਹਰੀ! (ਤੇਰੇ ਤੋਂ) ਬਿਨਾ ਹੋਰ ਕੋਈ ਸਰਬ ਸ਼ਕਤੀਮਾਨ ਨਹੀਂ ਹੈ (ਮੈਨੂੰ ਸਦਾ) ਤੇਰੀ ਆਸ ਹੈ (ਅਤੇ ਮੇਰੇ) ਮਨ ਵਿਚ (ਸਦਾ) ਤੇਰਾ ਹੀ ਤਾਣ (ਬਲ) ਹੈ। ਹੇ ਸਾਰਿਆਂ ਨੂੰ ਦਾਨ ਦੇਣ ਵਾਲੇ ਮਾਲਕ! (ਤੂੰ ਸਭ ਨੂੰ) ਖਾਣ ਅਤੇ ਪਹਿਨਣ ਨੂੰ (ਭੋਜਨ ਤੇ ਕਪੜਾ) ਦੇਂਦਾ ਹੈਂ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ!) ਪਰਮਾਤਮਾ ਦਾ ਨਾਮ ਜਪਿਆ ਕਰ (ਇਸ ਦੇ ਫਲ ਸਰੂਪ) ਗਿਆਨ, ਬੁਧੀ, ਸਿਆਣਪ, ਵਡਿਆਈ, ਰੂਪ-ਰੰਗ, ਦੌਲਤ, ਇਜ਼ਤ ਸਾਰੇ ਸੁਖ, ਅਨੰਦ ਤੇ ਮੁਕਤੀ (ਆਦਿ ਪ੍ਰਾਪਤ ਹੋ ਜਾਂਦੇ ਹਨ)।੨।੬।੯।

## ਅਰਥ ਭੇਦ ਅਤੇ ਨਿਰਣੈ

**ਕਰਿ ਕਿਰਪਾ ਪੂਰਨ ਪਰਮੇਸਰ, ਨਿਹਚਲੁ ਸਚੁ ਸਬਦੁ ਨੀਸਾਣੁ ॥**

ਵਖ ਵਖ ਅਰਥ:

੧. ਹੇ ਪੂਰਨ ਪਰਮੇਸ੍ਵਰ ਹਮਾਰੇ ਪੁਰ ਕ੍ਰਿਪਾ ਦ੍ਰਿਸ਼ਟੀ ਕਰੁ ਔਰ ਤੂੰ ਅਚਲ ਅਰ ਸਚੁ ਰੂਪ (ਸਬਦ) ਬ੍ਰਹਮ ਹੈਂ ਔਰ (ਨੀਸਾਣ) ਪ੍ਰਗਟ ਹੈਂ। [ਫ.ਸ.

੨. ਸੱਚਾ ਸ਼ਬਦ ਪ੍ਰਤੱਖ ਹੋ ਜਾਵੇ। [ਸ਼ਬਦਾਰਥ

੩. ਮਿਹਰ ਕਰ ਮੈਨੂੰ ਸਦਾ ਅਟਲ ਕਾਇਮ ਰਹਿਣ ਵਾਲਾ (ਆਪਣੀ ਸਿਫਤਿ ਸਾਲਾਹ ਦਾ) ਸ਼ਬਦ (ਬਖਸ਼। ਤੇਰੇ ਚਰਨਾਂ ਵਿਚ ਪਹੁੰਚਣ ਲਈ ਇਹ ਸ਼ਬਦ ਹੀ ਮੇਰੇ ਵਾਸਤੇ) ਪਰਵਾਨਾ ਹੈ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ ਸ਼ਬਦ ਰੂਪ ਨੀਸਾਣ ਜੋ ਸਦਾ ਥਿਰ ਰਹਿਣ ਵਾਲਾ ਹੈ, ਦੀ ਪ੍ਰਭੂ ਪਾਸੋਂ ਮੰਗ ਕੀਤੀ ਹੈ। ਗੁਰਬਾਣੀ ਵਿਚ ਪ੍ਰਕਰਣ ਅਨੁਸਾਰ 'ਨੀਸਾਣੁ' ਪਦ ਦੇ ਕਈ ਅਰਥ ਹਨ:--

੧. **ਬਾਬਾ, ਏਹੁ ਲੇਖਾ ਲਿਖਿ ਜਾਣੁ ॥**

ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ ॥ [ਪੰਨਾ ੧੬

੨. ਗੁਰਮੁਖਿ ਮਨੂਆ ਇਕਤੁ ਘਰਿ ਆਵੈ,
ਮਿਲਉ ਗੋਪਾਲ ਨੀਸਾਨੁ ਬਜਾਈ ॥ [ਪੰਨਾ ੮੩੩

੩. ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ॥ [ਪੰਨਾ ੧੨੫੭

੪. ਆਪੇ ਸਬਦੁ ਆਪੇ ਨੀਸਾਨੁ ॥ [ਪੰਨਾ ੭੯੫

੫. ਗੁਰ ਰਾਮਦਾਸ ਕਲ੍ਹਚਰੈ ਤੈ ਸਬਦ ਨੀਸਾਨੁ ਬਜਾਇਅਉ ॥ [ਪੰਨਾ ੧੩੯੮

ਜਿਥੇ ਨੀਸਾਨੁ ਬਜਾਈ ਜਾਂ ਬਜਾਇਅਉ ਹੈ ਉਥੇ ਭਾਵ 'ਨਗਾਰੇ ਤੋਂ ਹੈ' ਅਤੇ ਜਿਥੇ ਕਲਾ ਨੀਸਾਨੁ' ਹੈ ਉਥੇ ਉਹ ਪਰਤੱਖ, ਪ੍ਰਗਟ, ਆਦਿ ਚਿੰਨ ਦਾ ਸੰਕੇਤਕ ਹੈ। ਇਥੇ 'ਨੀਸਾਨੁ' ਤੋਂ ਭਾਵ 'ਪਰਵਾਨਾ ਜਾਂ ਚਿੰਨ' ਨਹੀਂ ਪਰਤੱਖ (ਪ੍ਰਗਟ) ਹੈ।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਅੰਤਰਜਾਮੀ ਹੈ। ਉਹ ਸਭ ਕੁਝ ਜਾਣਦਾ ਹੈ। ਸਭ ਜੀਆਂ ਨੂੰ ਅਣ-ਮੰਗਿਆ ਦਾਨ ਦੇਂਦਾ ਹੈ। ਇਸ ਲਈ, ਉਸ ਪ੍ਰਭੂ ਪਾਸ ਸਬਦ-ਨੀਸਾਣ, ਨਾਮ-ਦਾਨ, ਮੰਗਣਾ ਚਾਹੀਦਾ ਹੈ ਜਿਸ ਨਾਲ ਜੀਵਨ ਵਿਚ ਸਦੀਵੀ ਅਨੰਦ ਤੇ ਮੁਕਤੀ ਪ੍ਰਾਪਤ ਹੁੰਦੀ ਹੈ।

**ਕਲਿਆਨੁ ਮਹਲਾ ੫ ॥ ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ ਪਤਿਤ ਪਾਵਨੋ ॥ ੧॥ ਰਹਾਉ ॥ ਸਾਧ ਸੰਗਿ ਜਪਿ ਨਿਸੰਗ, ਜਮਕਾਲੁ ਤਿਸੁ ਨ ਖਾਵਨੋ ॥ ੧ ॥ ਮੁਕਤਿ ਜੁਗਤਿ ਅਨਿਕ ਸੂਖ, ਹਰਿ ਭਗਤਿ ਲਵੈ ਨ ਲਾਵਨੋ ॥ ਪ੍ਰਭ ਦਰਸ ਲੁਬਧ ਦਾਸ ਨਾਨਕ, ਬਹੁੜਿ ਜੋਨਿ ਨ ਧਾਵਨੋ ॥ ੨ ॥ ੭ ॥ ੧੦ ॥**

**ਪਦ ਅਰਥ:** ਹਰਿ ਚਰਨ ਸਰਨ=ਹਰੀ ਦੇ ਚਰਨਾ ਦੀ ਸ਼ਰਣ (ਓਟ)। ਕਲਿਆਨ ਕਰਨ=ਕਲਿਆਨ ਕਾਰੀ, ਮੁਕਤੀ ਦੇਣ ਵਾਲੀ ਹੈ। ਪਤਿਤ ਪਾਵਨੋ=ਆਦਰ ਤੋਂ ਡਿਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ।੧।ਰਹਾਉ।

ਸਾਧ ਸੰਗਿ=ਸਾਧ ਸੰਗ ਵਿਚ। ਜਪਿ=ਜਪ ਕੇ। ਨਿਸੰਗ=ਝਾਕਾ ਲਾਹ ਕੇ, ਬੇ-ਫ਼ਿਕਰ ਹੋ ਕੇ। ਜਮਕਾਲੁ=ਮੌਤ ।੧।

ਮੁਕਤਿ=ਮੁਕਤੀ। ਜੁਗਤਿ=ਜੁਗਤੀ। ਅਨਿਕ ਸੂਖ=ਅਨੇਕ ਪ੍ਰਕਾਰ ਦੇ ਸੁਖ। ਹਰਿ ਭਗਤਿ=ਹਰੀ ਦੀ ਭਗਤੀ। ਲਵੈ ਨ ਲਾਵਨੋ=ਬਰਾਬਰੀ ਨਹੀਂ ਕਰ ਸਕਦੇ। ਲੁਬਧ=ਪ੍ਰੇਮੀ, ਚਾਹਵਾਨ। ਬਹੁੜਿ=ਮੁੜ ਕੇ, ਫੇਰ। ਜੋਨਿ=ਜੂਨਾਂ ਵਿਚ। ਨਾ ਧਾਵਨੋ=ਨਹੀਂ ਧਾਉਂਦਾ, ਨਹੀਂ ਭਜਦਾ, ਭਟਕਦਾ।੨।

**ਅਰਥ:** (ਹੇ ਭਾਈ!) ਹਰੀ ਦੇ ਚਰਨਾਂ ਦੀ ਓਟ ਮੁਕਤੀ ਦੇਣ ਵਾਲੀ ਹੈ। ਪਰਮਾਤਮਾ ਦਾ ਨਾਮ ਆਚਰਨ ਤੋਂ ਡਿਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ ਹੈ।੧।ਰਹਾਉ।

(ਹੇ ਭਾਈ! ਜਿਸ ਜੀਵ ਨੇ) ਸਾਧ ਸੰਗਤ ਵਿਚ ਨਿਸੰਗ ਹੋ ਕੇ (ਸ਼ਰਧਾ ਨਾਲ) ਨਾਮ ਜਪਿਆ ਹੈ ਉਸ (ਜੀਵ) ਨੂੰ ਕਾਲ ਨਹੀਂ ਖਾ ਸਕਦਾ (ਭਾਵ ਮੌਤ ਦਾ ਡਰ ਮੁਕ ਜਾਂਦਾ ਹੈ)।੧।

(ਹੇ ਭਾਈ!) ਮੁਕਤੀਆਂ ਜੁਗਤੀਆਂ (ਅਤੇ) ਅਨੇਕ ਪ੍ਰਕਾਰ ਦੇ ਸੁਖ ਹਰੀ ਦੀ ਭਗਤੀ ਦੇ ਨੇੜੇ ਨਹੀਂ ਲਗ ਸਕਦੇ (ਭਾਵ ਭਗਤੀ ਦੀ ਬਰਾਬਰੀ ਨਹੀਂ ਕਰ ਸਕਦੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ) ਸੇਵਕ ਪ੍ਰਭੂ ਦੇ ਦਰਸ਼ਨਾਂ ਦੇ ਚਾਹਵਾਨ ਹੁੰਦੇ ਹਨ (ਉਨ੍ਹਾਂ ਨੂੰ ਮੁੜ ਕੇ ਜੋਨੀਆਂ ਵਿਚ ਨਹੀਂ ਭਟਕਣਾ ਪੈਂਦਾ।੨।੭।੧੦।

## ਸਾਰੰਸ਼ ਅਤੇ ਸਿਧਾਂਤ

ਆਤਮਿਕ ਜੀਵਨ ਵਿਚ ਸਭ ਤੋਂ ਉਤਮ ਵਸਤੂ ਪ੍ਰਭੂ ਦੀ ਪ੍ਰੇਮਾ-ਭਗਤੀ ਹੈ। ਇਸ ਦੀ ਤੁਲਨਾ ਮੁਕਤੀਆਂ ਜੁਗਤੀਆਂ ਅਤੇ ਹੋਰ ਅਨੇਕ ਪ੍ਰਕਾਰ ਦੇ ਸੁਖਾਂ ਨਾਲ ਨਹੀਂ ਕੀਤੀ ਜਾ ਸਕਦੀ। ਪ੍ਰਭੂ ਦਰਸ਼ਨ ਦਾ ਪ੍ਰੇਮੀ ਸਦਾ ਸਤਿ ਸੰਗਤ ਵਿਚ ਪ੍ਰਭੂ ਦੀ ਚਰਨ ਸ਼ਰਨ ਦਾ ਅਨੰਦ ਮਾਣਦਾ ਰਹਿੰਦਾ ਹੈ। ਉਸ ਵਾਸਤੇ ਸੰਸਾਰ ਵਿਚ ਇਸ ਤੋਂ ਵੱਡੀ ਕਲਿਆਣਕਾਰੀ ਹੋਰ ਕੋਈ ਵਸਤੂ ਨਹੀਂ ਹੈ।

## ਕਲਿਆਨ ਮਹਲਾ ੪ ਅਸਟਪਦੀਆ

**੧ੴ ਸਤਿਗੁਰ ਪ੍ਰਸਾਦਿ ॥ ਰਾਮਾ ਰਮ, ਰਾਮੋ ਸੁਨਿ ਮਨੁ ਭੀਜੈ ॥ ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ, ਗੁਰਮਤਿ ਸਹਜੇ ਪੀਜੈ ॥ ੧ ॥ ਰਹਾਉ ॥ ਕਾਸਟ ਮਹਿ ਜਿਉ ਹੈ ਬੈਸੰਤਰੁ, ਮਥਿ ਸੰਜਮਿ ਕਾਢਿ ਕਢੀਜੈ ॥ ਰਾਮਨਾਮੁ ਹੈ ਜੋਤਿ ਸਬਾਈ, ਤਤੁ ਗੁਰਮਤਿ ਕਾਢਿ ਲਈਜੈ ॥ ੧ ॥ ਨਉ ਦਰਵਾਜ ਨਵੇ ਦਰ ਫੀਕੇ, ਰਸੁ ਅੰਮ੍ਰਿਤੁ ਦਸਵੈ ਚੁਈਜੈ ॥ ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ, ਗੁਰ ਸਬਦੀ ਹਰਿ ਰਸੁ ਪੀਜੈ ॥ ੨ ॥ ਕਾਇਆ ਨਗਰੁ ਨਗਰੁ ਹੈ ਨੀਕੋ, ਵਿਚਿ ਸਉਦਾ ਹਰਿ ਰਸੁ ਕੀਜੈ ॥ ਰਤਨ ਲਾਲ ਅਮੋਲ ਅਮੋਲਕ, ਸਤਿਗੁਰ ਸੇਵਾ ਲੀਜੈ ॥ ੩ ॥ ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ, ਭਰਿ ਸਾਗਰ ਭਗਤਿ ਕਰੀਜੈ ॥ ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ, ਇਕ ਬੂੰਦ ਨਾਮੁ ਮੁਖਿ ਦੀਜੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਿਉਂ, ਨਉਂ, ਨਵੇਂ, ਦਸਵੇਂ, ਤਿਨਹੁੰ, ਬਾਛਹਿਂ, ਮਾਂਗਹਿਂ, ਧਾਵਹਿਂ, ਉਪਮਾਂ।

**ਪਦ ਅਰਥ:** ਰਾਮਾ ਰਮ=ਸਰਬ ਵਿਆਪਕ ਰਾਮ (ਪਰਮਾਤਮਾ)। ਰਾਮੋ=ਰਾਮ ਨੂੰ। ਸੁਨਿ=ਸੁਣ ਕੇ। ਮਨੁ ਭੀਜੈ=ਮਨ ਭਿਜ ਜਾਂਦਾ ਹੈ, ਤ੍ਰਿਪਤ ਹੋ ਜਾਂਦਾ ਹੈ। ਗੁਰਮਤਿ=ਗੁਰੂ ਦੀ ਮਤ ਦੁਆਰਾ। ਸਹਜੇ=ਸਹਜੇ ਹੀ, ਅਡੋਲ ਹੋ ਕੇ। ਪੀਜੈ=ਪੀਤਾ ਜਾਂਦਾ ਹੈ।੧।ਰਹਾਉ।

ਕਾਸਟ ਮਹਿ=ਲਕੜ ਵਿਚ। ਜਿਉ=ਜਿਵੇਂ। ਹੈ ਬੈਸੰਤਰੁ=ਅੱਗ ਹੈ। ਮਥਿ=ਰਿੜਕ ਕੇ। ਸੰਜਮਿ=ਜੁਗਤੀ ਨਾਲ। ਕਾਢਿ ਕਢੀਜੈ=ਕਢ ਲਈਦੀ ਹੈ। ਸਬਾਈ=ਸਾਰੀ (ਸ੍ਰਿਸ਼ਟੀ ਵਿਚ)। ਤਤੁ=ਨਿਚੋੜ। ਕਾਢਿ ਲਈਜੈ=ਕਢ ਲਈਦਾ ਹੈ।੧।

ਨਉ ਦਰਵਾਜ=ਨੌਂ ਦਰਵਾਜ਼ੇ। ਨਵੈ=ਨੌਂ ਦੇ ਨੌਂ ਹੀ। ਦਰ=ਦਰਵਾਜੇ। ਫੀਕੇ=ਫਿਕੇ, ਬੇ-ਸੁਆਦੇ।

ਦਸਵੈ=ਦਸਵੇਂ (ਦੁਆਰ) ਵਿਚ। ਚੁਈਜੈ=ਚੋਂਦਾ ਹੈ। ਪਿਆਰੇ=ਹੇ ਪਿਆਰੇ (ਪ੍ਰਭੂ!)। ਗੁਰ ਸਬਦੇ=ਗੁਰੂ ਦੇ ਸ਼ਬਦ ਦੁਆਰਾ।੨।

ਕਾਇਆ=ਸਰੀਰ। ਨਗਰ=ਸ਼ਹਿਰ। ਨੀਕੋ=ਚੰਗਾ, ਸੁੰਦਰ। ਵਿਚਿ=(ਕਾਇਆ ਦੇ) ਅੰਦਰ ਹੀ। ਰਤਨ ਲਾਲ=(ਨਾਮ ਰੂਪੀ ਕੀਮਤੀ) ਲਾਲ ਰਤਨ। ਅਮੋਲ ਅਮੋਲਕ=ਕੀਮਤੀ ਤੋਂ ਕੀਮਤੀ, ਜਿਨ੍ਹਾਂ ਦਾ ਮੁਲ ਹੀ ਨਾ ਪੈ ਸਕਦਾ ਹੋਵੇ। ਲੀਜੈ=ਹਾਸਲ ਕਰ ਲਈਦੇ ਹਨ।੩।

ਅਗਮੁ=ਅਪਹੁੰਚ। ਠਾਕੁਰ=ਮਾਲਕ। ਭਰਿ ਸਾਗਰ=(ਜੋ) ਭਰਿਆ ਹੋਇਆ (ਅਥਾਹ) ਸਮੁੰਦਰ ਹੈ। ਭਗਤਿ ਕਰੀਜੈ=(ਉਸ ਦੀ) ਭਗਤੀ ਕਰਨੀ ਚਾਹੀਦੀ ਹੈ। ਦੀਨ=ਨਿਮਾਣੇ। ਸਾਰਿੰਗ=ਪਪੀਹੇ। ਇਕ ਬੂੰਦ ਨਾਮੁ=ਇਕ ਨਾਮ ਰੂਪੀ (ਸਵਾਂਤੀ) ਬੂੰਦ। ਮੁਖਿ ਦੀਜੈ=ਮੂੰਹ ਵਿਚ ਪਾ ਦਿਉ।੪।

**ਅਰਥ:** (ਹੇ ਭਾਈ!) ਸਰਬ ਵਿਆਪਕ ਪਰਮਾਤਮਾ ਦਾ ਨਾਮ ਸੁਣ ਕੇ (ਮਨੁੱਖੀ) ਮਨ ਭਿੱਜ ਜਾਂਦਾ ਹੈ ਭਾਵ ਤ੍ਰਿਪਤ ਹੋ ਜਾਂਦਾ ਹੈ। ਹਰੀ ਦਾ ਅੰਮ੍ਰਿਤ ਨਾਮ ਰੂਪੀ ਰਸ (ਬਹੁਤ) ਮਿੱਠਾ (ਸੁਆਦਲਾ) ਹੈ, ਪਰ ਗੁਰੂ ਦੀ ਮਤਿ ਦੁਆਰਾ ਸਹਿਜੇ ਹੀ ਪੀਤਾ ਜਾਂਦਾ ਹੈ।੧।ਰਹਾਉ।

(ਹੇ ਭਾਈ!) ਜਿਵੇਂ ਲੱਕੜ ਵਿਚ ਅੱਗ (ਲੁੱਕੀ ਹੋਈ ਹੁੰਦੀ) ਹੈ (ਪਰ ਉਹ) ਜੁਗਤੀ ਨਾਲ (ਜਿਵੇਂ ਦੁੱਧ) ਰਿੜਕ ਕੇ ਮਖਣ ਕਢੀਦਾ ਹੈ, ਤਿਵੇਂ (ਅੱਗ) ਕੱਢ ਲਈਦੀ ਹੈ। (ਇਸੇ ਤਰ੍ਹਾਂ ਸਭ ਦੇ ਅੰਦਰ) ਪਰਮਾਤਮਾ ਦਾ ਨਾਮ (ਮੌਜੂਦ ਹੈ)ਸਾਰੀ (ਸ੍ਰਿਸ਼ਟੀ ਵਿਚ ਪ੍ਰਭੂ ਦੀ) ਜੋਤਿ (ਸਮਾਈ ਹੋਈ ਹੈ ਅਤੇ ਇਸ) ਤੱਤ (ਅਸਲੀਅਤ) ਨੂੰ ਗੁਰੂ ਦੀ ਸਿਖਿਆ ਦੁਆਰਾ ਕਢ ਲਈਦਾ ਹੈ।੧।

(ਹੇ ਭਾਈ! ਮਨੁੱਖੀ ਸਰੀਰ ਦੇ) ਨੌਂ ਦਰਵਾਜ਼ੇ (ਗੋਲਕਾਂ) ਹਨ (ਪਰ ਨਾਮ ਤੋਂ ਸਖਣੇ ਹੋਣ ਕਾਰਨ) ਨੌਵੇਂ ਦਰਵਾਜੇ ਹੀ ਫਿੱਕੇ ਭਾਵ ਬੇ-ਸੁਆਦੇ ਹਨ (ਕਿਉਂਕਿ) ਅੰਮ੍ਰਿਤ ਰੂਪੀ (ਨਾਮ) ਰਸ ਦਸਵੇਂ ਦੁਆਰ ਵਿਚ ਚੋਂਦਾ ਹੈ (ਜਿਥੇ ਆਤਮਿਕ ਰਸੀਆ ਅਨੰਦ ਮਾਣਦਾ ਹੈ)। ਹੇ ਪਿਆਰੇ (ਪ੍ਰਭੂ! ਤੂੰ ਆਪਣੀ) ਕਿਰਪਾ ਕਰ, (ਸਦਾ ਹੀ) ਮਿਹਰ ਕਰ (ਤਾਂ ਜੋ) ਗੁਰੂ ਦੇ ਸ਼ਬਦ ਦੁਆਰਾ ਹਰੀ (ਨਾਮ) ਦਾ ਰਸ ਪੀਵੀਏ।੨।

(ਹੇ ਭਾਈ!) ਸਰੀਰ (ਮਾਨੋ ਇਕ) ਸ਼ਹਿਰ ਹੈ (ਅਤੇ ਇਹ) ਸ਼ਹਰ ਬਹੁਤ ਸੁੰਦਰ ਹੈ (ਇਸ ਸਰੀਰ) ਵਿਚ ਹਰੀ ਦੇ (ਨਾਮ) ਰਸ ਨੂੰ (ਵਿਹਾਝਣ ਦਾ) ਸੌਦਾ ਕਰਨਾ ਚਾਹੀਦਾ ਹੈ। ਅਮੋਲਕ ਤੋਂ ਅਮੋਲਕ (ਨਾਮ ਰਸ ਰੂਪੀ) ਰਤਨ ਤੇ ਲਾਲ ਸਤਿਗੁਰੂ ਦੀ ਸੇਵਾ ਕਰਕੇ ਹਾਸਲ ਕਰ ਲਈਦੇ ਹਨ।੩।

(ਹੇ ਭਾਈ! ਜਿਵੇਂ) ਪਰਮਾਤਮਾ ਅਪਹੁੰਚ ਹੈ, ਸਤਿਗੁਰੂ ਵੀ ਅਪਹੁੰਚ ਹੈ (ਮਾਨੋ ਨਾਮ ਜਲ ਨਾਲ) ਭਰਿਆ ਹੋਇਆ ਸਮੁੰਦਰ ਹੈ (ਇਸ ਲਈ, ਗੁਰ-ਪਰਮੇਸ਼ਰ ਜੀ ਦੀ) ਭਗਤੀ ਕਰਨੀ ਚਾਹੀਦੀ ਹੈ (ਅਤੇ ਨਾਮ-ਭਗਤੀ ਦੀ ਪ੍ਰਾਪਤੀ ਲਈ ਇਉਂ ਬੇਨਤੀ ਕਰਨੀ ਚਾਹੀਦੀ ਹੈ ਕਿ) ਹੇ ਪ੍ਰਭੂ! (ਸਾਡੇ ਤੇ) ਕਿਰਪਾ ਕਰ, ਮਿਹਰ ਕਰ ਅਸੀਂ ਨਿਮਾਣੇ ਜਿਹੇ ਪਪੀਹੇ ਹਾਂ (ਸਾਡੇ) ਮੂੰਹ ਵਿਚ ਨਾਮ ਰੂਪ ਇਕ (ਸੁਆਂਤੀ) ਬੂੰਦ ਪਾ ਦਿਓ।੪।

**ਲਾਲਨੁ ਲਾਲੁ ਲਾਲੁ ਹੈ ਰੰਗਨੁ, ਮਨੁ ਰੰਗਨ ਕਉ ਗੁਰ ਦੀਜੈ ॥ ਰਾਮ ਰਾਮ ਰਾਮ ਰੰਗਿ ਰਾਤੇ, ਰਸ ਰਸਿਕ ਗਟਕ ਨਿਤ ਪੀਜੈ ॥ ੫ ॥ ਬਸੁਧਾ ਸਪਤ ਦੀਪ ਹੈ ਸਾਗਰ, ਕਢਿ ਕੰਚਨੁ ਕਾਢਿ ਧਰੀਜੈ ॥ ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ, ਹਰਿ ਮਾਗਹਿ ਹਰਿ ਰਸੁ ਦੀਜੈ ॥ ੬ ॥ ਸਾਕਤ ਨਰ ਪ੍ਰਾਨੀ ਸਦ ਭੂਖੇ, ਨਿਤ ਭੂਖਨ**

**ਭੂਖ ਕਰੀਜੈ ॥ ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ, ਲਖ ਕੋਸਨ ਕਉ ਬਿਥਿ ਦੀਜੈ ॥ ੭ ॥ ਹਰਿ ਹਰਿ ਹਰਿ ਹਰਿ, ਹਰਿ ਜਨ ਊਤਮ, ਕਿਆ ਉਪਮਾ ਤਿਨ ਦੀਜੈ ॥ ਰਾਮਨਾਮ ਤੁਲਿ ਅਉਰ ਨ ਉਪਮਾਂ, ਜਨ ਨਾਨਕ ਕ੍ਰਿਪਾ ਕਰੀਜੈ ॥ ੮ ॥ ੧ ॥**

**ਪਦ ਅਰਥ:** ਲਾਲਨੁ ਲਾਲੁ=ਅਤੀ ਸੋਹਣਾ ਲਾਲ (ਹਰਿਨਾਮ) ਹੈ। ਰੰਗਨੁ=ਰੰਗਣ ਰੂਪ ਹੈ। ਕਉ=ਲਈ, ਵਾਸਤੇ। ਰਾਤੇ=ਪ੍ਰੇਮ ਵਿਚ ਰੰਗੇ ਹਨ। ਰਸ ਰਸਿਕ=(ਨਾਮ) ਰਸ ਦੇ ਰਸੀਏ। ਗਟਕ=ਗਟ ਗਟ, ਲਗਾਤਾਰ ਘੁਟ ਘੁਟ। ਨਿਤ ਪੀਜੈ=ਹਰ ਰੋਜ਼ ਪੀਂਦੇ ਹਨ।੫।

ਬਸੁਧਾ=ਧਰਤੀ। ਸਪਤ ਦੀਪ=ਸਤ ਟਾਪੂ। ਸਾਗਰ=ਸਮੁੰਦਰ। ਕਢਿ ਕੰਚਨੁ=ਸੋਨਾ ਕਢ ਕੇ। ਕਾਢਿ ਧਰੀਜੈ=ਕਢ ਕੇ ਬਾਹਰ ਰਖ ਦਿੰਦੇ ਹਨ (ਭਾਵ ਪਰੇ ਕਰ ਦਿੰਦੇ ਹਨ)। ਮੇਰੇ ਠਾਕੁਰ ਕੇ ਜਨ=ਮੇਰੀ ਪ੍ਰਭੂ ਦੇ ਸੇਵਕ ਜਨ। ਇਨਹੁ=ਇਹਨਾਂ (ਪਦਾਰਥਾਂ) ਨੂੰ। ਨ ਬਾਛਹਿ=ਨਹੀਂ ਚਾਹੁੰਦੇ ਹਨ। ਹਰਿ ਮਾਗਹਿ=ਹਰੀ ਤੋਂ ਮੰਗਦੇ ਹਨ। ਹਰਿ ਰਸ ਦੀਜੈ=ਹਰੀ ਦਾ (ਨਾਮ) ਰਸ ਦਿਉ।੬।

ਸਾਕਤ ਨਰ=ਸ਼ਕਤੀ (ਮਾਇਆ) ਦੇ ਉਪਾਸ਼ਕ ਮਨੁੱਖ। ਪ੍ਰਾਨੀ=ਮਨੁੱਖ। ਸਦ ਭੂਖੇ=ਸਦਾ ਹੀ (ਪਦਾਰਥਾਂ ਦੇ) ਭੁੱਖੇ ਰਹਿੰਦੇ ਹਨ। ਭੂਖਨ ਭੂਖ ਕਰੀਜੈ=(ਪਦਾਰਥਾਂ ਦੀ) ਭੁੱਖ ਹੀ ਭੁਖ ਕਰਦੇ ਰਹਿੰਦੇ ਹਨ। ਧਾਵਤ=ਭਟਕਦਿਆਂ। ਧਾਇ=ਭਟਕ ਕੇ। ਧਾਵਹਿ=ਭਟਕਦੇ ਫਿਰਦੇ ਹਨ। ਲਖ ਕੋਸਨ ਕਉ=ਲਖਾਂ ਕੋਹਾਂ ਨੂੰ। ਬਿਥਿ ਦੀਜੈ=ਵਿੱਥ ਦਿਤੀ ਜਾਂਦੀ ਹੈ (ਭਾਵ ਮਾਇਆ ਲਈ ਦੂਰ ਤਕ ਪੈਂਡਾ ਕਰਦੇ ਰਹਿੰਦੇ ਹਨ)।੭।

ਹਰਿ ਜਨ=ਪ੍ਰਭੂ ਦੇ (ਭਗਤ) ਜਨ। ਊਤਮ=ਉਚੇ ਜੀਵਨ ਵਾਲੇ। ਕਿਆ ਉਪਮਾ=ਕਿਹੜੀ ਵਡਿਆਈ। ਤਿਨ ਦੀਜੈ=ਉਨ੍ਹਾਂ ਨੂੰ ਦੇਈਏ। ਤੁਲਿ=ਬਰਾਬਰ। ਅਉਰ ਨ ਉਪਮਾ=ਹੋਰ (ਕੋਈ) ਵਡਿਆਈ ਨਹੀਂ ਹੈ। ਕ੍ਰਿਪਾ ਕਰੀਜੈ=ਕਿਰਪਾ ਕਰੀਏ।੮।

**ਅਰਥ:** ਹੇ ਗੁਰਦੇਵ ਜੀ! ਲਾਲ ਤੋਂ ਲਾਲ (ਭਾਵ ਸੋਹਣੇ ਤੋਂ ਸੋਹਣਾ ਤੇਰਾ) ਨਾਮ ਰੰਗ ਹੈ, (ਜਿਸ ਨਾਮ ਦੀ ਸੋਹਣੀ) ਮਟਕੀ (ਤੇਰੇ ਪਾਸ ਹੈ, ਮੈਨੂੰ ਆਪਣਾ) ਮਨ ਰੰਗਣ ਲਈ (ਇਹ ਨਾਮ ਰੰਗ ਦੀ ਮਟਕੀ) ਦਿਓ ਜੀ।੫।

(ਹੇ ਭਾਈ!) ਧਰਤੀ ਦੇ ਸਤ ਦੀਪ ਤੇ ਸਤ ਸਮੁੰਦਰ ਹਨ, ਇਨ੍ਹਾਂ ਤੋਂ ਸੋਨਾ ਕਢ ਕੇ ਜੇ (ਹਰੀ ਜਨਾਂ ਨੂੰ) ਦੇਈਏ ਤਾਂ ਹਰੀ ਜਨ ਇਨ੍ਹਾਂ ਨੂੰ ਨਹੀਂ ਲੋਚਦੇ (ਚਾਹੁੰਦੇ, ਓਹ) ਹਰੀ ਪਾਸੋਂ ਕੇਵਲ ਹਰੀ-ਰਸ ਹੀ ਮੰਗਦੇ ਹਨ।੬।

ਪਰਮਾਤਮਾ ਤੋਂ ਵੇਮੁਖ ਹੋਏ ਮਾਇਆ ਦੇ ਉਪਾਸ਼ਕ ਮਨੁੱਖ ਸਦਾ ਹੀ (ਮਾਇਆ ਦੇ) ਭੁੱਖੇ ਹਨ (ਅਤੇ) ਹਰ ਰੋਜ਼ ਮਾਇਆ ਦੀ ਭੁਖ ਹੀ ਭੁਖ ਕਰਦੇ ਰਹਿੰਦੇ ਹਨ। (ਸਾਕਤ ਪੁਰਸ਼) ਮਾਇਆ ਦੀ ਪ੍ਰੀਤ ਕਰਕੇ (ਹਰ ਵੇਲੇ) ਦੌੜਦੇ ਭਜਦੇ ਰਹਿੰਦੇ ਹਨ (ਇਥੇ ਤਕ ਕਿ) ਲੱਖਾਂ ਕੋਹਾਂ ਦੀ ਵਿਥ ਦੇ (ਫ਼ਾਸਲੇ ਤੇ ਜਾਣਾ ਪਵੇ ਤਾਂ ਵੀ ਮਾਇਆ ਦੀ ਖ਼ਾਤਰ ਚਲੇ ਜਾਂਦੇ ਹਨ)।੭।

(ਹੇ ਭਾਈ!) ਪ੍ਰਭੂ ਦੇ ਭਗਤ ਜਨ ਬਹੁਤ ਉਚੇ ਜੀਵਨ ਵਾਲੇ ਹਨ, ਉਨ੍ਹਾਂ ਨੂੰ ਕਿਹੜੀ ਉਪਮਾ (ਵਡਿਆਈ) ਦਿੱਤੀ ਜਾਵੇ (ਭਾਵ ਦੁਨੀਆ ਦੀਆਂ ਸਾਰੀਆਂ ਵਡਿਆਈਆਂ ਤੁੱਛ ਹਨ)। (ਉਨ੍ਹਾਂ ਨੂੰ) ਰਾਮ ਨਾਮ ਦੇ ਬਰਾਬਰ ਹੋਰ ਕੋਈ ਉਪਮਾ (ਦੇਣੀ ਯੋਗ ਨਹੀਂ ਹੈ, ਇਸ ਲਈ ਹੇ ਪ੍ਰਭੂ!) ਦਾਸ ਨਾਨਕ (ਉਤੇ ਵੀ ਕਿਰਪਾ ਕਰ (ਕਿ ਤੇਰਾ ਦਾਸ ਸਦਾ ਤੇਰੇ ਨਾਮ ਦੀ ਵਡਿਆਈ ਕਰਦਾ ਰਹੇ)।੮।੧।

# ਅਰਥ ਭੇਦ ਅਤੇ ਨਿਰਣੈ

## (ੳ) ਲਾਲਨੁ ਲਾਲੁ ਲਾਲੁ ਹੈ ਰੰਗਨੁ, ਮਨੁ ਰੰਗਨ ਕਉ ਗੁਰ ਦੀਜੈ ॥

ਵਖ ਵਖ ਅਰਥ:

੧. ਹੇ (ਲਾਲ) ਪਿਆਰੇ ਤੇਰੀ ਜੋ ਲਾਲ ਰੰਗਨ ਅਰਥਾਤ ਭਗਤੀ ਹੈ ਸੋ ਮਨ ਰੂਪੀ ਬਸਤਰ ਰੰਗਨੇ ਕੇ ਵਾਸਤੇ ਗੁਰੋਂ ਦੁਆਰੇ ਮੇਰੇ ਕੋ ਦੀਜੀਏ। [ਫ. ਸ.

੨. ਰੰਗਨੁ-ਮਟਕੀ ਜਿਸ ਵਿਚ ਕਪੜੇ ਰੰਗੀਦੇ ਹਨ। [ਸ਼ਬਦਾਰਥ

੩. ਹੇ ਭਾਈ! ਸੋਹਣਾ ਹਰਿ (ਨਾਮ) ਬੜਾ ਸੋਹਣਾ ਰੰਗ ਹੈ। ਹੇ ਗੁਰੂ! (ਮੈਨੂੰ ਆਪਣਾ) ਮਨ ਰੰਗਣ ਲਈ (ਇਹ ਹਰਿ ਨਾਮ ਰੰਗਤ ਦੇਹ)। [ਦਰਪਣ

**ਨਿਰਣੈ:** ਗੁਰਬਾਣੀ ਵਿਚ ਪ੍ਰਕਰਣ ਅਨੁਸਾਰ ਇਸ ਪੰਗਤੀ ਵਿਚ 'ਲਾਲਨੁ ਲਾਲੁ' ਦੇ ਅਰਥ-'ਹੇ (ਲਾਲ) ਪਿਆਰੇ' ਨਹੀਂ ਹੋ ਸਕਦੇ ਕਿਉਂਕਿ ਦੋਵੇਂ ਪਦ ਔਂਕੜ ਸਹਿਤ ਹਨ। ਸੰਬੋਧਨ ਵਾਲਾ ਪਦ ਦਾ ਅੰਤਲਾ ਅਖਰ ਹਮੇਸ਼ਾਂ ਮੁਕਤਾ ਹੁੰਦਾ ਹੈ। ਇਸ ਲਈ ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ।

'ਲਾਲਨੁ ਲਾਲੁ' ਤੋਂ ਭਾਵ ਸੋਹਣੇ ਤੋਂ ਸੋਹਣਾ (ਨਾਮ ਰੰਗ)। ਰੰਗਨੁ=ਤੋਂ ਭਾਵ ਮਟਕੀ ਹੈ ਜਿਸ ਵਿਚ ਕਪੜੇ ਰੰਗੇ ਜਾਂਦੇ ਹਨ। 'ਰੰਗਨ ਕਉ' ਦੇ ਅਰਥ 'ਰੰਗਣ ਲਈ' ਸਪਸ਼ਟ ਹਨ। 'ਗੁਰ' ਦਾ 'ਰ' ਮੁਕਤਾ ਹੋਣ ਕਰਕੇ ਸੰਬੋਧਨ ਰੂਪ ਵਿਚ 'ਹੇ ਗੁਰ! ਅਰਥ ਠੀਕ ਹਨ।

ਇਸ ਤਰ੍ਹਾਂ ਇਸ ਪੰਗਤੀ ਦੇ ਅਰਥ ਇਉਂ ਬਣਨਗੇ:--

ਹੇ ਗੁਰਦੇਵ! ਲਾਲ ਤੋਂ ਲਾਲ ਭਾਵ ਸੋਹਣੇ ਤੋਂ ਸੋਹਣਾ (ਤੇਰਾ) ਨਾਮ (ਰੰਗ) ਹੈ (ਜਿਸ ਦੀ ਸੋਹਣੀ) ਮਟਕੀ (ਤੇਰੇ ਪਾਸ ਹੈ), (ਮੈਨੂੰ ਆਪਣਾ) ਮਨ ਰੰਗਣ ਲਈ (ਇਹ ਨਾਮ ਰੰਗ ਦੀ ਮਟਕੀ) ਦਿਉ ਜੀ।

## (ਅ) ਧਾਵਤ ਧਾਇ ਧਾਵਹਿ ਪ੍ਰੀਤਿ ਮਾਇਆ, ਲਖ ਕੋਸਨ ਕਉ ਬਿਥਿ ਦੀਜੈ ॥

ਵਖ ਵਖ ਅਰਥ:

੧. ਮਾਇਆ ਕੀ ਪ੍ਰੀਤੀ ਕਰ (ਧਾਵਤੁ) ਪਦਾਰਥੋਂ ਕੇ ਵਾਸਤੇ ਜੋ (ਧਾਇ) ਨਸ਼ਟ ਹੋ ਜਾਣੇ ਵਾਲੇ ਹੈਂ ਤਿਨ ਕੋ ਧਾਵਤੇ ਹੂਏ ਲਾਖੋ ਕੋਸਨ ਅਰਥਾਤ ਬਹੁਤੇ ਕੋਸੋਂ ਕੀ ਵਿਥ ਤੇ ਜਾਤੇ ਹੈਂ ਭਾਵ ਆਪਾ ਘਰ ਛੋਡ ਕੇ ਪਰਦੇਸ ਮੈਂ ਚਲੇ ਜਾਤੇ ਹੈਂ। [ਫ. ਸ.

੨. ਲਖਾਂ ਕੋਹਾਂ ਦੀ ਵਿਥ (ਫਾਸਲੇ) ਤੇ ਚਲੇ ਜਾਂਦੇ ਹਨ ਮਾਇਆ ਲਈ। [ਸ਼ਬਦਾਰਥ

੩. ਮਾਇਆ ਦੀ ਖਿੱਚ ਦੇ ਕਾਰਨ ਉਹ ਸਦਾ ਹੀ ਭਟਕਦੇ ਫਿਰਦੇ ਹਨ (ਮਾਇਆ ਇਕਠੀ ਕਰਨ ਦੀ ਖਾਤਰ ਆਪਣੇ ਮਨ ਅਤੇ ਪਰਮਾਤਮਾ ਦੇ ਵਿਚਕਾਰ) ਲੱਖਾਂ ਕੋਹਾਂ ਨੂੰ ਵਿੱਥ ਬਣਾ ਲਿਆ ਜਾਂਦਾ ਹੈ। [ਦਰਪਣ

**ਨਿਰਣੈ:** ਇਥੇ ਆਪਣੇ ਮਨ ਅਤੇ ਪਰਮਾਤਮਾ ਦੇ ਵਿਚਕਾਰ ਲੱਖਾਂ ਕੋਹਾਂ ਦੀ ਵਿਥ ਬਣਾਉਣ ਦੀ ਕੋਈ ਗਲ ਨਹੀਂ, ਗਲ ਮਾਇਆ ਮੋਹ ਦੀ ਹੈ। ਮਨੁੱਖ ਨੂੰ ਮਾਇਆ ਦੀ ਖ਼ਾਤਰ ਜਿਤਨਾ ਵੀ ਪੈਂਡਾ ਵਾਟ ਕਰਨਾ ਪਵੇ ਕਰਦਾ ਹੈ। ਭਾਵ ਮਨੁੱਖ ਮਾਇਆ ਦੀ ਖ਼ਾਤਰ ਇਤਨਾ ਵੱਡਾ ਤਰੱਦਦ ਕਰ ਲੈਂਦਾ ਹੈ ਪਰ ਪ੍ਰਭੂ ਨੂੰ ਮਿਲਣ

ਲਈ ਦੋ ਕਦਮ ਚਲਣ ਲਈ ਤਿਆਰ ਨਹੀਂ ਹੁੰਦਾ। ਸੋ, ਪ੍ਰੇਮ ਦੇ ਮਾਰਗ ਤੇ ਚਲਣਾ ਕਠਿਨ ਹੈ। ਸ਼ਬਦਾਵਲੀ ਦੇ ਰੂਪ ਅਨੁਸਾਰ ਪਿਛੇ ਅਰਥ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਭੂ ਦੇ ਨਾਮ ਦੀ ਪ੍ਰਾਪਤੀ ਦਾ ਸਾਧਨ ਅਤੇ ਨਾਮ ਦੇ ਰਹੱਸ ਨੂੰ ਨਿਰੂਪਣ ਕੀਤਾ ਹੈ। ਨਾਮ ਕਿਥੇ ਤੇ ਕਿਵੇਂ ਮਿਲਦਾ ਹੈ? ਨਿਤ ਵਰਤੋਂ ਵਾਲੇ ਪ੍ਰਮਾਣਾਂ ਰਾਹੀਂ ਸ੍ਰੋਤਿਆਂ ਨੂੰ ਇਉਂ ਸੋਝੀ ਕਰਾਈ ਹੈ:--

ਜਿਵੇਂ ਲਕੜ ਵਿਚ ਅਗ ਲੁਕੀ ਰਹਿੰਦੀ ਹੈ ਪਰ ਜੁਗਤੀ ਨਾਲ ਉਸ ਚੋਂ ਅੱਗ ਕਢ ਲਈਦੀ ਹੈ। ਤਿਵੇਂ ਪ੍ਰਭੂ ਦੀ ਜੋਤਿ ਹਰ ਥਾਂ ਵਿਆਪਕ ਹੈ, ਪਰ ਗੁਰੂ ਉਪਦੇਸ਼ ਰਾਹੀਂ ਪ੍ਰਗਟ ਕਰ ਲਈਦੀ ਹੈ।

ਸਰੀਰ ਰੂਪੀ ਨਗਰ ਵਿਚ ਨੌਂ ਇੰਦਰੇ ਹਨ ਨਕ, ਕੰਨ, ਮੂੰਹ ਆਦਿ ਪਰ ਨਾਮ-ਰਸ ਤੋਂ ਬਿਨਾ ਇਹ ਸਾਰੇ ਹੀ ਫਿਕੇ ਹਨ। ਸਭ ਤੋਂ ਉਤਮ ਨਾਮ ਹੈ ਜਿਸ ਦਾ ਰਸ ਦਸਮ ਦੁਆਰ ਰਾਹੀਂ ਮਾਣਿਆ ਜਾ ਸਕਦਾ ਹੈ। ਇਸ ਦੀ ਸੋਝੀ ਗੁਰ-ਸ਼ਬਦ ਦੁਆਰਾ ਹੀ ਹੋ ਆਉਂਦੀ ਹੈ। ਸਰੀਰ ਰੂਪੀ ਹੱਟ ਵਿਚ ਕਈ ਸੌਦੇ ਹਨ ਪਰ ਸਭ ਤੋਂ ਅਮੋਲਕ ਸੌਦਾ ਸੇਵਾ ਹੈ ਜਿਸ ਦੀ ਪ੍ਰਾਪਤੀ ਗੁਰੂ ਦੀ ਬਖਸ਼ਿਸ਼ ਨਾਲ ਹੁੰਦੀ ਹੈ। ਗੁਰੂ ਦੀ ਮਿਹਰ ਤੇ ਮਨ ਦੀ ਲਗਨ ਦੇ ਪਰਸਪਰ ਮੇਲ ਤੋਂ ਇਕ ਅਨੂਠਾ ਰੰਗ ਤੇ ਰਸ ਬਝਦਾ ਹੈ ਫਿਰ ਮਨੁੱਖ ਨੂੰ ਨਾਮ-ਰਤਨ ਜੋ ਸੋਹਣੇ ਤੋਂ ਸੋਹਣਾ ਅਤੇ ਦੁਨਿਆਵੀ ਰਤਨਾਂ ਨਾਲੋਂ ਵਧ ਕੀਮਤੀ ਹੈ, ਦਾ ਗਿਆਨ ਹੁੰਦਾ ਹੈ। ਮਾਇਆਧਾਰੀ ਲੋਕ ਮਾਇਆ ਦੀ ਖ਼ਾਤਰ ਵੱਡੇ ਕਸ਼ਟ ਝਲਦੇ ਹਨ ਜੇ ਲਖਾਂ ਕੋਹਾਂ ਪੈਂਡਾ ਕਰਨਾ ਪਵੇ ਤਾਂ ਮਾਇਆ ਇਕੱਠੀ ਕਰਨ ਲਈ ਉਥੇ ਜਾਣੋ ਗੁਰੇਜ਼ ਨਹੀਂ ਕਰਦੇ, ਕੋਈ ਥਕਾਵਟ ਮਹਿਸੂਸ ਨਹੀਂ ਕਰਦੇ। ਭਾਵ ਮਾਇਆ ਦੀ ਪ੍ਰਾਪਤੀ ਲਈ ਤਰਲੇ ਕਢਦੇ ਰਹਿੰਦੇ ਹਨ ਪਰ ਸੇਵਕ ਜਨ ਦੀ ਅਵਸਥਾ ਇਹਨਾਂ ਨਾਲੋਂ ਵਿਲਖਣ ਹੈ:-

**ਬਸੁਧਾ ਸਪਤ ਦੀਪ ਹੈ ਸਾਗਰ, ਕਢਿ ਕੰਚਨੁ ਕਾਢਿ ਧਰੀਜੈ॥**
**ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ, ਹਰਿ ਮਾਗਹਿ ਹਰਿ ਰਸੁ ਦੀਜੈ॥**

ਪ੍ਰਭੂ ਦੇ ਸੰਤ ਸੋਨੇ ਜਾਂ ਹੋਰ ਪਦਾਰਥਾਂ ਵਿਚ ਪ੍ਰੀਤ ਨਹੀਂ ਕਰਦੇ, ਉਨ੍ਹਾਂ ਦੀ ਪ੍ਰੀਤਿ ਕੇਵਲ ਪ੍ਰਭੂ ਦੇ ਨਾਮ ਨਾਲ ਹੁੰਦੀ ਹੈ। ਇਸ ਬਾਰੇ ਇਕ ਕਹਾਣੀ ਹੈ ਕਿ ਇਕ ਵਾਰੀ ਇਕ ਸ਼ਾਹੂਕਾਰ ਧਨ ਮੋਹਰਾਂ ਅਤੇ ਨਾਮ ਮਹਾਤਮ ਵਾਲਾ ਗ੍ਰੰਥ ਇਕ ਗੱਠੜੀ ਵਿਚ ਬੰਨ੍ਹ ਕੇ ਕਿਤੇ ਜਾ ਰਿਹਾ ਸੀ, ਜਦੋਂ ਜੰਗਲ ਵਿਚੋਂ ਲੰਘਿਆ ਤਾਂ ਉਹ ਕਿਸੇ ਸ਼ੇਰ ਦਾ ਖਾਜਾ ਬਣ ਗਿਆ। ਉਸੀ ਰਸਤੇ ਤੋਂ ਇਕ ਸੰਤ ਜਨ ਅਤੇ ਇਕ ਮਾਇਆਧਾਰੀ ਲੰਘੇ ਤਾਂ ਉਥੇ ਪਈ ਗਠੜੀ ਨੂੰ ਵੇਖ ਕੇ ਬੜੇ ਅਸਚਰਜ ਹੋਏ। ਪਰ ਉਨ੍ਹਾਂ ਨੇ ਅਨੁਮਾਨ ਲਾਇਆ ਕਿ ਜੰਗਲ ਵਿਚ ਕੋਈ ਭਲਾ ਪੁਰਸ਼ ਕਿਸੇ ਸ਼ੇਰ ਦਾ ਸ਼ਿਕਾਰ ਹੋਇਆ ਹੋਵੇਗਾ। ਉਨ੍ਹਾਂ ਇਧਰ ਉਧਰ ਝਾਤ ਮਾਰੀ ਪਰ ਨਾ ਕੋਈ ਸ਼ੇਰ ਨਾ ਕੋਈ ਮਨੁੱਖ ਨਜ਼ਰ ਆਇਆ। ਸੰਤ ਜੀ ਦੇ ਸਾਥੀ ਨੇ ਉਥੇ ਪਈ ਗੰਢ ਨੂੰ ਖੋਲ੍ਹਿਆ ਤਾਂ ਉਸ ਵਿਚੋਂ ਧਨ ਮੋਹਰਾਂ ਤੇ ਨਾਮ ਮਹਾਤਮ ਵਾਲਾ ਗ੍ਰੰਥ ਮਿਲਿਆ। ਸੰਤ ਜੀ ਨੇ ਨਾਮ ਮਹਾਤਮ ਵਾਲਾ ਗ੍ਰੰਥ ਪੜ੍ਹਨ ਮਗਰੋਂ ਕਿਹਾ ਕਿ ਨਾਮ ਦੇ ਤੁਲ ਕੋਈ ਸੁਖ ਪਦਾਰਥ ਨਹੀਂ ਹੈ। ਸਾਰੇ ਕਰਮ, ਧਰਮ ਤੀਰਥ ਆਦਿ ਤੁਛ ਹਨ, ਇਸ ਲਈ ਸਾਨੂੰ ਇਹ ਗ੍ਰੰਥ ਪਿਆਰਾ ਹੈ। ਤੂੰ ਧਨ ਤੇ ਮੋਹਰਾਂ ਲੈ ਜਾ। ਇਸ ਦਾ ਤਾਤਪਰਜ ਇਹ ਹੈ ਕਿ ਸੋਨਾ, ਮਹਲਿ ਮੰਦਰ ਤੇ ਹੋਰ ਕੀਮਤੀ ਪਦਾਰਥ ਸੰਤ ਜਨ ਨਹੀਂ ਚਾਹੁੰਦੇ। ਗੁਰਵਾਕ ਹਨ:--

**ਜੇ ਧਰਤੀ ਸਭ ਕੰਚਨੁ ਕਰਿ ਦੀਜੈ, ਬਿਨੁ ਨਾਵੈ ਅਵਰੁ ਨ ਭਾਇਆ ਰਾਮ॥[ਪੰਨਾ ੪੪੪**

ਮਾਇਆ ਦੇ ਉਪਾਸ਼ਕ ਸਦਾ ਭੁੱਖੇ ਰਹਿੰਦੇ ਹਨ ਹਰੀ ਜਨਾ ਦੇ ਉਤਮ ਹੋਣ ਦੀ ਉਪਮਾ ਕਿਸੇ ਨਾਲ ਨਹੀਂ ਕੀਤੀ ਜਾ ਸਕਦੀ। ਸਿਧਾਂਤ ਇਹ ਹੈ ਕਿ ਹਰੀ ਦਾ ਨਾਮ ਅੰਮ੍ਰਿਤ-ਰਸ ਅਤਿ ਮਿੱਠਾ ਹੈ ਜੋ ਗੁਰੂ ਦੇ ਉਪਦੇਸ਼ ਰਾਹੀਂ ਸੰਤ ਜਨ ਸੁਤੇ ਹੀ ਪੀ ਲੈਂਦੇ ਹਨ।

**ਕਲਿਆਨ ਮਹਲਾ ੪ ॥ ਰਾਮ, ਗੁਰੁ ਪਾਰਸੁ ਪਰਸੁ ਕਰੀਜੈ ॥ ਹਮ ਨਿਰਗੁਣੀ ਮਨੂਰ ਅਤਿ ਫੀਕੇ, ਮਿਲਿ ਸਤਿਗੁਰ ਪਾਰਸੁ ਕੀਜੈ ॥ ੧ ॥ ਰਹਾਉ ॥ ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ, ਨਿਤਿ ਆਸਾ ਆਸ ਕਰੀਜੈ ॥ ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ, ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥ ੧ ॥ ਮਾਇਆ ਮੋਹੁ ਸਬਲੁ ਹੈ ਭਾਰੀ, ਮੋਹੁ ਕਾਲਖ ਦਾਗ ਲਗੀਜੈ ॥ ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ, ਜਿਉ ਮੁਰਗਾਈ ਪੰਕੁ ਨ ਭੀਜੈ ॥ ੨ ॥ ਚੰਦਨ ਵਾਸੁ ਭੁਇਅੰਗਮ ਵੇੜੀ, ਕਿਵ ਮਿਲੀਐ ਚੰਦਨੁ ਲੀਜੈ ॥ ਕਾਢਿ ਖੜਗੁ ਗੁਰ ਗਿਆਨੁ ਕਰਾਰਾ, ਬਿਖੁ ਛੇਦਿ ਛੇਦਿ ਰਸੁ ਪੀਜੈ ॥ ੩ ॥ ਆਨਿ ਆਨਿ ਸਮਧਾ ਬਹੁ ਕੀਨੀ, ਪਲੁ ਬੈਸੰਤਰ ਭਸਮ ਕਰੀਜੈ ॥ ਮਹਾ ਉਗ੍ਰ ਪਾਪ ਸਾਕਤ ਨਰ ਕੀਨੇ, ਮਿਲਿ ਸਾਧੂ ਲੂਕੀ ਦੀਜੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਛਹਿੰ, ਮਾਗਹਿੰ, ਹੈਂ, ਜਿਉਂ, ਮਹਾਂ।

**ਫੁਟਕਲ:** 'ਸਬਲ' ਦਾ ਉਚਾਰਨ 'ਸ ਬਲ' ਕਰਨਾ ਹੈ। 'ਸਮਧਾ' ਨੂੰ 'ਸਮੱਧਾ' ਨਹੀਂ ਪੜ੍ਹਨਾ।

**ਪਦ ਅਰਥ:** ਰਾਮ=ਹੇ ਰਾਮ!। ਪਾਰਸੁ=ਉਹ ਪਥਰ ਜਿਸ ਦੀ ਛੁਹ ਨਾਲ ਲੋਹਾ ਵੀ ਸੋਨਾ ਹੋ ਜਾਂਦਾ ਹੈ। ਪਰਸੁ=ਛੁਹ। ਨਿਰਗੁਣੀ=ਗੁਣਹੀਣ। ਮਨੂਰ=ਨਿਕੰਮਾ ਲੋਹਾ। ਅਤਿ ਫੀਕੇ=ਬਹੁਤ (ਬੇ-ਰੰਗੇ ਜੀਵਨ ਵਾਲੇ), ਬਹੁਤ ਬੇ-ਸੁਆਦੇ।੧।ਰਹਾਉ।

ਬਾਂਛਹਿ=ਚਾਹੁੰਦੇ ਹਨ। ਮਿਲਿ=ਮਿਲ ਕੇ। ਤ੍ਰਿਪਤਿ ਮਨੁ ਧੀਜੈ=ਮਨ ਤ੍ਰਿਪਤ ਹੋ ਜਾਂਦਾ ਹੈ, ਧੀਰਜ ਵਿਚ ਆ ਜਾਂਦਾ ਹੈ।੧।

ਸਬਲੁ=ਬਲਵਾਨ। ਮੋਹੁ ਕਾਲਖ ਦਾਗ=ਮੋਹ ਰੂਪ ਕਾਲਖ ਦੇ ਦਾਗ਼। ਲਗੀਜੈ=ਲਗ ਜਾਂਦਾ ਹੈ। ਅਲਿਪਤ=ਨਿਰਲੇਪ। ਮੁਕਤੇ=ਸੁਤੰਤਰ। ਮੁਰਗਾਈ=ਮੁਰਗ਼ਾਬੀ। ਪੰਕੁ=ਖੰਭ, ਪਰ। ਨ ਭੀਜੈ=ਨਹੀਂ ਭਿਜਦਾ।੨।

ਚੰਦਨ ਵਾਸੁ=ਚੰਦਨ ਦੀ ਸੁਗੰਧੀ, ਖੁਸ਼ਬੂ। ਭੁਇਅੰਗਮ=ਸੱਪ। ਵੇੜੀ=(ਘੇਰੀ) ਹੋਈ। ਕਿਵ=ਕਿਸ ਤਰ੍ਹਾਂ?। ਕਾਢਿ=ਕਢ ਕੇ, ਖਿੱਚ ਕੇ। ਖੜਗੁ=ਤਲਵਾਰ। ਗੁਰ ਗਿਆਨੁ=ਗੁਰੂ ਦਾ ਦਿਤਾ ਗਿਆਨ। ਕਰਾਰਾ=ਤਕੜਾ। ਬਿਖੁ=ਜ਼ਹਰ। ਛੇਦਿ=ਕੱਟ ਕੇ, ਵੱਢ ਕੇ। ਪੀਜੈ=ਪੀਤਾ ਜਾ ਸਕਦਾ ਹੈ।੩।

ਆਨਿ=ਆਣ ਕੇ, ਲਿਆ ਕੇ। ਸਮਧਾ=ਲਕੜਾਂ ਦਾ ਢੇਰ। ਬੈਸੰਤਰ=ਅੱਗ। ਭਸਮ=ਸੁਆਹ। ਉਗਰ=ਬੱਜਰ, ਵੱਡੇ। ਸਾਕਤ=ਮਾਇਆ ਦੇ ਉਪਾਸ਼ਕ, ਪਰਮਾਤਮਾ ਤੋਂ ਵੇਮੁਖ ਜੀਵ। ਮਿਲਿ ਸਾਧੂ=ਸਾਧੂ (ਗੁਰੂ) ਨੂੰ ਮਿਲ ਕੇ। ਲੂਕੀ=ਚੁਆਤੀ।੪।

**ਅਰਥ:** ਹੇ ਰਾਮ! ਗੁਰੂ ਪਾਰਸ ਹੈ (ਮੇਰੀ ਉਸ ਨਾਲ) ਛੁਹ ਕਰੋ (ਭਾਵ ਮਿਲਾ ਦਿਉ)। ਅਸੀਂ (ਜੀਵ) ਗੁਣਹੀਣ, ਨਿਕੰਮੇ ਲੋਹੇ ਵਤ ਹਾਂ (ਅਤੇ) ਬਹੁਤ ਬੇ-ਰੱਸੇ (ਜੀਵਨ ਵਾਲੇ) ਹਾਂ (ਮਿਹਰ ਕਰੋ) ਗੁਰੂ ਨਾਲ ਮਿਲਾ ਕੇ (ਸਾਨੂੰ) ਪਾਰਸ ਕਰ ਦਿਉ।੧।ਰਹਾਉ।

(ਹੇ ਭਾਈ!) ਸਾਰੇ ਲੋਕ ਸੁਰਗ, ਮੁਕਤੀ ਤੇ ਬੈਕੁੰਠ ਦੀ (ਪ੍ਰਾਪਤੀ) ਚਾਹੁੰਦੇ ਹਨ, ਹਰ ਰੋਜ਼ (ਇਨ੍ਹਾਂ ਦੀ) ਆਸ ਹੀ ਆਸ ਕਰਦੇ ਰਹਿੰਦੇ ਹਨ। (ਪਰ) ਪਰਮਾਤਮਾ ਦੇ ਦਰਸ਼ਨਾਂ ਦੇ ਪ੍ਰੇਮੀ-ਜਨ (ਬੈਕੁੰਠ ਜਾਂ) ਮੁਕਤੀ ਨਹੀਂ ਮੰਗਦੇ (ਪਰਮਾਤਮਾ ਦਾ) ਦਰਸ਼ਨ ਪਾ ਕੇ (ਉਨ੍ਹਾਂ ਦਾ) ਮਨ ਤ੍ਰਿਪਤ ਅਥਵਾ ਧੀਰਜ ਧਾਰਨ ਕਰ ਲੈਂਦਾ ਹੈ।੧।

(ਹੇ ਭਾਈ!) ਮਾਇਆ ਦਾ ਮੋਹ ਬਹੁਤ ਬਲਵਾਨ ਹੈ, (ਇਹ) ਮੋਹ (ਮਨ ਉਤੇ) ਕਾਲਖ ਦੇ ਦਾਗ ਲਾ ਦਿੰਦਾ ਹੈ। (ਪਰ) ਮੇਰੇ ਮਾਲਕ ਦੇ ਭਗਤ-ਜਨ (ਇਸ ਤਰ੍ਹਾਂ ਮਾਇਆ ਤੋਂ ਨਿਰਲੇਪ ਤੇ ਅਭਿੱਜ ਰਹਿੰਦੇ ਹਨ ਜਿਵੇਂ ਮੁਰਗਾਬੀ ਦਾ ਖੰਭ (ਪਾਣੀ ਵਿਚ) ਨਹੀਂ ਭਿੱਜਦਾ।੨।

(ਹੇ ਭਾਈ!) ਚੰਦਨ ਦੀ ਸੁਗੰਧੀ ਸਪਾਂ ਨੇ ਘੇਰੀ ਹੋਈ ਹੈ (ਭਾਵ ਚੰਦਨ ਦੇ ਆਲੇ ਦੁਆਲੇ ਘੇਰਾ ਪਾਇਆ ਹੋਇਆ ਹੈ)। ਚੰਦਨ ਨੂੰ ਕਿਵੇਂ ਮਿਲਿਆ ਜਾ ਸਕਦਾ ਹੈ? (ਭਾਵ ਮਨੁੱਖ ਦੀ ਜਿੰਦ ਕਾਮਾਦਿਕ ਸੱਪਾਂ ਨਾਲ ਘਿਰੀ ਰਹਿੰਦੀ ਹੈ, ਇਸ ਲਈ ਇਹ ਪ੍ਰਭੂ ਮਿਲਾਪ ਦੀ ਸੁਗੰਧੀ ਨਹੀਂ ਲੈ ਸਕਦਾ)। (ਪਰ) ਗੁਰੂ ਦਾ (ਬਖ਼ਸ਼ਿਆ ਹੋਇਆ) ਗਿਆਨ ਰੂਪੀ ਤਕੜਾ ਖੰਡਾ ਕਢ ਕੇ ਮਾਇਆ (ਮੋਹ ਦੀਆਂ ਜ਼ਹਰੀਲੀਆਂ ਜੜ੍ਹਾਂ) ਕਟ-ਵੱਢ ਕੇ, ਨਾਮ-ਰਸ ਪੀਤਾ ਜਾ ਸਕਦਾ ਹੈ।੩।

(ਹੇ ਭਾਈ! ਜਿਵੇਂ ਲਕੜਾਂ) ਲਿਆ ਲਿਆ ਕੇ (ਉਨ੍ਹਾਂ ਲਕੜਾਂ ਦਾ ਇਕ ਵੱਡਾ) ਢੇਰ ਇਕੱਠਾ ਕੀਤਾ ਜਾਵੇ (ਪਰ ਉਸ ਢੇਰ ਨੂੰ) ਅਗ (ਇਕ ਪਲ ਵਿਚ) ਸੁਆਹ ਕਰ ਦੇਂਦੀ ਹੈ। (ਇਸੇ ਤਰ੍ਹਾਂ) ਸ਼ਕਤੀ ਦੇ ਉਪਾਸ਼ਕ ਜੋ ਵਾਹਿਗੁਰੂ ਤੋਂ ਵੇਮੁਖ ਹਨ, ਵੱਡੇ ਬਜਰ ਪਾਪ ਕਰਦੇ ਹਨ (ਉਨ੍ਹਾਂ ਪਾਪਾਂ ਨੂੰ ਸਾੜਨ ਲਈ) ਸਾਧੂ (ਗੁਰੂ) ਨੂੰ ਮਿਲ ਕੇ (ਬ੍ਰਹਮ ਅਗਨੀ ਦੀ) ਚੁਆਤੀ ਦਿਤੀ ਜਾ ਸਕਦੀ ਹੈ (ਭਾਵ ਉਨ੍ਹਾਂ ਨੂੰ ਭਸਮ ਕੀਤਾ ਜਾ ਸਕਦਾ ਹੈ)।੪।

**ਸਾਧੂ ਸਾਧ, ਸਾਧ ਜਨ ਨੀਕੇ, ਜਿਨ ਅੰਤਰਿ ਨਾਮੁ ਧਰੀਜੈ ॥ ਪਰਸਨਿ ਪਰਸੁ, ਭਏ ਸਾਧੂ ਜਨ, ਜਨੁ ਹਰਿ ਭਗਵਾਨੁ ਦਿਖੀਜੈ ॥ ੫ ॥ ਸਾਕਤ ਸੂਤੁ ਬਹੁ ਗੁਰਝੀ ਭਰਿਆ, ਕਿਉਕਰਿ ਤਾਨੁ ਤਨੀਜੈ ॥ ਤੰਤੁ ਸੂਤੁ ਕਿਛੁ ਨਿਕਸੈ ਨਾਹੀ, ਸਾਕਤ ਸੰਗੁ ਨ ਕੀਜੈ ॥ ੬ ॥ ਸਤਿਗੁਰ ਸਾਧ ਸੰਗਤਿ ਹੈ ਨੀਕੀ, ਮਿਲਿ ਸੰਗਤਿ ਰਾਮੁ ਰਵੀਜੈ ॥ ਅੰਤਰਿ ਰਤਨ ਜਵੇਹਰ ਮਾਣਕ, ਗੁਰ ਕਿਰਪਾ ਤੇ ਲੀਜੈ ॥ ੭ ॥ ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ, ਹਮ ਕਿਉਕਰਿ ਮਿਲਹ ਮਿਲੀਜੈ ॥ ਨਾਨਕ, ਮੇਲਿ ਮਿਲਾਏ ਗੁਰੁ ਪੂਰਾ, ਜਨ ਕਉ ਪੂਰਨੁ ਦੀਜੈ ॥ ੮ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂਕਰਿ, ਨਾਹੀਂ, ਮਿਲਹਾਂ।

**ਪਦ ਅਰਥ:** ਸਾਧੂ=ਮਨ ਨੂੰ ਸਾਧ ਚੁਕੇ ਪੁਰਸ਼। ਨੀਕੇ=ਚੰਗੇ, ਉਤਮ। ਜਿਨ ਅੰਤਰਿ=ਜਿਨ੍ਹਾਂ ਦੇ (ਹਿਰਦੇ) ਅੰਦਰ। ਧਰੀਜੈ=ਰਖਿਆ ਹੋਇਆ ਹੈ। ਪਰਸਨਿ ਪਰਸੁ ਭਏ=ਪ੍ਰਸੰਨਤਾ ਨਾਲ ਸਾਧੂ ਜਨ ਭੇਟੇ। ਜਨੁ=ਜਾਣੋ, ਮਾਨੋ। ਦਿਖੀਜੈ=(ਉਨ੍ਹਾਂ ਨੂੰ) ਦਿਸ ਪਿਆ।੫।

ਬਹੁ ਗੁਰਝੀ ਭਰਿਆ=ਬਹੁਤ ਗੁੰਝਲਾਂ ਨਾਲ ਭਰਿਆ ਹੋਇਆ। ਕਿਉਕਰਿ=ਕਿਸ ਤਰ੍ਹਾਂ। ਤਾਨੁ ਤਨੀਜੈ=(ਜੀਵਨ ਦਾ) ਤਾਣਾ ਤਣਿਆ ਜਾਏ (ਭਾਵ ਨਾਮ ਪਦਾਰਥ ਪਾ ਕੇ ਸਫਲ ਹੋਵੇ)। ਤੰਤੁ=ਤੰਦਾਂ। ਸੂਤੁ=ਧਾਗਾ। ਨਿਕਸੈ ਨਹੀ=(ਤੰਦ) ਨਿਕਲਦੀ ਨਹੀਂ ਹੈ।੬।

ਨੀਕੀ=ਚੰਗੀ। ਮਿਲਿ ਸੰਗਤਿ=ਸੰਗਤ ਵਿਚ ਮਿਲ ਕੇ। ਰਾਮ ਰਵੀਜੈ=ਵਾਹਿਗੁਰੂ ਸਿਮਰੀਏ। ਅੰਤਰਿ=(ਹਿਰਦੇ) ਵਿਚ। ਮਾਣਕ=ਮੋਤੀ। ਤੇ=ਤੋਂ।੭।

ਠਾਕੁਰ=ਮਾਲਕ। ਕਿਉਕਰਿ ਮਿਲਹ=(ਅਸੀਂ) ਕਿਸ ਤਰ੍ਹਾਂ ਮਿਲ ਸਕੀਏ?। ਪੂਰਨੁ=ਪੂਰਨ (ਪਰਮ) ਪਦਵੀ। ਦੀਜੈ=ਦੇ।੮।

**ਅਰਥ:** (ਹੇ ਭਾਈ! ਓਹ) ਸਾਧੂ (ਵੱਡੇ) ਚੰਗੇ ਸਾਧੂ ਜਨ ਹਨ, ਜਿਨ੍ਹਾਂ ਨੇ (ਆਪਣੇ ਹਿਰਦੇ) ਅੰਦਰ (ਪ੍ਰਭੂ ਦਾ) ਨਾਮ ਟਿਕਾਇਆ ਹੋਇਆ ਹੈ। (ਜਿਨ੍ਹਾਂ ਨੇ) ਸਾਧੂ ਜਨ ਭੇਟੇ (ਮਾਨੋ ਉਨ੍ਹਾਂ ਨੂੰ ਹਰ ਥਾਂ) ਪਰਮਾਤਮਾ ਦੇ ਦਰਸ਼ਨ ਹੋ ਗਏ।੫।

(ਹੇ ਭਾਈ!) ਪਰਮਾਤਮਾ ਨਾਲੋਂ ਟੁੱਟੇ ਹੋਏ ਮਾਇਆ ਦੇ ਉਪਾਸ਼ਕ ਦਾ (ਜੀਵਨ ਵਿਕਾਰਾਂ ਦੀ) ਗੁੰਝਲਾਂ ਨਾਲ ਭਰਿਆ ਹੋਇਆ ਹੈ (ਉਸ ਦਾ ਜੀਵਨ) ਤਾਣਾ ਕਿਵੇਂ ਤਣਿਆ ਜਾਏ (ਜਿਸ ਨਾਲ ਉਸ ਦਾ ਜਨਮ ਸਫਲ ਹੋ ਸਕੇ, ਪਰ ਇਉਂ ਨਹੀਂ ਹੋ ਸਕਦਾ)। (ਕਿਉਂਕਿ ਉਨ੍ਹਾਂ ਦੇ ਗੁੰਝਲਾਂ ਵਾਲੇ ਅੜੇ ਹੋਏ ਸੂਤ ਚੋਂ ਕੋਈ ਸਿਧੀ) ਤੰਦ ਨਿਕਲਦੀ ਹੀ ਨਹੀਂ (ਇਸ ਲਈ) ਸਾਕਤ ਦਾ ਸੰਗ ਕਦੇ ਵੀ ਨਹੀਂ ਕਰਨਾ ਚਾਹੀਦਾ।੬।

(ਹੇ ਭਾਈ!) ਸਤਿਗੁਰੂ ਦੀ ਸਾਧ ਸੰਗਤ ਬਹੁਤ ਚੰਗੀ ਹੈ (ਉਸ) ਸੰਗਤ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਸਿਮਰੀਏ। (ਮਨੁੱਖ ਦੇ ਹਿਰਦੇ) ਅੰਦਰ (ਨਾਮ ਰੂਪੀ) ਰਤਨ, ਜਵਾਹਰਾਤ (ਮਾਨੋ ਅਮੋਲਕ ਗੁਣ) ਮੋਤੀਆਂ (ਸਮਾਨ) ਹਨ (ਅਤੇ ਇਹ ਗੁਣ) ਗੁਰੂ ਦੀ ਕਿਰਪਾ ਨਾਲ ਪ੍ਰਾਪਤ ਕੀਤੇ ਜਾ ਸਕਦੇ ਹਨ।੭।

(ਹੇ ਭਾਈ!) ਮੇਰਾ ਸੁਆਮੀ ਬਹੁਤ ਹੀ ਵੱਡਾ ਹੈ (ਉਸ ਦਾ ਅਸੀਂ) ਕਿਸ ਤਰ੍ਹਾਂ ਮੇਲ-ਮਿਲਾਪ ਕਰੀਏ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰਾ ਗੁਰੂ (ਸਾਨੂੰ ਆਪਣੇ ਨਾਲ) ਮੇਲ ਕੇ (ਪਰਮਾਤਮਾ ਨਾਲ) ਮਿਲਾ ਦੇਵੇ (ਅਸੀਂ ਉਸ ਅਗੇ ਇਉਂ ਅਰਦਾਸਿ ਕਰੀਏ ਹੇ ਸੁਆਮੀ! ਆਪਣੇ) ਸੇਵਕ ਨੂੰ ਪੂਰਨ (ਪਰਮ ਪਦ ਦੀ ਦਾਤਿ) ਬਖਸ਼ਿਸ਼ ਕਰੋ ਜੀ।੮।੨।

## ਅਰਥ ਭੇਦ ਅਤੇ ਨਿਰਣੈ

### ਪਰਸਨਿ ਪਰਸੁ ਭਏ ਸਾਧੂ ਜਨ, ਜਨੁ ਹਰਿ ਭਗਵਾਨੁ ਦਿਖੀਜੈ ॥

ਵਖ ਵਖ ਅਰਥ:

੧. (ਨਿਪਰਸੁ) ਜੋ ਛੂਹਣੇ ਯੋਗ ਨਹੀਂ ਥੇ ਅਰਥਾਤ ਨੀਚ ਜਾਤੀ ਥੇ ਸੋ ਜਨ ਭੀ ਸਾਧੂ ਜਨੋਂ ਕੋ (ਪਰਸ) ਮਿਲਨੇ ਕਰਕੇ ਹੇ ਹਰੀ ਭਗਵਾਨ ਤੇਰੇ ਕੋ ਦੇਖਨੇ ਤੇ ਭੀਲਣੀ ਆਦਿਕ ਸਮ ਪਵਿਤ੍ਰ ਭਏ ਹੈ। [ਫ. ਸ.

੨. ਪ੍ਰਸੰਨਤਾ ਨਾਲ ਸਾਧੂ-ਜਨ ਭੇਟੇ, ਮਾਨੋ ਕਿ ਹਰੀ ਦੇ ਦਰਸ਼ਨ ਹੋ ਗਏ। ਦੇਖੋ ਪੰਨਾ ੬੮੧, ਨੋਟ ੩੨।

ਜਨੁ-ਜਾਣੋ ਕਿ, ਮਾਨੋ ਕਿ [ਸ਼ਬਦਾਰਥ

੩. (ਪਰਮਾਤਮਾ ਦੇ ਨਾਮ ਦੀ) ਛੂਹ ਨਾਲ (ਉਹ ਮਨੁੱਖ) ਸਾਧੂ-ਜਨ ਬਣੇ ਹਨ (ਉਹਨਾਂ ਨੂੰ) ਮਾਨੋ (ਹਰ ਥਾਂ) ਹਰੀ ਭਗਵਾਨ ਦਿਸ ਪਿਆ ਹੈ। [ਦਰਪਣ

੪. ਪਰਸ ਨਿਪਰਸਿ- ਜੋ ਪਰਸਨ ਤੋਂ ਰਹਿਤ ਸਨ ਉਹ ਸਾਧੂਆਂ ਨਾਲ ਪਰਸ ਕੇ ਪ੍ਰਮੇਸ਼ਰ ਨੂੰ ਦੇਖਣ ਵਾਲੇ ਹੋ ਗਏ। ਪਰਸਨ ਪਰਸੁ-ਸਾਧ ਸੰਗਤੀ ਰੂਪ ਪਾਰਸ ਹੋ ਗਏ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ**: ਪੰਜਾਬੀ ਵਿਚ 'ਨ' ਤੇ 'ਣ' ਦਾ ਪਰਸਪਰ ਬਦਲ ਇਲਾਕਾਈ ਧੁਨੀ ਕਰਕੇ ਹੈ ਪਰ ਅਰਥ ਭੇਦ ਕੋਈ ਨਹੀਂ ਹੈ। ਗੁਰਬਾਣੀ ਵਿਚ 'ਪਰਸਨਿ' ਸ਼ਬਦ ਦੇ ਕੇਵਲ ਇਥੇ ਹੀ ਦਰਸ਼ਨ ਹੁੰਦੇ ਹਨ ਪਰ 'ਪਰਸਣਿ' ਸ਼ਬਦ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਨਾ ੪੦੩ ਅਤੇ ੬੧੮ ਵਿਚ ਇਸ ਤਰ੍ਹਾਂ ਉਪਲਬਧ ਹੈ:--

**੧. ਤਿਸ ਕੀ ਸੋਇ ਸੁਣੀ ਮਨ ਹਰਿਆ, ਤਿਸੁ ਨਾਨਕ ਪਰਸਣਿ ਆਵੈ ॥**

**੨. ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥**

ਇਥੇ 'ਪਰਸਣਿ' ਦੇ ਅਰਥ ਛੂਹ ਲੈਣ ਲਈ, ਭੇਟਣ ਲਈ ਹਨ।

ਸ਼ਬਦਾਰਥੀ ਵਿਦਵਾਨਾਂ ਨੇ ਪਾਠਕਾਂ ਦਾ ਧਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੮੧ ਨੋਟ-੩੨ ਵਲ ਦਿਵਾਇਆ ਹੈ, ਜੋ ਇਸ ਤਰ੍ਹਾਂ ਹੈ:

'ਪਰਸਨ ਪਰਸ ਭਏ ਕੁਬਿਜਾ ਕਉ, ਲੈ ਬੈਕੁੰਠਿ ਸਿਧਾਰੇ' (ਕੰਸ ਦੀ ਦਾਸੀ) ਕੁਬਜਾ ਨੂੰ, (ਜਿਸ ਨੇ ਕੰਸ ਲਈ ਤਿਆਰ ਕੀਤਾ ਵਟਣਾ-ਕ੍ਰਿਸ਼ਨ ਜੀ ਨੂੰ ਮਲਿਆ ਸੀ) ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਚਰਨਾਂ ਦੀ ਛੋਹ ਦਿਤੀ ਤੇ ਉਸ ਨੂੰ ਬੈਕੁੰਠ ਲੈ ਗਏ ''**ਪਰਸਨਿ ਪਰਸੁ ਭਏ ਸਾਧੂ ਜਨ**'' **(ਕਲਿਆਨੁ ਮਹਲਾ ੪)**

ਸਿਹਾਰੀ ਵਿਚ, ਨਾਲ, ਦੁਆਰਾ ਆਦਿ ਦੇ ਅਰਥ ਵੀ ਦਿੰਦੀ ਹੈ ਇਸ ਕਰਕੇ ਇਸ ਪੰਗਤੀ ਵਿਚ 'ਪਰਸਨਿ' ਦੇ ਅਰਥ ਪ੍ਰਸੰਨਤਾ ਨਾਲ ਰੀਝ ਕੇ ਕਰਨੇ ਹੀ ਠੀਕ ਹਨ ਜਿਵੇਂ ਕਿ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਕੀਤੇ ਹਨ:--

''ਪ੍ਰਸੰਨਤਾ ਨਾਲ ਸਾਧੂ ਜਨ ਭੇਟੇ, ਮਾਨੋ ਕਰਤਾਰ ਦਾ ਦਰਸਨ ਹੋਇਆ''

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਗੁਰੂ-ਮਿਲਾਪ ਲਈ ਜੋਦੜੀ ਹੈ। ਸੰਸਾਰੀ ਲੋਕ ਸੁਰਗ ਅਥਵਾ ਬੈਕੁੰਠ-ਵਾਸ ਦੀ ਲਾਲਸਾ ਰਖਦੇ ਹਨ ਪਰ ਸਾਧੂ ਜਨ ਪਰਮਾਤਮਾ ਦੇ ਦਰਸ਼ਨ-ਪੁਜਾਰੀ ਹੁੰਦੇ ਹਨ। ਓਹ ਨਾਮ ਤੋਂ ਬਿਨਾ ਹੋਰ ਕੋਈ ਬੈਕੁੰਠ ਜਾਂ ਮੁਕਤੀ ਆਦਿ ਪਦਾਰਥ ਨਹੀਂ ਮੰਗਦੇ:--

**ਸੁਰਗ ਮੁਕਤਿ ਬੈਕੁੰਠ ਸਭ ਬਾਂਛਹਿ, ਨਿਤ ਆਸਾ ਆਸ ਕਰੀਜੈ ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ, ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥**

ਉਹ ਮੋਹ ਮਾਇਆ ਵਿਚ ਗਲਤਾਨ ਨਹੀਂ ਹੁੰਦੇ। ਉਨ੍ਹਾਂ ਉਤੇ ਗੁਰੂ ਦੀ ਬਖਸ਼ਿਸ਼ ਹੁੰਦੀ ਹੈ ਜਿਸ ਦਾ ਸਦਕਾ ਉਨ੍ਹਾਂ ਦੀ ਮੋਹ-ਮਾਇਆ ਦੀ ਰੂਪ ਰੁਚੀ ਮੁੱਕ ਜਾਂਦੀ ਹੈ ਤੇ ਨਾਮ-ਰਸ ਵਿਚ ਬ੍ਰਿਤੀ ਜੁੜ ਜਾਂਦੀ ਹੈ। ਇਹ ਨਾਮ-ਰਸ ਵਾਲੀ ਬ੍ਰਿਤੀ ਜੀਵ ਦੇ ਜਨਮਾਂ ਜਨਮਾਂਤਰਾਂ ਦੇ ਪਾਪ ਧੋ ਦਿੰਦੀ ਹੈ।

ਗੁਰੂ ਦਾ ਦਰਸ਼ਨ ਪਰਤੱਖ ਹਰੀ ਦੇ ਦਰਸ਼ਨ ਹੁੰਦੇ ਹਨ। ਐਸੇ ਸਤਿਗੁਰੂ ਨੂੰ ਛੱਡ ਕੇ ਸਾਕਤ ਪੁਰਸ਼ ਦਾ ਸੰਗ ਕਰਨਾ ਮਾਨੋ ਆਪਨਾ ਜਨਮ ਵਿਗਾੜਨਾ ਹੈ। ਸਤਿਗੁਰੂ ਦੀ ਸੰਗਤ ਬਹੁਤ ਚੰਗੀ ਹੈ ਜਿਥੋਂ ਨਾਮ-ਸਿਮਰਨ ਦੀ ਦਾਤਿ ਪ੍ਰਾਪਤ ਹੁੰਦੀ ਹੈ ਅਤੇ ਜਿਸ ਦੇ ਫਲ ਸਰੂਪ ਅੰਦਰਲੇ ਆਤਮਿਕ ਗੁਣ ਪ੍ਰਫੁਲਤ ਹੁੰਦੇ ਹਨ। ਗੁਰਵਾਕ ਹਨ:—

**ਰਤਨ ਜਵਾਹਰ ਲਾਲ ਹਰਿਨਾਮਾ, ਗੁਰਿ ਕਾਢਿ ਤਲੀ ਦਿਖਲਾਇਆ ॥**

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਨਾਮ-ਆਸਰੇ ਜੀਵ ਨੂੰ ਪੂਰਨ ਪਦ ਪ੍ਰਾਪਤ ਹੁੰਦਾ ਹੈ।

**ਕਲਿਆਨ ਮਹਲਾ ੪ ॥ ਰਾਮਾ ਰਮ, ਰਾਮੋ ਰਾਮੁ ਰਵੀਜੈ ॥ ਸਾਧੂ ਸਾਧ ਸਾਧ ਜਨ ਨੀਕੇ, ਮਿਲਿ ਸਾਧੂ ਹਰਿਰੰਗੁ ਕੀਜੈ ॥ ੧ ॥ ਰਹਾਉ ॥ ਜੀਅ ਜੰਤ ਸਭੁ ਜਗੁ ਹੈ ਜੇਤਾ, ਮਨੁ ਡੋਲਤ ਡੋਲ ਕਰੀਜੈ ॥ ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ, ਜਗੁ ਥੰਮਨ ਕਉ ਥੰਮੁ ਦੀਜੈ ॥ ੧ ॥ ਬਸੁਧਾ ਤਲੈ ਤਲੈ ਸਭ ਊਪਰਿ, ਮਿਲਿ ਸਾਧੂ ਚਰਨ ਰੁਲੀਜੈ ॥ ਅਤਿ ਊਤਮ ਅਤਿ ਊਤਮ ਹੋਵਹੁ, ਸਭ ਸਿਸਟਿ ਚਰਨ ਤਲ ਦੀਜੈ ॥ ੨ ॥ ਗੁਰਮੁਖਿ ਜੋਤਿ ਭਲੀ ਸਿਵ ਨੀਕੀ, ਆਨਿ ਪਾਨੀ ਸਕਤਿ ਭਰੀਜੈ ॥ ਮੈਨ ਦੰਤ ਨਿਕਸੇ ਗੁਰ ਬਚਨੀ, ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥ ੩ ॥ ਰਾਮਨਾਮ ਅਨੁਗ੍ਰਹੁ ਬਹੁ ਕੀਆ ਗੁਰ ਸਾਧੂ ਪੁਰਖ ਮਿਲੀਜੈ ॥ ਗੁਨ ਰਾਮਨਾਮ ਬਿਸਥੀਰਨ ਕੀਏ, ਹਰਿ ਸਗਲ ਭਵਨ ਜਸੁ ਦੀਜੈ ॥ ੪ ॥**

**ਪਦ ਅਰਥ:** ਰਾਮਾ ਰਮ=ਸਰਬ ਵਿਆਪਕ ਪਰਮਾਤਮਾ। ਰਾਮੋ ਰਾਮੁ=ਪਰਮਾਤਮਾ ਹੀ ਪਰਮਾਤਮਾ। ਰਵੀਜੈ=ਸਿਮਰਨਾ ਚਾਹੀਦਾ ਹੈ। ਨੀਕੇ=ਚੰਗੇ। ਮਿਲਿ=ਮਿਲ ਕੇ। ਹਰਿ ਰੰਗੁ ਕੀਜੈ=ਹਰੀ ਨਾਲ ਪ੍ਰੇਮ (ਮੌਜਾਂ) ਕਰੀਏ।੧।ਰਹਾਉ।

ਜੀਅ ਜੰਤ=ਜੀਵ ਜੰਤੂ। ਜੇਤਾ=ਜਿਤਨਾ। ਡੋਲਤ ਡੋਲ ਕਰੀਜੈ=ਡੋਲਦਾ ਹੀ ਡੋਲਦਾ ਰਹਿੰਦਾ ਹੈ। ਕ੍ਰਿਪਾ ਕਰਿ=ਕਿਰਪਾ ਕਰਕੇ। ਸਾਧੁ=ਭਾਵ ਗੁਰੂ। ਥੰਮਨ ਕਉ=ਥੰਮਣ ਲਈ, ਸਹਾਰਾ ਦੇਣ ਲਈ। ਥੰਮੁ=ਟੇਕ, ਆਸਰਾ।੧।

ਬਸੁਧਾ=ਧਰਤੀ। ਤਲੈ ਤਲੈ=(ਇਨਸਾਨ, ਹੈਵਾਨ, ਦੇ ਪੈਰਾਂ) ਹੇਠ "ਧਰਤੀ ਪੈਰਾਂ ਹੇਠ ਹੈ" (ਭਾ. ਗੁ)। ਸਭ ਊਪਰਿ=(ਅੰਤ) ਸਭ ਦੇ ਉਪਰ ਆ ਜਾਂਦੀ ਹੈ। ਮਿਲਿ ਸਾਧੂ=ਸਾਧੂ (ਗੁਰੂ) ਨੂੰ ਮਿਲ ਕੇ। ਚਰਨ ਰੁਲੀਜੈ=ਚਰਨ ਧੂੜੀ ਵਿਚ ਰੁਲੀਏ। ਅਤਿ ਊਤਮ=ਬਹੁਤ ਉਚੇ ਜੀਵਨ ਵਾਲੇ। ਸਭ ਸ੍ਰਿਸਟਿ=ਸਾਰੀ ਸ੍ਰਿਸ਼ਟੀ। ਚਰਨ ਤਲ ਦੀਜੈ=ਪੈਰਾਂ ਹੇਠ ਦਿਤੀ ਜਾ ਸਕਦੀ ਹੈ।੨।

ਗੁਰਮੁਖਿ=ਗੁਰੂ ਅਨੁਸਾਰੀ (ਜਗਿਆਸੂਆਂ ਦੇ) ਅੰਦਰ। ਜੋਤਿ ਭਲੀ=ਸੋਹਣੀ (ਰਬ ਦੀ) ਜੋਤਿ। ਆਨਿ=ਲਿਆ ਕੇ। ਸਕਤਿ=ਮਾਇਆ। ਭਰੀਜੈ=ਭਰਦੀ ਹੈ। ਮੈਨ ਦੰਤ=ਮੋਮ ਦੇ ਦੰਦ ਭਾਵ ਹਿਰਦੇ ਦੀ ਕੋਮਲਤਾ, ਵੈਰਾਗ। ਨਿਕਸੇ ਗੁਰਬਚਨੀ=ਗੁਰੂ ਦੇ (ਪਾਵਨ) ਬਚਨਾਂ ਦੁਆਰਾ ਨਿਕਲੇ (ਪ੍ਰਗਟ ਹੋਏ) ਹਨ। ਸਾਰੁ=ਲੋਹਾ। ਚਬਿ ਚਬਿ=ਚਬ ਚਬ ਕੇ (ਭਾਵ ਵਿਕਾਰਾਂ ਨੂੰ ਖਾ ਖਾ ਕੇ)। ਹਰਿ ਰਸੁ ਪੀਜੈ=ਹਰੀ ਦਾ (ਨਾਮ) ਰਸ ਪੀਣਾ ਚਾਹੀਦਾ ਹੈ।੩।

ਅਨੁਗ੍ਰਹੁ=ਕਿਰਪਾ। ਬਹੁ=ਬਹੁਤ। ਬਿਸਥੀਰਨ ਕੀਤੇ=ਖਿਲਾਰ ਦਿਤੇ। ਹਰਿ=ਹਰੀ। ਸਗਲ ਭਾਵਨ

ਜਸੁ ਦੀਜੈ=(ਪ੍ਰਭੂ ਦਾ) ਜਸ ਸਾਰੇ ਭਵਨਾਂ ਵਿਚ ਦਿੱਤਾ ਭਾਵ ਵੰਡਿਆ ਜਾਂਦਾ ਹੈ।੪।

**ਅਰਥ:** (ਹੇ ਭਾਈ!) ਸਰਬ ਵਿਆਪਕ ਪਰਮਾਤਮਾ ਦਾ (ਨਾਮ) ਸਿਮਰਨਾ ਚਾਹੀਦਾ ਹੈ। (ਜੋ ਨਾਮ ਸਿਮਰਦੇ ਹਨ ਓਹ) ਬਹੁਤ ਹੀ ਉਤਮ ਸਾਧੂ ਜਨ ਹਨ, (ਸਾਨੂੰ) ਸਾਧੂ (ਗੁਰੂ) ਨੂੰ ਮਿਲ ਕੇ ਹਰੀ ਨਾਲ ਪ੍ਰੇਮ ਕਰਨਾ ਚਾਹੀਦਾ ਹੈ।੧।ਰਹਾਉ।

(ਹੇ ਪ੍ਰਭੂ!) ਜਿਤਨਾ ਸਾਰਾ ਜਗਤ ਹੈ (ਅਤੇ ਜਿਤਨੇ) ਜੀਵ ਜੰਤੂ ਹਨ ਸਭ ਦਾ) ਮਨ ਡੋਲਦਾ ਹੀ ਡੋਲਦਾ ਰਹਿੰਦਾ ਹੈ। (ਹੇ ਪ੍ਰਭੂ!) ਕਿਰਪਾ, (ਅਤੀ) ਕਿਰਪਾ ਕਰਕੇ (ਸੰਸਾਰੀ ਜੀਵਾਂ ਨੂੰ) ਸਾਧ (ਗੁਰੂ ਦਾ) ਮਿਲਾਪ ਕਰਾ ਦਿਉ, ਜੋ ਜਗਤ ਨੂੰ ਥੰਮਣ ਲਈ ਆਸਰਾ ਰੂਪ ਥੰਮ ਦੇਵੇ।੧।

(ਹੇ ਭਾਈ!) ਧਰਤੀ (ਹਰ ਵੇਲੇ) ਸਭ ਦੇ (ਪੈਰਾਂ) ਹੇਠ ਹੁੰਦੀ ਹੈ (ਅਤੇ ਸਭ ਦੇ ਚਰਨਾਂ ਦੀ ਧੂੜ ਬਣ ਕੇ) ਸਭ ਦੇ ਉਪਰ (ਆ ਜਾਂਦੀ ਹੈ ਭਾਵ ਉਚੀ ਹੋ ਜਾਂਦੀ ਹੈ)। ਇਸੇ ਤਰ੍ਹਾਂ ਸਾਧ (ਗੁਰੂ) ਨੂੰ ਮਿਲ ਕੇ ਸਭ ਨੂੰ (ਉਸ ਦੇ) ਚਰਨਾ ਦੀ ਧੂੜ ਵਿਚ ਰੁਲਣਾ ਭਾਵ ਟਿਕੇ ਰਹਿਣਾ ਚਾਹੀਦਾ ਹੈ। (ਅਜਿਹੀ ਕਿਰਿਆ ਨਾਲ ਤੁਸੀਂ) ਉਚੇ ਜੀਵਨ ਵਾਲੇ ਬਣ ਜਾਉਗੇ (ਅਤੇ ਇਸੇ ਨਿਮਰਤਾ ਭਰੇ ਜੀਵਨ ਦੇ ਫਲ ਸਰੂਪ) ਸਾਰੀ ਸ੍ਰਿਸ਼ਟੀ (ਆਪਣੇ) ਪੈਰਾਂ ਹੇਠਾਂ ਦਿਤੀ ਜਾ ਸਕਦੀ ਹੈ (ਭਾਵ ਜਗਤ ਜਿਤਿਆ ਜਾ ਸਕਦਾ ਹੈ)।੨।

(ਹੇ ਭਾਈ!) ਗੁਰੂ ਅਨੁਸਾਰੀ ਜੀਵ ਦੇ (ਹਿਰਦੇ ਅੰਦਰ ਪ੍ਰਭੂ ਦੀ) ਚੰਗੀ ਜੋਤਿ (ਜਗ ਪੈਂਦੀ ਹੈ ਅਤੇ) ਮਾਇਆ ਆ ਕੇ ਉਨ੍ਹਾਂ ਦਾ ਪਾਣੀ ਭਰਦੀ ਹੈ ਭਾਵ ਸੇਵਕ ਬਣ ਜਾਂਦੀ ਹੈ। ਗੁਰੂ ਦੇ ਬਚਨਾਂ ਰਾਹੀਂ ਮੋਮ ਦੇ ਦੰਦ (ਭਾਵ ਕੋਮਲਤਾ ਵਾਲੇ) ਦੰਦ (ਵੈਰਾਗ ਤੇ ਗਿਆਨ) ਪ੍ਰਗਟ ਹੋ ਗਏ ਹਨ (ਜਿਸ ਕਰਕੇ ਹੁਣ ਇਹਨਾ ਦੰਦਾਂ ਨਾਲ) ਲੋਹਾ ਚਬ ਚਬ ਕੇ (ਭਾਵ ਵਿਕਾਰਾਂ ਨੂੰ ਖਾ ਖਾ ਕੇ) ਹਰੀ ਦਾ (ਨਾਮ) ਰਸ ਪੀਤਾ ਜਾਂਦਾ ਹੈ।੩।

(ਹੇ ਭਾਈ! ਜਦ) ਗੁਰੂ ਸਾਧੂ ਪੁਰਖ ਦਾ ਮਿਲਾਪ ਹੁੰਦਾ ਹੈ, (ਉਹ) ਗੁਰੂ ਪਰਮਾਤਮਾ ਦਾ ਨਾਮ ਦੇਣ ਦੀ ਕਿਰਪਾ ਕਰਦਾ ਹੈ। ਪਰਮਾਤਮਾ ਦਾ ਨਾਮ ਤੇ ਗੁਣ (ਗੁਰੂ ਨੇ ਜਗਤ ਵਿਚ) ਖਿਲਾਰੇ ਹਨ (ਇਸ ਤਰ੍ਹਾਂ ਗੁਰੂ) ਸਾਰੇ ਭਵਨਾਂ ਵਿਚ ਹਰੀ ਦਾ ਜਸ ਦੇਂਦਾ (ਭਾਵ ਵੰਡਦਾ) ਹੈ।੪।

**ਸਾਧੂ ਸਾਧ, ਸਾਧ ਮਨਿ ਪ੍ਰੀਤਮ, ਬਿਨੁ ਦੇਖੇ ਰਹਿ ਨ ਸਕੀਜੈ ॥ ਜਿਉ ਜਲ ਮੀਨ, ਜਲੰ ਜਲ ਪ੍ਰੀਤਿ ਹੈ, ਖਿਨੁ ਜਲ ਬਿਨੁ ਫੂਟਿ ਮਰੀਜੈ ॥ ੫ ॥ ਮਹਾ ਅਭਾਗ ਅਭਾਗ ਹੈ ਜਿਨ ਕੇ, ਤਿਨ ਸਾਧੂ ਧੂਰਿ ਨ ਪੀਜੈ ॥ ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ, ਡੰਡੁ ਧਰਮਰਾਇ ਕਾ ਦੀਜੈ ॥ ੬ ॥ ਸਭਿ ਤੀਰਥ ਬਰਤ ਜਗ੍ ਪੁੰਨ ਕੀਏ, ਹਿਵੈ ਗਾਲਿ ਗਾਲਿ ਤਨੁ ਛੀਜੈ ॥ ਅਤੁਲਾ ਤੋਲੁ ਰਾਮਨਾਮੁ ਹੈ, ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥ ੭ ॥ ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ, ਜਨ ਨਾਨਕ ਸਰਨਿ ਪਰੀਜੈ ॥ ਤੂ ਜਲਨਿਧਿ ਮੀਨ ਹਮ ਤੇਰੇ, ਕਰਿ ਕਿਰਪਾ ਸੰਗਿ ਰਖੀਜੈ ॥ ੮ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਮਹਾਂ, ਹੈਂ, ਨਹੀਂ, ਬੂਝਹਿੰ, ਜਾਨਹਿੰ।

**ਪਦ ਅਰਥ:** ਸਾਧੂ ਸਾਧ=ਸਤਿਕਾਰ ਯੋਗ ਸਾਧੂ। ਸਾਧ ਮਨਿ=ਸਾਧ (ਜਨਾਂ ਦੇ) ਮਨ ਵਿਚ। ਰਹਿ ਨ

ਸਕੀਜੈ=ਰਹਿਆ ਨਹੀਂ ਜਾ ਸਕਦਾ। ਜਿਉ=ਜਿਸ ਤਰ੍ਹਾਂ। ਜਲ ਮੀਨ=ਪਾਣੀ ਦੀ ਮਛੀ। ਜਲੰਜਲ ਪ੍ਰੀਤਿ=ਨਿਰੋਲ ਪਾਣੀ ਦਾ ਪਿਆਰ। ਖਿਨੁ=ਛਿਨ ਮਾਤਰ। ਜਲ ਬਿਨੁ=ਪਾਣੀ ਤੋਂ ਬਿਨਾ। ਫੂਟਿ=ਫੁੱਟ ਕੇ, ਤੜਫ ਕੇ। ਮਰੀਜੈ=ਮਰ ਜਾਂਦੀ ਹੈ।੫।

ਮਹਾ ਅਭਾਗ=ਬਹੁਤ ਹੀ ਮੰਦੇ ਭਾਗ। ਹੈ=ਹਨ। ਸਾਧੂ ਧੂਰਿ=ਸਾਧੂ ਦੇ (ਚਰਨਾਂ ਦੀ) ਧੂੜ। ਤਿਨਾ ਤਿਸਨਾ ਜਲਤ=ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਹੁੰਦੀ ਹੈ। ਜਲਤ=ਸੜਦਿਆਂ। ਨਹੀ ਬੂਝਹਿ=ਸਮਝਦੇ ਨਹੀਂ ਹਨ। ਡੰਡੁ=ਸਜ਼ਾ।੬।

ਬਰਤ=ਵਰਤ। ਜਗ=ਯੱਗ। ਪੁੰਨ=ਦਾਨ ਪੁੰਨ। ਹਿਵੈ=ਬਰਫ ਵਿਚ। ਗਾਲਿ-ਗਾਲ ਕੇ। ਤਨੁ=ਸਰੀਰ। ਛੀਜੈ=ਨਾਸ਼ ਹੋ ਜਾਂਦਾ ਹੈ। ਅਤੁਲਾ ਤੋਲੁ=ਨਾਹ ਤੋਲਿਆ ਜਾ ਸਕਣ ਵਾਲਾ ਵਜ਼ਨ। ਗੁਰਮਤਿ=ਗੁਰੂ ਦੀ ਮਤਿ ਦੁਆਰਾ (ਪਤਾ ਲਗਦਾ ਹੈ)। ਕੋ ਪੁਜੈ ਨਾ=ਕੋਈ ਬਰਾਬਰੀ ਨਹੀਂ ਕਰ ਸਕਦਾ। ਤੁਲੀਜੈ=ਜੇ ਤੋਲਿਆ ਜਾਏ।੭।

ਤਵ ਗੁਨ ਬ੍ਰਹਮ=ਹੇ ਪ੍ਰਭੂ! ਤੇਰੇ ਗੁਣ। ਬ੍ਰਹਮ=ਹੇ ਪ੍ਰਭੂ!। ਤੂ ਜਾਨਹਿ=ਤੂੰ ਹੀ ਜਾਣਦਾ ਹੈਂ। ਸਰਨ ਪਰੀਜੈ=ਸ਼ਰਨ ਵਿਚ ਪਏ ਰਹਿਣਾ ਚਾਹੀਦਾ ਹੈ। ਜਲਨਿਧਿ=ਪਾਣੀ ਦਾ ਖਜ਼ਾਨਾ ਭਾਵ ਸਮੁੰਦਰ। ਮੀਨ=ਮੱਛ। ਸੰਗਿ ਰਖੀਜੈ=(ਆਪਣੇ) ਨਾਲ ਹੀ ਰਖੋ।੮।

**ਅਰਥ**: (ਹੇ ਭਾਈ! ਜੋ) ਸਤਿਕਾਰ ਯੋਗ ਸਾਧੂ ਹਨ (ਉਨ੍ਹਾਂ) ਸਾਧੂ ਜਨਾ ਦੇ ਮਨ ਵਿਚ ਪ੍ਰੀਤਮ (ਪ੍ਰਭੂ) ਦਾ (ਪਿਆਰ ਹੈ ਉਹ ਪ੍ਰਭੂ ਦਾ ਦਰਸ਼ਨ) ਦੇਖੇ ਬਿਨਾ (ਜ਼ਿੰਦਾ) ਨਹੀਂ ਰਹਿ ਸਕਦੇ। ਜਿਸ ਤਰ੍ਹਾਂ ਪਾਣੀ ਦੀ ਮੱਛੀ ਦੀ ਨਿਰੋਲ ਪਾਣੀ ਨਾਲ ਪ੍ਰੀਤਿ ਹੈ, ਉਹ ਇਕ) ਛਿਨ ਮਾਤਰ ਸਮਾਂ ਵੀ ਪਾਣੀ ਤੋਂ ਬਿਨਾਂ ਤੜਪ (ਦੁਖੀ) ਹੋ ਕੇ ਮਰ ਜਾਂਦੀ ਹੈ (ਇਸੇ ਤਰ੍ਹਾਂ ਨਾਮ ਦੇ ਪ੍ਰੇਮੀ ਨਾਮ ਜਲ ਤੋਂ ਬਿਨਾ ਮਰ ਜਾਂਦੇ ਹਨ)।੫।

(ਹੇ ਭਾਈ! ਜਿਨ੍ਹਾਂ ਮਨੁੱਖਾਂ ਦੇ) ਬਹੁਤ ਹੀ ਮੰਦੇ ਭਾਗ ਹਨ, ਉਨ੍ਹਾਂ ਨੇ ਸਾਧੂ ਜਨਾ ਦੇ (ਚਰਨਾ ਦੀ) ਧੂੜੀ ਨਹੀਂ ਪੀਤੀ (ਭਾਵ ਸੰਗਤ ਪ੍ਰਾਪਤ ਨਹੀਂ ਕੀਤੀ)। ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਲੱਗੀ ਰਹਿੰਦੀ ਹੈ, (ਉਹ) ਸੜਨ ਬੁਝਦੀ ਨਹੀਂ ਹੈ,(ਉਨ੍ਹਾਂ ਨੂੰ ਪਰਲੋਕ ਵਿਚ) ਧਰਮ ਰਾਜ ਦਾ ਡੰਡ ਦਿਤਾ ਜਾਂਦਾ ਹੈ (ਭਾਵ ਸਜਾ ਮਿਲਦੀ ਹੈ)।੬।

(ਹੇ ਭਾਈ! ਜੇ) ਸਾਰੇ ਤੀਰਥ, ਵਰਤ, ਯੱਗ (ਅਤੇ ਅਨੇਕਾਂ) ਪੁੰਨ (ਦਾਨ) ਵੀ ਕੀਤੇ ਜਾਣ, ਬਰਫ ਵਾਲੇ ਪਹਾੜ ਵਿਚ ਸਰੀਰ ਗਾਲ ਗਾਲ ਕੇ ਨਾਸ਼ ਕਰ ਦਿੱਤਾ ਜਾਏ, (ਫਿਰ ਵੀ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ)। (ਉਸ) ਪਰਮਾਤਮਾ ਦਾ ਨਾਮ (ਜੋ) ਤੋਲਿਆ ਜਾਣ ਵਾਲਾ ਨਹੀਂ ਹੈ, (ਗੁਰੂ ਦੀ ਮਤਿ ਦੁਆਰਾ ਜੋ ਜਪਦਾ ਹੈ, ਉਸ ਦੀ) ਬਰਾਬਰੀ ਕੋਈ ਤੋਲ ਨਹੀਂ ਕਰ ਸਕਦਾ (ਭਾਵ ਨਾਮ ਨਾਲੋਂ ਸਭ ਤੋਲ ਹਲਕੇ ਹਨ)।੭।

ਹੇ ਵਾਹਿਗੁਰੂ! ਤੇਰੇ ਗੁਣ ਤੂੰ (ਆਪ ਹੀ) ਜਾਣਦਾ ਹੈਂ, ਦਾਸ ਨਾਨਕ ਦੀ (ਬੇਨਤੀ ਹੈ ਕਿ ਹੇ ਪ੍ਰਭੂ! ਸਾਡੇ ਤੇ ਮਿਹਰ ਕਰੋ ਕਿ ਅਸੀਂ ਆਪ ਜੀ ਦੀ) ਸ਼ਰਨ ਪਏ ਰਹੀਏ। (ਹੇ ਪ੍ਰਭੂ!) ਤੂੰ ਪਾਣੀ ਦਾ ਸਮੁੰਦਰ ਹੈਂ (ਅਤੇ ਅਸੀਂ ਜੀਵ) ਤੇਰੇ ਮੱਛ ਹਾਂ। ਕਿਰਪਾ ਕਰਕੇ (ਸਾਨੂੰ ਆਪਣੇ) ਨਾਲ ਹੀ ਰਖੀ ਰੱਖੋ ਜੀ।੮।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਸਿਮਰਨ ਦੀਆਂ ਬਰਕਤਾਂ ਨਾਲ ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਮਿਲਾਪ ਦੀਆਂ ਮੌਜਾਂ ਦਾ ਵਰਨਣ ਹੈ। ਜਗਤ ਦੇ ਸਾਰੇ ਜੀਆਂ ਦਾ ਮਨ ਡਾਵਾਂ ਡੋਲ ਹੋਇਆ ਰਹਿੰਦਾ ਹੈ ਪਰ ਜਦੋਂ ਗੁਰੂ

ਦੀ ਕਿਰਪਾ ਹੁੰਦੀ ਹੈ, ਇਸਥਿਤ ਹੋ ਜਾਂਦਾ ਹੈ।

ਗੁਰੂ ਪਾਸੋਂ ਪ੍ਰਾਪਤ ਹੋਈ ਨਿਮਰਤਾ ਮਨੁੱਖ ਦੀ ਸੁਰਤਿ ਨੂੰ ਉਚਾ ਅਤੇ ਸੰਸਾਰ ਵਿਚ ਸਤਿਕਾਰ ਯੋਗ ਬਣਾਉਂਦੀ ਹੈ। ਗੁਰੂ ਦੀ ਬਖਸ਼ੀ ਹੋਈ ਮਤਿ ਦੁਆਰਾ ਮਾਇਆ ਉਤੇ ਕਾਬੂ ਪਾ ਲਈਦਾ ਹੈ ਅਤੇ ਮੰਦੇ ਭਾਗਾਂ ਨੂੰ ਰੋਕ ਕੇ ਹਰੀ ਰਸ ਵਿਚ ਮਗਨ ਹੋਈਦਾ ਹੈ।

ਗੁਰੂ ਦੇ ਮਿਲਾਪ ਸਦਕਾ ਹਰੀ ਦੇ ਗੁਣਾਂ ਦਾ ਪ੍ਰਚਾਰ ਕਰੀਦਾ ਹੈ ਜਿਸ ਨਾਲ ਹਿਰਦੇ ਅੰਦਰ ਪ੍ਰੇਮ ਦੀ ਤਾਂਘ ਉਤਪੰਨ ਹੁੰਦੀ ਹੈ। ਜਿਹੜੇ ਅਭਾਗੇ ਜੀਵ ਮਾਇਆ ਦੇ ਪ੍ਰਭਾਵ ਹੇਠ ਦਬੇ ਰਹਿੰਦੇ ਹਨ, ਉਹ ਨਾਮ ਰਸ ਤੋਂ ਵਾਂਜੇ ਰਹਿੰਦੇ ਹਨ। ਬੜੇ ਬੜੇ ਪੁੰਨ ਅਤੇ ਤੀਰਥ ਇਸ਼ਨਾਨ ਤੇ ਤਪ ਆਦਿ ਹਰੀ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਇਸ ਲਈ ਉਸ ਹਰੀ ਅਗੇ ਇਉਂ ਅਰਦਾਸਿ ਕਰਨੀ ਹੀ ਉਚਿਤ ਹੈ:--

**ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ, ਜਨ ਨਾਨਕ ਸਰਨਿ ਪਰੀਜੈ ॥**
**ਤੂ ਜਲਨਿਧਿ ਮੀਨ ਹਮ ਤੇਰੇ, ਕਰਿ ਕਿਰਪਾ ਸੰਗਿ ਰਖੀਜੈ ॥**

**ਕਲਿਆਨ ਮਹਲਾ ੪ ॥ ਰਾਮਾ ਰਮ, ਰਾਮੋ ਪੂਜ ਕਰੀਜੈ ॥ ਮਨੁ ਤਨੁ ਅਰਪਿ ਧਰਉ ਸਭੁ ਆਗੈ, ਰਸੁ ਗੁਰਮਤਿ ਗਿਆਨੁ ਦ੍ਰਿੜੀਜੈ ॥ ੧ ॥ ਰਹਾਉ ॥ ਬ੍ਰਹਮ ਨਾਮ ਗੁਣ ਸਾਖ ਤਰੋਵਰ, ਨਿਤ ਚੁਨਿ ਚੁਨਿ ਪੂਜ ਕਰੀਜੈ ॥ ਆਤਮ ਦੇਉ ਦੇਉ ਹੈ ਆਤਮੁ, ਰਸਿ ਲਾਗੈ ਪੂਜ ਕਰੀਜੈ ॥ ੧ ॥ ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸੁ ਪੀਜੈ ॥ ਗੁਰ ਪਰਸਾਦਿ ਪਦਾਰਥ ਪਾਇਆ, ਸਤਿਗੁਰ ਕਉ ਇਹੁ ਮਨੁ ਦੀਜੈ ॥ ੨ ॥ ਨਿਰਮੋਲਕੁ ਅਤਿ ਹੀਰੋ ਨੀਕੋ, ਹੀਰੈ ਹੀਰੁ ਬਿਧੀਜੈ ॥ ਮਨੁ ਮੋਤੀ ਸਾਲੁ ਹੈ ਗੁਰ ਸਬਦੀ, ਜਿਤੁ ਹੀਰਾ ਪਰਖਿ ਲਈਜੈ ॥ ੩ ॥ ਸੰਗਤਿ ਸੰਤ ਸੰਗਿ ਲਗਿ ਊਚੇ, ਜਿਉ ਪੀਪ ਪਲਾਸ ਖਾਇ ਲੀਜੈ ॥ ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ, ਰਾਮਨਾਮੈ ਬਾਸੁ ਬਸੀਜੈ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਰਉਂ, ਜਿਉਂ, ਮਹਿਂ।

**ਪਦ ਅਰਥ:** ਰਮ=ਰਮਿਆ ਹੋਇਆ, ਵਿਆਪਕ। ਰਾਮੋ ਪੂਜ ਕਰੀਜੈ=ਪਰਮਾਤਮਾ ਦੀ ਪੂਜਾ (ਭਗਤੀ) ਕਰਨੀ ਚਾਹੀਦੀ ਹੈ। ਅਰਪਿ ਧਰਉ=ਮੈਂ ਭੇਟਾ ਕਰ ਦਿਆਂ। ਆਗੈ=ਸਨਮੁਖ। ਰਸੁ=(ਨਾਮ) ਰਸ। ਗੁਰਮਤਿ=ਗੁਰੂ ਦੀ ਸਿਖਿਆ ਰਾਹੀਂ। ਗਿਆਨੁ=ਆਤਮਿਕ ਜੀਵਨ ਦੀ ਸੂਝ ਬੂਝ। ਦ੍ਰਿੜੀਜੈ=ਦ੍ਰਿੜ (ਪੱਕਾ) ਕਰਾ ਦੇਵੇ।੧।ਰਹਾਉ।

ਬ੍ਰਹਮ ਨਾਮ ਗੁਣ=ਹਰੀ ਦਾ ਨਾਮ ਤੇ ਗੁਣ। ਸਾਖ ਤਰੋਵਰ=ਰੁੱਖ ਦੀਆਂ ਸ਼ਾਖਾਂ (ਟਹਿਣੀਆਂ) ਹਨ। ਚੁਨਿ ਚੁਨਿ=(ਇਹੋ ਫੁਲ) ਚੁਣ ਚੁਣ ਕੇ। ਪੂਜ ਕਰੀਜੈ=ਪੂਜਾ ਕਰਨੀ ਚਾਹੀਦੀ ਹੈ।੧।ਰਹਾਉ।

ਆਤਮਦੇਉ ਦੇਉ ਹੈ ਆਤਮੁ=ਆਤਮਾ ਹੀ ਪੂਜਣ ਯੋਗ ਪਰਮਾਤਮਾ ਦੇਵ ਹੈ। ਰਸਿ ਲਾਗੈ=ਰਸ (ਪ੍ਰੇਮ) ਵਿਚ ਲਗ ਕੇ।੧।

ਬਿਬੇਕ ਬੁਧਿ=ਵੀਚਾਰ ਵਾਲੀ ਬੁਧੀ। ਬਿਚਰਿ ਬਿਚਰਿ=ਵੀਚਾਰ ਵੀਚਾਰ ਕੇ। ਗੁਰਪਰਸਾਦਿ=ਗੁਰੂ ਦੀ ਕਿਰਪਾ ਨਾਲ। ਪਦਾਰਥ=(ਨਾਮ ਰੂਪੀ) ਪਦਾਰਥ।੨।

ਅਤਿ=ਬਹੁਤ। ਨੀਕੋ=ਚੰਗਾ। ਹੀਰੈ ਹੀਰੁ ਬਿਧੀਜੈ=(ਹਰੀ) ਹੀਰੇ ਨਾਲ ਮਨ ਹੀਰੇ ਨੂੰ ਵਿੰਨ੍ਹੀਦਾ ਹੈ। ਸਾਲੁ=ਸ੍ਰੇਸ਼ਟ। ਗੁਰਸਬਦੀ=ਗੁਰੂ ਦੇ ਸ਼ਬਦ ਰਾਹੀਂ। ਜਿਤੁ=ਜਿਸ ਨਾਲ। ਪਰਖਿ ਲਈਜੈ=ਪਰਖ ਲਈਦਾ ਹੈ।੩।

ਸੰਗਿ=ਨਾਲ। ਲਗਿ=ਲੱਗ ਕੇ। ਜਿਉ ਪੀਪ ਪਲਾਸ ਖਾਇ ਲੀਜੈ=ਜਿਵੇਂ ਪਿੱਪਲ ਪਲਾਸ (ਛਿਛਰੇ) ਨੂੰ ਖਾ ਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ। ਰਾਮ ਨਾਮੈ ਬਾਸੁ ਕਰੀਜੈ=ਪਰਮਾਤਮਾ ਦੇ ਨਾਮ ਦੀ ਸੁਗੰਧੀ (ਵਾਸ਼ਨਾ) ਵਸ ਜਾਂਦੀ ਹੈ।੪।

**ਅਰਥ:** (ਹੇ ਭਾਈ!) ਸਰਬ ਵਿਆਪਕ ਪ੍ਰਭੂ ਦੀ ਪੂਜਾ (ਭਗਤੀ) ਕਰਨੀ ਚਾਹੀਦੀ ਹੈ (ਮੈਨੂੰ ਜੇ ਕੋਈ) ਗੁਰਮਤਿ ਦੁਆਰਾ ਨਾਮ ਦਾ ਰਸ ਤੇ ਆਤਮਿਕ ਜੀਵਨ ਦਾ ਗਿਆਨ ਦ੍ਰਿੜ ਕਰਾ ਦੇਵੇ (ਤਾਂ ਮੈਂ ਉਸ ਦੇ) ਸਨਮੁਖ (ਆਪਣਾ) ਮਨ ਤਨ ਸਭ ਕੁਝ ਭੇਟਾ ਕਰ ਦਿਆਂ।੧।ਰਹਾਉ।

(ਹੇ ਭਾਈ!) ਹਰੀ ਦਾ ਨਾਮ ਤਰੋਵਰ (ਰੁੱਖ) ਹੈ ਤੇ ਗੁਣ ਸ਼ਾਖਾ ਹਨ (ਇਹਨਾਂ ਨੂੰ) ਚੁਣ ਚੁਣ ਕੇ (ਭਾਵ ਸਿਫਤਿ ਸਾਲਾਹ ਕਰਕੇ ਅਜਿਹੀ) ਨਿਤ ਪੂਜਾ ਕਰਨੀ ਚਾਹੀਦੀ ਹੈ। ਪਰਮਾਤਮਾ ਹੀ ਸਾਰਿਆਂ ਦਾ ਆਤਮ ਦੇਵ ਹੈ (ਜਿਹੜਾ ਪਰਮਾਤਮਾ ਦੇ ਨਾਮ) ਰਸ ਵਿਚ ਲਗਦਾ ਹੈ (ਅਸਲ ਵਿਚ ਓਹ) ਪੂਜਾ ਕਰਦਾ ਹੈ।੧।

(ਹੇ ਭਾਈ!) ਵੀਚਾਰ ਵਾਲੀ ਬੁੱਧੀਸਭ ਜਗਤ ਵਿਚ ਨਿਰਮਲ (ਪਵਿੱਤਰ ਮੰਨੀ ਜਾਂਦੀ ਹੈ), ਵਿਚਾਰ ਵਿਚ ਵਿਚਰ ਕੇ (ਨਾਮ) ਰਸ ਪੀਣਾ ਚਾਹੀਦਾ ਹੈ। ਗੁਰੂ ਦੀ ਕਿਰਪਾ ਨਾਲ (ਇਹ ਨਾਮ) ਪਦਾਰਥ (ਤਾਂ ਹੀ) ਪਾਇਆ (ਜਾਂਦਾ ਹੈ ਜੇ) ਆਪਣਾ ਇਹ ਮਨ ਸਤਿਗੁਰੂ ਨੂੰ ਸਮਰਪਿਤ ਕੀਤਾ ਜਾਏ।੨।

(ਹੇ ਭਾਈ! ਹਰੀ ਦਾ) ਨਾਮ ਚੰਗੇ ਹੀਰੇ ਵਾਂਗ ਬਹੁਤ ਹੀ ਅਮੋਲਕ ਹੈ (ਅਤੇ ਹਰੀ) ਹੀਰੇ ਨਾਲ ਮਨ ਹੀਰੇ ਨੂੰ ਵਿੰਨ੍ਹੀਦਾ ਹੈ। (ਇਹ) ਮਨ ਸ੍ਰੇਸ਼ਟ (ਕੀਮਤੀ) ਮੋਤੀ ਹੈ ਜਿਸ ਨਾਲ ਗੁਰੂ ਦੇ ਸ਼ਬਦ ਦੁਆਰਾ ਨਾਮ-ਹੀਰਾ ਪਰਖ ਕੇ (ਪ੍ਰਾਪਤ ਕਰ) ਲਈਦਾ ਹੈ।੩।

(ਹੇ ਭਾਈ!) ਸੰਤਾਂ ਦੀ ਸੰਗਤ ਕਰਕੇ (ਸੰਤਾਂ ਦੇ) ਚਰਨੀ ਲਗ ਕੇ (ਇਸ ਤਰ੍ਹਾਂ) ਉਚੇ (ਜੀਵਨ ਵਾਲਾ) ਬਣ ਜਾਈਦਾ ਹੈ ਜਿਵੇਂ ਪਿੱਪਲ ਪਲਾਸ (ਛਿਛਰੇ) ਨੂੰ ਖਾ ਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ(ਇਸ ਤਰ੍ਹਾਂ ਗੁਰੂ ਨਾਲ ਇਕਮਿਕ ਹੋ ਜਾਈਦਾ ਹੈ)। ਜਿਸ ਪ੍ਰਾਣੀ ਦੇ ਮਨ ਵਿਚ ਰਾਮ ਨਾਮ ਦੀ ਸੁਗੰਧੀ ਵਸ ਜਾਂਦੀ ਹੈ (ਉਹ) ਸਾਰੇ ਪ੍ਰਾਣੀਆਂ ਵਿਚੋਂ ਉਤਮ (ਪੁਰਸ਼) ਹੋ ਜਾਂਦਾ ਹੈ।੪।

**ਨਿਰਮਲ ਨਿਰਮਲ ਕਰਮ ਬਹੁ ਕੀਨੇ, ਨਿਤ ਸਾਖਾ ਹਰੀ ਜੜੀਜੈ ॥ ਧਰਮੁ ਫੁਲੁ, ਫਲੁ ਗੁਰਿ ਗਿਆਨੁ ਦ੍ਰਿੜਾਇਆ, ਬਹਕਾਰ ਬਾਸੁ ਜਗਿ ਦੀਜੈ ॥ ੫ ॥ ਏਕ ਜੋਤਿ ਏਕੋ ਮਨਿ ਵਸਿਆ, ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥ ਆਤਮਰਾਮੁ ਸਭ ਏਕੈ ਹੈ ਪਸਰੇ, ਸਭ ਚਰਨ ਤਲੇ ਸਿਰੁ ਦੀਜੈ ॥ ੬ ॥ ਨਾਮ ਬਿਨਾ ਨਕਟੇ ਨਰ ਦੇਖਹੁ, ਤਿਨ ਘਸਿ ਘਸਿ ਨਾਕ ਵਢੀਜੈ ॥ ਸਾਕਤ ਨਰ ਅਹੰਕਾਰੀ ਕਹੀਅਹਿ, ਬਿਨੁ ਨਾਵੈ ਧ੍ਰਿਗੁ ਜੀਵੀਜੈ ॥ ੭ ॥ ਜਬ ਲਗੁ ਸਾਸੁ ਸਾਸੁ ਮਨ ਅੰਤਰਿ, ਤਤੁ ਬੇਗਲ ਸਰਨਿ**

**ਪਰੀਜੈ ॥ ਨਾਨਕ, ਕ੍ਰਿਪਾ ਕ੍ਰਿਪਾ ਕਰਿ ਧਾਰਹੁ, ਮੈ ਸਾਧੂ ਚਰਨ ਪਖੀਜੈ ॥ ੮ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹੀਅਹਿੰ, ਨਾਵੈਂ, ਮੈਂ.

**ਪਦ ਅਰਥ:** ਨਿਰਮਲ=ਪਵਿੱਤਰ। ਸਾਖਾ ਹਰੀ=ਹਰੀ-ਭਰੀ ਸਰਸਬਜ਼ ਸ਼ਾਖ। ਜੜੀਜੈ=ਜੜ੍ਹੀ ਜਾਂਦੀ ਹੈ ਭਾਵ ਉਗਦੀ ਹੈ। ਗੁਰਿ=ਗੁਰੂ ਨੇ। ਗਿਆਨੁ=ਆਤਮਿਕ ਜੀਵਨ ਦੀ ਸੂਝ ਬੂਝ ਵਾਲੀ ਪਛਾਣ। ਬਹਕਾਰ=ਮਹਕਾਰ, ਖ਼ੁਸ਼ਬੋ। ਬਾਸ=ਵਾਸ਼ਨਾ, ਸੁਗੰਧੀ। ਜਗਿ=ਜਗਤ ਵਿਚ।੫।

ਏਕੋ=ਇਕ (ਪਰਮਾਤਮਾ) ਹੀ। ਮਨਿ=ਮਨ ਵਿਚ। ਬ੍ਰਹਮ=ਪਰਮਾਤਮਾ। ਦ੍ਰਿਸਟਿ=ਦ੍ਰਿਸ਼ਟੀ, ਨਿਗਾਹ। ਆਤਮ ਰਾਮੁ=ਹਰੀ ਪਰਮਾਤਮਾ। ਸਭ ਏਕੈ ਹੈ ਪ੍ਰਗਟੇ=ਸਭ ਇਕੋ ਹੀ ਵਿਆਪਕ ਹੋ ਰਿਹਾ ਹੈ। ਤਲੇ=ਹੇਠ।੬।

ਨਕਟੇ=ਕੱਟੇ ਹੋਏ ਨਕ ਵਾਲੇ, ਨੱਕ-ਕਟੇ, ਭਾਵ ਬੇ-ਇਜ਼ਤੇ। ਘਸਿ ਘਸਿ=ਘਸ ਘਸ ਕੇ, ਭਾਵ ਮੁੜ ਮੁੜ । ਨਾਕ ਵਢੀਜੈ=ਨੱਕ ਵਢਿਆ ਜਾਂਦਾ ਹੈ ਭਾਵ ਬੇਇਜ਼ਤ ਕੀਤਾ ਜਾਂਦਾ ਹੈ। ਸਾਕਤ=ਮਾਇਆ ਦੇ ਉਪਾਸ਼ਕ, ਰਬ ਤੋਂ ਵੇਮੁਖ। ਕਹੀਅਹਿ=ਆਖੇ ਜਾਂਦੇ ਹਨ। ਧ੍ਰਿਗੁ ਜੀਵੀਜੈ=ਫਿਟਕਾਰ ਜੋਗ ਜੀਵਨ ਜੀਉਂਦੇ ਹਨ।੭।

ਜਬ ਲਗੁ=ਜਦ ਤਕ, ਜਿਤਨਾ ਚਿਰ। ਤਤੁ=ਤੁਰਤ। ਬੇਗਲ=ਛੇਤੀ। ਪਰੀਜੈ=ਪਏ ਰਹਿਣਾ ਚਾਹੀਦਾ ਹੈ। ਪਖੀਜੈ=ਪਖਾਰਦਾ, ਧੋਂਦਾ ਰਹਾਂ।੮।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ) ਬਹੁਤ ਹੀ ਨਿਰਮਲ ਕਰਮ ਕੀਤੇ ਹਨ (ਉਸ ਦੀ ਜੀਵਨ ਰੂਪੀ ਰੁਖ ਉਤੇ ਮਾਨੋ) ਹਰੀ-ਭਰੀ ਸ਼ਾਖ ਨਿਤ ਹੀ ਉਗਦੀ ਰਹਿੰਦੀ ਹੈ। (ਉਸ ਰੁਖ ਨੂੰ) ਧਰਮ ਰੂਪੀ ਫੁਲ ਲਗਦਾ (ਗੁਰਮਤਿ ਰਹਿਣੀ ਦਾ) ਫਲ ਲਗਦਾ ਹੈ, ਗੁਰੂ ਨੇ (ਜੋ) ਗਿਆਨ ਦ੍ਰਿੜ ਕਰਾਇਆ ਹੈ (ਉਹ ਆਪਣੀ) ਮਹਕਾਰ ਸੁਗੰਧੀ ਸਾਰੇ ਜਗਤ ਵਿਚ ਖਿਲਾਰ ਦਿੰਦਾ ਹੈ।੫।

(ਹੇ ਭਾਈ!) ਇਕ (ਪ੍ਰਭੂ ਹੈ ਤੇ ਉਸ ਦੀ) ਇਕ ਜੋਤਿ ਹੈ, (ਜਿਸ ਦੇ) ਮਨ ਵਿਚ (ਪ੍ਰਭੂ) ਵਸ ਗਿਆ ਹੈ (ਉਸ ਨੂੰ) ਇਕੋ ਬ੍ਰਹਮ-ਦ੍ਰਿਸ਼ਟੀ (ਧਾਰਨ) ਕਰਨੀ ਚਾਹੀਦੀ ਹੈ। ਸਾਰੀ (ਸ੍ਰਿਸ਼ਟੀ ਵਿਚ) ਹਰੀ ਨੂੰ ਵਿਆਪਕ ਵੇਖ ਕੇ ਸਭ ਦੇ ਚਰਨਾਂ ਹੇਠ (ਆਪਣਾ) ਸਿਰ ਰਖ ਦੇਣਾ ਚਾਹੀਦਾ ਹੈ।੬।

(ਹੇ ਭਾਈ!) ਨਾਮ ਤੋਂ ਬਿਨਾ ਸਾਰੇ ਆਦਮੀ ਨਕ-ਕੱਟੇ ਵੇਖੀਦੇ ਹਨ (ਭਾਵ ਉਨ੍ਹਾਂ ਦੀ ਲੋਕ ਪਰਲੋਕ ਵਿਚ ਬੇਇਜ਼ਤੀ ਤੇ ਅਪਜਸ ਹੁੰਦਾ ਹੈ) ਉਨ੍ਹਾਂ ਦਾ ਘਸ ਘਸ ਕੇ ਨੱਕ ਵਢਿਆ ਜਾਂਦਾ ਹੈ (ਭਾਵ ਮੁੜ ਮੁੜ ਬੇਇਜ਼ਤੀ ਹੁੰਦੀ ਹੈ)। ਮਾਇਆਧਾਰੀ (ਭਾਵ ਪ੍ਰਭੂ ਤੋਂ ਵੇਮੁਖ) ਲੋਕ ਹੰਕਾਰੀ ਆਖੇ ਜਾਂਦੇ ਹਨ, (ਕਿਉਂਕਿ ਉਹ) ਨਾਮ ਤੋਂ ਬਿਨਾ ਹੁੰਦੇ ਹਨ (ਜਿਸ ਕਰਕੇ ਉਹ) ਫਿਟਕਾਰ-ਜੋਗ ਜੀਵਨ ਜੀਉਂਦੇ ਹਨ।੭।

(ਹੇ ਭਾਈ!) ਜਦੋਂ ਤਕ ਮਨ ਅੰਦਰ (ਭਾਵ ਸਰੀਰ ਵਿਚ ਇਕ) ਸਾਸ ਵੀ ਆ ਜਾ ਰਿਹਾ ਹੈ, ਛੇਤੀ ਤੋਂ ਛੇਤੀ ਪਰਮਾਤਮਾ ਦੀ ਸ਼ਰਣ ਵਿਚ ਪੈ ਜਾਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ਮੇਰੇ ਉਤੇ) ਕਿਰਪਾ ਦ੍ਰਿਸ਼ਟੀ ਕਰੋ ਤਾਂ ਜੋ ਮੈਂ ਤੇਰੇ ਸਾਧੂ ਜਨਾਂ ਦੇ ਚਰਨ (ਨਿਤ) ਧੋਂਦਾ ਰਹਾਂ।੮।੪।

## ਅਰਥ ਭੇਦ ਅਤੇ ਨਿਰਣੈ

**ਮਨੁ ਮੋਤੀ ਸਾਲੁ ਹੈ ਗੁਰਸਬਦੀ, ਜਿਤੁ ਹੀਰਾ ਪਰਖਿ ਲਈਜੈ ॥**

ਵਖ ਵਖ ਅਰਥ:

੧. ਗੁਰ ਸਬਦੀ ਪੁਰਸੁ ਕਾ ਮਨੁ ਮੋਤੀ (ਸਾਲੁ) ਸ੍ਰੇਸ਼ਟ ਭਾਵ ਸੇ ਮਨ ਸੁਧ ਹੈ ਜਿਸ ਮਨ ਕਰਕੇ ਹੀਰਾ ਰੂਪ ਬ੍ਰਹਮ ਤੇਰੇ ਕੋ ਪਰਖ ਲਈਤਾ ਹੈ। [ਫ. ਸ.

੨. ਮੋਤੀ ਵਿਚ ਸੱਲ ਕਰਨ ਵਾਲਾ, ਜੌਹਰੀ।
ਮਨ ਗੁਰੂ ਸ਼ਬਦ ਦੁਆਰਾ ਜੌਹਰੀ ਬਣ ਜਾਂਦਾ ਹੈ, ਜਿਸ ਰਾਹੀਂ ਨਾਮ ਹੀਰਾ ਪਰਖ ਲਈਦਾ ਹੈ। [ਸ਼ਬਦਾਰਥ

੩. ਗੁਰੂ ਦੇ ਸ਼ਬਦ ਦੀ ਰਾਹੀਂ ਇਹ ਮਨ ਸ੍ਰੇਸ਼ਟ ਮੋਤੀ ਬਣ ਸਕਦਾ ਹੈ, ਕਿਉਂਕਿ ਸ਼ਬਦ ਦੀ ਬਰਕਤਿ ਨਾਲ ਨਾਮ ਹੀਰੇ ਦੀ ਕਦਰ-ਕੀਮਤਿ ਦੀ ਸਮਝ ਪੈ ਜਾਂਦੀ ਹੈ। [ਦਰਪਣ

੪. ਬ੍ਰਹਮਾ ਵਾ ਜੌਹਰੀ। ਮਨ ਗੁਰੂ ਸ਼ਬਦ ਦੁਆਰਾ ਜੌਹਰੀ ਬਣ ਜਾਂਦਾ ਹੈ ਜਿਸ ਰਾਹੀਂ ਨਾਮ ਹੀਰਾ ਪਰਖ ਲਈਦਾ ਹੈ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ:** 'ਸ਼ਬਦਾਰਥ' ਅਤੇ 'ਗੁਰਬਾਣੀ ਪਾਠ ਦਰਸ਼ਨ' ਵਿਚ 'ਸਾਲੁ' ਪਦ ਦੇ ਅਰਥ ਮੋਤੀ ਵਿਚ ਸੱਲ (ਸੁਰਾਖ) ਕਰਨ ਵਾਲਾ-ਜੌਹਰੀ' ਕੀਤੇ ਹਨ, ਜੋ ਠੀਕ ਨਹੀਂ ਜਾਪਦੇ। 'ਸਾਲੁ' ਦੇ ਅਰਥ 'ਸ੍ਰੇਸ਼ਟ' ਹੀ ਠੀਕ ਹਨ। ਲਗਪਗ ਸਾਰੇ ਕੋਸ਼ਾਂ ਵਿਚ ਇਹੋ ਅਰਥ ਉਪਲਬਧ ਹਨ। ਸੱਤੇ ਬਲਵੰਡ ਦੀ ਵਾਰ ਵਿਚ ਵੀ 'ਸਾਲੁ' ਸ਼ਬਦ ਵਿਰਲਾ, ਸ੍ਰੇਸ਼ਟ ਅਰਥਾਂ ਵਿਚ ਹੀ ਵਰਤਿਆ ਗਿਆ ਹੈ:--

**ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ ਜਿਵਾਹੇ ਸਾਲੀ ॥** [ਪੰਨਾ ੯੬੭

ਭਾਈ ਗੁਰਦਾਸ ਜੀ ਨੇ ਵੀ ਚੌਥੀ ਵਾਰ ਦੀ ੧੨ਵੀਂ ਪਉੜੀ ਵਿਚ ਇਸ ਪਦ ਦੀ ਵਰਤੋਂ ਇਉਂ ਕੀਤੀ ਹੈ:--

**ਸਾਲੁ ਸੁਨਈਆ ਪੋਤੈ ਪਸੈ ॥**

ਭਾਵ ਸ਼ੁੱਧ ਮੋਹਰ (ਪਾਤਸ਼ਾਹੀ) ਖਜ਼ਾਨੇ ਵਿਚ ਪੈਂਦੀ ਹੈ। 'ਲ' ਤੇ 'ਰ' ਦੀ ਵਰਤੋਂ ਬਦਲਵੇਂ ਰੂਪ ਵਿਚ ਆਮ ਤੌਰ ਤੇ ਕੀਤੀ ਜਾਂਦੀ ਹੈ। ਸੋ ਇਥੇ 'ਸਾਲ' ਤੋਂ ਭਾਵ ਸਾਰੁ (ਸ੍ਰੇਸ਼ਟ) ਹੈ। ਪੰਕਤੀ ਦੇ ਪੂਰੇ ਅਰਥ ਇਉਂ ਕਰਨੇ ਹਨ:--

ਮਨ ਸ੍ਰੇਸ਼ਟ (ਕੀਮਤੀ) ਮੋਤੀ ਹੈ ਜਿਸ ਨਾਲ ਗੁਰੂ ਦੇ ਸ਼ਬਦ ਦੁਆਰਾ (ਨਾਮ) ਹੀਰਾ ਪਰਖ ਕੇ (ਪ੍ਰਾਪਤ ਕਰ) ਲਈਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਿਆਪਕ ਰਾਮ ਦੀ ਪੂਜਾ-ਭਗਤੀ ਕਰਨ ਦੀ ਜਾਚ ਸਿਖਾਈ ਹੈ। ਹਰੀ ਦੀ ਪੂਜਾ ਪ੍ਰਾਪਤ ਹੋਣੀ ਬੜੀ ਦੁਰਲਭ ਹੈ। ਗੁਰਵਾਕ ਹਨ:--

**ਪੂਜਾ ਕਰਹਿ ਪਰ ਬਿਧਿ ਨਹੀ ਜਾਨਹਿ, ਦੂਜੈ ਭਾਇ ਮਲੁ ਲਾਈ ॥** [ਪੰਨਾ ੯੧੦

ਇਸੇ ਤਰ੍ਹਾ 'ਭੂਲੀ ਮਾਲਨੀ ਹੈ ਏਉ॥ ਸਤਿਗੁਰ ਜਾਗਤਾ ਹੈ ਦੇਉ' ਵਾਲਾ ਸ਼ਬਦ ਮੁਖ ਰਖੀਏ ਤਾਂ "ਬ੍ਰਹਮੁ ਪਾਤੀ ਬਿਸਨੁ ਡਾਰੀ, ਫੂਲ ਸੰਕਰ ਦੇਉ" ਬਾਰੇ ਪਤਾ ਲਗਦਾ ਹੈ। ਉਹ ਸ਼ਾਖਾਂ (ਟਹਿਣੀਆਂ) ਹਰੀਆਂ ਭਰੀਆਂ ਰਹਿੰਦੀਆਂ ਹਨ, ਫੁਲ ਖਿੜੇ ਰਹਿੰਦੇ ਹਨ ਜੋ ਦਰਖਤ ਨਾਲ ਲਗੇ ਰਹਿੰਦੇ ਹਨ। ਜਿਹੜੇ ਫੁੱਲ ਰੁਖ ਨਾਲੋਂ ਟੁੱਟ ਜਾਂਦੇ ਹਨ ਉ ਮੁਰਝਾ ਜਾਂਦੇ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਹਰੀ ਨਾਮ ਨੂੰ ਬ੍ਰਿਛ ਗੁਣਾਂ ਨੂੰ ਸ਼ਾਖਾ, ਧਰਮ ਨੂੰ ਫੂਲ ਅਤੇ ਗਿਆਨ ਨੂੰ

ਫਲ ਕਰਕੇ ਵਰਨਣ ਕੀਤਾ ਹੈ। ਮਨੁੱਖ ਨੂੰ ਬ੍ਰਿਛ ਦੇ ਫੂਲਾਂ ਪਤਿਆਂ ਦੀ ਥਾਂ ਇਉਂ ਹਰੀ ਦੀ ਪੂਜਾ ਕਰਨ ਦੀ ਸਿਧਾਂਤਕ ਜਾਚ ਸਿਖਾਈ ਹੈ।

**'ਨਿਰਮਲ ਨਿਰਮਲ ਕਰਮ ਬਹੁ ਕੀਨੇ, ਜੜ ਸਾਖਾ ਹਰੀ ਜੜੀਜੈ॥**

**ਧਰਮੁ ਫੂਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ, ਬਹਕਾਰ ਬਾਸੁ ਜਗਿ ਦੀਜੈ॥**

ਅੰਤਲੀ ਪੰਗਤੀ ''ਬੇਗਲ ਸਰਨਿ ਪਰੀਜੈ'' ਅਤੇ 'ਮੈ ਸਾਧੂ ਚਰਨ ਪਖੀਜੈ' ਦੀ ਜਾਚਨਾ ਕੀਤੀ ਹੈ।

ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ' ਤੋਂ ਨਾਮ ਜਪਣ ਦੀ ਚੇਤਨਾ ਵਾਲੀ ਵਡੀ ਸਿਖਿਆ ਤੇ ਪ੍ਰੇਰਨਾ ਮਿਲਦੀ ਹੈ।

## *ਸਾਖੀ*

ਪਰਸਰਾਮ ਬ੍ਰਾਹਮਣ ਰਾਜੇ ਦਾ ਪਰੋਹਤ ਇਸ ਤਰ੍ਹਾਂ ਪਰਤਾਪੀ ਸੀ ਜਿਸ ਤਰ੍ਹਾਂ ਵਸ਼ਿਸ਼ਟ ਰਾਜਾ ਦਸਰਥ ਨਾਲ ਸ਼ੋਭਦਾ ਸੀ। ਉਸ ਦੀ ਲੜਕੀ ਕਰਮੇਤੀ ਦੇ ਮਨ ਵਿਚ ਸਦਾ ਇਹ ਵੀਚਾਰ ਚਲਦਾ ਰਹਿੰਦਾ ਸੀ ਕਿ ਜਗਤ ਦੇ ਪਦਾਰਥਾਂ ਦੇ ਜੋ ਭੋਗ ਹਨ, ਜਿਤਨਾ ਚਿਰ ਇਹਨਾਂ ਨੂੰ ਭੋਗੀਦਾ ਨਹੀਂ, ਉਤਨਾ ਚਿਰ ਹੀ ਬਹੁਤ ਸੁੰਦਰ ਭਾਸਦੇ ਸਨ, ਜਦੋਂ ਭੋਗੀਏ ਤਾਂ ਇਹਨਾਂ ਦਾ ਫਲ ਦੁਖ ਰੂਪ ਵਿਚ ਪ੍ਰਗਟ ਹੁੰਦਾ ਹੈ, ਇਹਨਾਂ ਨਾਲ ਜੀਵ ਨੂੰ ਕੋਈ ਸੁਖ ਨਹੀਂ ਮਿਲਦਾ, ਸਗੋਂ ਅਜਿਹੀ ਹਾਲਤ ਬਣ ਜਾਂਦੀ ਹੈ:--

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥**

**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ ॥ [ਪੰਨਾ ੧੦੩੪**

ਕਰਮੇਤੀ ਦਾ ਪਤੀ ਜਦੋਂ ਮੁਕਲਾਵਾ ਲੈਣ ਆਇਆ, ਉਹ ਉਦਾਸ ਹੋ ਕੇ ਘਰੋਂ ਨਿਕਲ ਗਈ। ਜਗਤ ਤੇ ਭੋਗਾਂ ਤੋਂ ਇਤਨੀ ਉਪਰਾਮ ਹੋਈ ਕਿ ਉਸ ਨੂੰ ਇਹਨਾਂ ਤੋਂ ਬਦਬੂ ਆਉਂਦੀ ਸੀ। ਉਹ ਇਕ ਕੁਟੀਆ ਬਣਾ ਕੇ ਜੰਗਲ ਵਿਚ ਇਕਲੀ ਰਹਿਣ ਲਗ ਪਈ। ਉਸ ਦੇ ਨਗਰ ਦਾ ਇਕ ਤੀਰਥ ਜਾਤ੍ਰੀ ਉਸ ਨੂੰ ਮਿਲ ਪਿਆ, ਉਸ ਨੇ ਪਛਾਣ ਲਿਆ ਤੇ ਕਹਿਣ ਲਗਾ 'ਹੇ ਕਰਮੇਤੀ! ਤੇਰਾ ਪਿਤਾ ਤੈਨੂੰ ਕਈ ਥਾਵਾਂ ਤੇ ਢੂੰਡ ਰਿਹਾ ਹੈ' ਤਾਂ ਕਰਮੇਤੀ ਨੇ ਕਿਹਾ 'ਇਸ ਜੀਵ ਨੂੰ ਮਮਤਾ ਹੀ ਦੁਖ ਦੇ ਰਹੀ ਹੈ। ਹੇ ਭਾਈ! ਹੇ ਸੰਸਾਰ ਸੁਪਨੇ ਦੀ ਨਿਆਈਂ ਮਿਥਿਆ ਹੈ।' ਇਹੋ ਜਿਹੇ ਵੈਰਾਗਮਈ ਬਚਨ ਸੁਣ ਕੇ ਉਸ ਜਾਤਰੀ ਨੇ ਪਰਸਰਾਮ ਬ੍ਰਾਹਮਣ ਨੂੰ ਜਾ ਖ਼ਬਰ ਦਿਤੀ। ਉਸ ਦਾ ਪਿਤਾ ਕਰਮੇਤੀ ਪਾਸ ਆਇਆ ਤੇ ਬੜਾ ਵੈਰਾਗ ਕਰਨ ਲੱਗਾ ਅਤੇ ਕਹਿਣਾ ਲਗਾ 'ਹੇ ਪੁਤਰੀ! ਤੂੰ ਤਾਂ ਸਾਡਾ ਨੱਕ ਕੱਟ ਦਿਤਾ ਹੈ, ਲੋਕ ਆਖਦੇ ਹਨ ਕਿ ਕਿਸੇ ਨਾਲ ਨਿਕਲ ਗਈ ਹੈ।' ਕਰਮੇਤੀ ਨੇ ਕਿਹਾ ''ਹੇ ਪਿਤਾ ਨੱਕ ਤਾਂ ਤੁਹਾਡਾ ਪਹਿਲਾਂ ਹੈ ਹੀ ਨਹੀਂ ਸੀ, ਜੇ ਹੋਵੇ ਤਾਂ ਵੀ ਕੱਟਿਆ ਹੀ ਸਮਝੋ ਕਿਉਂਕਿ ਨੱਕ ਤਾਂ ਇਕ ਪਰਮੇਸ਼ਰ ਦੀ ਭਗਤੀ ਹੈ ਜੋ ਤੁਸਾਂ ਪਾਸ ਹੈ ਹੀ ਨਹੀਂ। ਤੁਸੀਂ ਤਾਂ ਸੁਤੇ ਹੋਏ ਮਨੁੱਖ ਦੀ ਨਿਆਈਂ ਵਿਰਲਾਪ ਕਰ ਰਹੇ ਹੋ।'' ਕਰਮੇਤੀ ਦੇ ਇਹਨਾਂ ਬਚਨਾਂ ਨਾਲ ਵੀ ਬ੍ਰਾਹਮਣ ਦਾ ਮੋਹ ਨਾ ਹਟਿਆ ਅਤੇ ਕਿਹਾ ਕਿ ਤੂੰ ਨਾਲ ਚਲ, ਸਹੁਰੇ ਘਰ ਨ ਜਾਈਂ, ਆਪਣੇ ਘਰ ਹੀ ਰਹੀਂ। ਇਹ ਸੁਣ ਕੇ ਕਰਮੇਤੀ ਨੇ ਕਿਹਾ, 'ਪਿਤਾ! ਹੁਣ ਤੇਰੀ ਅਵਸਥਾ ਬ੍ਰਿਧ ਹੋ ਗਈ ਹੈ, ਤੂੰ ਅਜੇ ਤਕ ਵੀ ਵੀਚਾਰ ਨਹੀਂ ਕੀਤਾ ਕਿ ਇਹ ਮਨੁੱਖਾ ਸਰੀਰ ਵਿਅਰਥ ਜਾ ਰਿਹਾ ਹੈ ਬ੍ਰਿਧ ਅਵਸਥਾ ਦਾ ਸੰਬਧ ਮ੍ਰਿਤੂ ਨਾਲ ਹੈ ਪਰ ਤੁਸੀ ਅਜੇ ਵੀ ਭੋਗ ਭੋਗਦੇ ਹੋ। ਪਰਸਰਾਮ ਫਿਰ ਵੀ ਨਾ ਮੰਨਿਆ। ਪਰਸਰਾਮ ਨੇ ਰਾਜੇ ਨੂੰ ਸਾਰੀ ਬਿਰਥਾ ਜਾ ਸੁਣਾਈ। ਰਾਜਾ ਕਰਮੇਤੀ ਦਾ ਦਰਸ਼ਨ ਕਰਨ ਆਇਆ। ਉਸ ਨੇ ਵੀ

ਵਾਪਸ ਘਰ ਜਾਣ ਲਈ ਬੜਾ ਜ਼ੋਰ ਲਾਇਆ ਪਰ ਉਹ ਨਾ ਮੰਨੀ। ਰਾਜੇ ਦਾ ਹਠ ਵੇਖ ਕੇ ਉਸ ਨੇ ਉਥੇ ਹੀ ਆਪਣਾ ਸਰੀਰ ਤਿਆਗ ਦਿਤਾ, ਪ੍ਰਭੂ ਵਿਚ ਲੀਨ ਹੋ ਗਈ।

ਸੋ ਸਿਧਾਂਤ ਇਹ ਹੈ ਕਿ ਨਾਮ ਤੇ ਭਗਤੀ ਹੀ ਅਸਲੀ ਨੱਕ ਹੈ, ਜਿਸ ਮਨੁੱਖ ਕੋਲ ਇਹ ਨਹੀਂ, ਉਹ ਸਮਝੋ ਨੱਕ ਕੱਟਾ (ਬੇਇਜ਼ਤਾ) ਹੈ। ਗੁਰਵਾਕ ਹਨ:--

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥**

**ਜਿਉ ਬੇਸੁਆ ਕੇ ਘਰਿ ਪੂਤ ਜਮਤ ਹੈ, ਤਿਸੁ ਨਾਮੁ ਪਰਿਓ ਹੈ ਧ੍ਰਕਟੀ॥**[ਪੰਨਾ ੫੨੮

**ਕਲਿਆਨ ਮਹਲਾ ੪ ॥ ਰਾਮਾ, ਮੈ ਸਾਧੂ ਚਰਨ ਧੁਵੀਜੈ ॥ ਕਿਲਬਿਖ ਦਹਨ ਹੋਹਿ ਖਿਨ ਅੰਤਰਿ, ਮੇਰੇ ਠਾਕੁਰ ਕਿਰਪਾ ਕੀਜੈ ॥ ੧ ॥ ਰਹਾਉ ॥ ਮੰਗਤ ਜਨ ਦੀਨ ਖਰੇ ਦਰਿ ਠਾਢੇ, ਅਤਿ ਤਰਸਨ ਕਉ ਦਾਨੁ ਦੀਜੈ ॥ ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ, ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ ॥ ੧ ॥ ਕਾਮ ਕਰੋਧੁ ਨਗਰ ਮਹਿ ਸਬਲਾ, ਨਿਤ ਉਠਿ ਉਠਿ ਜੂਝੁ ਕਰੀਜੈ ॥ ਅੰਗੀਕਾਰੁ ਕਰਹੁ ਰਖਿ ਲੇਵਹੁ, ਗੁਰ ਪੂਰਾ ਕਾਢਿ ਕਢੀਜੈ ॥ ੨ ॥ ਅੰਤਰਿ ਅਗਨਿ ਸਬਲ ਅਤਿ ਬਿਖਿਆ, ਹਿਵ ਸੀਤਲੁ ਸਬਦੁ ਗੁਰ ਦੀਜੈ ॥ ਤਨਿ ਮਨਿ ਸਾਂਤਿ ਹੋਇ ਅਧਿਕਾਈ, ਰੋਗੁ ਕਾਟੈ ਸੂਖਿ ਸਵੀਜੈ ॥ ੩ ॥ ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ, ਸਭ ਘਟਿ ਘਟਿ ਰਾਮੁ ਰਵੀਜੈ ॥ ਸਾਧੂ ਸਾਧ ਮਿਲੇ ਰਸੁ ਪਾਵੈ, ਤਤੁ ਨਿਜਘਰਿ ਬੈਠਿਆ ਪੀਜੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਮਾਂ, ਮੈਂ, ਹੋਹਿੰ, ਮਹਿੰ, ਜਿਉਂ, ਠਾਈਂ, ਬੈਠਿਆਂ।

**ਪਦ ਅਰਥ:** ਰਾਮਾ=ਹੇ ਰਾਮ!। ਸਾਧੂ=ਗੁਰੂ ਦੇ। ਚਰਨ ਧੁਵੀਜੈ=ਚਰਨਾਂ ਨੂੰ ਧੋਣਾ ਚਾਹੀਦਾ ਹੈ ਭਾਵ ਮੈਂ ਧੋਵਾਂ। ਕਿਲਬਿਖ=ਪਾਪ। ਦਹਨ ਹੋਹਿ=ਸੜ ਜਾਣ। ਖਿਨ ਅੰਤਰਿ=ਛਿਨ ਵਿਚ। ਮੇਰੇ ਠਾਕੁਰ=ਹੇ ਮੇਰੇ ਮਾਲਕ!। ਕਿਰਪਾ ਕੀਜੈ=(ਮੇਰੇ ਤੇ) ਕਿਰਪਾ ਕਰੋ।੧।ਰਹਾਉ।

ਮੰਗਤ ਜਨ=ਮੰਗਤੇ ਜਨ। ਦੀਨ=ਨਿਮਾਣੇ। ਖਰੇ=ਖੜੇ ਹਨ। ਦਰਿ=(ਤੇਰੇ) ਦਰ ਉਤੇ। ਠਾਢੇ=ਖਲੋਤੇ ਹਨ। ਅਤਿ ਤਰਸਨ ਕਉ=ਬਹੁਤ ਹੀ ਤਰਸਦਿਆਂ ਨੂੰ। ਤ੍ਰਾਹਿ ਤ੍ਰਾਹਿ=ਬਚਾ ਲਵੋ, ਰਖ ਲਵੋ ਕਰਦੇ ਹੋਏ। ਪ੍ਰਭ=ਹੇ ਪ੍ਰਭੂ!। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਨਾਮੁ ਦ੍ਰਿੜੀਜੈ=ਨਾਮ ਪੱਕਾ ਕਰਾ ਦਿਉ।੧।

ਨਗਰ ਮਹਿ=(ਸਰੀਰ ਰੂਪੀ) ਨਗਰ ਵਿਚ। ਸਬਲ=ਬਲ ਵਾਲਾ। ਉਠਿ=ਉਠ ਕੇ (ਭਾਵ ਜ਼ੋਰ ਸ਼ੋਰ ਨਾਲ)। ਜੂਝੁ ਕਰੀਜੈ=ਮੈਂ ਜੁੱਧ (ਜੰਗ) ਕਰਦਾ ਹਾਂ। ਅੰਗੀਕਾਰੁ ਕਰਹੁ=ਸਹਾਇਤਾ ਕਰੋ। ਕਾਢਿ ਕਢੀਜੈ=ਸਦਾ ਲਈ ਕਢ ਲਵੋ।੨।

ਅਗਨਿ=(ਕਾਮ, ਕ੍ਰੋਧ) ਅੱਗ। ਸਬਲ=ਬਲ ਵਾਲੀ। ਬਿਖਿਆ=ਮਾਇਆ। ਹਿਵ=ਬਰਫ਼ ਵਤ। ਸੀਤਲੁ=ਠੰਡੀ। ਸਬਦੁ ਗੁਰ=ਗੁਰੂ ਦਾ ਸ਼ਬਦ। ਤਨਿ=ਸਰੀਰ ਵਿਚ। ਮਨਿ=ਮਨ ਵਿਚ। ਸਾਂਤਿ=ਸ਼ਾਂਤੀ। ਅਧਿਕਾਈ=ਬਹੁਤ। ਸੂਖਿ ਸਵੀਜੈ=ਸੁਖ ਨਾਲ ਸੋਇਆ ਜਾ ਸਕੀਦਾ ਹੈ।੩।

ਕਿਰਣਿ=ਕਿਰਣਾਂ ਰਾਹੀਂ। ਰਵਿਆ ਸਰਬ ਠਾਈ=ਸਭ ਥਾਵਾਂ ਤੇ ਵਿਆਪਕ ਹੈ। ਘਟਿ ਘਟਿ=ਹਰੇਕ ਸਰੀਰ ਵਿਚ। ਰਵੀਜੈ=ਵਿਆਪਕ ਹੈ। ਨਿਜਘਰਿ=ਆਪਣੇ ਸਰੂਪ ਵਿਚ। ਬੈਠਿਆ=ਬੈਠੇ ਹੋਇਆਂ।੪।

**ਅਰਥ:** ਹੇ ਵਿਆਪਕ ਰਾਮ! ਹੇ ਮੇਰੇ ਮਾਲਕ! (ਮੇਰੇ ਤੇ) ਕਿਰਪਾ ਕਰੋ ਕਿ ਮੈਂ ਸਾਧੂ (ਗੁਰੂ) ਦੇ ਚਰਨ (ਨਿਤ) ਧੋਂਦਾ ਰਹਾਂ (ਜਿਸ ਦੇ ਫਲ ਸਰੂਪ ਮੇਰੇ ਸਾਰੇ) ਪਾਪ ਛਿਨ ਵਿਚ ਸੜ ਜਾਣ।੧।ਰਹਾਉ।

(ਹੇ ਪ੍ਰਭੂ! ਅਸੀਂ) ਮੰਗਤੇ ਤੇ ਨਿਮਾਣੇ ਜਨ (ਤੇਰੇ) ਦਰ ਉਤੇ ਖੜੇ ਹਾਂ, ਬਹੁਤ ਹੀ ਤਰਸਦਿਆਂ ਨੂੰ (ਨਾਮ ਦਾ) ਦਾਨ ਦਿਉ। ਹੇ ਪ੍ਰਭੂ! (ਸਾਨੂੰ) 'ਬਚਾ ਲਵੋ ਬਚਾ ਲਵੋ' ਕਰਦੇ ਹੋਏ (ਤੇਰੀ) ਸ਼ਰਨ ਆਏ ਹਾਂ, ਗੁਰੂ ਦੀ ਮਤ ਦੁਆਰਾ (ਸਾਨੂੰ ਆਪਣਾ) ਨਾਮ (ਹਿਰਦੇ ਵਿਚ) ਪੱਕਾ ਕਰਾ ਦਿਉ।੧।

(ਹੇ ਪ੍ਰਭੂ!) ਸਰੀਰ ਰੂਪੀ ਨਗਰ ਵਿਚ ਕਾਮ ਕ੍ਰੋਧ ਬਹੁਤ ਬਲ ਵਾਲਾ ਹੈ ਨਿਤ ਉਠ ਉਠ ਕੇ (ਭਾਵ ਬੜੇ ਜ਼ੋਰ ਸ਼ੋਰ ਨਾਲ ਇਨ੍ਹਾਂ ਨਾਲ ਬਲ) ਜੁੱਧ ਕਰਨਾ ਪੈਂਦਾ ਹੈ। (ਹੇ ਪ੍ਰਭੂ!) ਸਹਾਇਤਾ ਕਰੋ (ਇਹਨਾਂ ਵੈਰੀਆਂ ਤੋਂ) ਬਚਾਅ ਲਵੋ, ਪੂਰਾ ਗੁਰੂ ਮਿਲਾ ਕੇ (ਕਾਮ ਕ੍ਰੋਧ ਦੀ ਮਾਰ ਵਿਚੋਂ) ਕਢ ਲਵੋ।੨।

(ਹੇ ਪ੍ਰਭੂ! ਸਾਰੇ ਹਿਰਦੇ) ਅੰਦਰ (ਵਿਸ਼ੇ ਰੂਪੀ) ਬਲਵਾਨ ਮਾਇਆ ਦੀ ਅੱਗ ਲੱਗੀ ਹੋਈ ਹੈ (ਇਸ ਨੂੰ ਬੁਝਾਉਣ ਲਈ) ਗੁਰੂ ਦਾ ਬਰਫ ਵਤ ਠੰਢਾ ਸ਼ਬਦ ਦਿਉ। (ਗੁਰੂ ਦੇ ਸ਼ਬਦ ਨਾਲ) ਸਰੀਰ ਤੇ ਮਨ ਵਿਚ ਬਹੁਤੀ ਸ਼ਾਂਤੀ ਹੋ ਜਾਂਦੀ ਹੈ, (ਗੁਰੂ ਦਾ ਸ਼ਬਦ) ਰੋਗ ਕਟ ਦਿੰਦਾ ਹੈ (ਜਿਸ ਕਰਕੇ) ਸੁਖ ਨਾਲ ਸੌਇਆ ਜਾ ਸਕਦਾ ਹੈ।੩।

ਜਿਵੇਂ ਸੂਰਜ (ਆਪਣੀਆਂ) ਕਿਰਨਾਂ ਰਾਹੀਂ ਸਾਰਿਆਂ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ (ਤਿਵੇਂ) ਸਾਰੇ ਸਰੀਰਾਂ ਵਿਚ ਰਾਮ ਰਵਿਆ ਹੋਇਆ ਹੈ। (ਜਿਸ ਜਗਿਆਸੂ ਨੂੰ) ਚੰਗੇ ਸਾਧੂ ਮਿਲ ਪੈਣ (ਤਾਂ ਉਹ ਉਨ੍ਹਾਂ ਦੇ ਮਿਲਾਪ ਸਦਕਾ) ਰਸ ਮਾਣਦਾ ਹੈ (ਅਤੇ) ਤਤੁ (ਇਸ ਤਰ੍ਹਾਂ ਨਾਮ ਰਸ) ਆਪਣੇ (ਹਿਰਦੇ ਰੂਪੀ) ਘਰ ਵਿਚ ਬੈਠਿਆਂ ਪੀਤਾ ਜਾਂਦਾ ਹੈ।੪।

**ਜਨ ਕਉ ਪ੍ਰੀਤਿ ਲਗੀ ਗੁਰ ਸੇਤੀ, ਜਿਉ ਚਕਵੀ ਦੇਖਿ ਸੂਰੀਜੈ ॥ ਨਿਰਖਤ ਨਿਰਖਤ ਰੈਨਿ ਸਭ ਨਿਰਖੀ, ਮੁਖੁ ਕਾਢੈ ਅੰਮ੍ਰਿਤੁ ਪੀਜੈ ॥ ੫ ॥ ਸਾਕਤ ਸੁਆਨ ਕਹੀਅਹਿ ਬਹੁ ਲੋਭੀ, ਬਹੁ ਦੁਰਮਤਿ ਮੈਲੁ ਭਰੀਜੈ ॥ ਆਪਨ ਸੁਆਇ ਕਰਹਿ ਬਹੁ ਬਾਤਾ, ਤਿਨਾ ਕਾ ਵਿਸਾਹੁ ਕਿਆ ਕੀਜੈ ॥ ੬ ॥ ਸਾਧੂ ਸਾਧ ਸਰਨਿ ਮਿਲਿ ਸੰਗਤਿ, ਜਿਤੁ ਹਰਿ ਰਸੁ ਕਾਢਿ ਕਢੀਜੈ ॥ ਪਰਉਪਕਾਰ ਬੋਲਹਿ ਬਹੁ ਗੁਣੀਆ, ਮੁਖਿ ਸੰਤ ਭਗਤ ਹਰਿ ਦੀਜੈ ॥ ੭ ॥ ਤੂ ਅਗਮ ਦਇਆਲੁ ਦਇਆ ਪਤਿ ਦਾਤਾ, ਸਭ ਦਇਆ ਧਾਰਿ ਰਖਿ ਲੀਜੈ ॥ ਸਰਬ ਜੀਅ ਜਗ ਜੀਵਨੁ ਏਕੋ, ਨਾਨਕ ਪ੍ਰਤਿਪਾਲ ਕਰੀਜੈ ॥ ੮ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਕਹੀਅਹਿਂ, ਕਰਹਿਂ, ਬਾਤਾਂ, ਤਿਨ੍ਹਾਂ, ਬੋਲਹਿਂ।

**ਪਦ ਅਰਥ:** ਗੁਰ ਸੇਤੀ=ਗੁਰੂ ਨਾਲ। ਦੇਖਿ ਸੂਰੀਜੈ=ਸੂਰਜ ਨੂੰ ਵੇਖ ਕੇ। ਨਿਰਖਤ=ਵੇਖਦਿਆਂ। ਰੈਨਿ ਸਭ=ਸਾਰੀ ਰਾਤ। ਨਿਰਖੀ=ਵੇਖੀ ਹੈ। ਮੁਖੁ ਕਾਢੈ=(ਜਦੋਂ ਸੂਰਜ) ਮੁਖ ਕਢਦਾ ਭਾਵ ਚੜ੍ਹਦਾ ਹੈ।੫।

ਸਾਕਤ=ਮਾਇਆ ਦੇ ਉਪਾਸ਼ਕ, ਪ੍ਰਭੂ ਤੋਂ ਵੇਮੁਖ। ਸੁਆਨ=ਕੁਤੇ। ਕਹੀਅਹਿ=ਆਖੇ ਜਾਂਦੇ ਹਨ। ਬਹੁ=ਬਹੁਤ। ਦੁਰਮਤਿ=ਖੋਟੀ ਮਤਿ। ਮੈਲੁ=(ਪਾਪਾਂ ਰੂਪੀ ਹਉਮੈ ਦੀ) ਮੈਲ। ਭਰੀਜੈ=ਭਰੀ ਰਹਿੰਦੀ ਹੈ। ਸੁਆਇ=ਗਰਜ਼, ਮਤਲਬ ਦੀ ਖ਼ਾਤਰ। ਕਰਹਿ ਬਹੁ ਬਾਤਾ=ਬਹੁਤ ਗੱਲ਼ਾਂ ਕਰਦੇ ਹਨ। ਵਿਸਾਹੁ=ਇਤਬਾਰ, ਭਰੋਸਾ। ਕਿਆ ਕੀਜੈ=ਕੀ ਕਰੀਏ?।੬।

ਸਾਧੂ ਸਾਧ ਸਰਨਿ=ਚੰਗੇ ਸੰਤ ਜਨਾ ਦੀ ਸ਼ਰਨ। ਮਿਲਿ ਸੰਗਤਿ=ਸੰਗਤ ਵਿਚ ਮਿਲ ਕੇ। ਜਿਤੁ=ਜਿਸ ਨਾਲ। ਪਰਉਪਕਾਰ=ਦੂਜਿਆਂ ਦੀ ਭਲਾਈ ਲਈ। ਬੋਲਹਿ=ਬੋਲਦੇ ਹਨ। ਬਹੁ ਗੁਣੀਆ=ਬਹੁਤ ਗੁਣਾਂ ਵਾਲੇ। ਮੁਖਿ=ਮੁਖੀ।੭।

ਅਗਮ=ਹੇ ਅਪਹੁੰਚ!। ਦਇਆਲ=ਹੇ ਦਇਆ ਦੇ ਘਰ!। ਹੇ ਦਇਆ ਮਤਿ=ਹੇ ਦਇਆ ਦੇ ਮਾਲਕ!। ਦਾਤਾ=ਹੇ ਦਾਤਾਂ ਦੇਣ ਵਾਲੇ!। ਸਰਬ ਜੀਅ=ਸਭ ਸ੍ਰਿਸ਼ਟੀ ਦੇ ਜੀਵ। ਦਇਆ ਧਾਰਿ=ਮਿਹਰ ਕਰਕੇ। ਰਖਿ ਲੀਜੈ=ਰਖ ਲਵੋ। ਜਗ ਜੀਵਨੁ=ਜਗਤ ਦਾ ਜੀਵਨ। ਪ੍ਰਤਿਪਾਲ ਕਰੀਜੈ=ਪਾਲਣਾ ਕਰੋ।੮।

**ਅਰਥ:** (ਹੇ ਭਾਈ!) ਜਿਵੇਂ ਚਕਵੀ ਸੂਰਜ ਨੂੰ ਦੇਖ ਕੇ (ਖੁਸ਼ ਹੁੰਦੀ ਹੈ, ਤਿਵੇਂ ਪ੍ਰਭੂ ਦੇ) ਸੇਵਕਾਂ ਦੀ ਗੁਰੂ ਨਾਲ ਪ੍ਰੀਤ ਲੱਗੀ ਹੋਈ ਹੈ। ਵੇਖਦਿਆਂ ਵੇਖਦਿਆਂ (ਭਾਵ ਸੂਰਜ ਦੀ ਉਡੀਕ ਵਿਚ ਚਕਵੀ) ਸਾਰੀ ਰਾਤ ਵੇਖਦੀ ਰਹਿੰਦੀ ਹੈ (ਜਦੋਂ ਸੂਰਜ) ਮੂੰਹ ਕਢਦਾ ਹੈ (ਭਾਵ ਚੜ੍ਹਦਾ ਹੈ ਤਾਂ ਚਕਵੇ ਦਾ ਮੇਲ ਹੁੰਦਾ ਹੈ, ਇਸੇ ਤਰ੍ਹਾਂ ਜਦੋਂ ਸਿਖ ਨਾਮ ਰੂਪੀ) ਅੰਮ੍ਰਿਤ (ਜਲ) ਪੀਂਦਾ ਹੈ (ਤਾਂ ਜੀਊਂਦਾ) ਹੈ।੫।

ਰਬ ਨਾਲੋਂ ਟੁੱਟੇ ਹੋਏ ਮਾਇਆ ਦੇ ਉਪਾਸ਼ਕ ਮਨੁੱਖ ਬਹੁਤ ਲੋਭੀ ਹੁੰਦੇ ਹਨ, (ਉਹ) ਬਹੁਤ ਲੋਭੀ ਆਖੇ ਜਾਂਦੇ ਹਨ (ਕਿਉਂਕਿ ਉਨ੍ਹਾਂ ਦੇ ਅੰਦਰ ਪਾਪਾਂ ਰੂਪੀ ਹਉਮੈ ਦੀ) ਖੋਟੀ ਮਤ ਵਾਲੀ ਮੈਲ ਬਹੁਤ ਭਰੀ ਰਹਿੰਦੀ ਹੈ। (ਓਹ) ਆਪਣੇ ਮਤਲਬ ਦੀਆਂ ਬਹੁਤ (ਲਚਕਦਾਰ) ਗਲਾਂ ਕਰਦੇ ਹਨ (ਪਰ) ਉਨ੍ਹਾਂ ਦਾ ਵਿਸਾਹ (ਇਤਬਾਰ) ਕੀ ਕਰੀਏ? (ਭਾਵ ਨਹੀਂ ਕਰਨਾ ਚਾਹੀਦਾ)।੬।

ਹੇ ਹਰੀ! (ਤੇਰੇ) ਚੰਗੇ ਸਾਧੂ ਜਨਾ ਦੀ ਸ਼ਰਨ ਤੇ ਸੰਗਤ ਮਿਲ ਜਾਏ ਜਿਸ ਵਿਚ (ਨਾਮ ਦਾ) ਰਸ ਕਢ ਕੇ ਪ੍ਰਾਪਤ ਕਰ ਸਕੀਦਾ ਹੈ। (ਤੂੰ ਅਜਿਹੇ) ਮੁਖੀ ਸੰਤਾਂ ਭਗਤਾਂ ਦੀ (ਸੰਗਤ ਬਖਸ਼) ਦੇ (ਜਿਹੜੇ) ਬਹੁਤ ਗੁਣਾਂ ਵਾਲੇ ਹਨ (ਅਤੇ) ਦੂਜਿਆਂ ਦੀ ਭਲਾਈ ਦੇ ਬਚਨ ਬੋਲਦੇ ਹਨ।੭।

ਹੇ ਅਪਹੁੰਚ!, ਹੇ ਦਇਆ ਦੇ ਘਰ!, ਹੇ ਦਇਆ ਦੇ ਮਾਲਕ! ਸਾਰੀ (ਜਲਦੀ ਬਲਦੀ ਸ੍ਰਿਸ਼ਟੀ ਨੂੰ) ਬਚਾਅ ਲੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਸਾਰੇ ਜੀਵ (ਤੇਰੇ ਹਨ, ਤੂੰ) ਜਗਤ ਦਾ ਇਕੋ ਹੀ ਜੀਵਨ-ਦਾਤਾ ਹੈਂ (ਇਸ ਲਈ ਸਭ ਦੀ) ਪਾਲਣਾ ਕਰੋ ਜੀ।੮।੫।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਚਰਨ ਪਖਾਰਨ ਲਈ ਬੇਨਤੀ ਰੂਪ ਵਿਚ ਕਈ ਪੰਗਤੀਆਂ ਮਿਲਦੀਆਂ ਹਨ:--

੧. **ਚਰਨ ਪਖਾਰਿ ਕਰਉ ਗੁਰ ਸੇਵਾ, ਬਾਰਿ ਜਾਉ ਲਖ ਬਰੀਆ ॥** [ਪੰਨਾ ੩੭੭

੨. **ਤਿਸੁ ਚਰਨ ਪਖਾਲੀ ਜੋ ਹਰਿ ਮਾਰਗਿ ਚਾਲੈ ॥** [ਪੰਨਾ ੧੦੨

੩. **ਚਰਨ ਪਖਾਰਉ ਕਰਿ ਸੇਵਾ, ਜੇ ਠਾਕੁਰ ਭਾਵੈ ॥** [ਪੰਨਾ ੮੦੯

ਜਰਨ ਪਖਾਲਣ ਵਾਲੇ ਪਾਵਨ ਵਾਕ ਗੁਰਸਿਖੀ ਹਿਰਦੇ ਦੀ ਸ਼ਰਧਾ-ਭਾਵਨਾ ਦੇ ਪ੍ਰਤੀਨਿਧ ਹਨ ਜਿਵੇਂ:--

**ਬਸ ਰਹੇ ਹਿਰਦੈ ਗੁਰ ਚਰਨ ਪਿਆਰੇ ॥** [ਪੰਨਾ ੮੦੩

ਗੁਰਬਾਣੀ ਵਿਚ ਚਰਨ ਨਿਰੇ ਹਡ ਮਾਸ ਵਾਲੇ ਪੈਰਾਂ ਦੇ ਲਖਾਇਕ ਨਹੀਂ ਹਨ, ਇਹ 'ਗੁਰ ਸ਼ਬਦ' ਦੇ ਪ੍ਰਤੀਕ ਹਨ। ਜਿਵੇਂ:--

**ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਂਧਿਓ ਪਾਲ ॥** [ਪੰਨਾ ੬੮੦

ਅਗਲੇ ਸ਼ਬਦ ਵਿਚ 'ਸਾਧੂ ਧੂਰਿ ਪਿਵੀਜੈ' ਦੀ ਗਲ ਕੀਤੀ ਹੈ, ਇਸ ਦੀ ਅਸਲੀਅਤ ਤੋਂ ਜਾਣੂੰ ਨਾ ਹੋਣ ਕਾਰਨ ਭੋਲੇ ਭਾਲੇ ਵੀਰ ਤੇ ਭੈਣਾਂ, ਸਾਧੂਆਂ ਦੇ ਪੈਰਾਂ ਨੂੰ ਮਲਦੇ ਘੁਟਦੇ ਤੇ ਚਟਦੇ ਰਹਿੰਦੇ ਹਨ।

ਇਸ ਸ਼ਬਦ ਦਾ ਸੰਖੇਪ ਭਾਵ ਜੋ ਸ਼ਬਦਾਰਥ ਵਿਚ ਦਿਤਾ ਹੈ ਉਹ ਇਸ ਤਰ੍ਹਾਂ ਹੈ:--

ਗੁਰੂ ਦੀ ਸੇਵਾ ਕਰੀਏ ਤਾਂ ਪਾਪ ਦੂਰ ਹੁੰਦੇ ਹਨ। ਉਹ ਕਿਵੇਂ? ਮਨੁੱਖ ਨਾਮ ਦਾਨ ਲਈ ਤਰਸਦਾ ਤਰਸਦਾ ਗੁਰੂ ਪਾਸ ਆਉਂਦਾ ਹੈ(੧)। ਗੁਰੂ ਉਸ ਨੂੰ ਪਾਪਾਂ ਦਾ ਮੁਕਾਬਲਾ ਕਰਨ ਦਾ ਉਤਸ਼ਾਹ ਦਿੰਦਾ ਹੈ (੨), ਅਤੇ ਆਪਣੇ ਸ਼ਬਦ ਦੀ ਠੰਢਕ ਨਾਲ ਹਰ ਤਰ੍ਹਾਂ ਦੇ ਸਾੜੇ ਦੂਰ ਕਰਦਾ ਹੈ(੩)। ਮਨੁੱਖ ਨੂੰ ਹਰ ਇਕ ਵਿਚ ਉਹੋ ਹਰੀ ਵਸਦਾ ਦਿਸਦਾ ਹੈ ਜੋ ਆਪਣੇ ਸਰੂਪ ਵਿਚ ਵਸਦਾ ਹੈ(੪)। ਉਸ ਦੇ ਅੰਦਰ ਇਸ ਸਰਵ-ਵਿਆਪੀ ਹਰੀ ਲਈ ਪਿਆਰ ਪੈਦਾ ਹੁੰਦਾ ਹੈ(੫)। ਸਾਕਤ ਲੋਕ ਆਪਣੇ ਸੁਆਰਥਾਂ ਵਿਚ ਲਗੇ ਹੋਏ ਇਸ ਪਿਆਰ ਨੂੰ ਨਹੀਂ ਪਛਾਣਦੇ(੬)। ਭਲੇ ਲੋਕ ਸਾਧ ਸੰਗਤਿ ਵਿਚ ਜੁੜ ਕੇ ਹਰੀ ਰਸ ਗ੍ਰਹਿਣ ਕਰਦੇ ਹਨ(੭)। ਅੰਤ ਹਰੀ ਕੋਲੋਂ ਅਰਦਾਸ ਕਰਕੇ ਰਖਿਆ ਮੰਗਦੇ ਹਨ(੮)।

**ਕਲਿਆਨ ਮਹਲਾ ੪ ॥ ਰਾਮਾ, ਹਮ ਦਾਸਨ ਦਾਸ ਕਰੀਜੈ ॥ ਜਬ ਲਗਿ ਸਾਸੁ ਹੋਇ ਮਨ ਅੰਤਰਿ, ਸਾਧੂ ਧੂਰਿ ਪਿਵੀਜੈ ॥ ੧ ॥ ਰਹਾਉ ॥ ਸੰਕਰੁ ਨਾਰਦੁ ਸੇਖਨਾਗ ਮੁਨਿ, ਧੂਰਿ ਸਾਧੂ ਕੀ ਲੋਚੀਜੈ ॥ ਭਵਨ ਭਵਨ ਪਵਿਤੁ ਹੋਹਿ ਸਭਿ, ਜਹ ਸਾਧੂ ਚਰਨ ਧਰੀਜੈ ॥ ੧ ॥ ਤਜਿ ਲਾਜ ਅਹੰਕਾਰੁ ਸਭੁ ਤਜੀਐ, ਮਿਲਿ ਸਾਧੂ ਸੰਗਿ ਰਹੀਜੈ ॥ ਧਰਮਰਾਇ ਕੀ ਕਾਨਿ ਚੁਕਾਵੈ, ਬਿਖੁ ਡੁਬਦਾ ਕਾਢਿ ਕਢੀਜੈ ॥ ੨ ॥ ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ, ਮਿਲਿ ਸਾਧੂ ਸੰਗਿ ਹਰੀਜੈ ॥ ਤਾ ਤੇ ਬਿਲਮੁ ਪਲੁ ਢਿਲ ਨ ਕੀਜੈ, ਜਾਇ ਸਾਧੂ ਚਰਨਿ ਲਗੀਜੈ ॥ ੩ ॥ ਰਾਮਨਾਮ ਕੀਰਤਨ ਰਤਨ ਵਥੁ, ਹਰਿ ਸਾਧੂ ਪਾਸਿ ਰਖੀਜੈ ॥ ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ, ਤਿਸੁ ਆਗੈ ਕਾਢਿ ਧਰੀਜੈ ॥ ੪ ॥**

## ਉਚਾਰਨ ਸੋਧ

**ਬਿੰਦੀ ਸਹਿਤ:** ਰਾਮਾਂ, ਹੋਹਿਂ, ਜਹਂ, ਕਹੀਅਹਿਂ, ਤਾਂ ਤੇ.

**ਪਦ ਅਰਥ:** ਰਾਮਾ=ਹੇ ਵਿਆਪਕ ਪ੍ਰਭੂ!। ਹਮ=ਸਾਨੂੰ। ਦਾਸਨ ਦਾਸ ਕਰੀਜੈ=ਦਾਸਾਂ ਦਾ ਦਾਸ ਬਣਾ ਦਿਉ। ਜਬ ਲਗਿ=ਜਦੋਂ ਤਕ। ਸਾਸੁ=ਸਾਹ। ਪਿਵੀਜੈ=ਪੀਣੀ ਚਾਹੀਦੀ ਹੈ।੧।ਰਹਾਉ।

ਸੰਕਰੁ=ਸ਼ਿਵ। ਨਾਰਦੁ=ਇਕ ਰਿਖੀ ਜਿਸਨੇ ਰਿਗ ਵੇਦ ਦੇ ਕਈ ਮੰਤ੍ਰ ਲਿਖੇ ਹਨ। ਸੇਖ ਨਾਗ=ਸ਼ੇਸ ਨਾਗ। ਮੁਨਿ=ਮੁਨੀ। ਲੋਚੀਜੈ=ਲੋਚਾ (ਚਾਹਨਾ) ਕੀਤੀ ਜਾਂਦੀ ਹੈ। ਭਵਨ=ਨਿਵਾਸ ਅਸਥਾਨ। ਪਵਿਤੁ ਹੋਹਿ ਸਭਿ=ਸਾਰੇ ਪਵਿੱਤਰ ਹੋ ਜਾਂਦੇ ਹਨ। ਜਹ=ਜਿੱਥੇ। ਧਰੀਜੈ=ਰਖੇ ਜਾਂਦੇ ਹਨ।੧।

ਤਜਿ ਲਾਜ=(ਲੋਕ) ਲਜਿਆ ਤਿਆਗ ਕੇ। ਅਹੰਕਾਰੁ ਸਭੁ ਤਜੀਐ=ਸਾਰਾ ਹੰਕਾਰ ਛਡ ਦੇਣਾ ਚਾਹੀਦਾ ਹੈ। ਰਹੀਜੈ=ਰਹਿਣਾ ਚਾਹੀਦਾ ਹੈ। ਕਾਨਿ=ਮੁਥਾਜੀ। ਚੁਕਾਵੈ=ਦੂਰ ਕਰ ਲੈਂਦਾ ਹੈ। ਬਿਖੁ ਡੁਬਦਾ=ਸੰਸਾਰ ਸਮੁੰਦਰ ਵਿਚ ਡੁਬਦਾ ਹੋਇਆ। ਕਾਢਿ ਕਢੀਜੈ=ਕਢ ਕੇ ਬਾਹਰ ਲੈ ਆਉਂਦਾ ਹੈ।੨।

ਭਰਮਿ=ਭਟਕਣਾ ਵਿਚ। ਸੂਕੇ=ਸੁਕੇ ਹੋਏ। ਉਭਿ ਸੂਕ=ਖੜੋਤੇ ਹੋਏ ਸੁਕੇ ਰੁਖ। ਕਹੀਅਹਿ=ਆਖੇ ਜਾਂਦੇ ਹਨ। ਮਿਲਿ=ਮਿਲ ਕੇ। ਹਰੀਜੈ=ਹਰੇ ਹੋ ਜਾਂਦੇ ਹਨ। ਤਾ ਤੇ=ਇਸ ਕਰਕੇ। ਬਿਲਮੁ=ਦੇਰੀ। ਪਲੁ ਢਿਲ ਨ ਕੀਜੈ=ਪਲ ਭਰ ਭੀ ਦੇਰੀ ਨਹੀਂ ਕਰਨੀ ਚਾਹੀਦੀ।੩।

ਵਥੁ=ਵਸਤੂ। ਸਾਧੂ ਪਾਸਿ ਰਖੀਜੈ=ਸਾਧੂ (ਗੁਰੂ) ਪਾਸ ਰਖੀ ਹੁੰਦੀ ਹੈ। ਬਚਨੁ ਗੁਰ=ਗੁਰੂ ਦਾ ਬਚਨ (ਹੁਕਮ)। ਮਾਨੈ=ਮੰਨਦਾ ਹੈ। ਤਿਸੁ ਆਗੇ=ਉਸ (ਆਦਮੀ ਦੇ) ਅਗੇ। ਕਾਢਿ ਧਰੀਜੈ=ਕਢ ਕੇ ਧਰ ਦੇਂਦਾ ਹੈ।੪।

**ਅਰਥ:** ਹੇ ਵਿਆਪਕ ਪ੍ਰਭੂ! ਸਾਨੂੰ (ਆਪਣੇ) ਦਾਸਾਂ ਦਾ ਦਾਸ ਬਣਾ ਦੇ। ਜਦੋਂ ਤਕ ਮਨੁਖਾ ਸਰੀਰ ਵਿਚ ਸਾਹ ਹੈ, (ਉਦੋਂ ਤਕ) ਸਾਧੂ (ਜਨਾਂ ਦੇ ਚਰਨਾਂ ਦੀ) ਧੂੜ ਨੂੰ ਪੀਂਦੇ ਰਹਿਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ!) ਸ਼ਿਵ ਜੀ, ਨਾਰਦ, ਸ਼ੇਸ਼ ਨਾਗ, ਮੁਨੀ (ਆਦਿ ਸਾਰੇ ਹੀ) ਸਾਧੂ-ਜਨਾ ਦੇ ਚਰਨਾ ਦੀ ਧੂੜੀ (ਪ੍ਰਾਪਤ ਕਰਨਾ) ਲੋਚਦੇ (ਚਾਹੁੰਦੇ) ਹਨ। ਜਿਥੇ ਵੀ ਸਾਧੂ ਜਨ (ਆਪਣੇ) ਚਰਨ ਰਖਦੇ ਹਨ (ਉਥੇ ਉਥੇ ਜੋ) ਨਿਵਾਸ ਅਸਥਾਨ ਹਨ, ਸਾਰੇ ਪਵਿੱਤਰ ਹੋ ਜਾਂਦੇ ਹਨ।੧।

(ਹੇ ਭਾਈ!) ਲੋਕ-ਲਾਜ ਛਡ ਕੇ ਹਰ ਤਰ੍ਹਾਂ ਦਾ ਹੰਕਾਰ ਤਿਆਗ ਦੇਣਾ ਚਾਹੀਦਾ ਹੈ (ਅਤੇ) ਸਾਧੂ ਜਨਾ ਦੀ ਸੰਗਤ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ। (ਜਿਹੜਾ ਮਨੁੱਖ ਸਾਧੂ ਜਨਾ ਦੀ ਸੰਗਤਿ ਵਿਚ ਰਹਿੰਦਾ ਹੈ, ਉਹ) ਧਰਮ ਰਾਜ ਦੀ ਮੁਥਾਜੀ ਦੂਰ ਕਰ ਲੈਂਦਾ ਹੈ। (ਕਿਉਂਕਿ ਸਾਧੂ ਜਨ) ਬਿਖਮ (ਸਾਗਰ)ਵਿਚ ਡੁਬਦਾ (ਜੀਵ) ਕਢ ਲੈਂਦੇ ਹਨ।੨।

(ਹੇ ਭਾਈ! ਜਿਹੜੇ ਮਨੁੱਖ) ਭਟਕਣਾ ਵਿਚ ਪਏ ਹੋਏ ਹਨ (ਉਹ) ਸੁਕ ਗਏ ਹਨ (ਉਹ) ਖਲੋਤੇ ਹੋਏ ਵੀ ਬਹੁਤ ਸੁਕੇ ਹੋਏ ਆਖੇ ਜਾਂਦੇ ਹਨ (ਭਾਵ ਗੁਣਾਂ ਤੋਂ ਸਖਣੇ, ਖੁਸ਼ਕ ਹੁੰਦੇ ਹਨ ਪਰ ਉਹ ਵੀ) ਸਾਧੂ ਜਨਾ ਦੀ ਸੰਗਤਿ ਵਿਚ ਮਿਲ ਕੇ ਹਰੇ-ਭਰੇ ਹੋ ਜਾਂਦੇ ਹਨ। ਇਸ ਲਈ ਪਲ ਮਾਤਰ ਵੀ ਦੇਰੀ ਨਹੀਂ ਕਰਨੀ ਚਾਹੀਦੀ, ਸਾਧੂ ਜਨਾ ਦੀ ਚਰਨੀ ਲਗਣਾ ਚਾਹੀਦਾ ਹੈ।੩।

(ਹੇ ਭਾਈ!) ਪਰਮਾਤਮਾ ਦਾ ਨਾਮ ਅਤੇ ਕੀਰਤਨ ਇਕ ਕੀਮਤੀ ਪਦਾਰਥ ਹੈ ਇਹ ਹਰੀ ਨੇ ਸਾਧ (ਗੁਰੂ) ਦੇ ਕੋਲ ਰਖਿਆ ਹੋਇਆ ਹੈ। ਜਿਹੜਾ (ਜਗਿਆਸੂ) ਗੁਰੂ ਦੇ ਬਚਨ ਸਤਿ ਸਤਿ ਕਰਕੇ ਮੰਨਦਾ ਹੈ, (ਗੁਰੂ ਇਹ ਕੀਮਤੀ ਰਤਨ) ਉਸ ਅਗੇ ਕਢ ਕੇ ਰਖ ਦੇਂਦਾ ਹੈ।੪।

**ਸੰਤਹੁ ਸੁਨਹੁ, ਸੁਨਹੁ ਜਨ ਭਾਈ, ਗੁਰਿ ਕਾਢੀ ਬਾਹ ਕੁਕੀਜੈ ॥ ਜੇ ਆਤਮ**

**ਕਉ ਸੁਖੁ ਸੁਖੁ ਨਿਤ ਲੋੜਹੁ, ਤਾਂ ਸਤਿਗੁਰ ਸਰਨਿ ਪਵੀਜੈ ॥ ੫ ॥ ਜੇ ਵਡਭਾਗੁ ਹੋਇ ਅਤਿ ਨੀਕਾ, ਤਾਂ ਗੁਰਮਤਿ ਨਾਮੁ ਦ੍ਰਿੜੀਜੈ ॥ ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ, ਸਹਜੇ ਹਰਿ ਰਸੁ ਪੀਜੈ ॥ ੬ ॥ ਮਾਇਆ ਮਾਇਆ ਕੇ ਜੋ ਅਧਿਕਾਈ, ਵਿਚਿ ਮਾਇਆ ਪਚੈ ਪਚੀਜੈ ॥ ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ, ਅਹੰਕਾਰਿ ਭਾਰਿ ਲਦਿ ਲੀਜੈ ॥ ੭ ॥ ਨਾਨਕ, ਰਾਮ ਰਮ ਰਮੁ ਰਮ, ਰਮ ਰਾਮੈ ਤੇ ਗਤਿ ਕੀਜੈ ॥ ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ, ਰਾਮਨਾਮੈ ਰਲੈ ਮਿਲੀਜੈ ॥੮॥੬॥ ਛਕਾ ੧**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਨਹੁਂ, ਬਾਂਹ, ਮਹਾਂ,

**ਪਦ ਅਰਥ:** ਸੰਤਹੁ=ਹੇ ਸੰਤ ਜਨੋ!। ਜਨ ਭਾਈ=ਹੇ ਭਾਈ ਜਨੋ!। ਗੁਰਿ=ਗੁਰੂ ਨੇ। ਕਾਢੀ ਬਾਹ ਕੁਕੀਜੈ=ਬਾਂਹ ਕਢੀ ਹੋਈ ਹੈ (ਉਚੀ ਆਵਾਜ਼ ਨਾਲ) ਕੂਕ ਰਿਹਾ ਹੈ (ਭਾਵ ਉਪਦੇਸ਼ ਦੇ ਰਿਹਾ ਹੈ)। ਆਤਮ ਕਉ=ਆਤਮਾ ਲਈ। ਲੋੜਹੁ=ਚਾਹੁੰਦੇ ਹੋ।੫।

ਅਤਿ ਨੀਕਾ=ਬਹੁਤ ਚੰਗਾ। ਗੁਰਮਤਿ=ਗੁਰੂ ਦੀ ਮਤਿ ਲੈ ਕੇ। ਨਾਮੁ ਦ੍ਰਿੜੀਜੈ=ਨਾਮ ਪੱਕਾ ਕਰਦਾ ਹੈ। ਬਿਖਮੁ ਜਗੁ=ਔਖਾ ਤਰਿਆ ਜਾਣ ਵਾਲਾ ਸੰਸਾਰ।੬।

ਅਧਿਕਾਈ=ਬਹੁਤ (ਮਾਇਕ ਰੁਚੀ ਰਖਣ ਵਾਲੇ)। ਪਚੈ ਪਚੀਜੈ=ਖਪਦੇ ਸੜਦੇ ਰਹਿੰਦੇ ਹਨ। ਅੰਧੇਰੁ=ਘੁੱਪ-ਹਨੇਰਾ। ਮਹਾ=ਬਹੁਤ ਹੀ। ਪੰਥੁ=(ਜੀਵਨ ਦਾ) ਰਸਤਾ। ਬਿਖੜਾ=ਔਖਾ। ਅਹੰਕਾਰਿ=ਹੰਕਾਰ ਵਾਲਾ। ਭਾਰਿ=ਭਾਰ ਨਾਲ। ਲਦਿ ਲੀਜੈ=ਲਦੇ ਰਹਿੰਦੇ ਹਨ।੭।

ਰਮ=ਰਵਿਆ ਹੋਇਆ। ਰਮੁ=ਸਿਮਰ। ਰਾਮੈ ਤੇ=ਪਰਮਾਤਮਾ ਦੇ (ਨਾਮ ਤੋਂ)। ਗਤਿ=ਜੀਵਨ ਗਤੀ। ਰਲੈ ਮਿਲੀਜੈ=ਰਲ ਮਿਲ ਭਾਵ ਅਭੇਦ ਹੋ ਜਾਈਦਾ ਹੈ।੮।

**ਅਰਥ:** ਹੇ ਭਾਈ ਜਨੋ! (ਭਰਾਵੋ! ਗੁਰੂ ਨੇ) ਬਾਂਹ ਕਢੀ (ਖੜੀ ਕੀਤੀ ਹੋਈ ਹੈ ਅਤੇ) ਕੂਕ ਰਿਹਾ ਹੈ (ਭਾਵ ਇਹ ਉਪਦੇਸ਼ ਦੇ ਰਿਹਾ ਹੈ) ਜੇ (ਤੁਸੀਂ ਆਪਣੀ) ਆਤਮਾ ਲਈ ਹਰ ਰੋਜ਼ (ਸੱਚਾ) ਸੁਖ ਚਾਹੁੰਦੇ ਹੋ (ਤਾਂ ਤੁਹਾਨੂੰ) ਸਤਿਗੁਰੂ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ।੫।

(ਹੇ ਭਾਈ!) ਜੇ (ਕਿਸੇ ਮਨੁੱਖ ਦਾ) ਬਹੁਤ ਹੀ ਚੰਗਾ ਤੇ ਵੱਡਾ ਭਾਗ ਹੋਵੇ ਤਾਂ (ਉਹ) ਗੁਰੂ ਦੀ ਮਤਿ ਲੈ ਕੇ (ਆਪਣੇ ਹਿਰਦੇ ਵਿਚ ਪ੍ਰਭੂ ਦਾ) ਨਾਮ ਦ੍ਰਿੜ (ਪੱਕਾ) ਕਰਦਾ ਹੈ। (ਜਦੋਂ) ਹਰੀ (ਨਾਮ ਦਾ) ਰਸ ਅਡੋਲ ਹੀ ਪੀਵੀਦਾ ਹੈ ਤਾਂ ਇਸ ਦੀ ਬਰਕਤ ਨਾਲ ਸਾਰਾ ਮਾਇਆ ਦਾ ਮੋਹ ਅਤੇ ਔਖਾ ਤਰਿਆ ਜਾਣ ਵਾਲਾ ਸੰਸਾਰ ਸਮੁੰਦਰ, ਤਰ ਜਾਈਦਾ ਹੈ।੬।

(ਹੇ ਭਾਈ!) ਜਿਹੜੇ ਮਨੁੱਖ ਮਾਇਆ ਦੇ (ਮੋਹ ਵਿਚ) ਬਹੁਤ ਹੀ ਫਸੇ ਹੋਏ ਹਨ (ਉਹ) ਮਾਇਆ ਵਿਚ ਹੀ ਖਪਦੇ-ਸੜਦੇ ਰਹਿੰਦੇ ਹਨ (ਉਨ੍ਹਾਂ ਦੇ ਅੰਦਰ) ਅਗਿਆਨ ਰੂਪ ਵੱਡਾ ਹਨੇਰਾ (ਛਾਇਆ ਰਹਿੰਦਾ ਹੈ, ਜਿਸ ਕਰਕੇ ਉਨ੍ਹਾਂ ਦਾ ਜੀਵਨ) ਮਾਰਗ ਬਹੁਤ ਔਖਾ ਹੋ ਜਾਂਦਾ ਹੈ (ਕਿਉਂਕਿ ਉਹ) ਹੰਕਾਰ ਵਿਚ (ਪਾਪਾਂ ਦੇ) ਭਾਰ ਨਾਲ ਲਦੇ ਰਹਿੰਦੇ ਹਨ।੭।

ਨਾਨਕ (ਗੁਰੂ ਜੀ ਜੀਵ ਨੂੰ ਉਪਦੇਸ਼ ਦਿੰਦੇ ਹਨ ਹੇ ਭਾਈ! ਤੂੰ) ਵਿਆਪਕ ਰਾਮ ਦਾ (ਨਾਮ) ਸਿਮਰਦਾ ਰਹੁ (ਕਿਉਂਕਿ) ਰਾਮ ਦੇ ਸਿਮਰਨ ਨਾਲ ਹੀ ਜੀਵਨ ਗਤੀ (ਪ੍ਰਾਪਤ ਕਰੀਦੀ ਹੈ)। (ਹੇ ਭਾਈ! ਜਦੋਂ) ਸਤਿਗੁਰੂ ਮਿਲਦਾ ਹੈ ਤਾਂ (ਉਹੋ ਹੀ ਪਰਮਾਤਮਾ ਦਾ) ਨਾਮ (ਜਗਿਆਸੂ ਨੂੰ) ਦ੍ਰਿੜ ਕਰਾਉਂਦਾ ਹੈ (ਜਿਸ ਦੇ ਫਲ ਸਰੂਪ) ਪਰਮਾਤਮਾ ਦੇ ਨਾਮ ਵਿਚ ਰਲ-ਮਿਲ ਜਾਈਦਾ ਹੈ ਭਾਵ ਅਭੇਦ ਹੋ ਜਾਈਦਾ ਹੈ।੮।੬। ਛੱਕਾ ੧

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਰਾਮਦਾਸ ਜੀ ਦੇ ਨਿਮਰਤਾ ਤੇ ਭਾਵਨਾ ਭਰੇ ਬਚਨ ਜਗਿਆਸੂ ਨੂੰ ਮੋਹ ਲੈਂਦੇ ਹਨ। ਦਾਸਾਂ ਦਾ ਦਾਸ ਬਣਨ ਦੀ ਚਾਹਨਾ ਇਕ ਅਤਿ ਉਚ ਆਤਮਿਕ ਜੀਵਨ ਦੀ ਨਿਸ਼ਾਨੀ ਹੈ ਜਦੋਂ ਤਕ ਸਰੀਰ ਵਿਚ ਸੁਆਸ ਹਨ, ਉਦੋਂ ਤਕ ਗੁਰੂ ਦੀ ਸ਼ਰਨ ਵਿਚ ਰਹਿਣਾ ਹੀ ਲਾਹੇਵੰਦਾ ਹੈ। ਜਿਤਨੇ ਭੀ ਵੱਡੇ ਵੱਡੇ ਰਿਸ਼ੀ ਮੁਨੀ ਹੋਏ ਹਨ, ਸਭ ਨੂੰ ਗੁਰੂ-ਸਰਨ ਦੀ ਲੋੜ ਪੈਂਦੀ ਰਹੀ ਹੈ। ਗੁਰੂ ਦੀ ਸ਼ਰਨ ਵਿਚ ਹੀ ਲੋਕ ਲਾਜ ਤੇ ਹੰਕਾਰ ਦਾ ਅਭਾਵ ਹੁੰਦਾ ਹੈ। ਗੁਰੂ ਦੀ ਅੰਮ੍ਰਿਤ-ਦ੍ਰਿਸ਼ਟੀ ਸੁਕਿਆਂ ਨੂੰ ਹਰਾ ਕਰ ਦਿੰਦੀ ਹੈ:--

੧. **ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥** [ਪੰਨਾ ੧੯੧

੨. **ਸੂਕੇ ਤੇ ਹਰਿਆ ਥੀਆ, ਨਾਨਕ ਜਪਿ ਭਗਵੰਤ ॥** [ਪੰਨਾ ੯੨੭

ਗੁਰੂ ਹੀ ਨਾਮ ਦੀ ਵਸਤੂ ਬਖਸ਼ਦਾ ਅਤੇ ਦ੍ਰਿੜਾ ਕਰਾਉਂਦਾ ਹੈ। ਆਤਮਿਕ ਸੁਖ ਦੁਨਿਆਵੀ ਪਦਾਰਥਾਂ ਚੋਂ ਨਹੀਂ ਮਿਲਦਾ, ਗੁਰੂ ਪਾਸੋਂ ਹੀ ਪ੍ਰਾਪਤ ਹੁੰਦਾ ਹੈ। ਮਾਇਆ ਦਾ ਮੋਹ ਦੂਰ ਹੋਣ ਤੇ ਹੀ ਮਨੁੱਖ ਦੀ ਰੁਚੀ ਨਾਮ ਰਸ ਨਾਲ ਭਿਜਦੀ ਹੈ। ਮੁਕਤੀ, ਜੀਵਨ-ਗਤੀ ਗੁਰੂ ਦੇ ਦ੍ਰਿੜਾਏ ਨਾਮ ਸਦਕਾ ਹੀ ਹੁੰਦੀ ਹੈ।

ਇਸ ਸ਼ਬਦ ਦਾ ਪੰਜਵਾਂ ਪਦਾ "ਸੰਤਹੁ ਸੁਨਹੁ, ਸੁਨਹੁ ਜਨ ਭਾਈ, ਗੁਰਿ ਕਾਢੀ ਬਾਹ ਕੁਕੀਜੈ॥ ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ, ਤਾਂ ਸਤਿਗੁਰ ਸਰਨਿ ਪਵੀਜੈ ॥" ਜਗਿਆਸੂ ਲਈ ਬਿਖੜੇ ਪੰਥ ਚੋਂ ਲੰਘਾਉਣ ਲਈ ਮਾਟੋ ਹੈ। ਇਸ ਮਾਟੋ ਨੂੰ ਕੇਵਲ ਪੜ੍ਹਨਾ ਹੀ ਨਹੀਂ, ਇਹ ਜਿਸ ਜੀਵਨ-ਦਿਸ਼ਾ ਦਾ ਸੰਕੇਤ ਦੇ ਰਿਹਾ ਹੈ, ਉਸ ਨੂੰ ਅਪਨਾਉਣਾ ਹੈ:--

੧. **ਗੁਰਸਿਖ ਮੀਤ ਚਲਹੁ ਗੁਰ ਚਾਲੀ ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ ॥** [ਪੰਨਾ ੬੬੭

੨. **ਉਬਰੇ ਸਤਿਗੁਰ ਚਰਨੀ ਲਾਗਿ ॥**
**ਜੋ ਗੁਰੁ ਕਹੈ ਸੋਈ ਭਲ ਮੀਠਾ, ਮਨ ਕੀ ਮਤਿ ਤਿਆਗਿ॥** [ਪੰਨਾ ੧੩੩੯

# ਰਾਗੁ ਪ੍ਰਭਾਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਭਾਤੀ ਰਾਗ ਦਾ ਤੀਹਵਾਂ ਨੰਬਰ ਹੈ। ਇਸ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਇਲਾਵਾ ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਬੇਣੀ ਜੀ ਦੀ ਬਾਣੀ ਦਰਜ ਹੈ।

ਜਿਥੋਂ ਤੱਕ ਇਸ ਰਾਗ ਦੇ ਜਾਣ-ਪਛਾਣ ਦਾ ਸੰਬੰਧ ਹੈ, ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਇਸ ਦਾ ਜ਼ਿਕਰ ਕਿਤੇ ਨਹੀਂ ਮਿਲਦਾ ਅਤੇ ਨਾ ਹੀ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿਚ ਦਰਜ ਹੈ। ਹੋ ਸਕਦਾ ਹੈ ਕਿ ਭਾਰਤੀ ਸੰਗੀਤ ਦੇ ਅਪ੍ਰਚਲਿਤ ਜਾਂ ਅਪ੍ਰਸਿਧ ਰਾਗਾਂ ਦੀ ਸ਼੍ਰੇਣੀ ਵਿਚ ਕਿਤੇ ਇਸ ਦਾ ਜ਼ਿਕਰ ਹੋਵੇ। ਡਾ. ਚਰਨ ਸਿੰਘ ਜੀ ਨੇ ਬਾਣੀ ਬਿਓਰਾ' ਵਿਚ ਖਲਾਸਾ ਭੇਦ ਪ੍ਰਭੇਦ ਹੇਠ ਇਉਂ ਜ਼ਿਕਰ ਕੀਤਾ ਹੈ:–

ਭਾਵੇ ਪ੍ਰਭਾਤੀ ਦੋ ਤਿੰਨ ਰਾਗਾਂ ਦਾ ਮਿਸ਼ਰਣ ਹੈ, ਫਿਰ ਵੀ ਗੁਰਮਤਿ ਵਿਚ ਇਸ ਦਾ ਵਿਲਖਣ ਅਸਥਾਨ ਹੈ। ਭੈਰਵ, ਰਾਮਕਲੀ, ਕਲਿੰਗੜਾ ਅਤੇ ਲਲਿਤ ਵਰਗੇ ਰਾਗਾਂ ਦੀ ਰੰਗਤ ਇਸ ਰਾਗ ਵਿਚ ਵਿਖਾਈ ਦਿੰਦੀ ਹੈ। ਇਹ ਰਾਗ ਵਿਸ਼ੇਸ਼ ਤੌਰ ਤੇ ਪ੍ਰਭਾਤ ਸਮੇਂ ਭਾਵ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਗਾਇਨ ਕੀਤਾ ਜਾਂਦਾ ਹੈ।

ਇਸ ਰਾਗ ਵਿਚ 'ਬਿਭਾਸ' ਦੀ ਹੋਂਦ ਵੀ ਪ੍ਰਭਾਤੀ ਰਾਗ ਵਾਂਗ ਅਪ੍ਰਸਿਧ ਤੇ ਪੁਰਾਤਨ ਜਾਪਦੀ ਹੈ। 'ਆਦਿ ਗ੍ਰੰਥ ਰਾਗ-ਕੋਸ਼' ਦੇ ਕਰਤਾ ਪ੍ਰੋ. ਗੁਰਨਾਮ ਸਿੰਘ ਅਤੇ 'ਗੁਰੂ ਅਮਰਦਾਸ ਰਾਗ ਰਤਨਾਵਲੀ' ਦੇ ਲੇਖਕ ਪ੍ਰੋ. ਤਾਰਾ ਸਿੰਘ ਨੇ ਰਾਗੁ ਪ੍ਰਭਾਤੀ ਅਤੇ 'ਪ੍ਰਭਾਤੀ ਬਿਭਾਸ' ਬਾਰੇ ਲੋੜੀਂਦੀ ਸੰਗੀਤਕ ਜਾਣਕਾਰੀ ਦਿਤੀ ਹੈ।

ਰਾਗ ਕੋਸ਼ ਦੇ ਕਰਤਾ ਨੇ ਪ੍ਰਭਾਤੀ ਰਾਗ ਦੀ ਵੰਨਗੀ ਜੋ ਪੁਰਾਤਨ ਸਿਖ ਕੀਰਤਨਕਾਰਾਂ ਪਾਸੋਂ ਸੁਣਨ ਨੂੰ ਮਿਲਦੀ ਹੈ ਭਾਵੇਂ ਉਹ ਅਜ ਕਲ ਲੱਗ-ਪੱਗ ਅਲੋਪ ਹੋ ਚੁਕੀ ਹੈ, ਪ੍ਰੰਤੂ ਉਸ ਦਾ ਬਿਉਰਾ ਇਸ ਪ੍ਰਕਾਰ ਹੈ:–

**ਥਾਟ=ਬਿਲਾਵਲ, ਜਾਤੀ=ਔਡਵ–ਸ਼ਾਡਵ, ਵਾਦੀ=ਤਾਰ ਸ਼ਡਜ**

**ਸੰਵਾਦੀ=ਪੰਚਮ, ਸਮਾਂ=ਸਵੇਰ (ਪਹਿਲਾ ਪਹਿਰ), ਸਥਾਨ=ਮੱਧ ਤੇ ਤਾਰ ਸਪਤਕ**

**ਆਰੋਹ :- ਸਾ ਰੇ, ਗ ਪ, ਧ, ਸਾਂ**

**ਅਵਰੋਹ :- ਸਾਂ ਨੀ ਧ ਨੀ ਪ, ਧ ਗ ਪ, ਗ ਰੇ ਸਾ**

**ਮੁੱਖ ਅੰਗ :- ਪ ਧ ਸਾਂ, ਨੀ ਧ ਨੀ ਪ, ਗ ਪ, ਗ ਰੇ ਸਾ**

ਸੰਗੀਤ ਰਤਨ ਭੰਡਾਰ ਦੇ ਲੇਖਕ ਨੇ ਪ੍ਰਭਾਤੀ ਰਾਗ ਦੇ ਲਖਣ ਕਾਵਿ ਰੂਪ ਵਿਚ ਇਉਂ ਨਿਰੂਪਣ ਕੀਤੇ ਹਨ:–

**ਪਰਭਾਤੀ ਪਰਭਾਤ ਇਕ ਠਾਠ ਭੈਰੁ ਕਾ ਰਾਗ ।**
**ਮੱਧਮ ਇਸ ਮੇਂ ਵਾਦੀ ਹੈ ਗਾਉ ਸਵੇਰੇ ਜਾਗ ॥੧॥**
**ਮੱਧਮ ਬਦੀ ਹੋਣ ਤੇ ਭੈਰੋਂ ਅਲੱਗ ਹੋ ਜਾਇ ।**
**ਔ ਪੰਚਮ ਕੀ ਵਜਹਿ ਸੇ ਲਲਤੁ ਹੁ ਭੀ ਬਚ ਜਾਇ ॥੨॥**
**ਕਾਲੰਗੜੇ ਤੇ ਬਚੇ ਇਉਂ ਗਾਇ ਬਿਲੰਪਤ ਲੈਇ ।**
**ਰਾਮਕਲੀ ਗੁਨਕਲੀ ਸੇ ਅਲਗ ਭਲੇ ਹੋ ਜੈਇ ॥੨॥**
**ਭੈਰੋਂ ਸੁਰ ਸਭ ਹੀ ਲਗੇ ਮੱਧਮ ਦੋਇ ਸੁ ਹੋਇ ॥ ।**
**ਸ ਰ ਗ ਮ ਪ ਸ ਨ ਸ ਰਹਿ ਸ ਨ ਧ, ਪ ਮ ਗ ਰ ਸ ਮ ਆਮਰੋਹਿ ॥੩॥**

ਪ੍ਰੋ. ਤਾਰਾ ਸਿੰਘ ਅਨੁਸਾਰ ਆਧੁਨਿਕ ਨਾਦ ਸ਼ਾਸਤਰ ਵਿਗਿਆਨੀਆਂ ਨੇ ਇਸ ਰਾਗ ਨੂੰ ਭੈਰਵ ਥਾਟ ਦਾ ਰਾਗ ਮੰਨਿਆ ਹੈ। ਇਸ ਰਾਗ ਵਿਚ ਰਿਸ਼ਭ ਧੈਵਤ ਅਤੀ ਕੋਮਲ ਦੋਵੇਂ ਮੱਧਿਅਮ ਅਤੇ ਬਾਕੀ ਸਭ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਤੇ ਅਵਰੋਹ ਵਿਚ ਸਤ ਸੁਰ ਵਰਤੇ ਜਾਂਦੇ ਹਨ ਇਸ ਲਈ ਇਸ ਦੀ ਜਾਤੀ ਸੰਪੂਰਨ ਸੰਪੂਰਣ ਹੈ।

# ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਰਾਗੁ ਪਰਭਾਤੀ, ਬਿਭਾਸ, ਮਹਲਾ ੧, ਚਉਪਦੇ, ਘਰੁ ੧ ॥ ਨਾਇ ਤੇਰੈ ਤਰਣਾ, ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ, ਮਤਿ ਮਕਸੂਦੁ ॥ ਨਾਇ ਤੇਰੈ, ਨਾਉ ਮੰਨੇ ਸਭ ਕੋਇ ॥ ਵਿਣੁ ਨਾਵੈ, ਪਤਿ ਕਬਹੁ ਨ ਹੋਇ ॥ ਅਵਰ ਸਿਆਣਪ ਸਗਲੀ ਪਾਜੁ ॥ ਜੈ ਬਖਸੇ, ਤੈ ਪੂਰਾ ਕਾਜੁ ॥ ੧ ॥ ਰਹਾਉ ॥ ਨਾਉ ਤੇਰਾ ਤਾਣੁ, ਨਾਉ ਦੀਬਾਣੁ ॥ ਨਾਉ ਤੇਰਾ ਲਸਕਰੁ, ਨਾਉ ਸੁਲਤਾਨੁ ॥ ਨਾਇ ਤੇਰੈ ਮਾਣੁ ਮਹਤ ਪਰਵਾਣੁ ॥ ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥ ੨ ॥ ਨਾਇ ਤੇਰੈ ਸਹਜੁ, ਨਾਇ ਸਾਲਾਹ ॥ ਨਾਉ ਤੇਰਾ ਅੰਮ੍ਰਿਤੁ, ਬਿਖੁ ਉਠਿ ਜਾਇ ॥ ਨਾਇ ਤੇਰੈ, ਸਭਿ ਸੁਖ ਵਸਹਿ ਮਨਿ ਆਇ ॥ ਬਿਨੁ ਨਾਵੈ, ਬਾਧੀ ਜਮਪੁਰਿ ਜਾਇ ॥ ੩ ॥ ਨਾਰੀ ਬੇਰੀ, ਘਰ ਦਰ ਦੇਸ ॥ ਮਨ ਕੀਆ ਖੁਸੀਆ, ਕੀਚਹਿ ਵੇਸ ॥ ਜਾਂ ਸਦੇ, ਤਾਂ ਢਿਲ ਨ ਪਾਇ ॥ ਨਾਨਕ, ਕੂੜੁ ਕੂੜੋ ਹੋਇ ਜਾਇ ॥ ੪ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਇੰ, ਨਾਉਂ, ਮੰਨੈਂ, ਨਾਵੈਂ, ਵਸਹਿੰ, ਕੀਆਂ, ਖੁਸ਼ੀਆਂ, ਕੀਚਹਿੰ,

**ਬਿੰਦੀ ਰਹਿਤ:** ਜੈ, ਤੈ,

**ਪਦ ਅਰਥ:** ਨਾਇ ਤੇਰੈ=ਤੇਰੇ ਨਾਮ ਵਿਚ। ਤਰਣਾ=(ਸੰਸਾਰ ਸਾਗਰ ਤੋਂ) ਤਰਨਾ, ਪਾਰ ਹੋਣਾ। ਪਤਿ=ਇਜ਼ਤ। ਪੂਜ=ਪੂਜਾ। ਮਕਸੂਦੁ=ਮਕਸਦ, ਮਨੋਰਥ। ਨਾਉ ਮੰਨੈ=ਨਾਮ ਮੰਨਦਾ ਹੈ। ਕਬਹੁ ਨ=ਕਦੇ ਵੀ ਨਹੀਂ।੧।

ਅਵਰ=ਹੋਰ। ਸਗਲੀ=ਸਾਰੀ, ਹਰ ਪ੍ਰਕਾਰ ਦੀ। ਪਾਜੁ=ਲੋਕ ਵਿਖਾਵਾ। ਜੈ=ਜਿਸ ਨੂੰ। ਤੈ=ਉਸ ਦਾ।੧।ਰਹਾਉ।

ਤਾਣੁ=ਬਲ, ਤਾਕਤ। ਦੀਬਾਣੁ=ਆਸਰਾ। ਲਸਕਰੁ=ਸੈਨਾ, ਫੌਜ। ਸੁਲਤਾਨ=ਬਾਦਸ਼ਾਹ। ਮਾਣੁ=ਵਡਿਆਈ। ਪਰਵਾਣ=ਕਬੂਲ। ਨਦਰਿ=ਮਿਹਰ ਦੀ ਨਜ਼ਰ ਨਾਲ। ਕਰਮਿ=ਬਖਸ਼ਿਸ਼ ਨਾਲ। ਪਵੈ ਨੀਸਾਣ=ਨਿਸ਼ਾਨ ਪੈਂਦਾ ਹੈ।੨।

ਸਹਜੁ=ਚੌਥਾ ਪਦ-'ਚਉਥੇ ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ'(ਪੰ੬੮)। ਸਾਲਾਹ=ਸ਼ਲਾਘਾ, ਸਿਫਤਿ। ਅੰਮ੍ਰਿਤੁ=ਅਮਰ ਜੀਵਨ ਦੇਣ ਵਾਲਾ ਨਾਮ-ਜਲ। ਬਿਖੁ=ਜ਼ਹਿਰ। ਉਠਿ ਜਾਇ=ਉਠ ਕੇ ਚਲੇ ਜਾਂਦੀ ਹੈ, ਭਾਵ ਦੂਰ ਹੋ ਜਾਂਦੀ ਹੈ। ਵਸਹਿ ਮਨ ਆਇ=ਮਨ ਵਿਚ ਆ ਕੇ ਵਸਦੇ ਹਨ। ਜਮਪੁਰਿ=ਜਮਪੁਰੀ ਵਿਚ।੩।

ਨਾਰੀ=ਇਸਤਰੀ। ਬੇਰੀ=ਬੇੜੀ, (ਬੰਧਨ)। ਘਰ=ਰਿਹਾਇਸ਼ੀ ਟਿਕਾਣਾ। ਦਰ=ਦਰਬਾਰ। ਦੇਸ=ਮਿਲਖ। ਕੀਚਹਿ=ਕਰੀਦੀਆਂ ਹਨ। ਵੇਸ=ਪਹਿਰਾਵੇ। ਜਾਂ=ਜਦੋਂ। ਸਦੇ=ਬੁਲਾਂਦਾ ਹੈ। ਢਿਲ=ਦੇਰੀ।੪।

**ਅਰਥ:** (ਹੇ ਪ੍ਰਭੂ!) ਤੇਰੇ ਨਾਮ ਵਿਚ (ਲਗ ਕੇ, ਇਸ ਸੰਸਾਰ ਤੋਂ) ਤਰਣਾ ਹੁੰਦਾ ਹੈ (ਅਤੇ ਤੇਰੇ) ਨਾਮ ਕਰਕੇ ਹੀ (ਮਨੁੱਖ ਦੀ) ਪੂਜਾ ਪ੍ਰਤਿਸ਼ਟਾ ਹੁੰਦੀ ਹੈ। ਤੇਰਾ ਨਾਮ ਹੀ (ਮਨੁੱਖ ਲਈ) ਗਹਿਣਾ (ਜ਼ੇਵਰ ਹੈ ਅਤੇ ਤੇਰਾ ਨਾਮ ਮਿਲਣ ਤੇ ਹੀ) ਮਤਿ ਦਾ ਮਕਸਦ (ਮਨੋਰਥ ਪੂਰਾ ਹੁੰਦਾ ਹੈ)। ਤੇਰੇ ਨਾਮ ਕਰਕੇ ਹੀ (ਕਿਸੇ ਦਾ) ਨਾਮਨਾ (ਵੱਡਾ ਹੁੰਦਾ ਹੈ, ਅਤੇ ਨਾਮ ਕਰਕੇ) ਹਰ ਕੋਈ (ਉਸ ਨੂੰ) ਮੰਨਦਾ (ਭਾਵ ਉਸ ਦਾ ਆਦਰ ਕਰਦਾ) ਹੈ। (ਤੇਰੇ) ਨਾਮ ਤੋਂ ਬਿਨਾ ਕਦੇ ਵੀ (ਮਨੁੱਖ ਦੀ) ਇਜ਼ਤ (ਆਉ-ਭਗਤਿ) ਨਹੀਂ ਹੁੰਦੀ।੧।

(ਹੇ ਪ੍ਰਭੂ! ਤੇਰੇ ਨਾਮ ਤੋਂ ਬਿਨਾ) ਹੋਰ ਹਰ ਪ੍ਰਕਾਰ ਦੀ ਸਿਆਣਪ (ਕੇਵਲ) ਲੋਕ-ਵਿਖਾਵਾ (ਪਖੰਡ) ਹੈ ਜਿਸ (ਮਨੁੱਖ ਨੂੰ ਤੂੰ ਨਾਮ ਦੀ) ਬਖਸ਼ਿਸ਼ ਕਰ ਦੇਵੇਂ ਉਸ (ਮਨੁੱਖ ਦੇ ਜੀਵਨ) ਦਾ ਸਾਰਾ ਕਾਰਜ ਪੂਰਾ (ਭਾਵ ਸਪੰਨ ਹੋ ਜਾਂਦਾ) ਹੈ।੧।ਰਹਾਉ।

(ਹੇ ਪ੍ਰਭੂ!) ਤੇਰਾ ਨਾਮ ਹੀ (ਮਨੁੱਖ ਲਈ ਮਹਾਂ) ਬਲ (ਵੱਡੀ ਤਾਕਤ) ਹੈ (ਅਤੇ) ਤੇਰਾ ਨਾਮ ਹੀ (ਮਨੁੱਖ ਲਈ) ਆਸਰਾ ਹੈ। ਤੇਰਾ ਨਾਮ ਹੀ (ਮਨੁੱਖ ਲਈ) ਸੈਨਾ ਹੈ (ਜਿਸ ਪਾਸ ਤੇਰਾ ਨਾਮ ਹੈ ਉਹ) ਬਾਦਸ਼ਾਹ ਹੈ। ਤੇਰੇ ਨਾਮ ਕਰਕੇ ਮਾਣ (ਪ੍ਰਾਪਤ ਹੁੰਦਾ ਹੈ, ਤੇਰੇ ਨਾਮ ਕਰਕੇ ਹੀ) ਵਡਿਆਈ (ਮਿਲਦੀ ਹੈ, ਅਤੇ ਮਨੁੱਖ ਜਗਤ ਵਿਚ) ਮੰਨਿਆ-ਪਰਮੰਨਿਆ (ਭਾਵ ਪ੍ਰਸਿਧ ਹੋ ਜਾਂਦਾ ਹੈ)। ਤੇਰੀ ਮਿਹਰ ਦੀ ਨਜ਼ਰ ਨਾਲ, ਤੇਰੀ ਬਖਸ਼ਿਸ਼ ਕਰਕੇ (ਮਨੁੱਖ ਦੇ ਮਥੇ ਉਤੇ ਪਰਵਾਨਗੀ ਦਾ) ਨਿਸ਼ਾਨ ਪੈਂਦਾ ਹੈ।੨।

(ਹੇ ਪ੍ਰਭੂ!) ਤੇਰੇ ਨਾਮ ਕਰਕੇ ਹੀ ਸਹਜ (ਗਿਆਨ ਅਵਸਥਾ) ਪ੍ਰਾਪਤ ਹੁੰਦੀ ਹੈ ਅਤੇ ਤੇਰੇ ਨਾਮ ਕਰਕੇ (ਤੇਰੀ) ਸਿਫਤਿ ਸਾਲਾਹ (ਕਰਨੀ ਨਸੀਬ ਹੁੰਦੀ ਹੈ)। ਤੇਰਾ ਨਾਮ (ਐਸਾ) ਅੰਮ੍ਰਿਤ ਹੈ (ਜਿਸ ਨੂੰ ਪੀਣ ਨਾਲ ਮਨ ਤੋਂ ਵਿਸ਼ਿਆਂ ਦੀ) ਜ਼ਹਰ ਦੂਰ ਹੋ ਜਾਂਦੀ ਹੈ। ਤੇਰੇ ਨਾਮ ਕਰਕੇ ਹੀ ਸਾਰੇ (ਆਤਮਿਕ) ਸੁਖ ਮਨ ਵਿਚ ਆ ਵਸਦੇ ਹਨ। (ਤੇਰੇ) ਨਾਮ ਤੋਂ ਬਿਨਾ (ਸਾਰੀ) ਸ੍ਰਿਸ਼ਟੀ ਜਮਾਂ ਦੀ ਬੱਧੀ ਹੋਈ ਜਮਪੁਰੀ ਵਿਚ ਜਾਂਦੀ ਹੈ।੩।

(ਬੇਸ਼ਕ ਮਨੁੱਖ ਨੂੰ ਸੋਹਣੀਆਂ) ਇਸਤਰੀਆਂ, ਘਰ, ਦਰਬਾਰ ਤੇ ਦੇਸ਼ਾਂ ਦੀ (ਬਾਦਸ਼ਾਹਤ ਮਿਲ ਜਾਏ) ਮਨ ਦੀਆਂ ਖੁਸ਼ੀਆਂ ਵਾਸਤੇ ਅਨੇਕਾਂ (ਸੁੰਦਰ) ਵੇਸ (ਧਾਰਨ) ਕੀਤੇ ਜਾਣ, (ਪਰ) ਜਦੋਂ (ਪਰਮੇਸ਼ਰ ਮਨੁੱਖ ਨੂੰ ਆਪਣੇ ਪਾਸ) ਬੁਲਾ ਲਵੇ (ਭਾਵ ਮੌਤ ਦਾ ਸਦਾ ਘਲ ਦੇਵੇ ਤਾਂ ਮਨੁੱਖ ਦੇ ਜਾਣ ਵਿਚ) ਢਿਲ ਨਹੀਂ ਪੈਂਦੀ (ਭਾਵ ਦੇਰ ਨਹੀਂ ਲਗਦੀ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅੰਤ ਨੂੰ ਰਾਜਭਾਗ ਆਦਿ) ਕੁਝ ਵੀ ਨਾਲ ਨਹੀਂ ਜਾਂਦਾ, ਨਾਮ ਤੋਂ ਬਿਨਾ ਸਭ ਕੁਝ ਕੂੜ ਹੀ ਕੂੜ (ਪ੍ਰਗਟ) ਹੋ ਜਾਂਦਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਦੀ ਮਹੱਤਤਾ ਨੂੰ ਦਰਸਾਇਆ ਹੈ। ਜਿਸ ਦੇ ਪਲੇ ਨਾਮ ਹੈ, ਸਹੀ ਅਰਥਾਂ ਵਿਚ ਉਸੇ ਮਨੁੱਖ ਦੀ ਲੋਕ ਪਰਲੋਕ ਵਿਚ ਇਜ਼ਤ ਹੈ, ਉਹ ਜਗਤ ਵਿਚ ਪੂਜਿਆ ਜਾਂਦਾ ਹੈ। ਜੀਵਨ ਦਾ ਅਸਲੀ ਮਨੋਰਥ ਹਰੀ ਦਾ ਨਾਮ ਹੀ ਗਿਆਨ, ਧਿਆਨ, ਇਜ਼ਤ, ਅਕਲ, ਬਲ ਤੇ ਬਾਦਸ਼ਾਹਤ ਹੈ। ਨਾਮ ਨਾਲ ਹੀ ਮੌਤ ਦਾ ਡਰ ਦੂਰ ਹੁੰਦਾ ਹੈ ਅਤੇ ਮਨੁੱਖ ਜਮਪੁਰੀ ਵਿਚ ਜਾਣ ਤੋਂ ਬਚ ਜਾਂਦਾ ਹੈ।

ਨਾਮ ਦੇ ਮੁਕਾਬਲੇ ਤੇ ਸੰਸਾਰ ਦੀਆਂ ਸਾਰੀਆਂ ਸਿਆਣਪਾਂ ਸਾਰੇ ਸੁਖ, ਤੁੱਛ ਹਨ। ਗਲ ਕੀ ਜਦੋਂ ਪਰਮੇਸ਼ਰ ਵਲੋਂ ਮੌਤ ਦਾ ਸਦਾ ਆਉਂਦਾ ਹੈ ਤਾਂ ਸਾਰੇ ਪਦਾਰਥ, ਸਾਰੀ ਦੁਨਿਆਵੀ ਮਤਿ ਇਥੇ ਹੀ ਧਰੀ ਧਰਾਈ ਰਹਿ ਜਾਂਦੀ ਹੈ, ਨਾਮ ਤੋਂ ਬਿਨਾ ਕੁਝ ਵੀ ਨਾਲ ਨਹੀਂ ਜਾਂਦਾ। ਅੰਤਲੀ ਪੰਗਤੀ ਵਿਚ ਗੁਰੂ ਸਾਹਿਬ ਨੇ ''ਨਾਨਕ,

ਕੂੜੁ ਕੂੜੋ ਹੋਇ ਜਾਇ'' ਵਾਲਾ ਸਿਧਾਂਤ ਪ੍ਰਗਟ ਕਰ ਦਿਤਾ ਹੈ।

**ਪ੍ਰਭਾਤੀ ਮਹਲਾ ੧ ॥ ਤੇਰਾ ਨਾਮੁ ਰਤਨੁ, ਕਰਮੁ ਚਾਨਣੁ, ਸੁਰਤਿ ਤਿਥੈ ਲੋਇ ॥ ਅੰਧੇਰੁ ਅੰਧੀ ਵਾਪਰੈ, ਸਗਲ ਲੀਜੈ ਖੋਇ ॥ ੧ ॥ ਇਹੁ ਸੰਸਾਰੁ, ਸਗਲ ਬਿਕਾਰੁ ॥ ਤੇਰਾ ਨਾਮੁ ਦਾਰੂ, ਅਵਰੁ ਨਾਸਤਿ, ਕਰਣਹਾਰੁ ਅਪਾਰੁ ॥ ੧ ॥ ਰਹਾਉ ॥ ਪਾਤਾਲ ਪੁਰੀਆ ਏਕ ਭਾਰ, ਹੋਵਹਿ ਲਾਖ ਕਰੋੜਿ ॥ ਤੇਰੇ ਲਾਲ ਕੀਮਤਿ ਤਾ ਪਵੈ, ਜਾਂ ਸਿਰੈ ਹੋਵਹਿ ਹੋਰਿ ॥ ੨ ॥ ਦੂਖਾ ਤੇ ਸੁਖ ਊਪਜਹਿ, ਸੂਖੀ ਹੋਵਹਿ ਦੂਖ ॥ ਜਿਤੁ ਮੁਖਿ ਤੂ ਸਾਲਾਹੀਅਹਿ, ਤਿਤੁ ਮੁਖਿ ਕੈਸੀ ਭੂਖ ॥ ੩ ॥ ਨਾਨਕ, ਮੂਰਖੁ ਏਕੁ ਤੂ, ਅਵਰੁ ਭਲਾ ਸੈਸਾਰ ॥ ਜਿਤੁ ਤਨਿ ਨਾਮੁ ਨ ਊਪਜੈ, ਸੇ ਤਨ ਹੋਹਿ ਖੁਆਰ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੁਰੀਆਂ, ਹੋਵਹਿੰ, ਤਾਂ, ਦੂਖਾਂ, ਊਪਜਹਿੰ, ਸੂਖੀਂ, ਸਾਲਾਹੀਅਹਿੰ, ਹੋਹਿੰ।

**ਪਦ ਅਰਥ:** ਕਰਮੁ=ਬਖਸ਼ਿਸ਼। ਚਾਨਣੁ=ਪ੍ਰਕਾਸ਼। ਸੁਰਤਿ=ਸੁਰਤਿ ਵਿਚ। ਤਿਥੈ=ਉਥੇ। ਲੋਇ=ਪ੍ਰਕਾਸ਼। ਅੰਧੇਰੁ=(ਅਗਿਆਨਤਾ ਰੂਪੀ) ਹਨੇਰਾ। ਅੰਧੀ=ਅੰਨ੍ਹੀ ਸ੍ਰਿਸ਼ਟੀ ਵਿਚ। ਵਾਪਰੈ=ਵਾਪਰਦਾ ਹੈ, ਹੋਂਦਾ ਹੈ। ਸਗਲ=ਸਾਰੀ (ਦੈਵ ਗੁਣਾਂ ਦੀ) ਪੂੰਜੀ। ਲੀਜੈ ਖੋਇ=ਲੁਟ ਲਈ ਜਾਂਦੀ ਹੈ, ਗਵਾ ਲਈਦੀ ਹੈ।੧।

ਬਿਕਾਰੁ=ਕਿਸੇ ਕੰਮ ਦਾ ਨਹੀਂ। ਅਵਰੁ=ਹੋਰ। ਨਾਸਤਿ=ਨਹੀਂ ਹੈ। ਕਰਣਹਾਰੁ=ਬਣਾਉਣ ਵਾਲਾ ਕਰਤਾਰ। ਅਪਾਰੁ=ਬੇਅੰਤ।੧।ਰਹਾਉ।

ਪੁਰੀਆ=ਨਗਰੀਆਂ। ਏਕ ਭਾਰ=(ਪੰਡ) ਭਾਰ (ਬਣ ਜਾਣ)। ਲਾਖ ਕਰੋੜ=(ਅਜਿਹੇ) ਲਖਾਂ ਕਰੋੜਾਂ (ਹੋਰ ਭਾਰ ਬਣ ਜਾਣ)। ਤੇਰੇ ਲਾਲ=ਤੇਰੇ (ਨਾਮ ਰੂਪੀ) ਲਾਲ ਦੀ। ਜਾਂ=ਜਦੋਂ। ਸਿਰੈ=(ਤਕੜੀ ਦੇ ਛਾਬੇ) ਵਿਚ। ਹੋਵਹਿ ਹੋਰਿ=(ਇਨ੍ਹਾਂ ਤੋਂ ਇਲਾਵਾ ਜੇ ਕੋਈ) ਹੋਰ (ਪਦਾਰਥਾਂ ਦੇ ਭਾਰ) ਹੋਣ।੨।

ਦੂਖਾ ਤੇ=ਦੁਖਾਂ ਤੋਂ। ਸੁਖ ਊਪਜਹਿ=ਸੁਖ ਪੈਦਾ ਹੁੰਦੇ ਹਨ। ਜਿਤੁ ਮੁਖਿ=ਜਿਸ ਮੁਖ ਨਾਲ। ਤੂ ਸਾਲਾਹੀਅਹਿ=ਤੈਨੂੰ ਸਾਲਾਹਿਆ ਜਾਂਦਾ ਹੈ। ਤਿਤੁ ਮੁਖਿ=ਉਸ ਮੂੰਹ ਵਿਚ। ਕੈਸੀ ਭੂਖ=ਭਾਵ ਕਿਸੇ ਪਦਾਰਥ ਦੀ ਭੁੱਖ ਨਹੀਂ ਹੈ।੩।

ਏਕੁ ਤੂ=ਕੇਵਲ ਤੂੰ ਹੀ। ਅਵਰੁ=ਹੋਰ। ਭਲਾ=ਚੰਗਾ। ਸੈਸਾਰੁ=ਸੰਸਾਰ। ਜਿਤੁ ਤਨਿ=ਜਿਸ ਸਰੀਰ ਵਿਚ। ਨਾਮੁ ਨ ਉਪਜੈ=ਨਾਮ ਪੈਦਾ ਨਹੀਂ ਹੁੰਦਾ ਹੈ। ਸੇ ਤਨ=ਉਹ ਸਰੀਰ। ਹੋਹਿ ਖੁਆਰੁ=ਖ਼ਜਲ ਖੁਆਰ ਹੁੰਦੇ ਹਨ।੪।

**ਅਰਥ:** (ਹੇ ਪ੍ਰਭੂ!) ਉਥੇ (ਭਾਵ ਉਸ ਸੁਰਤਿ ਵਿਚ ਗਿਆਨ ਦਾ) ਪ੍ਰਕਾਸ਼ ਹੈ (ਜਿਸ) ਸੁਰਤਿ ਵਿਚ ਤੇਰਾ ਨਾਮ ਰੂਪੀ ਰਤਨ (ਸੁਭਾਇਮਾਨ ਹੈ, ਅਤੇ ਉਥੇ ਹੀ) ਬਖਸ਼ਿਸ਼ ਰੂਪੀ ਚਾਨਣ (ਉਜਾਲਾ) ਹੈ। (ਜਿਥੇ ਵਿਸ਼ੇ ਵਿਕਾਰਾਂ ਨਾਲ) ਅੰਨ੍ਹੀ ਹੋਈ ਸ੍ਰਿਸ਼ਟੀ ਵਿਚ (ਅਗਿਆਨਤਾ ਰੂਪੀ) ਹਨੇਰਾ ਵਾਪਰਦਾ ਹੈ (ਉਥੇ ਆਤਮਿਕ ਰਸ ਦੀ) ਸਾਰੀ (ਰਾਸਿ) ਲੁਟ ਲਈ ਜਾਂਦੀ ਹੈ (ਭਾਵ ਗਵਾ ਲਈਦੀ ਹੈ)।੧।

(ਹੇ ਪ੍ਰਭੂ!) ਇਹ ਸੰਸਾਰ ਸਾਰਾ ਹੀ ਵਿਕਾਰ ਰੂਪ ਹੈ। (ਇਸ ਵਿਚ ਪਰਵਿਰਤ ਵਿਕਾਰਾਂ ਦਾ) ਦਾਰੂ

(ਕੇਵਲ) ਤੇਰਾ ਨਾਮ ਹੈ, ਹੋਰ ਕੋਈ (ਦਵਾਈ) ਨਹੀਂ ਹੈ, (ਤੂੰ ਸੰਸਾਰ ਨੂੰ) ਰਚਣ ਵਾਲਾ ਬੇਅੰਤ ਹੈਂ।੧।ਰਹਾਉ।

(ਹੇ ਪ੍ਰਭੂ! ਜਗਤ ਦੇ) ਸਾਰੇ ਪਾਤਾਲ ਤੇ ਪੁਰੀਆਂ (ਨਗਰੀਆਂ, ਇਕੱਠੀਆਂ ਹੋ ਕੇ) ਇਕ (ਪੰਡ ਰੂਪ) ਭਾਰ ਬਣ ਜਾਣ (ਅਤੇ ਇਹੋ ਜਿਹੇ) ਹੋਰ ਲਖਾਂ ਕਰੋੜਾਂ ਭਾਰ ਭੀ ਹੋਣ (ਤਾਂ ਵੀ ਸਾਰੇ ਪਦਾਰਥ ਤੇਰੇ ਨਾਮ ਦੇ ਬਰਾਬਰ ਨਹੀਂ ਹੋ ਸਕਦੇ (ਨਾਮ ਤੁਲ ਕਛੁ ਅਵਰੁ ਨ ਹੋਇ ਭਾਵ ਤੇਰਾ ਨਾਮ ਹੀ ਅਮੋਲਕ ਹੈ)।੨।

ਦੁਖਾਂ ਤੋਂ (ਭਾਵ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਤ੍ਰਿਸ਼ਨਾ ਜੋ ਦੁਖਦਾਈ ਹਨ, ਇਨ੍ਹਾਂ ਨੂੰ ਛੱਡ ਕੇ ਹੀ) ਸੁਖ ਪੈਦਾ ਹੁੰਦੇ ਹਨ (ਅਤੇ ਸਰੀਰ ਦੇ ਸੁਆਦਾਂ) ਸੁਖਾਂ (ਭੋਗਾਂ) ਤੋਂ ਦੁਖ (ਪੈਦਾ) ਹੁੰਦੇ ਹਨ (ਬਹੁ ਸਾਦਹੁ ਦੂਖ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤ ਵਿਗੋਵੈ॥)। (ਹੇ ਪ੍ਰਭੂ!) ਜਿਸ ਮੂੰਹ ਨਾਲ ਤੈਨੂੰ ਸਾਲਾਹਿਆ ਜਾਂਦਾ ਹੈ ਉਸ ਮੂੰਹ ਵਿਚ ਕਿਸ ਤਰ੍ਹਾਂ (ਪਦਾਰਥਾਂ ਦੀ) ਭੁਖ (ਹੋ ਸਕਦੀ ਹੈ? ਭਾਵ ਕੋਈ ਭੁਖ ਨਹੀਂ ਰਹਿੰਦੀ)।੩।

ਨਾਨਕ (ਗੁਰੂ ਜੀ ਬੜੀ ਨਿਰਮਾਣਤਾ ਸਹਿਤ ਇਉਂ ਆਖ ਰਹੇ ਹਨ ਹੇ ਜੀਵ! ਜੇ ਤੂੰ ਨਾਮ ਨਹੀਂ ਜਪਦਾ ਤਾਂ ਤੂੰ ਵੀ) ਇਕ ਮੂਰਖ ਹੈਂ (ਅਤੇ) ਹੋਰ ਸੰਸਾਰ (ਜੋ ਨਾਮ ਜਪਦਾ ਉਹ ਤੈਥੋਂ) ਚੰਗਾ ਹੈ (ਕਿਉਂਕਿ) ਜਿਸ ਸਰੀਰ ਵਿਚ ਨਾਮ ਨੂੰ (ਜਪਣ ਦਾ ਚਾਉ) ਪੈਦਾ ਨਹੀਂ ਹੁੰਦਾ, (ਅਜਿਹੇ) ਓਹ ਸਾਰੇ ਸਰੀਰ (ਅੰਤ ਨੂੰ) ਖਜਲ-ਖੁਆਰ ਹੀ ਹੁੰਦੇ ਹਨ।੪।੨।

## ਸਾਰੰਸ਼ ਅਤੇ ਸਿਧਾਂਤ

ਜੇ ਗਿਆਨ ਚਖਸ਼ੂਆਂ ਨਾਲ ਸੰਸਾਰ ਵਲ ਨਜ਼ਰ ਮਾਰੀਏ ਤਾਂ ਸਾਰੀ ਸ੍ਰਿਸ਼ਟੀ ਵਿਚ ਅਗਿਆਨਤਾ ਦਾ ਹਨੇਰਾ ਹੀ ਹਨੇਰਾ ਛਾਇਆ ਹੋਇਆ ਹੈ। ਅਜਿਹੀ ਹਾਲਤ ਵਿਚ ਸੰਸਾਰ ਦੇ ਚੰਨ ਸੂਰਜ ਜਾਂ ਹੋਰ ਬਿਜਲੀਆਂ ਦੇ ਚਾਨਣ ਸਭ ਫੇਲ੍ਹ ਹਨ, ਕੇਵਲ ਨਾਮ ਹੀ ਚਾਨਣ ਦੇ ਸਕਦਾ ਹੈ। ਜੇ ਸਾਰੀ ਸ੍ਰਿਸ਼ਟੀ ਦੇ ਸਾਰੇ ਸੁਖਾਂ ਦੇ ਭਾਰ ਇਕ ਤਕੜੀ ਦੇ ਛਾਬੇ ਉਤੇ ਧਰ ਦਿਤੇ ਜਾਣ ਅਤੇ ਇਕ ਪਾਸੇ ਨਾਮ ਰਖਿਆ ਜਾਏ ਤਾਂ ਸਾਰੇ ਦੁਨਿਆਵੀ ਸੁਖ ਤੁੱਛ ਹਨ। ਸੰਸਾਰ ਦੇ ਪਦਾਰਥਾਂ ਨਾਲ ਦੁਖ ਤੇ ਭੁੱਖ ਵਾਲੀ ਹਾਲਤ ਸਦਾ ਹੀ ਬਣੀ ਰਹਿੰਦੀ ਹੈ। ਜੇ ਕੋਈ ਪਦਾਰਥ ਰਜੇਵਾਂ ਦੇ ਸਕਦਾ ਹੈ ਤਾਂ ਉਹ ਕੇਵਲ ਨਾਮ ਹੀ ਹੈ ਜੋ ਸਾਰੇ ਦੁਖਾਂ ਭੁੱਖਾਂ ਨੂੰ ਦੂਰ ਕਰਕੇ ਸੱਚਾ ਸੁਖ ਪਰਦਾਨ ਕਰ ਸਕਦਾ ਹੈ।

ਸ਼ਬਦ ਦੇ ਆਖਰੀ ਪਹਿਰੇ ਵਿਚ ਗੁਰੂ ਨਾਨਕ ਦੇਵ ਜੀ ਨੇ ਜੋ ਨਿਮਰਤਾ ਦਾ ਰੂਪ ਪ੍ਰਗਟ ਕੀਤਾ ਹੈ ਉਹ ਸਾਰਿਆਂ ਲਈ ਸਾਂਝਾ ਉਪਦੇਸ਼ ਰੂਪ ਹੈ। ਮਹਾਂ ਪੁਰਖ ਹਮੇਸ਼ਾਂ ਇਸ ਤਰ੍ਹਾਂ ਹੀ ਸਮਝਾਉਂਦੇ ਹਨ:--

**ੳ) ਨਾਨਕ ਮੂਰਖੁ ਏਕੁ ਤੂੰ, ਅਵਰੁ ਭਲਾ ਸੈਸਾਰ ॥**
**ਜਿਤੁ ਤਨਿ ਨਾਮੁ ਨ ਊਪਜੈ, ਸੇ ਤਨੁ ਹੋਹਿ ਖੁਆਰ ॥**

**ਅ) ਕਰਿ ਕੈ ਨੀਚ ਸਦਾਵਣਾ, ਤਾ ਪ੍ਰਭੁ ਲੇਖੈ ਅੰਦਰਿ ਪਾਈ॥** [ਭਾ. ਗੁ. ਵਾ. ੧-੧੬

ਦਾ ਇਹ ਨਮੂੰਨਾ ਸਾਰੀ ਸ੍ਰਿਸ਼ਟੀ ਲਈ ਲੀਹ ਪਾਈ ਹੈ। ਜਿਹੜਾ ਜੀਵ ਜੀਵਨ ਵਿਚ ਇਸ ਲੀਹ ਤੇ ਚਲੇਗਾ, ਉਸ ਦਾ ਲੋਕ ਪਰਲੋਕ ਸੁਹੇਲਾ ਹੋ ਜਾਵੇਗਾ।

**ਪ੍ਰਭਾਤੀ ਮਹਲਾ ੧ ॥ ਜੈ ਕਾਰਣਿ ਬੇਦ ਬ੍ਰਹਮੈ ਉਚਰੇ, ਸੰਕਰਿ ਛੋਡੀ ਮਾਇਆ ॥ ਜੈ ਕਾਰਣਿ ਸਿਧ ਭਏ ਉਦਾਸੀ, ਦੇਵੀ ਮਰਮੁ ਨ ਪਾਇਆ ॥ ੧ ॥ ਬਾਬਾ, ਮਨਿ ਸਾਚਾ, ਮੁਖਿ ਸਾਚਾ ਕਹੀਐ, ਤਰੀਐ ਸਾਚਾ ਹੋਈ ॥ ਦੁਸਮਨੁ ਦੂਖੁ ਨ**

**ਆਵੈ ਨੇੜੈ, ਹਰਿ ਮਤਿ ਪਾਵੈ ਕੋਈ॥੧॥ਰਹਾਉ॥ ਅਗਨਿ ਬਿੰਬ, ਪਵਣੈ ਕੀ ਬਾਣੀ, ਤੀਨਿ ਨਾਮ ਕੇ ਦਾਸਾ॥ ਤੇ ਤਸਕਰ, ਜੋ ਨਾਮੁ ਨ ਲੇਵਹਿ, ਵਾਸਹਿ ਕੋਟ ਪੰਚਾਸਾ॥੨॥ ਜੇ ਕੋ ਏਕ ਕਰੈ ਚੰਗਿਆਈ, ਮਨਿ ਚਿਤਿ ਬਹੁਤੁ ਬਫਾਵੈ॥ ਏਤੇ ਗੁਣ, ਏਤੀਆ ਚੰਗਿਆਈਆ, ਦੇਇ ਨ ਪਛੋਤਾਵੈ ॥੩॥ ਤੁਧੁ ਸਾਲਾਹਨਿ, ਤਿਨ ਧਨੁ ਪਲੈ, ਨਾਨਕ ਕਾ ਧਨੁ ਸੋਈ॥ ਜੇ ਕੋ ਜੀਉ ਕਹੈ ਓਨਾ ਕਉ, ਜਮ ਕੀ ਤਲਬ ਨ ਹੋਈ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਵੀਂ, ਲੇਵਹਿਂ, ਵਾਸਹਿਂ, ਏਤੀਆਂ, ਚੰਗਿਆਈਆਂ।

**ਪਦ ਅਰਥ:** ਜੈ ਕਾਰਣਿ=ਜਿਸ ਲਈ, ਜਿਸ ਖ਼ਾਤਰ, ਵਾਸਤੇ। ਬ੍ਰਹਮੈ=ਬ੍ਰਹਮਾ ਨੇ। ਸੰਕਰਿ=ਸ਼ੰਕਰ (ਸ਼ਿਵ) ਨੇ। ਸਿਧ=ਜੋਗ ਸਾਧਨਾ ਵਿਚੋਂ ਪੁਗੇ ਹੋਏ ਜੋਗੀ। ਦੇਵੀ=ਦੇਵਤਿਆਂ ਨੇ। ਮਰਮੁ=ਭੇਦ।੧।

ਬਾਬਾ=ਹੇ ਭਾਈ!। ਮਨਿ=ਮਨ ਵਿਚ। ਸਾਚਾ=ਸਦਾ ਥਿਰ ਰਹਿਣ ਵਾਲਾ ਪਰਮਾਤਮਾ। ਮੁਖਿ=ਮੂੰਹ ਵਿਚ। ਸਾਚਾ=ਸਦਾ ਥਿਰ ਰਹਿਣ ਵਾਲਾ ਪਰਮਾਤਮਾ। ਮੁਖਿ=ਮੂੰਹ ਵਿਚ। ਤਰੀਐ ਸਾਚਾ ਹੋਈ=ਸੱਚਾ ਹੋ ਕੇ ਤਰ ਜਾਈਦਾ ਹੈ। ਨਾ ਆਵੈ ਨੇੜੈ=ਲਾਗੇ ਨਹੀਂ ਲਗਦਾ। ਹਰਿ ਮਤਿ=ਹਰਿ (ਨਾਮ ਜਪਣ ਵਾਲੀ)ਅਕਲਿ।੧।ਰਹਾਉ।

ਅਗਨਿ=ਅੱਗ, ਤਮੋ ਗੁਣ। ਬਿੰਬ=ਪਾਣੀ, ਸਤੋ ਗੁਣ। ਪਵਣੈ ਕੀ ਬਾਣੀ=ਹਵਾ, ਰਜੋ ਗੁਣ ਦੀ ਬਨਾਵਟ। ਤੀਨਿ=ਤਿੰਨੇ (ਮਾਇਆ ਦੇ ਗੁਣ)। ਦਾਸਾ=ਦਾਸ, ਸੇਵਕ। ਤੇ=ਓਹ। ਤਸਕਰ=ਚੋਰ। ਵਾਸਹਿ=ਵਸਦੇ ਹਨ। ਕੋਟ ਪੰਚਾਸਾ=(ਸੰਸਕ੍ਰਿਤ ਦੇ ਵਿਦਵਾਨਾਂ ਨੇ ਪ੍ਰਿਥਵੀ ਦਾ ਪ੍ਰਮਾਣ ਕੋਟਿ (ਕ੍ਰੋੜ) ਯੋਜਨ ਲਿਖਿਆ ਹੈ: ''ਪ੍ਰਿਥਵੀ ਜੋਜਨ ਕੋਟ ਪਚਾਸਾ॥ ਲੋਕ ਚਤ੍ਰਦਸ ਪੂਰ ਪ੍ਰਕਾਸਾ॥''(ਸਲੋਕ) ''ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥''(ਪ੍ਰਭਾਤੀ ਮ: ੧) ਪੰਜਾਂ ਕਾਮਾਦਿਕਾਂ ਦੇ ਕਿਲ੍ਹੇ ਵਿਚ।੨।

ਚੰਗਿਆਈ=ਭਲਾਈ। ਮਨਿ ਚਿਤਿ=ਮਨ ਤੇ ਚਿਤ ਵਿਚ। ਬਹੁਤੁ ਬਫਾਵੈ=ਫੋਕੀਆਂ ਬੜਕਾਂ, ਫੜ੍ਹਾਂ, ਸ਼ੇਖੀਆਂ ਮਾਰਦਾ ਹੈ। ਏਤੇ=ਇਤਨੇ। ਏਤੀਆਂ=ਇਤਨੀਆਂ। ਦੇਇ ਨ ਪਛੋਤਾਵੈ=ਦੇ ਕੇ ਪਛਤਾਂਦਾ ਨਹੀਂ ਹੈ।੩।

ਤੁਧ ਸਾਲਾਹਨਿ=(ਜੋ) ਤੈਨੂੰ ਸਲਾਹੁੰਦੇ ਹਨ। ਤਿਨ ਪਲੈ=ਉਨ੍ਹਾਂ ਦੇ ਪਲੇ (ਹਿਰਦੇ) ਵਿਚ। ਧਨੁ=(ਨਾਮ) ਧਨ। ਸੋਈ=ਓਹੀ। ਜੇ ਕੋ=ਜੇ ਕੋਈ। ਜੀਉ='ਜੀ ਆਇਆਂ ਨੂੰ''। ਜਮ ਕੀ ਤਲਬ=ਜਮ ਦੀ ਪੁੱਛ, ਭਾਵ ਜਮ ਦਾ ਸੱਦਾ, ਬੁਲਾਵਾ।੪।

**ਅਰਥ:** (ਹੇ ਭਾਈ!) ਜਿਸ (ਪਰਮਾਤਮਾ ਦੀ ਪ੍ਰਾਪਤੀ) ਲਈ ਬ੍ਰਹਮੇ ਨੇ ਵੇਦ ਉਚਾਰੇ (ਅਤੇ) ਸ਼ਿਵ ਜੀ ਨੇ (ਦੁਨੀਆ ਦੀ) ਮਾਇਆ ਤਿਆਗੀ, ਜਿਸ (ਪ੍ਰਭੂ ਦੇ ਮਿਲਾਪ) ਲਈ ਸਿਧ (ਦੁਨੀਆ ਤੋਂ) ਉਪਰਾਮ ਹੋ ਗਏ, ਦੇਵਤਿਆਂ ਨੇ (ਵੀ ਉਸ ਪ੍ਰਭੂ ਦੇ ਗੁਣਾਂ ਦਾ) ਭੇਦ ਨਹੀਂ ਪਾਇਆ।੧।

(ਹੇ ਭਾਈ! ਆਪਣੇ) ਮਨ ਵਿਚ ਸਚਾ (ਪ੍ਰਭੂ ਸਿਮਰਨਾ ਚਾਹੀਦਾ ਹੈ), ਮੂੰਹ ਨਾਲ ਵੀ ਸਚੇ (ਪ੍ਰਭੂ ਦੀ ਸਿਫਤਿ ਸਾਲਾਹ) ਕਰਨੀ ਚਾਹੀਦੀ ਹੈ (ਇਸ ਤਰ੍ਹਾਂ) ਸਚੇ ਹੋ ਕੇ (ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ। (ਜਿਹੜਾ ਕੋਈ ਮਨੁੱਖ) ਹਰੀ ਦਾ (ਨਾਮ ਜਪਣ ਦੀ) ਅਕਲਿ ਪ੍ਰਾਪਤ ਕਰ ਲੈਂਦਾ ਹੈ, ਵੈਰੀ, ਦੁਖ (ਆਦਿ ਕੋਈ ਵੀ ਉਸ ਦੇ) ਨੇੜੇ ਨਹੀਂ ਆਉਂਦਾ।੧।ਰਹਾਉ।

(ਹੇ ਭਾਈ! ਸੰਸਾਰ) ਅਗਨ (ਤਮੋ), ਪਾਣੀ (ਸਤੋ) ਪਵਨ (ਰਜੋ) ਦਾ ਬਣਿਆ ਹੋਇਆ ਹੈ ਅਤੇ ਇਹ ਤਿੰਨੇ ਨਾਮ ਦੇ ਸੇਵਕ ਹਨ (ਭਾਵ ਤ੍ਰਿਗੁਣੀ ਸੰਸਾਰ ਹਰੀ ਦੇ ਵਸ ਵਿਚ ਹੈ)। ਜੋ (ਮਨੁੱਖ) ਨਾਮ ਨਹੀਂ ਸਿਮਰਦੇ ਓਹ (ਮਾਨੋ ਤਿੰਨਾਂ ਗੁਣਾਂ ਦੇ) ਚੋਰ ਹਨ (ਓਹ) ਸਦਾ ਪੰਜਾਂ (ਕਾਮਾਦਿਕਾਂ) ਦੇ ਕਿਲ੍ਹੇ ਵਿਚ ਵਸਦੇ ਹਨ (ਜਿਥੇ ਉਹ ਕੁੱਟ ਖਾਂਦੇ ਰਹਿੰਦੇ ਹਨ)।੨।

(ਹੇ ਭਾਈ!) ਜੇ ਕੋਈ (ਮਨੁੱਖ ਕਿਸੇ ਤੇ) ਇਕ ਭਲਾਈ ਕਰਦਾ ਹੈ (ਤਾਂ ਉਹ ਆਪਣੇ) ਮਨ ਵਿਚ ਚਿਤ ਵਿਚ ਬੜੀਆਂ ਸ਼ੇਖੀਆਂ ਮਾਰਦਾ ਹੈ (ਪਰ ਉਹ ਪਰਮਾਤਮਾ ਹਰੇਕ ਜੀਵ ਨੂੰ) ਇਤਨੇ ਗੁਣ ਤੇ ਇਤਨੀਆਂ ਚੰਗਿਆਈਆਂ ਦਾ (ਦਾਨ) ਦੇਂਦਾ ਹੈ (ਪਰ ਉਹ ਦਾਤਾਂ) ਦੇ ਕੇ ਪਛਤਾਂਦਾ ਨਹੀਂ ਹੈ।੩।

(ਹੇ ਪ੍ਰਭੂ! ਜੋ ਮਨੁੱਖ) ਤੈਨੂੰ ਸਲਾਹੁੰਦੇ ਹਨ, ਉਨ੍ਹਾਂ ਦੇ ਪਲੇ (ਭਾਵ ਹਿਰਦੇ) ਵਿਚ ਤੇਰਾ (ਨਾਮ) ਧਨ ਹੈ (ਅਤੇ) ਨਾਨਕ ਦਾ ਧਨ ਭੀ ਓਹੀ (ਨਾਮ) ਹੈ। ਜਿਹੜਾ ਕੋਈ (ਜੀਵ ਨਾਮ ਰਸੀਆਂ ਨੂੰ) ''ਜੀਓ ਆਇਆਂ'' ਆਖਦਾ ਹੈ, ਉਸ ਨੂੰ ਜਮਾਂ ਦਾ ਸੱਦਾ ਨਹੀਂ ਆਉਂਦਾ।੪।੩।

## ਅਰਥ ਭੇਦ ਅਤੇ ਨਿਰਣੈ

### ਤੇ ਤਸਕਰ ਜੋ ਨਾਮੁ ਨ ਲੇਵਹਿ, ਵਾਸਹਿ ਕੋਟ ਪੰਚਾਸਾ॥

ਵਖ ਵਖ ਅਰਥ:

੧. ਜੋ ਨਾਮ ਕੋ ਨਹੀਂ ਜਪਤੇ ਹੈਂ ਤੇ ਪੁਰਸੁ ਚੋਰ ਹੈਂ ਤਾਂ ਤੇ ਸੋ ਨਰ ਪੰਚਾਸ ਵਾ ਕਰੋੜ ਜੋ ਤਾਂਬੇ ਕੀ ਧਰਤੀ ਹੈ ਤਿਸ ਮੈਂ ਸਰਪ ਜੋਨੀ ਕੋ ਪਾਇ ਕਰ ਨਿਵਾਸ ਕਰਤੇ ਹੈਂ ਭਾਵ ਅਤੀ ਦੁਖੀ ਹੋਤੇ ਹੈਂ। [ਫ.ਸ., ਸੰ.ਸ.

੨. ਧਰਤੀ ਦੇ ੪੯ ਕੋਟ ਗਿਣੇ ਗਏ ਹਨ ਤੇ ਪੰਜਾਹਵਾਂ ਤਾਂਬੇ ਦਾ ਹੈ ਜਿਥੇ ਖਾਣ ਪੀਣ ਨੂੰ ਕੁਝ ਨਹੀਂ ਲਭਦਾ, ਓਥੇ ਓਹ ਚੋਰ ਵਸਦੇ ਹਨ। [ਸ਼ਬਦਾਰਥ

੩. ਜਿਹੜੇ ਜੀਵ ਪ੍ਰਭੂ ਦਾ ਨਾਮ ਨਹੀਂ ਸਿਮਰਦੇ ਉਹ (ਇਹਨਾਂ ਤਿੰਨ ਗੁਣਾਂ ਦੇ) ਚੋਰ ਹਨ (ਇਹਨਾਂ ਤੋਂ ਕੁੱਟ ਖਾਂਦੇ ਹਨ ਕਿਉਂਕਿ ਉਹ ਸਦਾ (ਕਾਮਾਦਿਕ) ਸ਼ੇਰਾਂ ਦੇ ਘੁਰਨਿਆਂ ਵਿਚ ਵਸਦੇ ਹਨ। [ਦਰਪਣ

੪. ਸੰਸਕ੍ਰਿਤ ਦੇ ਵਿਦ੍ਵਾਨਾਂ ਨੇ ਪ੍ਰਿਥਵੀ ਦਾ ਪ੍ਰਮਾਣ ਪਚਾਸ ਕੋਟਿ (ਕ੍ਰੋੜ) ਯੋਜਨ ਲਿਖਿਆ ਹੈ ''ਪ੍ਰਿਥਿਵੀ ਜੋਜਨ ਕੋਟੁ ਪਚਾਸਾ॥ ਲੋਕ ਚਤੁਰਦਸ ਪੂਰ ਪ੍ਰਕਾਸਾ॥'' ਤੇ 'ਤਸਕਰ ਜੋ ਨਾਮੁ ਨ ਲੇਵਹਿ, ਵਾਸਹਿ ਕੋਟ ਪੰਚਾਸਾ॥'' (ਪ੍ਰਭਾਤੀ ਮ:੧)। [ਮਹਾਨ ਕੋਸ਼

**ਨਿਰਣੈ**: ਗੁਰਬਾਨੀ ਵਿਚ 'ਕੋਟਿ' ਪਦ ਦੇ ਅਰਥ ਕ੍ਰੋੜ ਅਤੇ 'ਕੋਟ' ਦੇ ਅਰਥ 'ਕਿਲ੍ਹਾ' ਹਨ।

ਪੰਡਿਤ ਤਾਰਾ ਸਿੰਘ ਨਰੋਤਮ ਨੇ ਵੀ ''ਉਣਚਾਸ ਕੋਟ ਧਰਤੀ ਮੱਟੀ ਵਾਲੀ ਹੈ, ਏਕ ਕੋਟ ਤਾਂਬੇ ਕੀ ਹੈ, ਉਸ ਮੈ ਵਸੇ ਹੈਂ ਜਹਾਂ ਖਾਨੇ ਪੀਨੇ ਕੋ ਕੁਛ ਨਹੀਂ।

ਦਰਪਣ ਦੇ ਕਰਤਾ ਨੇ 'ਪਚਾਸਾ' ਪਦ ਦੇ ਅਰਥ 'ਸ਼ੇਰ' ਕੀਤੇ ਹਨ ਪਰ ਕਿਸੇ ਕੋਸ਼ ਦਾ ਹਵਾਲਾ ਨਹੀਂ ਦਿੱਤਾ। ਸ਼ੇਰ ਦਾ ਘੁਰਨਿਆਂ ਵਿਚ ਰਹਿਣਾ ਮੰਨਿਆ ਜਾ ਸਕਦਾ ਹੈ ਪਰ ਇਥੇ ਕੋਈ ਅਜਿਹਾ ਵਿਸ਼ਾ ਨਹੀਂ ਚਲ ਰਿਹਾ। 'ਪੰਚਾਸਾ' ਦੇ ਅਰਥ ਪਚਾਸ, ਪੰਜਾਹ ਹਨ, ਇਸ ਲਈ ਕਾਮਾਦਿਕ ਪੰਜ ਚੋਰ ਅਰਥ ਕਰਨੇ ਚੰਚਲ ਬੁਧੀ ਦਾ ਕ੍ਰਿਸ਼ਮਾ ਹੈ। ਮਹਾਨ ਕੋਸ਼ ਵਿਚ ਪੁਰਾਤਨ ਅਰਥ ਹੀ ਪ੍ਰਵਾਣਤ ਕੀਤੇ ਗਏ ਹਨ। 'ਪੰਚਾਸਾ' ਦੇ ਅਰਥ 'ਪੰਜਾਹ' ਹਨ ਜੋ ਬਹੁ ਵਚਨ ਦੇ ਲਖਾਇਕ ਹਨ।

## ਸਾਰੰਸ਼ ਅਤੇ ਸਿਧਾਂਤ

ਬ੍ਰਹਮਾ, ਸ਼ਿਵ ਜੀ ਆਦਿਕ ਦੇਵਤੇ, ਜੋਗੀ ਤੇ ਤਪੀਸਰ, ਲੋਕ ਸਾਰੇ ਪ੍ਰਭੂ ਦਾ ਦਰਸ਼ਨ ਅਤੇ ਨਾਮ ਪ੍ਰਾਪਤ ਕਰਨ ਲਈ ਜਤਨਸ਼ੀਲ ਰਹੇ ਪਰ ਕਿਸੇ ਨੂੰ ਵੀ ਉਸ ਪ੍ਰਭੂ ਦਾ ਭੇਦ ਨਹੀਂ ਲੱਭਿਆ।

ਤੱਤ ਇਹ ਹੈ ਕਿ ਜਿਸ ਮਨੁੱਖ ਦੇ ਮਨ ਤੇ ਮੂੰਹ ਵਿਚ ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਹੁੰਦਾ ਹੈ, ਉਹ ਸਤਿਵਾਦੀ ਜੀਵਨ ਜੀ ਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ।

ਤੀਜੇ ਪਦੇ ਵਿਚ ਜੋ ਸੇਧ ਦਿਤੀ ਹੈ, ਉਸ ਨੂੰ ਪਲੇ ਬੰਨਣ ਦੀ ਲੋੜ ਹੈ। ਸੰਸਾਰ ਵਿਚ ਵਿਚਰਦਿਆਂ ਜੇ ਕੋਈ ਮਨੁੱਖ ਕਿਸੇ ਨੂੰ ਔਖੇ ਵੇਲੇ ਸਹਾਇਤਾ ਕਰਦਾ ਹੈ ਤਾਂ ਉਹ ਬੜਾ ਅਹਿਸਾਨ ਜਤਲਾਂਦਾ ਹੈ, ਅਤੇ ਫੜ੍ਹਾਂ ਮਾਰਦਾ ਹੈ ਉਸਨੇ ਆਹ ਕੀਤਾ, ਉਸ ਨੇ ਓਹ ਕੀਤਾ, ਉਸ ਨੇ ਨੌਕਰੀ ਲਵਾ ਦਿਤੀ ਜਾਂ ਹੋਰ ਕੋਈ ਭਲਾਈ ਕੀਤੀ, ਗਲ ਕੀ ਜੇ ਜ਼ਰਾ ਅਣ-ਬਣ ਹੋ ਜਾਵੇ ਤਾਂ ਭਲਾਈ ਕਰਨ ਵਾਲਾ ਮਨੁੱਖ ਪਛਤਾਵਾ ਕਰਦਾ ਹੈ। ਉਹ ਕੀਤੀਆਂ ਚੰਗਿਆਈਆਂ ਨੂੰ ਜੀਵਨ ਭਰ ਚਿਤਾਰਦਾ ਰਹਿੰਦਾ ਹੈ ਪਰ ਉਹ ਪਰਮੇਸ਼ਰ ਜਿਸ ਨੇ ਸੁੰਦਰ ਸਰੀਰ, ਅੱਖਾਂ ਨਕ, ਕੰਨ, ਹਥ ਦਿਤੇ ਅਤੇ ਹੋਰ ਬੇਅੰਤ ਗੁਣ ਤੇ ਵਡਿਆਈਆਂ ਜੀਵ ਨੂੰ ਬਖਸ਼ੀਆਂ ਹਨ, ਕਦੇ ਵੀ ਦੇ ਕੇ ਪਛਤਾਵਾ ਨਹੀਂ ਕਰਦਾ। ਜੀਵ ਦਾ ਵੀ ਫਰਜ਼ ਬਣਦਾ ਹੈ ਕਿ ਉਹ ਅਜਿਹੇ ਪ੍ਰਭੂ ਨੂੰ ਕਦੇ ਨਾ ਭੁਲਾਏ, ਸਦਾ ਯਾਦ ਰਖੇ, ਗੁਰਵਾਕ ਹਨ:--

**ਇਸ ਮਾਟੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ॥**
**ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ ਜਿਨਿ ਤੂੰ ਰਾਖਿਆ॥੧॥**
**ਰਾਖਨਹਾਰੁ ਸਮ੍ਹਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥....** [ਪੰਨਾ ੯੧੩
**ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ॥**
**ਕਰਿ ਬੰਦਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮਾਰਿ ਸਵੇਰਾ॥** [ਪੰਨਾ ੭੯੪

**ਪ੍ਰਭਾਤੀ ਮਹਲਾ ੧ ॥ ਜਾ ਕੈ ਰੂਪੁ ਨਾਹੀ, ਜਾਤਿ ਨਾਹੀ, ਨਾਹੀ ਮੁਖੁ ਮਾਸਾ, ॥ ਸਤਿਗੁਰਿ ਮਿਲੇ ਨਿਰੰਜਨੁ ਪਾਇਆ, ਤੇਰੈ ਨਾਮਿ ਹੈ ਨਿਵਾਸਾ ॥ ੧ ॥ ਅਉਧੂ, ਸਹਜੇ ਤਤੁ ਬੀਚਾਰਿ ॥ ਜਾ ਤੇ, ਫਿਰਿ ਨ ਆਵਹੁ ਸੈਸਾਰਿ ॥ ੧ ॥ ਰਹਾਉ ॥ ਜਾ ਕੈ ਕਰਮੁ ਨਾਹੀ, ਧਰਮੁ ਨਾਹੀ, ਨਾਹੀ ਸੁਚਿ ਮਾਲਾ ॥ ਸਿਵ ਜੋਤਿ ਕੰਨਹੁ ਬੁਧਿ ਪਾਈ, ਸਤਿਗੁਰੂ ਰਖਵਾਲਾ ॥ ੨ ॥ ਜਾ ਕੈ ਬਰਤੁ ਨਾਹੀ, ਨੇਮੁ ਨਾਹੀ, ਨਾਹੀ ਬਕਬਾਈ ॥ ਗਤਿ ਅਵਗਤਿ ਕੀ ਚਿੰਤ ਨਾਹੀ, ਸਤਿਗੁਰੂ ਫੁਰਮਾਈ ॥ ੩ ॥ ਜਾ ਕੈ ਆਸ ਨਾਹੀ, ਨਿਰਾਸ ਨਾਹੀ, ਚਿਤਿ ਸੁਰਤਿ ਸਮਝਾਈ॥ ਤੰਤੁ ਕਉ ਪਰਮ ਤੰਤੁ ਮਿਲਿਆ, ਨਾਨਕਾ ਬੁਧਿ ਪਾਈ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਸੈਂਸਾਰਿ, ਕੰਨਹੁਂ।

**ਪਦ ਅਰਥ:** ਜਾ ਕੈ=ਜਿਸ (ਪ੍ਰਭੂ) ਦਾ। ਰੂਪੁ=(ਸੁੰਦਰ) ਚਿਹਰਾ। ਜਾਤਿ=ਉਚੀ ਜਾਤਿ। ਨਾਹੀ ਮੁਖਿ

ਮਾਸਾ=ਨਾਹ ਹੀ ਮੁਖ ਆਦਿ ਅਰਥਾਤ ਮਾਸਾ ਭਾਵ ਨਾ ਹੀ ਉਸ ਦਾ ਮੂੰਹ ਮੱਥਾ ਸੋਹਣਾ ਹੈ)। ਸਤਿਗੁਰਿ ਮਿਲੇ=ਸਤਿਗੁਰੂ ਨਾਲ ਮਿਲ ਕੇ। ਨਿਰੰਜਨੁ=ਮਾਇਆ ਰਹਿਤ, ਪਵਿੱਤਰ ਹਰੀ। ਤੇਰੈ ਨਾਮਿ=ਤੇਰੇ ਨਾਮ ਵਿਚ। ਹੈ ਨਿਵਾਸਾ=ਵਾਸਾ ਹੈ।੧।

ਅਉਧੂ=ਹੇ ਅਉਧੂਤ ਜੋਗੀ!। ਸਹਜੇ=ਸ਼ਾਂਤੀ ਨਾਲ। ਤਤੁ ਬੀਚਾਰਿ=ਤਤ ਰੂਪ (ਪਰਮੇਸ਼ਰ) ਨੂੰ ਵਿਚਾਰ। ਜਾ ਤੇ=ਜਿਸ (ਗੁਣ) ਕਰਕੇ। ਫਿਰਿ=ਮੁੜ ਕੇ। ਨ ਆਵਹੁ ਸੈਸਾਰਿ=ਸੰਸਾਰ ਵਿਚ ਨਾ ਆਉਣਾ ਪਵੇ ਭਾਵ ਜਨਮ ਮਰਨ ਦੇ ਚਕਰ ਚੋਂ ਨਿਕਲ ਜਾਵੇਂ।੧।ਰਹਾਉ।

ਕਰਮੁ=ਧਾਰਮਿਕ ਕੰਮ। ਧਰਮੁ=ਵਰਨ ਆਸ਼ਰਮ ਨਾਲ ਬੱਧਾ ਹੋਇਆ ਕਰਮ। ਸੁਚਿ=ਬਾਹਰਲੀ ਸੁਚ। ਸ਼ਿਵ ਜੋਤਿ=ਕਲਿਆਣ ਸਰੂਪ ਹਰੀ। ਕੰਨਹੁ=ਪਾਸੋਂ, ਕੋਲੋਂ। ਬੁਧਿ=ਬੁਧੀ, ਅਕਲ।੨।

ਬਰਤੁ=ਵਰਤ। ਨੇਮੁ=ਨਿਤ ਕਰਨ ਵਾਲਾ ਕੰਮ। ਬਕਬਾਈ=ਬਕਬਾਦ, ਬੇਅਰਥ ਬੋਲਣਾ। ਗਤਿ ਅਵਗਤਿ ਕੀ=ਚੰਗੇ ਮੰਦੇ ਦੀ। ਫੁਰਮਾਈ=ਫੁਰਮਾਈ ਹੋਈ ਸਿਖਿਆ, ਉਪਦੇਸ਼।੩।

ਆਸ=ਦੁਨਿਆਵੀ ਪਦਾਰਥਾਂ ਦੀ ਆਸ, ਚਾਹਨਾ। ਨਿਰਾਸ=ਪਦਾਰਥਾਂ ਵਲੋਂ ਅਰੁੱਚੀ, ਉਪਰਾਮਤਾ। ਚਿਤਿ=ਚਿਤ ਵਿਚ। ਸੁਰਤਿ=ਸੋਝੀ। ਤੰਤ ਕਉ=ਜੀਵ ਨੂੰ। ਪਰਮ ਤੰਤ=ਪਰਮਾਤਮਾ।੪।

**ਅਰਥ:** (ਹੇ ਅਉਧੂ!) ਜਿਸ (ਵਾਹਿਗੁਰੂ ਜੀ ਦਾ) ਨਾ ਰੂਪ, ਨਾ ਹੀ (ਉਚੀ) ਜਾਤਿ ਹੈ ਅਤੇ ਨਾ ਹੀ ਮੂੰਹ ਮੱਥਾ (ਆਦਿ ਅੰਗ) ਹਨ। ਸਤਿਗੁਰੂ ਨਾਲ ਮਿਲਕੇ (ਉਸ) ਮਾਇਆ ਰਹਿਤ ਪ੍ਰਭੂ ਨੂੰ ਪਾਇਆ ਹੈ (ਹੇ ਪ੍ਰਭੂ! ਜਿਸ ਨੇ ਤੈਨੂੰ ਸਿਮਰਿਆ ਹੈ, ਉਸ ਦਾ) ਤੇਰੇ ਨਾਮ ਵਿਚ ਵਾਸਾ ਹੋ ਗਿਆ ਹੈ।੧।

(ਹੇ ਅਉਧੂ!) ਸ਼ਾਂਤੀ ਨਾਲ ਤਤ ਰੂਪ ਹਰੀ ਨੂੰ ਵੀਚਾਰ, ਜਿਸ ਤੇ (ਤੈਨੂੰ) ਸੰਸਾਰ ਵਿਚ ਮੁੜ ਕੇ ਆਉਣਾ ਨਾ ਪਵੇਂ (ਭਾਵ ਤੇਰਾ ਆਵਾਗਵਨ ਮਿਟ ਜਾਵੇ)।੧।ਰਹਾਉ।

(ਹੇ ਜੋਗੀ!) ਜਿਸ (ਮਨੁੱਖ) ਦੇ ਪਾਸ (ਕੋਈ ਧਾਰਮਿਕ ਰਹੁਰੀਤੀ ਦਾ) ਕਰਮ ਨਹੀਂ ਹੈ, ਨਾ ਹੀ (ਵਰਨ ਬਧ) ਧਰਮ ਹੈ, ਨਾ ਸੁਚਮਤਾ ਹੈ, ਨਾ (ਤੁਲਸੀ) ਮਾਲਾ ਹੈ। (ਜਿਸ ਦਾ) ਸਤਿਗੁਰੂ ਰਖਵਾਲਾ ਬਣਿਆ ਹੈ (ਉਸ ਨੇ) ਕਲਿਆਣ ਰੂਪ ਪ੍ਰਭੂ ਪਾਸੋਂ (ਵਾਹਿਗੁਰੂ ਨਾਲ ਜੁੜਨ ਦੀ) ਬੁਧੀ ਪ੍ਰਾਪਤ ਕਰ ਲਈ ਹੈ।੨।

(ਹੇ ਜੋਗੀ!) ਜਿਸ (ਮਨੁੱਖ) ਦੇ ਕੋਲ ਵਰਤ (ਰਖਣ ਵਾਲੀ ਕੋਈ ਗਲ ਨਹੀਂ, ਹੋਰ) ਨਾਮ ਨਹੀਂ ਹੈ (ਅਤੇ) ਨਾ ਹੀ ਬਕਬਾਦ ਭਾਵ ਵਿਅਰਥ ਬੋਲਦਾ ਹੈ (ਜਦੋਂ ਉਸਨੂੰ) ਸਤਿਗੁਰੂ ਤੋਂ ਫੁਰਮਾਈ ਹੋਈ (ਨਾਮ ਨਾਲ ਜੁਗਤੀ ਜੁੜਨ ਵਾਲੀ ਜੁਗਤੀ ਮਿਲ ਗਈ, ਫਿਰ ਉਸ ਨੂੰ) ਗਤੀ (ਮੁਕਤੀ ਜਾਂ) ਅਮੁਕਤੀ ਦੀ (ਕੋਈ ਚਿੰਤਾ ਨਹੀਂ ਰਹੀ)।੩।

ਜਿਸ (ਮਨੁੱਖ ਦੇ ਪਾਸ (ਦੁਨਿਆਵੀ ਪਦਾਰਥਾਂ ਨੂੰ ਪ੍ਰਾਪਤ ਕਰਨ ਦੀ) ਆਸ ਨਹੀਂ (ਅਤੇ) ਨਾ ਹੀ (ਉਹ ਮਾਇਆ ਵਲੋਂ) ਨਿਰਾਸ਼ ਹੈ, (ਉਸ ਨੂੰ ਆਪਣੇ) ਚਿਤ ਵਿਚ ਸੁਰਤਿ ਵਿਚ (ਗੁਰਮਤਿ ਦੀ) ਸੋਝੀ ਆ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸਨੇ ਅਜਿਹੀ) ਬੁਧੀ ਪਾ ਲਈ ਹੈ (ਜਿਸ ਦੇ ਫਲ ਸਰੂਪ ਉਸ) ਜੀਵ ਨੂੰ ਪਰਮਾਤਮਾ ਮਿਲ ਪਿਆ ਹੈ।੪।੪।

## ਅਰਥ ਭੇਦ ਅਤੇ ਨਿਰਣੈ

**ਜਾ ਕੈ ਰੂਪੁ ਨਾਹੀ ਜਾਤਿ ਨਾਹੀ, ਨਾਹੀ ਮੁਖੁ ਮਾਸਾ ॥**

ਸਤਿਗੁਰਿ ਮਿਲੇ ਨਿਰੰਜਨੁ ਪਾਇਆ, ਤੇਰੈ ਨਾਮਿ ਹੈ ਨਿਵਾਸਾ ॥

ਵੱਖ ਵਖ ਅਰਥ:

੧. ਜਿਸ ਵਾਹਿਗੁਰੂ ਕਾ ਕੋਈ ਰੂਪ ਨਹੀਂ ਹੈ ਔਰ ਕੋਈ ਜਾਤੀ ਨਹੀਂ ਹੈ ਨਾ ਤਿਸਕੇ ਮੁਖ ਆਦੀ ਅੰਗ ਹੈਂ ਔਰ ਨਾ ਮਾਸੁ ਹੀਂ ਹੈ। ਸਤਿਗੁਰੋਂ ਕੇ ਮਿਲਾਪੀ ਐਸੇ ਨਿਰੰਜਨ ਸਰੂਪ ਕੋ ਹਮ ਨੇ ਪਾਇ ਲੀਆ ਹੈ. ਹੇ ਭਾਈ ਜੇਕਰ ਤਿਸ ਨਾਮੀ ਕਾ ਤੇਰੇ ਭੀ ਰਿਦੇ ਮੈ ਨਿਵਾਸ ਹੋ ਜਾਵੇਗਾ ਭਾਵ ਰਿਦੇ ਮੈ ਧਯਾਵੇਂਗਾ ਤਬ ਤੂੰ ਭੀ ਤਿਸਕੇ ਸਰੂਪ ਕੋ ਪਾਇ ਲੇਵੇਂਗਾ। [ਫ. ਸ.

੨. ਮੁਖ ਆਦਿ ਅੰਗ ਅਤੇ ਮਾਸਾ ਭਾਵ ਨਾ ਹੀ ਉਸ ਦਾ ਮੂੰਹ ਮਥਾ ਸੋਹਣਾ ਹੈ। ਮਾਇਆ ਰਹਿਤ, ਪਵਿੱਤਰ ਹਰੀ। [ਸ਼ਬਦਾਰਥ

੩. (ਹੇ ਜੋਗੀ!) ਜਿੰਨ੍ਹਾਂ ਪਾਸ ਰੂਪ ਨਹੀਂ, ਜਿਨ੍ਹਾਂ ਦੀ ਉਚੀ ਜਾਤਿ ਨਹੀਂ, ਜਿੰਨ੍ਹਾਂ ਦੇ ਸੋਹਣੇ ਨਕਸ਼ ਨਹੀਂ, ਜਿਨ੍ਹਾਂ ਪਾਸ ਸਰੀਰਕ ਬਲ ਨਹੀਂ, ਜਦੋਂ ਉਹ ਗੁਰੂ ਚਰਨਾਂ ਵਿਚ ਜੁੜੇ, ਤਾਂ ਉਹਨਾਂ ਨੂੰ ਮਾਇਆ-ਰਹਿਤ ਪ੍ਰਭੂ ਮਿਲ ਪਿਆ। (ਹੇ ਪ੍ਰਭੂ! ਗੁਰੂ ਦੀ ਸ਼ਰਨ ਪੈਣ ਨਾਲ) ਉਹਨਾਂ ਦਾ ਨਿਵਾਸ ਤੇਰੇ ਨਾਮ ਵਿਚ ਹੋ ਗਿਆ।੧। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਮੁਖੁ ਮਾਸਾ' ਤੋਂ ਸਪਸ਼ਟ ਹੈ ਕਿ ਇਹਨਾਂ ਸ਼ਬਦਾਂ ਦਾ ਸਬੰਧ ਮਨੁੱਖ ਨਾਲ ਨਹੀਂ, ਪ੍ਰਭੂ ਦੇ ਨਿਰਗੁਣ ਸਰੂਪ ਦੇ ਲਖਾਇਕ ਹਨ:—

੧. **ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ, ਗੁਰਿ ਪੂਰੈ ਪ੍ਰਗਟਿ ਕਰਿ ਦੀਨੇ॥** [ਪੰ. ੬੬੮

੨. **ਅਦ੍ਰਿਸਟੁ ਅਗੋਚਰੁ ਪਕੜਿਆ ਗੁਰਸਬਦੀ,**
**ਹਉ ਸਤਿਗੁਰ ਕੈ ਬਲਿਹਾਰੀਐ॥** [ਪੰ. ੧੧੧੪

'ਦਰਪਣ' ਦੇ ਕਰਤਾ ਨੂੰ 'ਜਾ ਕੈ' ਸ਼ਬਦ ਤੋਂ ਭੁਲੇਖਾ ਲਗਿਆ ਜਾਪਦਾ ਹੈ। ਇਥੇ 'ਜਾ ਕੈ' ਦੀ ਵਰਤੋਂ ਆਦਰਵਾਚੀ ਰੂਪ ਵਿਚ ਕੀਤੀ ਗਈ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਕੋਲ ਨਾ ਅਕਲਿ ਹੋਵੇ ਨਾ ਉਸ ਦੀ ਚੰਗੀ ਸ਼ਕਲ ਹੋਵੇ, ਨਾ ਉਚੀ ਜਾਤਿ ਹੋਵੇ, ਹੋਰ ਵੀ ਕੋਈ ਵਿਸ਼ੇਸ਼ ਗੁਣ ਨਾ ਹੋਵੇ ਪ੍ਰੰਤੂ ਉਹ ਵੀ ਗੁਰੂ ਦੇ ਰਾਹੀਂ ਪਰਮਾਤਮਾ ਦਾ ਨਾਮ ਜਪ ਕੇ ਪ੍ਰਭੂ ਨਾਲ ਇਕ-ਮਿਕ ਹੋ ਸਕਦਾ ਹੈ।

ਅਸਲ ਵਿਚ ਨਾਮ ਜਪਣ ਵਾਲਾ ਮਨੁੱਖ ਕਰਮ, ਕਾਂਡਾਂ, ਅਖਉਤੀ ਸੁਚਮਾਂ ਜਾਂ ਹੋਰ ਚੰਗੇ ਮੰਦੇ ਕਰਮਾਂ ਦੀ ਚਿੰਤਾ ਵਿਚ ਨਹੀਂ ਪੈਂਦਾ, ਉਹ ਤਾਂ ਕੇਵਲ ਗੁਰੂ ਦੀ ਦਿਤੀ ਸਿਖਿਆ ਨੂੰ ਕਮਾਉਂਦਾ ਹੈ। ਉਸ ਲਈ ਸਭ ਤੋਂ ਵੱਡਾ ਸ਼੍ਰੋਮਣੀ ਕਰਮ ਹਰਿ-ਕੀਰਤਨ ਹੈ:—

**ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥**

**ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ॥**[ਪੰਨਾ ੬੪੨

**ਪ੍ਰਭਾਤੀ ਮਹਲਾ ੧ ॥ ਤਾ ਕਾ ਕਹਿਆ, ਦਰਿ ਪਰਵਾਣੁ ॥ ਬਿਖੁ ਅੰਮ੍ਰਿਤੁ ਦੁਇ, ਸਮ ਕਰਿ ਜਾਣੁ ॥ ੧ ॥ ਕਿਆ ਕਹੀਐ, ਸਰਬੇ ਰਹਿਆ ਸਮਾਇ ॥ ਜੋ ਕਿਛੁ**

**ਵਰਤੈ, ਸਭ ਤੇਰੀ ਰਜਾਇ ॥ ੧ ॥ ਰਹਾਉ ॥ ਪ੍ਰਗਟੀ ਜੋਤਿ, ਚੂਕਾ ਅਭਿਮਾਨੁ ॥ ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥ ੨ ॥ ਕਲਿ ਮਹਿ ਆਇਆ, ਸੋ ਜਨੁ ਜਾਣੁ ॥ ਸਾਚੀ ਦਰਗਹ ਪਾਵੈ ਮਾਣੁ ॥ ੩ ॥ ਕਹਣਾ ਸੁਨਣਾ, ਅਕਥ ਘਰਿ ਜਾਇ ॥ ਕਥਨੀ ਬਦਨੀ, ਨਾਨਕ, ਜਲਿ ਜਾਇ ॥ ੪ ॥ ੫ ॥**

**ਪਦ ਅਰਥ:** ਤਾ ਕਾ ਕਹਿਆ=ਉਸ (ਮਨੁੱਖ) ਦਾ ਆਖਿਆ ਹੋਇਆ (ਬਚਨ)। ਦਰਿ ਪਰਵਾਣੁ=(ਪ੍ਰਭੂ ਦੇ) ਦਰ ਤੇ ਪਰਵਾਨ ਹੁੰਦਾ ਹੈ। ਬਿਖੁ=ਜ਼ਹਰ। ਅੰਮ੍ਰਿਤ=ਨਾਮ। ਦੁਇ ਸਮ ਕਰਿ ਜਾਣੁ=ਦੋਵੇਂ ਬਰਾਬਰ ਸਮਝੋ।੧।

ਕਿਆ ਕਹੀਐ=ਕੀ ਆਖੀਏ, ਭਾਵ ਕੁਝ ਨਹੀਂ ਕਹਿਆ ਜਾ ਸਕਦਾ। ਸਰਬੇ=ਸਭ ਥਾਵਾਂ ਤੇ। ਰਹਿਆ ਸਮਾਇ=ਵਿਆਪਕ ਹੋ ਰਿਹਾ ਹੈ। ਰਜਾਇ=ਹੁਕਮ ਅਨੁਸਾਰ।੧।ਰਹਾਉ।

ਚੂਕਾ=ਦੂਰ ਹੋ ਗਿਆ ਹੈ। ਅਭਿਮਾਨੁ=ਅਹੰਕਾਰ। ਸਤਿਗੁਰਿ=ਸਤਿਗੁਰੂ ਨੇ।੨।

ਕਲਿ ਮਹਿ=ਕਲੀ-ਕਾਲ ਵਿਚ। ਜਾਣੁ=ਜਾਣੋ, ਸਮਝੋ। ਮਾਣੁ=ਆਦਰ, ਇਜ਼ਤ।੩।

ਅਕਥ ਘਰਿ=ਕਥਨ ਤੋਂ ਰਹਿਤ (ਪ੍ਰਭੂ) ਦੇ ਘਰ ਵਿਚ। ਕਥਨੀ ਬਦਨੀ=ਜ਼ਬਾਨੀ ਬੋਲਣਾ। ਜਲ ਜਾਇ=ਸੜ ਜਾਂਦਾ ਹੈ।੪।

**ਅਰਥ:** (ਜਿਸ ਮਨੁੱਖ ਨੇ) ਜ਼ਹਰ ਤੇ ਅੰਮ੍ਰਿਤ (ਭਾਵ ਦੁਖ ਸੁਖ) ਦੋਵੇਂ ਇਕੋ ਜਿਹੇ ਕਰਕੇ ਸਮਝੇ ਹਨ, ਉਸ ਦਾ ਕਹਿਆ ਹੋਇਆ (ਬਚਨ ਰਬੀ) ਦਰ ਉਤੇ ਵੀ ਪਰਵਾਨ ਹੁੰਦਾ ਹੈ।੧।

(ਹੇ ਪ੍ਰਭੂ!) ਜੋ ਕੁਝ ਵੀ ਵਰਤ (ਵਾਪਰ) ਰਿਹਾ ਹੈ ਸਭ ਤੇਰੀ ਰਜ਼ਾ (ਆਗਿਆ) ਵਿਚ ਹੋ ਰਿਹਾ ਹੈ। (ਪਰ ਇਸ ਦੇ ਵਿਰੁੱਧ) ਕੀ ਆਖੀਏ? (ਜਦੋਂ ਕਿ ਪ੍ਰਭੂ ਆਪ ਹੀ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ।੧।ਰਹਾਉ।

(ਹੇ ਭਾਈ! ਜਿਸ ਮਨੁੱਖ ਨੂੰ) ਸਤਿਗੁਰੂ ਨੇ ਅੰਮ੍ਰਿਤ ਨਾਮ ਦਿਤਾ ਹੈ (ਉਸ ਦੇ ਹਿਰਦੇ ਵਿਚ) ਜੋਤਿ ਪ੍ਰਗਟ ਹੋਈ ਹੈ (ਅਤੇ ਉਸ ਦਾ) ਅਹੰਕਾਰ ਦੂਰ ਹੋ ਗਿਆ।੨।

(ਹੇ ਭਾਈ! ਇਸ) ਕਲੀ-ਕਾਲ ਵਿਚ ਉਹ ਜਨ ਹੀ ਆਇਆ (ਪਰਵਾਣ) ਜਾਣੋ (ਭਾਵ ਨਾਮ ਜਪਣ ਵਾਲਾ ਮਨੁੱਖ ਹੀ) ਸਚੀ ਦਰਗਾਹ ਵਿਚ ਆਦਰ-ਮਾਣ ਪਾਉਂਦਾ ਹੈ।੩।

ਜਿਹੜਾ (ਮਨੁੱਖ ਪ੍ਰਭੂ ਦਾ ਜਸ) ਕਹਿੰਦਾ ਅਤੇ ਸੁਣਦਾ ਹੈ, (ਉਹ) ਕਥਨ ਤੋਂ ਰਹਿਤ (ਪ੍ਰਭੂ) ਦੇ ਘਰ ਪਹੁੰਚ ਜਾਂਦਾ ਹੈ (ਭਾਵ ਉਸ ਨਾਲ ਜੁੜ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬਾਹਰਮੁਖੀ ਕਥਨੀ (ਫੋਕਟ ਗੱਲਾਂ ਕਰਨ ਨਾਲ ਮਨੁੱਖ) ਸੜ ਕੇ (ਸੁਆਹ ਹੋ) ਜਾਂਦਾ ਹੈ (ਭਾਵ ਉਸ ਦਾ ਜੀਵਨ ਬਰਬਾਦ ਹੋ ਜਾਂਦਾ ਹੈ)।੪।੫।

## ਅਰਥ ਭੇਦ ਅਤੇ ਨਿਰਣੈ

**ਤਾ ਕਾ ਕਹਿਆ ਦਰਿ ਪਰਵਾਣੁ ॥ ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥**

ਵਖ ਵਖ ਅਰਥ:

੧. ਤਿਨ ਸੰਤ ਜਨੋਂ ਕਾ ਬਚਨ ਉਚਾਰਨ ਕੀਆ ਹੂਆ ਤੇਰੀ ਦਰਗਾਹਿ ਮੈ ਪਰਵਾਨ ਹੋਤਾ ਹੈ ਕਿਉਂਕਿ

ਤਿਨੌਂ ਨੇ (ਬਿਖ ਅੰਮ੍ਰਿਤ) ਦੁਖ ਸੁਖ ਆਦੀ ਭੋਗੋਂ ਕੋ ਏਕ ਸਮਾਨ ਹੀ ਜਾਨਿਆ ਹੈ। ਯਥਾ ''ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥ ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ॥'' [ਫ.ਸ.

੨. ਉਨਾਂ ਸੰਤਾਂ ਦਾ ਕਹਿਆ [ਸ਼ਬਦਾਰਥ

੩. ਜੋ ਮਨੁੱਖ ਜ਼ਹਰ ਤੇ ਅੰਮ੍ਰਿਤ (ਦੁਖ ਤੇ ਸੁਖ) ਦੋਹਾਂ ਨੂੰ ਇਕੋ ਜਿਹਾ ਸਮਝਣ-ਜੋਗ ਹੋ ਜਾਂਦਾ ਹੈ (ਪਰਮਾਤਮਾ ਦੀ ਰਜ਼ਾ ਬਾਰੇ) ਉਸ ਮਨੁੱਖ ਦਾ ਬੋਲਿਆ ਹੋਇਆ ਬਚਨ ਪਰਮਾਤਮਾ ਦੇ ਦਰ ਤੇ ਠੀਕ ਮੰਨਿਆ ਜਾਂਦਾ ਹੈ (ਕਿਉਂਕਿ ਉਹ ਮਨੁੱਖ ਚੰਗੀ ਤਰ੍ਹਾਂ ਜਾਣਦਾ ਹੈ ਕਿ ਜਿੰਨ੍ਹਾਂ ਨੂੰ ਸੁਖ ਜਾਂ ਦੁੱਖ ਮਿਲਦਾ ਹੈ, ਉਹਨਾਂ ਸਭਨਾਂ ਵਿਚ ਪਰਮਾਤਮਾ ਮੌਜੂਦ ਹੈ)। [ਦਰਪਣ

**ਨਿਰਣੈ:** 'ਤਾ ਕਾ' ਪਦ ਇਕ ਪੁਰਖ ਦਾ ਲਖਾਇਕ ਹੈ, ਬਹੁਤੇ ਸੰਤਾਂ ਦਾ ਸੂਚਕ ਨਹੀਂ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਅਰਥ ਕੀਤੇ ਹਨ। 'ਤਾ ਕਾ' ਤੋਂ ਭਾਵ ਉਸ (ਉਤਮ ਪੁਰਸ਼) ਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਅਵਸਥਾ ਦੀ ਗਲ ਪਿਛਲੇ ਸ਼ਬਦ ਵਿਚ ਕੀਤੀ ਹੈ, ਉਸੇ ਦੀ ਮਹਿਮਾ ਦਾ ਵਰਨਣ ਇਸ ਸ਼ਬਦ ਵਿਚ ਕੀਤਾ ਹੈ। ਇਹ ਸਮ-ਅਵਸਥਾ ਹੈ ਜਿਥੇ ਹਰਖ-ਸੋਗ, ਚੰਗਾ-ਮੰਦਾ, ਸੋਨਾ-ਮਿਟੀ ਇਕੋ ਜਿਹਾ ਪ੍ਰਤੀਤ ਹੁੰਦਾ ਹੈ, ਉਸ ਦਾ ਕਹਿਣਾ ਸੁਨਣਾ ਇਹ ਹੁੰਦਾ ਹੈ ਕਿ ਉਹ ਸਦਾ ਅਕਥ ਹਰੀ ਦੇ ਘਰ ਵਿਚ ਇਸਥਿਤ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਨੂੰ ਸਤਿਗੁਰੂ ਪਾਸੋਂ ਅੰਮ੍ਰਿਤ ਨਾਮ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ, ਉਸ ਦੇ ਹਿਰਦੇ ਵਿਚ ਰਬੀ-ਜੋਤਿ ਦਾ ਪ੍ਰਕਾਸ਼ ਹੋ ਜਾਦਾ ਹੈ।

**ਪ੍ਰਭਾਤੀ ਮਹਲਾ ੧ ॥ ਅੰਮ੍ਰਿਤੁ ਨੀਰੁ, ਗਿਆਨਿ ਮਨ ਮਜਨੁ, ਅਠਸਠਿ ਤੀਰਥ ਸੰਗਿ ਗਹੇ ॥ ਗੁਰ ਉਪਦੇਸਿ ਜਵਾਹਰ ਮਾਣਕ, ਸੇਵੇ ਸਿਖੁ ਸੁੋ ਖੋਜਿ ਲਹੈ ॥ ੧ ॥ ਗੁਰ ਸਮਾਨਿ, ਤੀਰਥੁ ਨਹੀ ਕੋਇ ॥ ਸਰੁ ਸੰਤੋਖੁ, ਤਾਸੁ ਗੁਰੁ ਹੋਇ ॥ ੧ ॥ ਰਹਾਉ ॥ ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ ॥ ਸਤਿਗੁਰਿ ਪਾਈਐ ਪੂਰਾ ਨਾਵਣੁ, ਪਸੂ ਪਰਤੇਹੁ ਦੇਵ ਕਰੈ ॥ ੨ ॥ ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥ ਜਾ ਕੀ ਵਾਸੁ ਬਨਾਸਪਤਿ ਸਉਰੈ, ਤਾਸੁ ਚਰਣ ਲਿਵ ਰਹੀਐ ॥ ੩ ॥ ਗੁਰਮੁਖਿ ਜੀਅ ਪ੍ਰਾਨ ਉਪਜਹਿ, ਗੁਰਮੁਖਿ ਸਿਵਘਰਿ ਜਾਈਐ ॥ ਗੁਰਮੁਖਿ ਨਾਨਕ ਸਚਿ ਸਮਾਈਐ, ਗੁਰਮੁਖਿ ਨਿਜ ਪਦੁ ਪਾਈਐ ॥ ੪ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਉਪਜਹਿਂ। **ਫੁਟਕਲ:** 'ਸੁੋ' ਦਾ ਉਚਾਰਨ 'ਸੁ' ਕਰਨਾ ਹੈ।

**ਪਦ ਅਰਥ:** ਅੰਮ੍ਰਿਤੁ ਨੀਰੁ=ਅੰਮ੍ਰਿਤ ਰੂਪ (ਨਾਮ) ਜਲ। ਗਿਆਨਿ=(ਗੁਰੂ ਦੇ) ਗਿਆਨ ਦੁਆਰਾ। ਮਜਨੁ=ਇਸ਼ਨਾਨ। ਅਠਸਠਿ ਤੀਰਥ=ਅਠਾਹਠ ਤੀਰਥ। ਸੰਗਿ ਗਹੇ=ਨਾਲ ਲਈ ਫਿਰਦਾ ਹੈ। ਗੁਰ

ਉਪਦੇਸਿ=ਗੁਰੂ ਦੇ ਉਪਦੇਸ਼ ਵਿਚ। ਜਵਾਹਰ ਮਾਣਕ=ਭਾਵ ਅਮੋਲਕ ਗੁਣ। ਸੋੁ=ਸੁ, ਉਹ। ਖੋਜਿ ਲਹੈ=ਖੋਜ ਕੇ ਲੱਭ ਲੈਂਦਾ ਹੈ।੧।

ਸਮਾਨਿ=ਵਰਗਾ, ਬਰਾਬਰ, ਜੈਸਾ। ਸਰੁ=ਸਰੋਵਰ। ਸੰਤੋਖੁ=ਸਬਰ (ਸੰਤੋਖ) ਰੂਪ। ਤਾਸੁ= ਉਹ।੧।ਰਹਾਉ।

ਦਰੀਅਉ=ਦਰਿਆ, ਨਦੀਆਂ ਦਾ ਸਮੂਹ। ਸਦਾ ਜਲੁ ਨਿਰਮਲੁ=(ਜਿਸ ਦਾ) ਜਲ ਸਦਾ ਹੀ ਮਲ-ਰਹਿਤ ਸਾਫ ਸੁਥਰਾ ਰਹਿੰਦਾ ਹੈ। ਮਿਲਿਆ=(ਜਿਸ ਨੂੰ ਇਹ ਜਲ) ਮਿਲਿਆ ਹੈ। ਦੁਰਮਤਿ=ਖੋਟੀ ਅਕਲਿ। ਹਰੈ=ਦੂਰ ਕਰਦਾ ਹੈ। ਸਤਿਗੁਰਿ ਪਾਈਐ=ਜੇ ਸਤਿਗੁਰੂ ਮਿਲ ਪਏ। ਨਾਵਣੁ=ਇਸ਼ਨਾਨ। ਪਸੂ ਪਰੇਤ=ਪਸ਼ੂਆਂ ਪਰੇਤਾਂ ਤੋਂ। ਦੇਵ ਕਰੇ=ਦੇਵਤਾ ਬਣਾ ਦਿੰਦਾ ਹੈ।੨।

ਰਤਾ=ਰੰਗਿਆ ਗਿਆ ਹੈ। ਸਚਿ ਨਾਮਿ=ਸਦਾ ਥਿਰ ਪਸ਼ੂ ਦੇ ਨਾਮ ਵਿਚ। ਤਲ ਹੀਅਲੁ=ਤਲੇ ਦਾ ਦਿਲ, (ਉਤੋਂ ਉਤੋਂ ਨਹੀ)। ਪਰਮਲੁ=ਚੰਦਨ। ਜਾ ਕੀ ਵਾਸੁ=ਜਿਸ (ਚੰਦਨ) ਦੀ ਵਾਸ਼ਨਾ (ਸੁਗੰਧੀ)। ਬਨਾਸਪਤਿ=ਬਨਾਸਪਤੀ। ਸਉਰੈ=ਸਉਰ ਜਾਂਦੀ ਹੈ ਭਾਵ ਸੁਗੰਧਿਤ ਹੋ ਜਾਂਦੀ ਹੈ। ਤਾਸੁ ਚਰਣ=ਉਸ ਦੇ ਚਰਨਾ ਵਿਚ। ਲਿਵ ਰਹੀਐ=ਸੁਰਤਿ ਲਗੀ ਰਹਿਣੀ ਚਾਹੀਦੀ ਹੈ।੩।

ਗੁਰਮੁਖਿ=ਗੁਰੂ ਦੁਆਰਾ। ਜੀਅ ਪ੍ਰਾਨ=ਜੀਅ ਦੇ ਪ੍ਰਾਣ ਭਾਵ ਜੀਵਨ। ਉਪਜਹਿ=ਪੈਦਾ ਹੁੰਦੇ ਹਨ। ਸਿਵ ਘਰਿ=ਸ਼ਿਵ (ਕਲਿਆਣ ਰੂਪ ਪ੍ਰਭੂ ਦੇ) ਘਰ ਵਿਚ। ਸਚਿ=ਸਚ ਵਿਚ। ਨਿਜ ਪਦੁ=ਆਪਣੇ ਸਰੂਪ ਨੂੰ।੪।

**ਅਰਥ:** (ਹੇ ਭਾਈ!) ਅੰਮ੍ਰਿਤ ਰੂਪ (ਨਾਮ) ਜਲ ਗੁਰੂ ਦੇ ਗਿਆਨ ਦੁਆਰਾ (ਪ੍ਰਾਪਤ ਹੁੰਦਾ ਹੈ ਜਿਸ ਵਿਚ) ਮਨ ਇਸ਼ਨਾਨ ਕਰਦਾ ਹੈ (ਫਿਰ ਉਹ) ਅਠਾਹਠ ਤੀਰਥਾਂ ਨੂੰ (ਮਾਨੋ ਆਪਣੇ) ਨਾਲ ਲਈ ਫਿਰਦਾ ਹੈ। ਗੁਰੂ ਦੇ ਉਪਦੇਸ਼ ਵਿਚ ਅਮੋਲਕ ਗੁਣ ਭਰੇ ਪਏ ਹਨ (ਜਿਹੜਾ ਸਿਖ ਗੁਰੂ ਤੀਰਥ ਨੂੰ) ਸੇਵੇ ਉਹ ਸਿਖ (ਇਹ ਗੁਣ) ਖੋਜ ਕੇ ਲਭ ਲੈਂਦਾ ਹੈ।੧।

(ਹੇ ਭਾਈ!) ਗੁਰੂ ਦੇ ਬਰਾਬਰ ਦਾ (ਸੰਸਾਰ ਵਿਚ ਹੋਰ) ਕੋਈ ਤੀਰਥ ਨਹੀਂ ਹੈ। ਉਹ ਸੰਤੋਖ ਰੂਪ ਸਰੋਵਰ ਗੁਰੂ ਹੀ ਹੈ।੧।ਰਹਾਉ।

(ਹੇ ਭਾਈ!) ਗੁਰੂ (ਐਸਾ) ਦਰਿਆ ਹੈ (ਜਿਸ ਦਾ) ਜਲ ਸਦਾ ਹੀ ਨਿਰਮਲ਼ (ਪਵਿਤਰ ਹੈ, ਜਿਸ ਨੂੰ ਇਹ ਜਲ) ਮਿਲਿਆ ਹੈ, (ਉਸ ਦੀ) ਖੋਟੀ ਮਤਿ ਵਾਲੀ ਮੈਲ ਦੂਰ ਕਰ ਦਿੰਦਾ ਹੈ। ਜੇ ਸਤਿਗੁਰੂ ਮਿਲ ਪਏ ਤਾਂ (ਉਸ ਵਿਚ ਕੀਤਾ ਆਤਮਿਕ ਇਸ਼ਨਾਨ) ਪੂਰਾ (ਭਾਵ ਸਫਲ ਹੁੰਦਾ ਹੈ ਅਤੇ ਗੁਰੂ) ਪਸ਼ੂਆਂ, ਪਰੇਤਾਂ ਤੋਂ ਦੇਵਤੇ ਬਣਾ ਦਿੰਦਾ ਹੈ।੨।

(ਹੇ ਭਾਈ! ਜਿਸ ਦਾ) ਦਿਲ ਤਹ ਤਕ ਸੱਚੇ ਨਾਮ ਵਿਚ ਰੰਗਿਆ ਜਾਂਦਾ ਹੈ, ਉਸ ਗੁਰੂ ਨੂੰ ਚੰਦਨ ਆਖਣਾ ਚਾਹੀਦਾ ਹੈ। ਜਿਸ (ਗੁਰੂ ਚੰਦਨ) ਦੀ ਵਾਸ਼ਨਾ (ਸੁਗੰਧੀ) ਨਾਲ ਬਨਾਸਪਤੀ ਸੁਗੰਧਿਤ ਹੋ ਜਾਂਦੀ ਹੈ, ਉਸ (ਗੁਰੂ) ਦੇ ਚਰਨਾ ਨਾਲ ਜੁੜੇ ਰਹਿਣਾ ਚਾਹੀਦਾ ਹੈ।੩।

(ਹੇ ਭਾਈ!) ਗੁਰੂ ਦੁਆਰਾ ਹੀ (ਮਨੁੱਖਾਂ ਵਿਚ) ਜੀਵਾਂ ਦੇ ਪ੍ਰਾਣ ਪੈਦਾ ਹੁੰਦੇ ਹਨ (ਭਾਵ ਜ਼ਿੰਦਗੀ ਮਿਲਦੀ ਹੈ) ਗੁਰੂ ਦੀ ਰਾਹੀਂ ਉਸ ਕਲਿਆਣ ਸਰੂਪ (ਪ੍ਰਭੂ ਦੇ) ਸੁਖ ਸ਼ਾਂਤੀ ਨਾਲ ਘਰ ਵਿਚ ਪਹੁੰਚ ਜਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹੀ ਸਦਾ ਥਿਰ ਪ੍ਰਭੂ ਵਿਚ ਲੀਨ ਹੋ ਜਾਈਦਾ ਹੈ ਅਤੇ ਗੁਰੂ ਦੁਆਰਾ ਹੀ ਨਿਜ ਪਦੁ (ਸ੍ਵੈ-ਸਰੂਪ) ਨੂੰ ਪ੍ਰਾਪਤ ਕਰ ਲਈਦਾ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਗੁਰ ਸਮਾਨਿ ਤੀਰਥੁ ਨਹੀ ਕੋਇ' ਦੀ ਵਿਆਖਿਆ ਹੈ। ਗੁਰੂ ਦੀ ਸੰਗਤ ਵਿਚੋਂ ਪ੍ਰਾਪਤ ਹੋਏ ਗਿਆਨ ਵਿਚ ਅਠਾਹਠ ਤੀਰਥ ਹੀ ਨਹੀਂ, ਸਮੂਹ ਤੀਰਥਾਂ ਦਾ ਇਸ਼ਨਾਨ ਆ ਜਾਂਦਾ ਹੈ ਗੁਰੂ ਤੋਂ ਹੀ ਆਤਮਿਕ ਪਵਿੱਤਰਤਾ, ਸ਼ਾਂਤੀ ਤੇ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ।

ਸਾਰੀ ਬਰਕਤ ਗੁਰੂ ਦੇ ਅੰਮ੍ਰਿਤ-ਨਾਮ ਜਲ ਦੀ ਹੈ ਜੋ ਪਸ਼ੂਆਂ ਪਰੇਤਾਂ ਨੂੰ ਦੇਵਤੇ ਬਣਾ ਦਿੰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੁਆਰਾ ਹੀ ਆਤਮਿਕ ਸੁਖ ਤੇ ਸ਼ਾਂਤੀ ਮਿਲਦੀ ਹੈ ਜਿਸ ਦੇ ਫਲਸਰੂਪ ਸਦਾ ਥਿਰ ਪ੍ਰਭੂ ਵਿਚ ਸਮਾਅ ਜਾਈਦਾ ਹੈ।

**ਪ੍ਰਭਾਤੀ ਮਹਲਾ ੧ ॥ ਗੁਰ ਪਰਸਾਦੀ ਵਿਦਿਆ ਵੀਚਾਰੈ, ਪੜਿ ਪੜਿ ਪਾਵੈ ਮਾਨੁ ॥ ਆਪਾ ਮਧੇ ਆਪੁ ਪਰਗਾਸਿਆ, ਪਾਇਆ ਅੰਮ੍ਰਿਤੁ ਨਾਮੁ ॥ ੧ ॥ ਕਰਤਾ, ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ ਤੈ ਪਹਿ ਮਾਗਉ, ਦੇਹਿ ਆਪਣਾ ਨਾਮੁ ॥ ੧ ॥ ਰਹਾਉ ॥ ਪੰਚ ਤਸਕਰ ਧਾਵਤ ਰਾਖੇ, ਚੂਕਾ ਮਨਿ ਅਭਿਮਾਨੁ ॥ ਦਿਸਟਿ ਬਿਕਾਰੀ ਦੁਰਮਤਿ ਭਾਗੀ, ਐਸਾ ਬ੍ਰਹਮ ਗਿਆਨੁ ॥ ੨ ॥ ਜਤੁ ਸਤੁ ਚਾਵਲ ਦਇਆ ਕਣਕ, ਕਰਿ ਪ੍ਰਾਪਤਿ ਪਾਤੀ ਧਾਨੁ ॥ ਦੂਧੁ ਕਰਮੁ ਸੰਤੋਖੁ ਘੀਉ ਕਰਿ, ਐਸਾ ਮਾਂਗਉ ਦਾਨੁ ॥ ੩ ॥ ਖਿਮਾ ਧੀਰਜੁ ਕਰਿ ਗਊ ਲਵੇਰੀ, ਸਹਜੇ ਬਛਰਾ ਖੀਰੁ ਪੀਐ ॥ ਸਿਫਤਿ ਸਰਮ ਕਾ ਕਪੜਾ ਮਾਂਗਉ, ਹਰਿ ਗੁਣ ਨਾਨਕ ਰਵਤੁ ਰਹੈ ॥ ੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਮਾਂਗਉਂ। **ਫੁਟਕਲ:** 'ਦਖਿਣਾ' ਨੂੰ 'ਦਖਣਾ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਵਿਦਿਆ=(ਬ੍ਰਹਮ) ਵਿਦਿਆ। ਵੀਚਾਰੈ=(ਜੋ) ਵੀਚਾਰਦਾ ਹੈ। ਪੜਿ ਪੜਿ=ਪੜ੍ਹ ਪੜ੍ਹ ਕੇ ਭਾਵ ਅਭਿਆਸ ਨਾਲ। ਮਾਨੁ=ਆਦਰ, ਇਜ਼ਤ। ਆਪਾ ਮਧੇ=(ਜੀਵ) ਆਪੇ ਵਿਚ। ਆਪੁ ਪਰਗਾਸਿਆ=(ਜਦ) ਪ੍ਰਭੂ ਦਾ ਆਪਾ ਪ੍ਰਗਟ ਹੋਇਆ।੧।

ਕਰਤਾ=ਹੇ ਕਰਤਾਰ!। ਜਜਮਾਨੁ=ਦਾਨ ਦੇਣ ਵਾਲਾ। ਦਖਿਣਾ=ਦਾਨ, ਭੇਟਾ। ਹਉ=ਮੈਂ। ਤੈ ਪਹਿ=ਤੈਥੋਂ, ਤੇਰੇ ਪਾਸੋਂ। ਮਾਗਉ=ਮੈਂ ਮੰਗਦਾ ਹਾਂ।੧।ਰਹਾਉ।

ਪੰਚ ਤਸਕਰ=ਪੰਜ ਚੋਰ (ਗਿਆਨ ਇੰਦ੍ਰੇ)। ਧਾਵਤ=(ਵਿਕਾਰਾਂ ਵਲ) ਦੌੜਦੇ। ਰਾਖੇ=ਰੋਕੇ। ਚੂਕਾ=ਦੂਰ ਹੋ ਗਿਆ। ਮਨਿ ਅਭਿਮਾਨ=ਮਨ ਵਿਚੋਂ ਹੰਕਾਰ। ਦਿਸਟਿ ਬਿਕਾਰੀ=ਵਿਕਾਰਾਂ ਵਾਲੀ ਦ੍ਰਿਸ਼ਟੀ (ਨਜ਼ਰ)। ਦੁਰਮਤਿ=ਖੋਟੀ ਅਕਲ। ਭਾਗੀ=ਦੌੜ ਗਈ।੨।

ਜਤੁ=ਇੰਦ੍ਰਿਆਂ ਤੇ ਕਾਬੂ ਪਾਉਣਾ। ਸਤੁ=ਸਤ-ਸਤਿਵਾਦੀ ਜੀਵਨ। ਪ੍ਰਾਪਤਿ ਪਾਤੀ ਧਾਨੁ=ਹਰੀ ਦੀ ਪ੍ਰਾਪਤੀ ਨੇ ਹੀ ਪਤਲ ਤੇ ਧਨ (ਬਣਾਇਆ ਹੈ)। ਕਰਮੁ-(ਸ੍ਰੇਸ਼ਟ) ਕਰਮ। ਕਰਿ=ਕਰਕੇ।੩।

ਖਿਮਾ=ਕਰੜੇ ਬਚਨ ਸਹਾਰਨ ਦਾ ਸੁਭਾਅ। ਲਵੇਰੀ=ਦੁਧ ਦੇਣ ਵਾਲੀ ਗਾਂ। ਸਹਜੇ=ਸਹਜ ਅਵਸਥਾ ਵਿਚ, ਅਡੋਲਤਾ ਵਿਚ। ਬਛਰਾ=ਵੱਛਾ (ਮਨ)। ਖੀਰੁ ਪੀਐ=ਦੁੱਧ ਪੀਵੇ। ਸਰਮ=ਉਦਮ। ਰਵਤੁ ਰਹੈ=ਸਿਮਰਦਾ

ਰਹੈ।੪।

**ਅਰਥ:** ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ ਬ੍ਰਹਮ) ਵਿਦਿਆ ਨੂੰ ਵਿਚਾਰਦਾ (ਤੇ ਗ੍ਰਹਿਣ ਕਰਦਾ) ਹੈ, ਉਹ (ਇਸ ਵਿਦਿਆ ਨੂੰ) ਪੜ੍ਹ ਪੜ੍ਹ ਕੇ (ਭਾਵ ਅਭਿਆਸ ਕਰਕੇ) ਆਦਰ-ਮਾਣ ਪ੍ਰਾਪਤ ਕਰਦਾ ਹੈ। (ਜਦੋਂ) ਜੀਵ-ਆਪੇ ਵਿਚ ਪਰਮਾਤਮਾ ਦਾ ਆਪਾ ਪ੍ਰਗਟ ਹੋਇਆ (ਤਾਂ ਇਸ ਨੇ ਆਪਣੇ ਹਿਰਦੇ ਵਿਚ ਹੀ ਹਰੀ ਦੀ ਹੋਂਦ ਨੂੰ ਮਹਿਸੂਸ ਕੀਤਾ ਅਤੇ) ਅੰਮ੍ਰਿਤ ਨਾਮ ਪ੍ਰਾਪਤ ਕਰ ਲਿਆ।੧।

ਹੇ ਕਰਤਾਰ! ਤੂੰ ਮੇਰਾ ਦਾਨ ਦੇਣ ਵਾਲਾ ਦਾਤਾਰ ਹੈਂ। ਮੈਂ ਤੇਰੇ ਪਾਸੋਂ ਇਕ ਦਖਿਣਾ (ਦਾਨ) ਮੰਗਦਾ ਹਾਂ। ਮੈਨੂੰ ਆਪਣਾ ਨਾਮ (ਬਖਸ਼) ਦੇ।੧।ਰਹਾਉ।

(ਹੇ ਪ੍ਰਭੂ!) ਪੰਜ ਚੋਰ (ਗਿਆਨ-ਇੰਦ੍ਰੇ ਜੋ) ਦੌੜਦੇ ਸਨ, ਨਾਮ ਦੀ (ਬਰਕਤ ਨਾਲ) ਰੋਕ ਲਏ ਹਨ (ਅਤੇ) ਮਨ ਵਿਚੋਂ ਅਹੰਕਾਰ ਦੂਰ ਹੋ ਗਿਆ ਹੈ। (ਹੇ ਪ੍ਰਭੂ ਤੇਰਾ) ਗਿਆਨ ਇਹੋ ਜਿਹਾ ਹੈ (ਜਿਸ ਨਾਲ) ਵਿਕਾਰਾਂ ਵਾਲੀ ਦ੍ਰਿਸ਼ਟੀ (ਨਜ਼ਰ ਅਤੇ) ਖੋਟੀ ਅਕਲ ਭਜ (ਦੌੜ) ਗਈ ਹੈ।੨।

ਜਤ ਸਤ ਰੂਪੀ ਚਾਵਲ ਅਤੇ ਦਇਆ ਰੂਪੀ ਕਣਕ (ਪੈਦਾ) ਕਰਕੇ, ਬ੍ਰਾਹਮਣ ਪਤਲ ਅਤੇ ਧਨ (ਸ੍ਰੇਸ਼ਟ ਕਰਮ ਰੂਪੀ) ਦੁਧ ਸੰਤੋਖ ਰੂਪ ਘਿਉ (ਮੈਨੂੰ ਬਖਸ਼ਿਸ਼) ਕਰ ਮੈਂ (ਤੇਰੇ ਪਾਸੋਂ) ਇਹੋ ਜਿਹਾ (ਭੋਜਨ) ਦਾਨ ਮੰਗਦਾ ਹਾਂ।੩।

ਖਿਮਾ (ਦੂਜੇ ਦੀ ਵਧੀਕੀ ਖਿੜੇ ਮਥੇ ਸਹਾਰਨ ਵਾਲਾ ਸੁਭਾਵ) ਕਰਕੇ ਧੀਰਜ ਰੂਪੀ ਲਵੇਰੀ ਗਾਂ (ਕਰੇ ਜਿਸ ਤੇ ਮੇਰਾ) ਮਨ ਰੂਪੀ ਵੱਛਾ ਸਹਜੇ ਹੀ (ਭਾਵ ਅਡੋਲ ਹੋ ਕੇ ਅਤਮਿਕ ਸੁਖ ਦੇਣ ਵਾਲਾ) ਦੁਧ ਪੀਂਦਾ ਰਹੇ। (ਹੇ ਪ੍ਰਭੂ! ਮੈਂ ਤੇਰੇ ਪਾਸੋਂ) ਸਿਫਤ ਸਲਾਹ ਲਈ ਉਦਮ ਦਾ ਕਪੜਾ ਮੰਗਦਾ ਹਾਂ (ਇਸ ਤਰ੍ਹਾਂ) ਨਾਨਕ (ਤੈਂ) ਹਰੀ ਦੇ ਗੁਣ ਉਚਾਰਨ ਕਰਦਾ ਰਹੇ (ਭਾਵ ਸਿਮਰਦਾ ਰਹੇ)।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਿਦਿਆ ਤੋਂ ਭਾਵ ਦੁਨਿਆਵੀ ਵਿਦਿਆ ਦਾ ਨਹੀਂ ਹੈ, ਬ੍ਰਹਮ ਵਿਦਿਆ ਦਾ ਹੈ। ਦੁਨਿਆਵੀ ਵਿਦਿਆ ਨਾਲ ਸੰਸਾਰ ਵਿਚ ਉਚੀ ਪਦਵੀ ਤੇ ਮਾਣ ਪ੍ਰਾਪਤ ਹੋਣ ਦੀ ਸੰਭਾਵਨਾ ਹੋ ਸਕਦੀ ਹੈ ਪਰ ਇਹ ਵਿਦਿਆ ਰਬੀ-ਦਰਗਾਹ ਵਿਚ ਮਾਨ-ਪ੍ਰਤਿਸ਼ਟਾ ਦੀ ਦਾਤੀ ਨਹੀਂ ਬਣ ਸਕਦੀ। ਨਾਮ ਅਤੇ ਬ੍ਰਹਮ-ਗਿਆਨ ਵਿਚ ਅੰਤਰ ਹੈ। ਪ੍ਰਭੂ ਦਾ ਨਾਮ ਹਰ ਕੋਈ ਲੈਂਦਾ ਹੈ, ਫਿਰ ਪਾਪੀ ਤੋਂ ਪੁੰਨੀ ਬਣ ਜਾਂਦਾ ਹੈ ਪਰ ਬ੍ਰਹਮ-ਗਿਆਨ ਵਾਲੇ ਦੀ ਪਹੁੰਚ ਸਿਧੀ 'ਸੋ ਦਰੁ-ਸੋ ਘਰੁ' ਨਾਲ ਹੁੰਦੀ ਹੈ। ਖੋਟੀ ਮਤਿ, ਦੁਸ਼ਟਾਈ ਤੇ ਵਿਕਾਰਾਂ ਵਾਲੀ ਵਸਤੂ ਹੈ, ਇਹ ਜੀਵ ਨੂੰ ਬ੍ਰਹਮ ਗਿਆਨ ਦੇ ਨੇੜੇ ਨਹੀਂ ਲਗਣ ਦੇਂਦੀ। ਬ੍ਰਹਮ ਗਿਆਨੀ ਦੀ ਬ੍ਰਿਤੀ ਉਸ ਪ੍ਰਭੂ ਦੀ ਖੇਡ ਨੂੰ ਪਛਾਣਦੀ ਹੈ। ਉਸ ਨੂੰ ਸੰਸਾਰ ਤੇ ਗ੍ਰਿਹਸਤ ਬੁਰਾ ਨਹੀਂ ਲਗਦਾ ਅਤੇ ਨਾ ਹੀ ਉਹ ਉਦਾਸ-ਪੁਣੇ ਨੂੰ ਸਲਾਹੁੰਦਾ ਹੈ। ਉਹ ਦੋਹਾਂ ਹਾਲਤ ਵਿਚ ਉਸ ਨੂੰ ਚੰਗਾ ਸਮਝਦਾ ਹੈ ਜਿਸ ਵਿਚ ਪਰਮੇਸ਼ਰ ਦੀ ਯਾਦ ਬਣੀ ਰਹੇ।

ਇਸ ਸ਼ਬਦ ਦੇ ਚੌਥੇ ਪਦੇ ਵਿਚ 'ਖਿਮਾ ਧੀਰਜੁ ਕਰਿ ਗਊ ਲਵੇਰੀ' ਦੇ ਸੰਕੇਤ ਤੋਂ ਧੀਰਜ ਬਾਰੇ ਵਿਆਖਿਆ ਕਰਨੀ ਪਾਠਕਾਂ ਲਈ ਲਾਹੇਵੰਦੀ ਰਹੇਗੀ। 'ਧਰਤੀ' ਦਾ ਧੀਰਜ ਸਭ ਸੰਸਾਰ ਦੇ ਸਾਹਮਣੇ ਹੈ ਕਿਵੇਂ ਸਭ ਜੀਵਾਂ ਦੇ ਬੋਝ, ਆਕਾਸ਼ ਤੇ ਬਨਾਸਪਤੀ ਦੇ ਭਾਰ ਹੇਠ ਦਬੀ ਹੋਈ ਕੁਝ ਨਹੀਂ ਉਬਾਸਰਦੀ। ਬ੍ਰਹਮ

ਗਿਆਨੀ ਦਾ ਧੀਰਜ ਵੀ ਐਨ ਇਸੇ ਤਰ੍ਹਾਂ ਹੈ, ਸੁਖਮਨੀ ਸਾਹਿਬ ਦੀ ੯ਵੀਂ ਅਸ਼ਟਪਦੀ ਪੜ੍ਹ ਕੇ ਵੇਖ ਲਵੋ। ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦਾਂ ਦੇ ਸਿਰਤਾਜ ਨੇ ਤਤੇ ਤਵਿਆਂ ਤੇ ਬੈਠ ਕੇ ਗਰਮ ਰੇਤਾ ਪੈਣ ਤੇ ਵੀ ਅਡੋਲ 'ਤੇਰਾ ਕੀਆ ਮੀਠਾ ਲਾਗੈ' ਦਾ ਜਾਪ ਜਾਰੀ ਰਖਿਆ। ਇਹ ਧੀਰਜ ਦੇ ਪਰਸਿਧ ਪਰਮਾਣ ਹਨ।

ਧੀਰਜ ਬਾਰੇ ਦੋ ਹੋਰ ਘਟਨਾਵਾਂ ਵੀ ਜਗਤ ਪ੍ਰਸਿਧ ਹਨ। ਮਨਸੂਰ ਜੋ ਸਾਈਂ ਲੋਕ ਸੀ, ਉਸ ਦੀ ਭੈਣ ਦੇ ਪੁਤ ਨੇ ਮਨਸੂਰ ਨੂੰ ਕਿਹਾ ਕਿ ਤੁਸਾਂ ਜੋ ਆਬੇ-ਹਯਾਤ (ਅੰਮ੍ਰਿਤ) ਦਾ ਪਿਆਲਾ ਪੀਤਾ ਹੈ, ਉਹ ਮੈਨੂੰ ਭੀ ਬਖਸ਼ੋ। ਮਨਸੂਰ ਜੀ ਸੁਣ ਕੇ ਚੁਪ ਕਰ ਰਹੇ। ਇਸ ਤਰ੍ਹਾਂ ਬਹੁਤ ਸਮਾਂ ਬੀਤ ਗਿਆ ਜਦੋਂ ਮਨਸੂਰ ਜੀ ਨੇ ਮਸਤੀ ਵਿਚ ਆ ਕੇ ਅਨਲ ਹੱਕ ਪੁਕਾਰਿਆ ਤਾਂ ਕਾਜ਼ੀਆਂ ਨੇ ਇਹ ਨਾਹਰਾ ਮੁਸਲਮਾਨੀ ਮਤ ਦੀ ਸ਼ਰ੍ਹਾ ਦੇ ਉਲਟ ਸਮਝ ਕੇ ਮਨਸੂਰ ਨੂੰ ਸੂਲੀ ਤੇ ਚੜ੍ਹਾਉਣ ਦੀ ਸਜ਼ਾ ਦਿਤੀ। ਤਾਂ ਮਨਸੂਰ ਦੇ ਭਾਣਜੇ ਨੇ ਕਿਹਾ ਮਾਮਾ ਜੀ ਬਹੁਤ ਚਿਰ ਦਾ ਆਪ ਪਾਸੋਂ ਅੰਮ੍ਰਿਤ-ਪਿਆਲੇ ਦੀ ਜਾਚਨਾ ਕਰਦਾ ਰਿਹਾ, ਪਰ ਤੁਸਾਂ ਮੇਰੀ ਮੁਰਾਦ ਪੂਰੀ ਨਹੀਂ ਕੀਤੀ। ਤਾਂ ਮਨਸੂਰ ਨੇ ਕਿਹਾ ਕਿ ਅਖੀਆਂ ਮੀਚ, ਉਸ ਨੇ ਅਖੀਆਂ ਮੀਚੀਆਂ ਤਾਂ ਸ਼ਹੀਦ ਤੇ ਫਰਿਸ਼ਤੇ ਹਜ਼ਾਰਾਂ ਹੀ ਤਲਵਾਰਾਂ ਧੂਹ ਕੇ ਮਨਸੂਰ ਅਗੇ ਖੜੇ ਹੋ ਕੇ ਬੇਨਤੀਆਂ ਕਰ ਰਹੇ ਸਨ ਕਿ ਸਾਨੂੰ ਆਗਿਆ ਦਿਉ ਅਸੀਂ ਕਾਜ਼ੀਆਂ ਦੇ ਸਮੇਤ ਬਾਦਸ਼ਾਹੀ ਗ਼ਰਕ ਕਰ ਦੇਈਏ। ਸਭ ਨੂੰ ਮਾਰ ਦੇਈਏ ਪਰ ਮਨਸੂਰ ਜੀ ਨੇ ਉਨ੍ਹਾਂ ਦੀ ਇਹ ਗਲ ਨਾ ਮੰਨੀ। ਤਦ ਭਣੇਵੇ ਨੂੰ ਆਖਿਆ ਜੇ ਤੇਰੇ ਵਿਚ ਇਤਨਾ ਸਹਾਰਾ ਹੈ ਤਦ ਤੂੰ ਪਿਆਲਾ ਪੀ ਕੇ ਇਸ ਗਿਆਨ ਦੇ ਲਾਇਕ ਹੋ ਸਕਦਾ ਹੈਂ। ਉਸ ਨੇ ਕਿਹਾ ''ਮਾਮਾ ਜੀ, ਮੇਰੇ ਪਾਸੋਂ ਕਿਸੀ ਦੇ ਬੋਲ ਸਹਾਰਨ ਦੀ ਵੀ ਸ਼ਕਤੀ ਨਹੀਂ ਹੈ।'' ਸੋ, ਮਨਸੂਰ ਨੇ ਨਿਰਭੈ ਹੋ ਕੇ ਸੂਲੀ ਕਬੂਲ ਕੀਤੀ ਸੀ।

ਧੀਰਜ ਬਾਰੇ ਇਕ ਹੋਰ ਸਾਖੀ ਵੀ ਬਹੁਤ ਪ੍ਰਸਿਧ ਹੈ।

ਸੁਖਦੇਵ ਜੀ ਜਦੋਂ ਭਗਤੀ ਕਰ ਰਹੇ ਸਨ ਤਾਂ ਰਾਜਾ ਇੰਦਰ ਨੇ ਇਨ੍ਹਾਂ ਦਾ ਤਪ ਭੰਗ ਕਰਨ ਲਈ ਸਵਰਗ ਦੀਆਂ ਅਪਛਰਾਂ ਨੂੰ ਭੇਜਿਆ। ਜਦੋਂ ਉਹ ਸੁਖਦੇਵ ਜੀ ਦੇ ਨੇੜੇ ਗਈਆਂ, ਉਨ੍ਹਾਂ ਨੇ ਵੇਖਿਆ ਕਿ ਸੁਖਦੇਵ ਜੀ ਸਮਾਧੀ ਇਸਥਿਤ ਹਨ, ਉਹ ਕਈ ਦਿਨ ਉਥੇ ਰਹੀਆਂ। ਉਨ੍ਹਾਂ ਨੇ ਵੇਖਿਆ ਜਦ ਕਦੀ ਸਮਾਧੀ ਤੋਂ ਜਾਗੇ ਤਾਂ ਇਕ ਬ੍ਰਿਛ ਜੋ ਸੁਖਦੇਵ ਜੀ ਦੇ ਨੇੜੇ ਸੀ, ਉਸ ਦੀ ਸੁਕੀ ਹੋਈ ਛਿਲ ਦੰਦਾਂ ਨਾਲ ਚਬਕੇ ਪਾਣੀ ਪੀ ਲੈਂਦੇ ਸਨ ਅਤੇ ਫਿਰ ਸਮਾਧੀ ਇਸਥਿਤ ਹੋ ਜਾਂਦੇ ਸਨ। ਉਨ੍ਹਾਂ ਅਪਛਰਾਂ ਨੇ ਉਸ ਬ੍ਰਛ ਨਾਲ ਕੋਈ ਸੁੰਦਰ ਪਕਵਾਨ ਲਗਾ ਦਿਤਾ। ਕਿਸ ਜੁਗਤੀ ਨਾਲ ਇਸ ਬ੍ਰਿਛ ਦੀ ਛਿਲ ਮਿਠੀ ਤੇ ਸੁੰਦਰ ਹੋਈ ਹੈ? ਜਦ ਛਿਲ ਖਾਧੀ ਤਾਂ ਸੋਚਣ ਲਗੇ ਕੇ ਆਪ ਜੀ ਨੂੰ ਦੂਰ ਬੈਠੀਆਂ ਦੋ ਇਸਤਰੀਆਂ ਨਜ਼ਰੀਂ ਪਈਆਂ ਤੇ ਨਿਸ਼ਚਾ ਹੋ ਗਿਆ ਇਹ ਇਹਨਾਂ ਦੀ ਕਰਤੂਤ ਹੈ। ਉਨ੍ਹਾ ਨੂੰ ਆਪਣੇ ਨੇੜੇ ਬੁਲਾਇਆ ਅਪਛਰਾਂ ਨੂੰ ਡਰ ਸੀ ਕਿਤੇ ਸੁਕਦੇਵ ਜੀ ਸਾਡੇ ਤੇ ਗੁਸਾ ਕਰਕੇ ਸਰਾਪ ਨਾ ਦੇ ਦੇਣ। ਉਨ੍ਹਾਂ ਨੇ ਆਉਂਦਿਆਂ ਹੀ ਸੁਕਦੇਵ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਸੁਕਦੇਵ ਜੀ ਨੇ ਪੁਛਿਆ ਤੁਸੀਂ ਕੌਣ ਹੋ? ਕਿਥੋਂ ਆਈਆਂ ਹੋ? ਸੱਚ ਸਚ ਦਸਣਾ, ਨਹੀਂ ਤਾਂ ਤੁਹਾਨੂੰ ਸਰਾਪ ਦੀ ਅੱਗ ਵਿਚ ਭਸਮ ਕਰ ਦਿਆਂਗਾ। ਉਨ੍ਹਾਂ ਨੇ ਕਿਹਾ ਅਸੀਂ ਸਵਰਗ ਦੀਆਂ ਇਸਤਰੀਆਂ ਹਾਂ ਅਤੇ ਆਪ ਜੀ ਦੀ ਸੇਵਾ ਹਿਤ ਇਥੇ ਆਈਆਂ ਹਾਂ। ਤੁਹਾਡਾ ਤਪ ਦੇਖ ਕੇ ਸਾਡਾ ਰਾਜਾ ਬਹੁਤ ਪ੍ਰਸੰਨ ਹੋਇਆ ਹੈ, ਇਹੋ ਜਿਹੇ ਇੰਦਰ ਦੀ ਅਗਿਆ ਨਾਲ ਤੁਹਾਡੀ ਸੇਵਾ ਵਿਚ ਆਈਆਂ ਹਾਂ। ਤਾਂ ਸੁਕਦੇਵ ਜੀ ਨੇ ਕਿਹਾ ਕਿ ਤੁਸੀਂ ਸਵਰਗ ਦੀਆਂ ਇਸਤਰੀਆਂ ਤਾਂ ਨਰਕ ਰੂਪ ਹੋ 'ਤੁਹਾਡੇ ਸਰੀਰ ਤਾਂ ਮਹਾਂ ਅਪਵਿਤਰ ਹਨ ਅਤੇ ਦੁਰਗੰਧ ਸਹਿਤ ਹਨ। ਸੁਕਦੇਵ ਜੀ ਨੇ ਕਿਹਾ ਮੈਂ ਬਾਰਾ ਬਰਸ ਮਾਤਾ ਦੇ ਪੇਟ ਵਿਚ ਰਿਹਾ ਤਦ ਦੇਖਿਆ ਕਿ ਉਦਰ ਬਹੁਤ ਦੁਰਗੰਧੀ ਸਹਿਤ ਸੀ। ਤਦ ਉਹ ਅਪਛਰਾਂ ਬੋਲੀਆਂ, ਹਾਂ ਜੀ। ਜੋ ਮਾਤ ਲੋਕ ਦੀਆਂ ਇਸਤਰੀਆਂ ਹਨ ਉਹ ਅਜੇਹੀਆਂ ਹਨ, ਜਿਵੇਂ ਆਪ ਕਹਿ ਰਹੇ ਹੋ, ਉਹ ਅੰਨ ਖਾਂਦੀਆਂ ਹਨ, ਜਿਸ ਕਰਕੇ ਉਨ੍ਹਾਂ ਦੇ ਪੇਟ ਚੋਂ ਦੁਰਗੰਧ ਆਉਂਦੀ ਹੈ। ਅਸੀਂ ਅੰਮ੍ਰਿਤ ਪਾਨ ਕਰਦੀਆਂ ਹਾਂ

ਸਾਡੇ ਪੇਟ ਚੋਂ ਸੁਗੰਧੀ ਆਉਂਦੀ ਹੈ ਤਦ ਉਨ੍ਹਾਂ ਨੇ ਆਪਣੇ ਨਹੁਆਂ ਨਾਲ ਪੇਟ ਪਾੜ ਕੇ ਵਿਖਾਏ ਤਾਂ ਬਹੁ ਸੁੰਦਰ ਸੁਗੰਧੀ ਆਈ। ਤਾਂ ਸੁਕਦੇਵ ਜੀ ਨੇ ਕਿਹਾ ਜੇ ਏਦਾਂ ਪਹਿਲਾਂ ਹੀ ਪਤਾ ਹੁੰਦਾ ਤਾਂ ਤੁਹਾਡੇ ਹੀ ਪੇਟ ਵਿਚ ਜਨਮ ਧਾਰ ਲੈਂਦਾ, ਹੁਣ ਤਾਂ ਕਾਰਜ ਹੋ ਚੁਕਾ ਹੈ, ਪੇਟ ਵਿਚ ਆਉਣ ਦੀ ਕੋਈ ਇਛਾ ਨਹੀਂ ਹੈ। ਜਾਓ ਸ਼ੰਕਰ ਨੂੰ ਮੇਰਾ ਸੁਨੇਹਾ ਦਿਉ ਜੋ ਉਹ ਮੇਰੇ ਪਾਸੋਂ ਡਰਦਾ ਹੈ ਕਿ ਮੈਂ ਤਪ ਕਰਕੇ ਕਿਤੇ ਉਸ ਦਾ ਰਾਜ ਨਾ ਲੈ ਲਵਾਂ ਪਰ ਮੈਨੂੰ ਰਾਜ ਦੀ ਕੋਈ ਲੋੜ ਨਹੀਂ ਹੈ।

ਸਿਧਾਂਤ ਇਹ ਹੈ ਕਿ ਗੁਰੂ ਬਾਬਾ ਜੀ ਨੇ ਕਰਤਾਰ ਜਜ਼ਮਾਨ ਪਾਸੋਂ ਨਾਮ ਦੀ ਦਖਿਣਾ, ਬਖਸ਼ਿਸ਼ ਮੰਗੀ ਹੈ। ਸਾਰੀਆਂ ਵਸਤਾਂ ਨਾਲੋਂ ਸ਼ਕਤੀਸ਼ਾਲੀ ਬ੍ਰਹਮ-ਗਿਆਨ ਹੈ। ਹਰੇਕ ਜਗਿਆਸੂ ਨੂੰ ਨਾਸ਼ਵੰਤ ਵਸਤਾਂ ਮੰਗਣ ਦੀ ਬਜਾਏ ਬ੍ਰਹਮ ਗਿਆਨ ਦਾ ਅਮੋਲਕ ਦਾਨ ਮੰਗਣਾ ਚਾਹੀਦਾ ਹੈ। ਵਿਦਿਆ ਬਾਰੇ ਹੋਰ ਵਿਆਖਿਆ ਪੜ੍ਹਨੀ ਹੋਵੇ ਤਾਂ ਵੇਖੋ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਵਾਲਾ ਸ਼ਬਦ (ਦਰਸ਼ਨ ਨਿਰਣੈ ਸਟੀਕ ਪੋਥੀ ਪੰਜਵੀਂ)।

**ਪ੍ਰਭਾਤੀ ਮਹਲਾ ੧ ॥ ਆਵਤੁ ਕਿਨੈ ਨ ਰਾਖਿਆ, ਜਾਵਤੁ ਕਿਉ ਰਾਖਿਆ ਜਾਇ ॥ ਜਿਸ ਤੇ ਹੋਆ ਸੋਈ ਪਰੁ ਜਾਣੈ, ਜਾਂ ਉਸਹੀ ਮਾਹਿ ਸਮਾਇ ॥ ੧ ॥ ਤੂਹੈ ਹੈ ਵਾਹੁ ਤੇਰੀ ਰਜਾਇ ॥ ਜੋ ਕਿਛੁ ਕਰਹਿ ਸੋਈ ਪਰ ਹੋਇਬਾ, ਅਵਰੁ ਨ ਕਰਣਾ ਜਾਇ ॥ ੧ ॥ ਰਹਾਉ ॥ ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ ਹੋਰ ਫੇਰਿ ਭਰੀਅਤ ਹੈ ॥ ਤੈਸੋ ਹੀ ਇਹੁ ਖੇਲੁ ਖਸਮ ਕਾ, ਜਿਉ ਉਸ ਕੀ ਵਡਿਆਈ ॥ ੨ ॥ ਸੁਰਤੀ ਕੈ ਮਾਰਗਿ ਚਲਿ ਕੈ, ਉਲਟੀ ਨਦਰਿ ਪ੍ਰਗਾਸੀ ॥ ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ, ਕਉਨੁ ਗਿਰਹੀ ਕਉਨੁ ਉਦਾਸੀ ॥ ੩ ॥ ਜਿਸ ਕੀ ਆਸਾ, ਤਿਸ ਹੀ ਸਉਪਿ ਕੈ, ਏਹੁ ਰਹਿਆ ਨਿਰਬਾਣੁ ॥ ਜਿਸ ਤੇ ਹੋਆ, ਸੋਈ ਕਰਿ ਮਾਨਿਆ, ਨਾਨਕ, ਗਿਰਹੀ ਉਦਾਸੀ ਸੋ ਪਰਵਾਣੁ ॥ ੪ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ? ਮਾਹਿੰ, ਤੂਹੈਂ, ਕਰਹਿੰ, ਹੈਂ, ਜਿਉਂ, ਸਉਂਪਿ,

**ਪਦ ਅਰਥ:** ਆਵਤੁ=ਆਉਂਦਾ ਭਾਵ ਜੰਮਣ ਤੋਂ। ਕਿਨੈ ਨ ਰਾਖਿਆ=ਕਿਸੇ ਨੇ ਨਹੀਂ ਰੋਕਿਆ ਜਾਵਤੁ=ਜਾਂਦਾ ਭਾਵ ਮਰਣ ਵੇਲੇ। ਕਿਉ ਰਾਖਿਆ ਜਾਇ=ਕਿਵੇਂ (ਰੋਕ ਕੇ) ਰਖਿਆ ਜਾ ਸਕਦਾ ਹੈ? ਭਾਵ ਮਰਣ ਤੋਂ ਕੋਈ ਨਹੀਂ ਬਚਾਅ ਸਕਦਾ। ਜਿਸ ਤੇ=ਜਿਸ (ਪਰਮਾਤਮਾ) ਤੋਂ। ਹੋਆ=ਪੈਦਾ ਹੋਇਆ ਹੈ। ਸੋਈ=ਉਹੀ ਪਰਮਾਤਮਾ। ਪਰੁ ਜਾਣੈ=ਚੰਗੀ ਤਰ੍ਹਾਂ ਜਾਣਦਾ ਹੈ। ਮਾਹਿ=ਵਿਚ। ਸਮਾਇ=ਲੀਨ ਹੋ ਜਾਂਦਾ ਹੈ।੧।

ਵਾਹੁ=ਅਸਚਰਜ। ਰਜਾਇ=ਰਜ਼ਾ। ਕਰਹਿ=ਕਰਦਾ ਹੈਂ। ਪਰੁ ਹੋਇਬਾ=ਜ਼ਰੂਰ ਹੋਂਦਾ ਹੈ। ਅਵਰੁ=ਹੋਰ।੧।ਰਹਾਉ।

ਹਰਹਟ=ਹਰਟ। ਮਾਲਾ=ਮਾਹਲ। ਟਿੰਡ=ਟਿੰਡਾਂ। ਲਗਤ ਹੈਂ=ਲਗੀਆਂ ਹੋਈਆਂ ਹਨ, ਬੱਧੀਆਂ ਹੋਈਆਂ ਹੁੰਦੀਆਂ ਹਨ। ਇਕ ਸਖਨੀ=ਇਕ ਖਾਲੀ ਹੁੰਦੀਆਂ ਹਨ। ਹੋਰ ਫੇਰਿ=ਹੋਰ ਮੁੜ। ਭਰੀਅਤ ਹੈ=ਭਰੀਆਂ ਜਾਂਦੀਆਂ ਹਨ। ਤੈਸੋ=ਉਸੇ ਤਰ੍ਹਾਂ ਹੀ। ਖੇਲ ਖਸਮ ਕਾ=(ਇਹ ਜਗਤ ਰਚਨਾ) ਮਾਲਕ ਦਾ ਇਕ ਖੇਲ (ਤਮਾਸ਼ਾ) ਹੈ। ਜਿਉ=ਜਿਵੇਂ। ਉਸ ਕੀ=ਉਸ (ਖਸਮ) ਦੀ।੨।

ਸੁਰਤੀ ਕੈ ਮਾਰਗਿ ਚਲਿ ਕੈ=(ਸ਼ਬਦ) ਸੁਰਤਿ ਦੇ ਅਭਿਆਸ ਵਾਲੇ ਰਸਤੇ ਤੇ ਚਲ ਕੇ। ਉਲਟੀ=(ਦ੍ਰਿਸ਼ਟੀ ਮਾਇਆ ਵਲੋਂ) ਉਲਟੀ, ਪਰਤੀ। ਪ੍ਰਗਾਸੀ=ਚਮਕੀ। ਮਨਿ ਵੀਚਾਰਿ=ਮਨ ਵਿਚ ਵਿਚਾਰ ਕੇ। ਬ੍ਰਹਮ ਗਿਆਨੀ=ਹੇ ਬ੍ਰਹਮ ਬੇਤੇ!। ਗਿਰਹੀ=ਗ੍ਰਿਹਸਤੀ। ਉਦਾਸੀ=ਤਿਆਗੀ।੩।

ਜਿਸ ਕੀ ਆਸਾ=ਜਿਸ (ਪ੍ਰਭੂ) ਦੀ (ਮੋਹ ਮਾਇਆ ਦੀ) ਆਸਾ (ਬਣਾਈ ਹੋਈ ਹੈ)। ਤਿਸ ਹੀ=ਉਸੇ ਪ੍ਰਭੂ ਨੂੰ। ਸਉਪਿ ਕੈ=ਹਵਾਲੇ ਕਰਕੇ। ਏਹੁ=ਇਹ (ਜੀਵ)। ਨਿਰਬਾਣੁ=ਵਾਸ਼ਨਾ ਰਹਿਤ, ਨਿਰਲੇਪ। ਜਿਸ ਤੇ=ਜਿਸ (ਹਰੀ) ਤੋਂ। ਹੋਆ=ਸੰਸਾਰ ਹੋਂਦ ਵਿਚ ਆਇਆ ਹੈ। ਸੋਈ ਕਰਿ ਮਾਨਿਆ=ਉਹੀ ਕਰਕੇ ਮੰਨਿਆ ਹੈ। ਪਰਵਾਣੁ=ਕਬੂਲ।੪।

**ਅਰਥ:** (ਹੇ ਭਾਈ! ਇਸ ਜੀਵ ਨੂੰ) ਆਉਂਦੇ (ਭਾਵ ਜੰਮਦੇ ਹੋਏ) ਕਿਸੀ ਨੇ ਨਹੀਂ ਰੋਕਿਆ (ਫਿਰ) ਜਾਂਦਿਆਂ (ਭਾਵ ਮਰਦੇ ਹੋਏ ਕਿਸੀ ਤੋਂ) ਕਿਸ ਤਰ੍ਹਾਂ ਰੋਕਿਆ ਜਾ ਸਕਦਾ ਹੈ? (ਭਾਵ ਕੋਈ ਨਹੀਂ ਰੋਕ ਸਕਦਾ)। ਜਿਸ (ਵਾਹਿਗੁਰੂ) ਤੋਂ ਇਹ (ਜਗਤ ਪੈਦਾ) ਹੋਇਆ ਹੈ ਉਹੀ (ਪਰਮਾਤਮਾ ਇਸ ਖੇਡ ਨੂੰ) ਚੰਗੀ ਤਰ੍ਹਾਂ ਜਾਣਦਾ ਹੈ, ਜਦ (ਕਿ ਜੀਵ) ਉਸ (ਪਰਮਾਤਮਾ) ਵਿਚ ਹੀ ਸਮਾਅ ਜਾਂਦਾ ਹੈ।੧।

(ਹੇ ਵਾਹਿਗੁਰੂ!) ਤੂੰ ਅਸਚਰਜ ਰੂਪ ਹੈਂ (ਅਤੇ ਜੋ ਕੁਝ) ਤੇਰੀ ਰਜ਼ਾ ਵਿਚ (ਹੁੰਦਾ ਹੈ, ਉਹ ਸਭ ਵਿਸਮਾਦ ਰੂਪ ਹੈ ਕਿਉਂਕਿ) ਜੋ ਕੁਝ ਤੂੰ ਕਰਦਾ ਹੈਂ, ਉਹ ਚੰਗੀ ਤਰ੍ਹਾਂ ਹੁੰਦਾ ਹੈ, ਹੋਰ (ਕਿਸੇ) ਪਾਸੋਂ (ਕੁਝ ਵੀ) ਕੀਤਾ ਨਹੀਂ ਜਾ ਸਕਦਾ।੧।ਰਹਾਉ।

(ਹੇ ਭਾਈ!) ਜਿਵੇਂ ਹਰਟ ਦੀ ਮਾਹਲ ਨਾਲ ਟਿੰਡਾਂ ਬੱਧੀਆਂ ਹੁੰਦੀਆਂ ਹਨ, (ਉਨ੍ਹਾਂ ਵਿਚੋਂ ਇਕ ਪਾਣੀ ਤੋਂ) ਖਾਲੀ ਅਤੇ ਇਕ ਹੋਰ (ਭਾਵ ਦੂਜੀ) ਫਿਰ ਭਰੀ ਜਾਂਦੀ ਹੈ। ਇਸੇ ਤਰ੍ਹਾਂ ਹੀ ਜਗਤ-ਰਚਨਾ ਮਾਲਕ ਦਾ ਇਕ ਤਮਾਸ਼ਾ ਰਚਾਇਆ ਹੋਇਆ ਹੈ। (ਭਾਵ ਕਈ ਮਰ ਜਾਂਦੇ ਹਨ ਤੇ ਕਈ ਹੋਰ ਨਵੇਂ ਸਰੀਰ ਧਾਰ ਕੇ ਜਗਤ ਵਿਚ ਆ ਜਾਂਦੇ ਹਨ ਇਹ) ਉਸ (ਮਾਲਕ) ਦੀ ਵਡਿਆਈ ਹੈ।੨।

(ਹੇ ਭਾਈ!) ਜਿਸ ਨੇ ਸ਼ਬਦ-ਸੁਰਤਿ ਦੇ ਮਾਰਗ ਤੇ ਚਲ ਕੇ (ਆਪਣੀ ਬ੍ਰਿਤੀ ਸੰਸਾਰ ਵਲੋਂ) ਉਲਟਾਈ ਹੈ, (ਉਨ੍ਹਾਂ ਦੇ ਅੰਦਰ (ਬ੍ਰਹਮ) ਦ੍ਰਿਸ਼ਟੀ ਦਾ ਚਾਨਣ ਹੋਇਆ ਹੈ। ਹੇ ਬ੍ਰਹਮ ਬੇਤੇ! (ਆਪਣੇ) ਮਨ ਵਿਚ ਸੋਚ-ਵਿਚਾਰ ਕੇ ਵੇਖ ਕਿ ਗ੍ਰਿਹਸਤੀ ਕੌਣ ਹੈ ਅਤੇ ਉਦਾਸੀ ਕਿਹੜਾ ਹੈ?।੩।

ਜਿਸ (ਪਰਮਾਤਮਾ) ਦੀ (ਮੋਹ-ਮਾਇਆ ਦੀ) ਆਸਾ ਬਣਾਈ ਤੇ ਲਾਈ ਹੋਈ ਹੈ, ਉਸੇ (ਪਰਮਾਤਮਾ) ਨੂੰ ਸੌਂਪ ਕੇ (ਭਾਵ ਹਵਾਲੇ ਕਰਕੇ ਹੀ) ਇਹ (ਜੀਵ) ਵਾਸ਼ਨਾ-ਰਹਿਤ (ਨਿਰਲੇਪ ਜੀਵਨ ਗੁਜ਼ਾਰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪਰਮਾਤਮਾ) ਤੋਂ (ਇਹ ਸੰਸਾਰ) ਹੋਇਆ ਹੈ (ਜਿਸ ਨੇ ਉਸ ਪ੍ਰਭੂ ਨੂੰ ਸਤ) ਕਰਕੇ ਮੰਨਿਆ ਹੈ, (ਭਾਵੇਂ ਉਹ) ਗ੍ਰਿਹਸਤੀ ਹੈ (ਜਾਂ) ਉਦਾਸੀ ਹੈ, ਉਹ (ਪਰਮੇਸ਼ਰ ਦੇ ਦਰਬਾਰ ਵਿਚ) ਕਬੂਲ ਹੈ।੪।੮।

## ਅਰਥ ਭੇਦ ਅਤੇ ਨਿਰਣੈ

**ਸੁਰਤੀ ਕੈ ਮਾਰਗਿ ਚਲਿ ਕੈ, ਉਲਟੀ ਨਦਰਿ ਪ੍ਰਗਾਸੀ ॥**

**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ, ਕਉਨੁ ਗਿਰਹੀ ਕਉਨੁ ਉਦਾਸੀ ॥**

ਵਖ ਵਖ ਅਰਥ:

੧. ਜਿਨੋਂ ਕੀ (ਸੁਰਤੀ) ਬੇਦ ਮਾਰਗ ਮੈ ਚਲ ਕੇ ਸੰਸਾਰ ਤੇ ਬ੍ਰਿਤੀ ਉਲਟੀ ਹੈ ਤਿਨੋਂ ਕੋ ਬ੍ਰਹਮ ਦ੍ਰਿਸਟੀ ਪ੍ਰਕਾਸੀ ਹੈ। [ਫ. ਸ.

੨. ਗਿਆਨ ਦੇ ਮਾਰਗ ਤੇ ਚਲ ਕੇ ਦ੍ਰਿਸ਼ਟੀ ਮਾਇਆ ਵਲੋਂ ਉਲਟ ਕੇ ਚਮਕੀ ਹੈ। [ਸ਼ਬਦਾਰਥ

੩. ਉਸ ਮਨੁੱਖ ਦੀ ਨਿਗਾਹ ਵਿਚ ਚਾਨਣ ਹੋਇਆ ਹੈ (ਭਾਵ ਉਸ ਮਨੁੱਖ ਨੂੰ ਜੀਵਨ-ਜੁਗਤਿ ਦੀ ਸਹੀ ਸਮਝ ਪਈ ਹੈ) ਜਿਸ ਨੇ (ਜਗਤ ਦੇ ਰਚਨਹਾਰ) ਕਰਤਾਰ ਦੇ ਚਰਨਾਂ ਵਿਚ ਸੁਰਤਿ ਜੋੜਨ ਦੇ ਰਸਤੇ ਤੇ ਤੁਰਕੇ ਆਪਣੀ ਸੁਰਤਿ ਮਾਇਆ ਦੇ ਮੋਹ ਵਲੋਂ ਹਟਾਈ ਹੈ। [ਦਰਪਣ

**ਨਿਰਣੈ:** ਦੂਜੀ ਪੰਕਤੀ ਰਾਹੀਂ ਬ੍ਰਹਮ ਗਿਆਨੀ ਨਾਲ ਵੀਚਾਰਾਂ ਦੀ ਸਾਂਝ ਕੀਤੀ ਹੈ ਕਿ ਜਦੋਂ ਬ੍ਰਹਮ ਦ੍ਰਿਸ਼ਟੀ ਪ੍ਰਕਾਸ਼ਮਾਨ ਹੋ ਗਈ, ਉਥੇ ਗ੍ਰਿਹਸਤੀ ਤੇ ਉਦਾਸੀ ਦਾ ਭੇਦ ਮੁਕ ਜਾਂਦਾ ਹੈ। ਸੁਰਤੀ ਕੈ ਮਾਰਗਿ' ਤੋਂ ਭਾਵ ਹੈ- ਸ਼ਬਦ ਸੁਰਤਿ ਦਾ ਅਭਿਆਸ। ਮਾਇਆ ਵਲੋਂ ਸੁਰਤਿ ਉਲਟਣ ਨਾਲ ਜੀਵ ਨਿਰ-ਬੰਧਨ ਹੋ ਜਾਂਦਾ ਹੈ, ਉਸ ਦੇ ਅੰਦਰੋਂ ਹੰਗਤਾ ਮਮਤਾ ਦੀ ਅਗ ਬੁਝ ਜਾਂਦੀ ਹੈ। ਜਦੋਂ ਤਕ ਮੈ ਮੇਰੀ ਦਾ ਅੱਗ ਨਹੀਂ ਬੁਝਦੀ ਉਦੋਂ ਤੱਕ ਦਰਗਾਹ ਵਿਚ ਬੰਦਾ ਕਬੂਲ ਨਹੀਂ ਹੁੰਦਾ। ਇਥੇ 'ਸੁਰਤੀ' ਤੋਂ ਭਾਵ ਬੇਦ-ਮਾਰਗ ਨਹੀਂ ਜਿਵੇਂ ਕਿ ਫਰੀਦਕੋਟ ਸਟੀਕ ਵਿਚ ਬੇਦ-ਪਖੀ ਅਰਥ ਕੀਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਨੇ 'ਆਵਤ ਕਿਨੈ ਨ ਰਾਖਿਆ ਜਾਵਤ ਕਿਉ ਰਾਖਿਆ ਜਾਇ' ਵਾਲੀ ਪਾਵਨ ਪੰਗਤੀ ਦੁਆਰਾ ਜੀਵ ਨੂੰ ਬੜੀ ਸੁੰਦਰ ਸੇਧ ਬਖਸ਼ੀ ਹੈ। ਹੇ ਭਾਈ! ਜਦੋਂ ਮਾਤਾ ਦੇ ਗਰਭ ਤੋਂ ਬਾਹਰਿ ਆਣ ਲਗਿਆਂ ਮਨੁੱਖ ਨੂੰ ਕੋਈ ਰੋਕ ਨਹੀਂ ਪਾ ਸਕਦਾ ਤਾਂ ਉਸ ਨੂੰ ਜਾਣ (ਮਰਨ) ਸਮੇਂ ਕਿਵੇਂ ਰੋਕਿਆ ਜਾ ਸਕਦਾ ਹੈ? ਜਨਮ ਤੇ ਮਰਨ ਸਮੇਂ ਲਗਨ ਆਦਿ ਵੀਚਾਰਨੇ ਵੀ ਮੂਰਖਤਾ ਹੈ। ਜਿਸ ਪ੍ਰਭੂ ਤੋਂ ਸਾਰਾ ਜਗਤ ਪੈਦਾ ਹੁੰਦਾ ਹੈ, ਉਹ ਆਪ ਹੀ ਆਪਣੇ ਭੇਦ ਨੂੰ ਜਾਣਦਾ ਹੈ ਕਿਉਂਕਿ ਸਾਰਾ ਸੰਸਾਰ ਹਰੀ ਵਿਚ ਸਮਾਅ ਜਾਂਦਾ ਹੈ।

ਇਸ ਸ਼ਬਦ ਦਾ ਸਿਧਾਂਤ ਪ੍ਰਭੂ ਦੀ ਰਜ਼ਾ ਮੰਨਣੀ ਹੈ। ਜੰਮਣ ਮਰਣ ਤੋਂ ਕੋਈ ਮਨੁੱਖ ਕਿਸੇ ਨੂੰ ਰੋਕ ਨਹੀਂ ਸਕਦਾ। ਜਦੋਂ ਜੀਵ ਨੂੰ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ, ਉਦੋਂ ਇਸ ਨੂੰ ਸਾਰੇ ਪਸਾਰੇ ਦੀ ਬਣਾਵਟ ਤੇ ਲੈਅ ਹੋਣ ਬਾਰੇ ਗਿਆਨ ਹੋ ਜਾਂਦਾ ਹੈ। ਫਿਰ ਇਹ ਹਰ ਪ੍ਰਕਾਰ ਦੇ ਝੰਝਟਾਂ ਤੋਂ ਰਹਿਤ ਹੋ ਜਾਂਦਾ ਹੈ।

**ਪ੍ਰਭਾਤੀ ਮਹਲਾ ੧ ॥ ਦਿਸਟਿ ਬਿਕਾਰੀ ਬੰਧਨਿ ਬਾਂਧੈ, ਹਉ ਤਿਸ ਕੈ ਬਲਿ ਜਾਈ ॥ ਪਾਪ ਪੁੰਨ ਕੀ ਸਾਰ ਨ ਜਾਣੈ, ਭੂਲਾ ਫਿਰੈ ਅਜਾਈ ॥ ੧ ॥ ਬੋਲਹੁ, ਸਚੁ ਨਾਮੁ ਕਰਤਾਰ ॥ ਫੁਨਿ, ਬਹੁੜਿ ਨ ਆਵਣਵਾਰ ॥੧॥ਰਹਾਉ॥ ਊਚਾ ਤੇ ਫੁਨਿ ਨੀਚੁ ਕਰਤੁ ਹੈ, ਨੀਚ ਕਰੈ ਸੁਲਤਾਨੁ ॥ ਜਿਨੀ ਜਾਣੁ ਸੁਜਾਣਿਆ, ਜਗਿ ਤੇ ਪੂਰੇ ਪਰਵਾਣੁ ॥ ਤਾ ਕਉ ਸਮਝਾਵਣ ਜਾਈਐ, ਜੇ ਕੋ ਭੂਲਾ ਹੋਈ ॥ ਆਪੇ ਖੇਲ ਕਰੇ ਸਭ ਕਰਤਾ, ਐਸਾ ਬੂਝੈ ਕੋਈ ॥ ੩ ॥ ਨਾਉ ਪ੍ਰਭਾਤੈ ਸਬਦਿ ਧਿਆਈਐ, ਛੋਡਹੁ ਦੁਨੀ ਪਰੀਤਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ, ਜਗਿ ਹਾਰਿਆ ਤਿਨਿ ਜੀਤਾ ॥ ੪ ॥ ੯ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਜਾਈਂ, ਅਜਾਈਂ, ਊਚਾਂ, ਨਾਉਂ.

**ਪਦ ਅਰਥ:** ਦਿਸਟਿ ਬਿਕਾਰੀ=ਵਿਕਾਰਾਂ ਵਾਲੀ ਦ੍ਰਿਸ਼ਟੀ। ਬੰਧਨਿ ਬਾਧੈ=(ਜੋ) ਰਸੀ ਨਾਲ ਬੰਨ੍ਹ ਦਿੰਦਾ ਹੈ। ਹਉ=ਮੈਂ। ਬਲਿ ਜਾਈ=ਬਲਿਹਾਰ, ਸਦਕੇ ਜਾਂਦਾ ਹਾਂ। ਸਾਰ=ਅਸਲੀਅਤ, ਸੋਝੀ। ਅਜਾਈ=ਐਵੇਂ, ਵਿਅਰਥ ਹੀ। ੧।

ਕਰਤਾਰ=ਕਰਤਾ ਪੁਰਖ ਦਾ। ਫੁਨਿ=ਮੁੜ, ਫਿਰ। ਬਹੁੜਿ=ਮੁੜ ਕੇ। ਨ ਆਵਣਵਾਰ=ਆਉਣ ਦੀ ਵਾਰੀ, ਭਾਵ ਜਨਮ ਲੈਣ ਦੀ ਵਾਰੀ ਨਹੀਂ ਆਉਂਦੀ।੧।ਰਹਾਉ।

ਊਚਾ ਤੇ=ਉਚਿਆਂ ਤੋਂ (ਭਾਵ ਅਮੀਰਾਂ ਤੋਂ)। ਨੀਚੁ=ਨੀਵਾਂ, ਕੰਗਾਲ। ਸੁਲਤਾਨੁ=ਬਾਦਸ਼ਾਹ। ਜਿਨੀ=ਜਿਨ੍ਹਾਂ ਨੇ। ਜਾਣੁ=ਅੰਤਰਜਾਮੀ (ਪਰਮੇਸ਼ਰ) ਨੂੰ। ਸੁਜਾਣਿਆ=ਚੰਗੀ ਤਰ੍ਹਾਂ ਜਾਣਿਆ ਹੈ। ਜਗਿ=ਜਗਤ ਵਿਚ। ਤੇ=ਓਹ (ਮਨੁੱਖ)।੨।

ਤਾ ਕਉ=ਉਸ (ਪ੍ਰਭੂ) ਨੂੰ। ਜੇ ਕੋ=ਜੇ ਕੋਈ। ਭੂਲਾ ਹੋਈ=(ਆਪ) ਭੁਲਦਾ ਹੋਵੇ। ਕਰਤਾ=ਕਰਤਾਰ (ਸਿਰਜਨਹਾਰ ਪੁਰਖੁ)।੩।

ਪ੍ਰਭਾਤੈ=ਅੰਮ੍ਰਿਤ ਵੇਲੇ। ਸਬਦਿ=ਸ਼ਬਦ ਵਿਚ (ਜੁੜ ਕੇ)। ਧਿਆਈਐ=(ਪ੍ਰਭੂ ਨੂੰ) ਸਿਮਰਨਾ ਚਾਹੀਦਾ ਹੈ। ਦੁਨੀ ਪਰੀਤਾ=ਦੁਨੀਆ ਦੀ ਪ੍ਰੀਤੀ। ਪ੍ਰਣਵਤਿ=ਬੇਨਤੀ ਕਰਦਾ ਹੈ। ਜਗਿ=ਜਗਤ ਵਿਚ। ਤਿਨਿ ਜੀਤਾ=ਉਸ (ਮਨੁੱਖ) ਨੇ (ਜ਼ਿੰਦਗੀ ਦਾ ਖੇਲ) ਜਿਤਿਆ ਹੈ।੪।

**ਅਰਥ:** (ਹੇ ਭਾਈ! ਜਿਹੜਾ ਮਨੁੱਖ) ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ (ਵੀਚਾਰ ਦੀ) ਰਸੀ ਨਾਲ ਬੰਨ੍ਹਦਾ ਹੈ, ਮੈਂ ਉਸ ਤੋਂ ਸਦਕੇ ਜਾਂਦਾ ਹਾਂ। (ਵੀਚਾਰ ਤੋਂ ਬਿਨਾ ਜੀਵ) ਪਾਪ ਪੁੰਨ (ਚੰਗੇ ਮੰਦੇ ਕਰਮ ਦੀ) ਅਸਲੀਅਤ ਨੂੰ ਨਹੀਂ ਜਾਣ ਸਕਦਾ (ਜਿਸ ਕਰਕੇ ਅਸਲੀ ਜੀਵਨ ਦੇ ਰਸਤੇ ਤੋਂ) ਵਿਅਰਥ ਹੀ ਭੁਲਾ ਫਿਰਦਾ ਹੈ।੧।

(ਹੇ ਭਾਈ!) ਕਰਤਾ ਪੁਰਖ ਦਾ ਸਦਕਾ ਥਿਰ ਰਹਿਣ ਵਾਲਾ ਨਾਮ ਉਚਾਰਨ ਕਰੋ, (ਇਸ ਦੇ ਫਲ ਸਰੂਪ) ਮੁੜ ਮੁੜ ਜਨਮ ਲੈਣ ਦੀ ਵਾਰੀ ਨਹੀਂ ਆਵੇਗੀ।੧।ਰਹਾਉ।

(ਹੇ ਭਾਈ! ਕਰਤਾ ਪੁਰਖ) ਉਚਿਆਂ (ਅਮੀਰਾਂ) ਨੂੰ ਨੀਵਾਂ (ਗਰੀਬ) ਕਰ ਦਿੰਦਾ ਹੈ (ਅਤੇ ਜੋ) ਨੀਵਾਂ (ਗਰੀਬ) ਹੁੰਦਾ ਹੈ (ਉਸ ਨੂੰ) ਬਾਦਸ਼ਾਹ ਬਣਾ ਦਿੰਦਾ ਹੈ। ਜਿਨ੍ਹਾਂ (ਮਨੁੱਖਾਂ) ਨੇ (ਪਰਮਾਤਮਾ ਨੂੰ) ਚੰਗੀ ਤਰ੍ਹਾਂ ਜਾਣ ਲਿਆ ਹੈ (ਜਗਤ ਵਿਚ ਆਏ) ਓਹੀ (ਮਨੁੱਖ) (ਪ੍ਰਮਾਣੀਕ) ਮਕਬੂਲ (ਪਰਵਾਨ) ਹਨ।੨।

(ਹੇ ਭਾਈ!) ਉਸ ਨੂੰ ਸਮਝਾਵਣ ਲਈ ਜਾਈਏ ਜੇ ਕੋਈ ਭੁਲਿਆ ਹੋਇਆ ਹੋਵੇ। ਕਰਤਾ ਪੁਰਖ ਸਾਰੀ (ਜਗਤ ਰਚਨਾ) ਆਪ ਹੀ (ਆਪਣੀ ਇਛਾ ਅਨੁਸਾਰ ਪੈਦਾ) ਕਰਦਾ ਹੈ (ਪਰ) ਇਸ ਤਰ੍ਹਾਂ ਦੀ ਗਲ ਵੀ ਕੋਈ (ਵਿਰਲਾ ਮਨੁੱਖ ਹੀ) ਸਮਝਦਾ ਹੈ।੩।

(ਹੇ ਭਾਈ!) ਅੰਮ੍ਰਿਤ ਵੇਲੇ (ਗੁਰੂ ਦੇ) ਸ਼ਬਦ ਦੁਆਰਾ (ਉਸ ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ (ਅਤੇ) ਦੁਨੀਆਂ ਦੀ (ਮਾਇਆ ਮੋਹ ਵਾਲੀ) ਪ੍ਰੀਤ ਨੂੰ ਛਡ ਦਿਉ। ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ (ਕਿ ਜਿਸ ਮਨੁੱਖ ਨੇ ਪ੍ਰਭੂ ਦਾ ਨਾਮ ਨਹੀਂ ਜਪਿਆ, ਉਸ ਨੇ) ਜਗਤ ਵਿਚ (ਆਪਣਾ ਹੀਰਾ ਜਨਮ) ਹਾਰ ਦਿਤਾ ਹੈ (ਅਤੇ ਜਿਸ ਨੇ ਨਾਮ ਸਿਮਰਿਆ ਹੈ) ਉਸ ਨੇ (ਮਨੁੱਖਾ ਜੀਵਨ) ਜਿਤ ਲਿਆ ਹੈ।੪।੯।

## ਅਰਥ ਭੇਦ ਅਤੇ ਨਿਰਣੈ

**ਤਾ ਕਉ ਸਮਝਾਵਣ ਜਾਈਐ, ਜੇ ਕੋ ਭੂਲਾ ਹੋਈ ॥**

**ਆਪੇ ਖੇਲ ਕਰੇ ਸਭ ਕਰਤਾ, ਐਸਾ ਬੂਝੈ ਕੋਈ ॥**

ਵਖ ਵਖ ਅਰਥ:

੧. ਤਿਸ ਕਉ ਸਮਝਾਵਣ ਜਾਈਏ ਜੇਕਰ ਭੂਲਾ ਹੂਆ ਹੋਵੇ ਭਾਵ ਪਰਮੇਸ਼ਰ ਅਭੁਲ ਹੈ। ਵਹੁ ਸਰਬ ਦਾ ਕਰਤਾ ਵਾਹਿਗੁਰੂ ਸੰਪੂਰਨ ਖੇਲ ਆਪ ਹੀ ਕਰ ਰਿਹਾ ਹੈ ਪਰੰਤੂ ਤਿਸ ਕੋ ਇਸ ਪ੍ਰਕਾਰ ਕੋਈ ਵਿਰਲਾ ਹੀ ਸਮਝਤਾ ਹੈ। [ਫ.ਸ.

੨. ਜੇਕਰ ਕੋਈ ਆਪ ਭੁਲਦਾ ਹੋਵੇ। [ਸ਼ਬਦਾਰਥ

੩. (ਪਰ ਜੀਵ ਦੇ ਕੀਹ ਵਸ ਹੈ) ਉਸੇ ਜੀਵ ਨੂੰ ਮਤਿ ਦੇਣ ਦਾ ਜਤਨ ਕੀਤਾ ਜਾ ਸਕਦਾ ਹੈ ਜੇਹੜਾ (ਆਪ) ਕੁਰਾਹੇ ਪਿਆ ਹੋਵੇ, (ਇਥੇ ਤਾਂ ਰਾਹ ਪੈਣ ਜਾਂ ਕੁਰਾਹੇ ਪੈਣ ਵਾਲਾ) ਸਾਰਾ ਹੀ ਤਮਾਸ਼ਾ ਕਰਤਾ ਆਪ ਹੀ ਕਰ ਰਿਹਾ ਹੈ ਇਹ ਭੇਤ ਤਾਂ ਕੋਈ ਵਿਰਲਾ ਬੰਦਾ ਹੀ ਸਮਝਦਾ ਹੈ। (ਤੇ ਉਹ ਰਜ਼ਾ ਦੇ ਮਾਲਕ ਕਰਤਾਰ ਦਾ ਨਾਮ ਸਿਮਰਦਾ ਹੈ)। [ਦਰਪਣ

੪. ਹੇ ਭਾਈ! ਤਦ ਕਿਸੇ ਭੁਲੇ ਨੂੰ ਸਮਝਾਣ ਜਾਈਏ ਜੇਕਰ ਕੋਈ ਆਪ ਭੁਲਦਾ ਹੋਵੇ। (ਭੁੱਲਣ ਜਾਂ ਨਾ ਭੁਲਣ ਦਾ) ਸਾਰਾ ਖੇਲ ਤਾਂ ਆਪ ਹੀ ਕਰ ਰਿਹਾ ਹੈ, ਪਰ ਇਹ ਤਾਂ ਕੋਈ ਵਿਰਲਾ ਸਮਝਦਾ ਹੈ। [ਗੁਰੂ ਨਾਨਕ ਬਾਣੀ ਪ੍ਰਕਾਸ਼

**ਨਿਰਣੈ**: 'ਤਾ ਕਉ' ਦਾ ਸੰਕੇਤ 'ਪ੍ਰਭੂ' ਨਾਲ ਜੋੜਿਆਂ ਉਸ ਦੀ ਪ੍ਰਭਤਾ ਦਾ ਹੀ ਪ੍ਰਤੀਕ ਬਣਦਾ ਹੈ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਅਜਿਹੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਗਿਆ ਹੈ। ਜਿਵੇਂ:—

**ਜੇ ਹੋਇ ਭੂਲਾ ਜਾਇ ਕਹੀਐ, ਆਪਿ ਕਰਤਾ ਕਿਉ ਭੁਲੈ ॥** [ਪੰਨਾ ੭੬੬

ਗੁਰਮਤਿ ਦਾ ਸਿਧਾਂਤ ਹੈ:—

**ਭੁਲਣ ਵਿਚਿ ਕੀਆ ਸਭੁ ਕੋਈ, ਕਰਤਾ ਆਪਿ ਨ ਭੁਲੈ ॥** [ਪੰਨਾ ੧੩੪੪

ਇਸ ਸੰਦਰਭ ਵਿਚ ਫਰੀਦਕੋਟੀ ਸਟੀਕ ਵਾਲੇ ਅਰਥ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਬੋਲਹੁ ਸਚੁ ਨਾਮੁ ਕਰਤਾਰ' ਦੀ ਸਿਖਿਆ ਦਿਤੀ ਹੈ। 'ਸਚੁ ਨਾਮੁ ਕਰਤਾਰ' ਦਾ ਜਾਪ ਬੜਾ ਸ਼ਕਤੀਸ਼ਾਲੀ ਹੈ ਜੋ ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ ਬੰਨ੍ਹ ਦਿੰਦਾ ਹੈ। ਅਸਲ ਵਿਚ ਵਿਸ਼ੇ ਵਿਕਾਰ ਹੀ ਮਨੁੱਖ ਨੂੰ ਖਜਲ-ਖੁਆਰ ਕਰਨ ਵਾਲੇ ਹਨ। ਸਤਿਨਾਮ ਦੇ ਜਾਪ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਮੁੜ ਮੁੜ ਜੰਮਣ ਮਰਨਾ ਨਹੀਂ ਪੈਂਦਾ। ਜੀਵਨ-ਜਾਚ ਆਉਣ ਨਾਲ ਭਲੇ ਬੁਰੇ ਦੀ ਪਾਪ ਪੁੰਨ ਦੀ ਸੋਝੀ ਆ ਜਾਂਦੀ ਹੈ। ਸਭ ਤੋਂ ਵੱਡੀ ਸੇਧ ਪ੍ਰਭਾਤ ਵੇਲੇ ਸਾਈਂ ਦਾ ਨਾਮ ਜਪਣ ਦੀ ਹੈ। ਗੁਰੂ ਅਰਥਾਤ ਗੁਰਬਾਣੀ ਦੇ ਉਪਦੇਸ਼ ਦੁਆਰਾ ਨਾਮ-ਸਿਮਰਨ ਕਰਨਾ ਫਲੀਭੂਤ ਹੁੰਦਾ ਹੈ। ਨਾਮ-ਸਿਮਰਨ ਵਿਚ ਇਤਨੀ ਬਰਕਤ ਹੈ ਕਿ ਦੁਨੀਆ ਦੀ ਭਾਵ ਮਾਇਆ ਮੋਹ ਦੀ ਪ੍ਰੀਤ ਸੁਤੇ ਹੀ ਤਿਆਗੀ ਜਾਂਦੀ ਹੈ। ਨਾਮ ਸਿਮਰਨ ਨਾਲ ਹਿਰਦੇ ਵਿਚ ਨਿਮਰਤਾ ਆ ਜਾਂਦੀ

ਹੈ। ਜਿਹੜਾ ਮਨੁੱਖ ਮਨ ਕਰਕੇ ਨੀਵਾਂ ਹੋਇਆ ਹੈ, ਉਸੇ ਨੇ ਹੀ ਜਗਤ ਵਿਚ ਮਨੁੱਖਾ-ਜੀਵਨ ਨੂੰ ਜਿਤਿਆ ਹੈ। ਪ੍ਰਭੂ ਆਪਣੀ ਮਰਜ਼ੀ ਦਾ ਆਪ ਮਾਲਕ ਹੈ, ਜੋ ਉਹ ਕਰਦਾ ਹੈ ਉਸ ਨੂੰ ਉਸ ਨਾਲ ਅਭੇਦ ਹੋਇਆਂ ਹੀ ਸਤਿ ਸਤਿ ਕਰਕੇ ਮੰਨਿਆ ਜਾ ਸਕਦਾ ਹੈ, ਬਾਕੀ ਹਉਮੈ ਦੇ ਗੀਤ ਗਾਂਦਿਆਂ ਸਾਰਾ ਜਨਮ ਹੀ ਵਿਅਰਥ ਬਿਤੀਤ ਹੋ ਜਾਂਦਾ ਹੈ।

**ਪ੍ਰਭਾਤੀ ਮਹਲਾ ੧ ॥ ਮਨੁ ਮਾਇਆ ਮਨੁ ਧਾਇਆ, ਮਨੁ ਪੰਖੀ ਆਕਾਸਿ ॥ ਤਸਕਰ ਸਬਦਿ ਨਿਵਾਰਿਆ, ਨਗਰੁ ਵੁਠਾ ਸਾਬਾਸਿ ॥ ਜਾ ਤੂ ਰਾਖਹਿ ਰਾਖਿ ਲੈਹਿ, ਸਾਬਤੁ ਹੋਵੈ ਰਾਸਿ ॥ ੧ ॥ ਐਸਾ ਨਾਮੁ ਰਤਨੁ, ਨਿਧਿ ਮੇਰੈ ॥ ਗੁਰਮਤਿ ਦੇਹਿ, ਲਗਉ ਪਗਿ ਤੇਰੈ ॥੧ ॥ ਰਹਾਉ ॥ ਮਨੁ ਜੋਗੀ ਮਨੁ ਭੋਗੀਆ, ਮਨੁ ਮੂਰਖੁ ਗਾਵਾਰੁ ॥ ਮਨੁ ਦਾਤਾ ਮਨੁ ਮੰਗਤਾ, ਮਨ ਸਿਰਿ ਗੁਰੁ ਕਰਤਾਰੁ ॥ ਪੰਚ ਮਾਰਿ ਸੁਖੁ ਪਾਇਆ, ਐਸਾ ਬ੍ਰਹਮੁ ਵੀਚਾਰੁ ॥ ੨ ॥ ਘਟਿ ਘਟਿ ਏਕੁ ਵਖਾਣੀਐ, ਕਹਉ ਨ ਦੇਖਿਆ ਜਾਇ ॥ ਖੋਟੋ ਪੂਠੋ ਰਾਲੀਐ, ਬਿਨੁ ਨਾਵੈ ਪਤਿ ਜਾਇ ॥ ਜਾ ਤੂ ਮੇਲਹਿ ਤਾ ਮਿਲਿ ਰਹਾਂ, ਜਾਂ ਤੇਰੀ ਹੋਇ ਰਜਾਇ ॥ ੩ ॥ ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ ॥ ਸਾ ਜਾਤਿ, ਸਾ ਪਤਿ ਹੈ, ਜੇਹੇ ਕਰਮ ਕਮਾਇ ॥ ਜਨਮ ਮਰਨ ਦੁਖੁ ਕਾਟੀਐ, ਨਾਨਕ, ਛੂਟਸਿ ਨਾਇ॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਰਾਖਹਿਂ, ਲੈਹਿਂ, ਲਗਉਂ, ਨਾਂਵੈਂ, ਮੇਲਹਿਂ, ਤਾਂ, ਮਹਂ, ਨਾਇਂ।

**ਪਦ ਅਰਥ:** ਮਨੁ ਮਾਇਆ=ਮਨ ਮਾਇਆ ਵਿਚ (ਹੀ ਗਲਤਾਨ ਰਹਿੰਦਾ ਹੈ)। ਮਨੁ ਧਾਇਆ=ਮਨ (ਧਨ ਲਈ ਹੀ) ਦੌੜਦਾ ਹੈ। ਪੰਖੀ=ਪੰਛੀ (ਉਡਾਰੀਆਂ ਮਾਰਨ ਵਾਲਾ)। ਆਕਾਸਿ=ਆਕਾਸ਼ ਵਿਚ। ਤਸਕਰ=ਚੋਰ (ਕਾਮ ਕ੍ਰੋਧ ਆਦਿਕ)। ਸਬਦਿ ਨਿਵਾਰਿਆ=ਸ਼ਬਦ ਦੁਆਰਾ ਦੂਰ ਕੀਤਾ। ਨਗਰੁ=ਸਰੀਰ ਰੂਪੀ ਪਿੰਡ। ਵੁਠਾ=ਵਸ ਪਿਆ ਹੈ। ਸਾਬਾਸਿ=ਵਡਿਆਈ। ਜਾ=ਜਦੋਂ। ਰਾਖਹਿ=ਤੂੰ ਰਖਣਾ ਚਾਹੇਂ। ਰਾਖਿ ਲੈਹਿ=(ਜੀਵਨ ਪੂੰਜੀ) ਰਖ ਲੈਂਦਾ ਹੈਂ, ਬਚਾਅ ਲੈਂਦਾ ਹੈ। ਸਾਬਤ=ਸਹੀ ਸਲਾਮਤ, ਠੀਕ-ਠਾਕ। ਰਾਸਿ=ਪੂੰਜੀ।੧।

ਨਿਧਿ ਮੇਰੈ=ਮੇਰੇ ਪਾਸ ਖਜ਼ਾਨਾ ਹੈ। ਦੇਹਿ=ਦੇਂਦਾ ਹੈਂ। ਲਗਉ ਪਗਿ ਤੇਰੈ=ਤੇਰੇ ਚਰਨਾਂ ਵਿਚ ਲੱਗਾਂ।੧।ਰਹਾਉ।

ਮਨੁ ਜੋਗੀ=(ਇਕਾਂਤ ਵਿਚ ਜਾ ਕੇ) ਜੁੜਨ ਵਾਲਾ। ਮਨੁ ਭੋਗੀਆ=ਮਨ ਭੋਗਣ ਵਾਲਾ। ਗਾਵਾਰੁ=ਵੱਡਾ ਮੂਰਖ। ਮਨ ਸਿਰਿ=ਮਨ ਦੇ ਸਿਰ ਉਤੇ। ਪੰਚ ਮਾਰਿ=(ਕਾਮ, ਕ੍ਰੋਧ ਆਦਿ) ਨੂੰ ਪੰਜਾ ਮਾਰ ਕੇ ਭਾਵ ਕਾਬੂ ਕਰਕੇ। ਸੁਖੁ ਪਾਇਆ=ਸੁਖ ਪਾਇਆ ਜਾਂਦਾ ਹੈ।੨।

ਘਟਿ ਘਟਿ=ਹਰੇਕ ਸਰੀਰ ਵਿਚ। ਕਹਉ=ਮੈਂ (ਵੀ ਇਹੋ ਗਲ) ਆਖਦਾ ਹਾਂ। ਖੋਟੋ=ਖੋਟਿਆਂ ਨੂੰ। ਪੂਠੋ ਰਾਲੀਐ=ਪੁੱਠਾ ਲਟਕਾਇਆ ਜਾਂਦਾ ਹੈ। ਮੇਲਹਿ=ਮੇਲ ਦੇਵੇਂ। ਰਜਾਇ=ਮਰਜ਼ੀ, ਆਗਿਆ।੩।

ਸਚੁ ਘਰੁ=ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ ਟਿਕਾਣਾ। ਲੇਹੁ ਬਤਾਇ=ਪੁਛ ਲਵੋ। ਸਾ=ਉਹ। ਜਾਤਿ=ਜ਼ਾਤ। ਪਤਿ=ਇਜ਼ਤ। ਨਾਇ=ਨਾਮ ਦੁਆਰਾ।੪।

**ਅਰਥ:** (ਹੇ ਭਾਈ! ਇਹ) ਮਨ ਮਾਇਆ ਦਾ (ਦੀਵਾਨਾ) ਹੈ। ਮਨ (ਮਾਇਆ ਵਲ) ਦੌੜਦਾ ਹੈ, ਮਨ (ਮਾਇਆ ਦੀ ਖ਼ਾਤਰ ਹੀ) ਪੰਛੀ ਵਾਂਗ ਆਕਾਸ਼ ਵਿਚ (ਉਡਾਰੀਆਂ ਲਾਂਦਾ ਹੈ)। (ਜਿਸ ਜੀਵ ਨੇ ਗੁਰੂ ਦੇ) ਸ਼ਬਦ ਦੁਆਰਾ (ਕਾਮ, ਕ੍ਰੋਧ ਆਦਿ) ਚੋਰਾਂ ਨੂੰ ਦੂਰ ਕਰ ਦਿਤਾ ਹੈ (ਉਸ ਦਾ) ਸਰੀਰ ਨਗਰ ਵਸ ਪਿਆ (ਆਬਾਦ ਹੋ ਗਿਆ ਹੈ ਅਤੇ ਉਸੇ ਜੀਵ ਨੂੰ) ਸ਼ਾਬਾਸ਼ਿ (ਵਡਿਆਈ) ਮਿਲੀ। (ਹੇ ਵਾਹਿਗੁਰੂ!) ਜਦੋਂ ਤੂੰ (ਇਸ ਮਨ ਨੂੰ ਮਾਇਆ ਦੇ ਪ੍ਰਭਾਵ ਤੋਂ) ਰਖਣਾ (ਬਚਾਣਾ) ਚਾਹੇ ਤਾਂ ਰਖ ਲੈਂਦਾ ਹੈਂ (ਫਿਰ ਜੀਵ ਸਿਮਰਨ ਵਿਚ ਲਗ ਜਾਂਦਾ ਹੈ ਤੇ ਇਸ ਦੇ ਸੁਆਸਾਂ ਦੀ) ਪੂੰਜੀ (ਚੋਰਾਂ ਤੋਂ ਬਚ ਕੇ) ਸਾਬਤ ਟਿਕੀ ਰਹਿੰਦੀ ਹੈ।੧।

(ਹੇ ਪ੍ਰਭੂ!) ਮੇਰੇ ਪਾਸ (ਤੇਰਾ) ਇਹੋ ਜਿਹਾ ਨਾਮ ਰਤਨ ਰੂਪ ਖਜ਼ਾਨਾ (ਕਾਇਮ ਰਹੇ)। ਬਸ (ਮੈਨੂੰ ਇਹੋ ਹੀ) ਗੁਰੂ ਦੀ ਮਤਿ (ਬਖਸ਼) ਦੇ ਕਿ ਮੈਂ (ਸਦਾ) ਤੇਰੀ ਚਰਨੀ ਲੱਗਾ ਰਹਾਂ।੧।ਰਹਾਉ।

(ਇਹ) ਮਨ (ਕਦੇ) ਜੋਗੀ ਦਾ (ਰੂਪ ਬਣ ਜਾਂਦਾ ਹੈ ਕਦੇ ਇਹ) ਮਨ ਭੋਗੀ (ਅਤੇ ਕਦੇ ਇਹ) ਮਨ ਮੂਰਖ (ਬਣ ਜਾਂਦਾ ਹੈ)। ਕਦੇ ਇਹ ਮਨ ਦਾਤਾ (ਬਣ ਬੈਠਦਾ ਹੈ ਅਤੇ ਕਦੇ ਇਹ ਮਨ) ਮੰਗਤਾ ਹੋ ਜਾਂਦਾ ਹੈ, ਪਰ ਇਸ ਮਨ ਦੇ ਸਿਰ ਉਤੇ ਗੁਰੂ ਕਰਤਾਰ (ਹਰ ਵੇਲੇ ਖੜਾ ਹੈ)। (ਜਦੋਂ ਇਸ ਨੂੰ ਗੁਰੂ ਕਰਤਾਰ ਸਿਰ ਉਤੇ ਹੈ, ਦੀ ਸੋਝੀ ਆ ਗਈ, ਤਦੋਂ ਇਸ ਨੇ) ਪੰਜਾਂ (ਚੋਰਾਂ ਨੂੰ) ਮਾਰ ਕੇ (ਇਹੋ ਜਿਹਾ ਬ੍ਰਹਮ ਰੂਪ ਵੀਚਾਰ (ਅਤੇ) ਆਤਮਿਕ ਸੁਖ ਪ੍ਰਾਪਤ ਕੀਤਾ।੨।

ਹਰੇਕ ਸਰੀਰ ਵਿਚ ਇਕ (ਵਾਹਿਗੁਰੂ ਦਾ ਵਾਸਾ) ਆਖਿਆ ਜਾਂਦਾ ਹੈ (ਮੈਂ ਭੀ ਇਹੋ ਹੀ) ਆਖਦਾ ਹਾਂ (ਪਰ ਇਸ ਤਰ੍ਹਾਂ ਆਖਣ ਨਾਲ ਉਹ ਪ੍ਰਭੂ ਕਿਸੇ ਪਾਸੋਂ ਵੀ) ਵੇਖਿਆ ਨਹੀਂ ਜਾ ਸਕਦਾ। ਖੋਟੇ (ਮਨੁੱਖ) ਨੂੰ ਪੁਠਾ ਕਰਕੇ ਲਟਕਾਇਆ ਜਾਂਦਾ ਹੈ (ਭਾਵ ਦੁੱਖ ਦਿੱਤਾ ਜਾਂਦਾ ਹੈ), ਨਾਮ ਤੋਂ ਬਿਨਾ (ਉਸ ਦੀ) ਇਜ਼ਤ ਚਲੀ ਜਾਂਦੀ ਹੈ। (ਹੇ ਪ੍ਰਭੂ!) ਜਦੋਂ ਤੂੰ ਮੈਨੂੰ ਆਪਣੇ ਨਾਲ ਮੇਲੇਂਗਾ ਤਦੋਂ ਮੈਂ (ਤੇਰੇ ਨਾਲ) ਮਿਲਿਆ ਰਹਾਂਗਾ (ਓਹ ਵੀ) ਜਦੋਂ ਤੇਰੀ ਰਜ਼ਾ (ਆਗਿਆ ਹੋਵੇਗੀ)।੩।

(ਹੇ ਭਾਈ! ਕਿਸੇ ਪਾਸੋਂ) ਜ਼ਾਤ (ਅਤੇ ਉਸ ਦਾ) ਜਨਮ (ਕਿ ਉਹ ਕਿਸ ਕੁਲ ਵਿਚ ਪੈਦਾ ਹੋਇਆ ਹੈ) ਨਹੀਂ ਪੁਛਣਾ ਚਾਹੀਦਾ (ਸਗੋਂ ਇਸ ਦੀ ਬਜਾਏ ਉਸ ਪਾਸੋਂ) ਸਦਾ ਥਿਰ ਰਹਿਣ ਵਾਲਾ ਘਰ ਪੁਛੋ (ਕਿ ਸੋ ਦਰੁ ਕਿਵੇਂ ਪ੍ਰਾਪਤ ਹੁੰਦਾ ਹੈ?)। (ਅਸਲ ਵਿਚ ਮਨੁੱਖ ਦੀ) ਉਹ ਜ਼ਾਤਿ (ਅਤੇ ਉਹ) ਇਜ਼ਤ ਹੈ ਜਿਹੋ ਜਿਹੇ (ਉਹ) ਕਰਮ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ (ਜਪਣ) ਨਾਲ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ (ਅਤੇ ਉਸ ਦਾ ਜਮ ਦੇ ਭੈ ਤੋਂ ਵੀ) ਛੁਟਕਾਰਾ ਹੋ ਜਾਂਦਾ ਹੈ।੪।੧੦।

## ਅਰਥ ਭੇਦ ਅਤੇ ਨਿਰਣੈ

### ਖੋਟੋ ਪੂਠੋ ਰਾਲੀਐ, ਬਿਨੁ ਨਾਵੈ ਪਤਿ ਜਾਇ ॥

ਵਖ ਵਖ ਅਰਥ:

੧. ਔਰ ਜੋ ਖੋਟਾ ਪੁਰਸ਼ ਮਨਮੁਖੁ ਹੈ ਤਿਸਨੋ ਪੁਠਾ ਕਰਕੇ ਗਰਭ ਮੈਂ ਲਟਕਾਈਤਾ ਹੈ ਅਰੁ ਨਰਕ ਕੇ ਜੀਵੋ ਮੈ (ਰਾਲੀਐ) ਰਲਾਈਤਾ ਹੈ ਬਿਨਾ ਨਾਮ ਤੇ ਤਿਸ ਕੀ ਪਤਿ ਜਾਤੀ ਹੈ। [ਫ.ਸ.

੨. ਖੋਟਿਆਂ ਨੂੰ ਗਰਭ ਵਿਚ ਪੁਠੇ ਕਰਕੇ ਸੁਟਿਆ ਜਾਂਦਾ ਹੈ। ਰਾਲੀਐ=ਰੋਲਿਆ ਜਾਂਦਾ ਹੈ। [ਸ਼ਬਦਾਰਥ

੩. ਅੰਦਰੋਂ ਖੋਟਾ ਹੋਣ ਕਰਕੇ ਜੀਵ (ਜੋ ਰਾਸ਼ੀ ਦੀ ਗਰਭ ਜੋਨਿ ਵਿਚ) ਪੁੱਠਾ (ਲਟਕਾ ਕੇ) ਰੋਲੀਦਾ ਹੈ, ਤੇਰਾ ਨਾਮ ਸਿਮਰਨ ਤੋਂ ਬਿਨਾ ਇਸ ਦੀ ਇਜ਼ਤ ਅਬਰੋ ਭੀ ਚਲੀ ਜਾਂਦੀ ਹੈ। [ਦਰਪਣ

**ਨਿਰਣੈ**: ਉਪਰੋਕਤ ਅਰਥਾਂ ਨਾਲੋਂ ਪੰਜਾਬੀ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਜੋ ਅਰਥ ਦਿਤੇ ਹਨ, ਉਹ ਬਹੁਤ ਢੁਕਵੇਂ ਹਨ:-

ਰਾਲਣਾ-ਕ੍ਰਿ- ਰਾਲ ਵਿਚ ਪਾਗਣਾ, ਪੁਰਾਣੇ ਸਮੇਂ ਅਪਰਾਧੀ ਨੂੰ ਇਕ ਪ੍ਰਕਾਰ ਦੀ ਸਜ਼ਾ ਦਿੱਤੀ ਜਾਂਦੀ ਸੀ ਕਿ ਸਾਲ ਦਾ ਗੂੰਦ ਗਰਮ ਕਰਕੇ ਕੜਛਿਆਂ ਨਾਲ ਉਸ ਉਪਰ ਪਾਉਣਾ ਜਿਸ ਤੋਂ ਵਡੇ ਦੁੱਖ ਨਾਲ ਮੌਤ ਹੁੰਦੀ ਸੀ, 'ਖੋਟੇ ਪੂਠੋ ਰਾਲੀਐ' (ਪ੍ਰਭਾ. ਮ. ੧) ਪੁੱਠਾ ਕਰਕੇ ਲਟਕਾਇਆ ਅਤੇ ਗਲ ਵਿਚ ਪਾਗਿਆ ਜਾਂਦਾ ਹੈ।

ਵਿਦਵਾਨਾਂ ਨੇ ਸ਼ਾਇਦ 'ਮੁਖ ਤਲੇ ਪੈਰ ਉਪਰੇ' ਵਾਲੀ ਪੰਗਤੀ ਨੂੰ ਮੁਖ ਰਖ ਕੇ ਮਾਤਾ ਦੇ ਗਰਭ ਵਿਚ ਪੁਠਾ ਲਟਕਾਉਣ ਦੀ ਗਲ ਕੀਤੀ ਹੈ। ਪਰ ਇਥੇ ਗਲ ਹੋਰ ਸਜ਼ਾ ਦੀ ਹੈ। ਜਿਵੇਂ:--

**ਸੰਨੀ ਦੇਨਿ ਵਿਖੰਮ ਥਾਇ, ਮਿਠਾ ਮਦੁ ਮਾਣੀ ॥** [ਪੰਨਾ ੩੧੫

## ਸਾਰੰਸ਼ ਅਤੇ ਸਿਧਾਂਤ

ਜਿਵੇਂ ਮਾਇਆ ਟਿਕ ਕੇ ਇਕ ਥਾਂ ਤੇ ਨਹੀਂ ਬੈਠਦੀ, ਇਸੇ ਤਰ੍ਹਾਂ ਮਨ ਵੀ ਮਾਇਆ ਦੇ ਮਗਰ ਆਪਣੀ ਦੌੜ ਲਾਈ ਰਖਦਾ ਹੈ। ਜਿਵੇਂ ਪੰਛੀ ਆਕਾਸ਼ ਵਿਚ ਉਡਾਰੀਆਂ ਮਾਰਦੇ ਹਨ, ਮਨ ਵੀ ਵਿਸ਼ੇ ਵਿਕਾਰਾਂ ਦੀ ਵਲਗਣ ਦੇ ਆਸੇ ਪਾਸੇ ਚਕਰ ਲਾਉਂਦਾ ਰਹਿੰਦਾ ਹੈ।

ਹਾਂ, ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋਈ ਹੈ, ਓਹ ਗੁਰੂ ਦੇ ਸ਼ਬਦ ਨਾਲ ਨਿਹਾਲ ਹੋਏ ਹਨ ਅਤੇ ਉਨ੍ਹਾਂ ਨੇ ਕਾਮਾਦਿਕ ਚੋਰਾਂ ਉਤੇ ਗੁਰੂ ਦੇ ਸ਼ਬਦ ਦੁਆਰਾ ਕਾਬੂ ਪਾ ਲਿਆ ਹੈ।

ਸੰਸਾਰ ਵਿਚ ਜਾਤਿ ਜਨਮ ਦਾ ਵਡੇ ਵਡੇ ਪੰਡਿਤ ਵਿਦਵਾਨ ਮਾਣ ਕਰਦੇ ਹਨ ਪਰ ਰਬੀ ਘਰ ਵਿਚ ਜਾਤਿ ਜਨਮ ਦੀ ਕੋਈ ਪੁਛ ਗਿਛ ਨਹੀਂ ਹੁੰਦੀ। ਸਿਧਾਂਤ ਇਹ ਹੈ:--

**ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ ॥**
**ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ ॥**

ਅੰਤ ਨੂੰ ਛੁਟਕਾਰਾ ਪ੍ਰਭੂ ਦਾ ਨਾਮ ਜਪ ਕੇ ਹੋਣਾ ਹੈ, ਵਡੇ ਅਮੀਰ ਘਰ ਵਿਚ ਜਾ ਉਚੀ ਜਾਤਿ ਘਰ ਵਿਚ ਜਨਮ ਲੈ ਕੇ ਨਿਬੇੜਾ ਨਹੀਂ ਹੋਣਾ। ਗੁਰੂ ਨਾਨਕ ਦੇਵ ਜੀ ਨੇ ਤਾਂ ਇਸ ਬਾਰੇ ਅਟਲ ਫੈਸਲਾ ਹੀ ਕਰ ਦਿੱਤਾ ਹੈ:--

**ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ ॥੧॥** [ਪੰਨਾ ੩੪੯

**ਪ੍ਰਭਾਤੀ ਮਹਲਾ ੧ ॥ ਜਾਗਤੁ ਬਿਗਸੈ ਮੂਠੋ ਅੰਧਾ ॥ ਗਲਿ ਫਾਹੀ, ਸਿਰਿ ਮਾਰੇ ਧੰਧਾ ॥ ਆਸਾ ਆਵੈ, ਮਨਸਾ ਜਾਇ ॥ ਉਰਝੀ ਤਾਣੀ, ਕਿਛੁ ਨ ਬਸਾਇ ॥ ੧ ॥ ਜਾਗਸਿ ਜੀਵਣ ਜਾਗਣਹਾਰਾ ॥ ਸੁਖ ਸਾਗਰ, ਅੰਮ੍ਰਿਤ ਭੰਡਾਰਾ ॥ ੧ ॥ ਰਹਾਉ**

॥ ਕਹਿਓ ਨ ਬੂਝੈ, ਅੰਧੁ ਨ ਸੂਝੈ, ਭੋਂਡੀ ਕਾਰ ਕਮਾਈ ॥ ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ, ਕਰਮੀ ਮਿਲੈ ਵਡਾਈ ॥ ੨ ॥ ਦਿਨੁ ਦਿਨੁ ਆਵੈ, ਤਿਲੁ ਤਿਲੁ ਛੀਜੈ, ਮਾਇਆ ਮੋਹੁ ਘਟਾਈ ॥ ਬਿਨੁ ਗੁਰ ਬੂਡੋ ਠਉਰ ਨ ਪਾਵੈ, ਜਬ ਲਗ ਦੂਜੀ ਰਾਈ ॥ ੩ ॥ ਅਹਿਨਿਸਿ ਜੀਆ ਦੇਖਿ ਸਮਾਲੈ, ਸੁਖੁ ਦੁਖੁ ਪੁਰਬਿ ਕਮਾਈ ॥ ਕਰਮਹੀਣੁ ਸਚੁ ਭੀਖਿਆ ਮਾਂਗੈ, ਨਾਨਕ ਮਿਲੈ ਵਡਾਈ ॥ ੪ ॥ ੧੧ ॥

**ਪਦ ਅਰਥ:** ਜਾਗਤੁ=ਜਾਗਦਾ (ਆਪਣੇ ਆਪ ਨੂੰ ਭਾਵ ਸਿਆਣਾ ਸਮਝਦਾ ਹੈ)। ਬਿਗਸੈ=ਖੁਸ਼ ਹੁੰਦਾ ਹੈ। ਮੂਠੋ=ਲੁੱਟਿਆ ਜਾ ਰਿਹਾ ਹੈ। ਅੰਧਾ=(ਮਾਇਆ ਮੋਹ ਵਿਚ) ਅੰਨ੍ਹਾ ਹੋਇਆ ਜੀਵ। ਗਲਿ=ਗਲ ਵਿਚ। ਫਾਹੀ-ਰੱਸੀ। ਸਿਰਿ=ਸਿਰ ਉਤੇ। ਮਾਰੇ=(ਡੰਡਾ) ਮਾਰਦਾ ਹੈ (ਭਾਵ ਦੁਖੀ ਕਰਦਾ ਹੈ)। ਧੰਧਾ=ਵਿਹਾਰ। ਆਸਾ ਆਵੈ=ਆਸਾ ਦਾ (ਬੱਧਾ ਹੋਇਆ ਜੀਵ ਜਗਤ ਵਿਚ) ਆਉਂਦਾ ਭਾਵ ਜੰਮਦਾ ਹੈ। ਮਨਸਾ ਜਾਇ=ਤ੍ਰਿਸ਼ਨਾ ਦਾ (ਬੱਧਿਆ ਚਲਾ) ਜਾਂਦਾ ਹੈ (ਭਾਵ ਮਰ ਜਾਂਦਾ ਹੈ)। ਉਰਝੀ=ਉਲਝੀ, ਅੜੀ ਹੋਈ। ਤਾਣੀ=ਜੀਵਨ ਦੀ ਤਾਣੀ (ਸਾਂਵੀ ਪਧਰੀ ਜ਼ਿੰਦਗੀ)। ਕਿਛੁ ਨ ਬਸਾਇ=ਕੁਝ ਵਸ ਨਹੀਂ ਚਲਦਾ, ਪੇਸ਼ ਨਹੀਂ ਜਾਂਦੀ।੧।

ਜਾਗਸਿ=ਜਾਗਦਾ ਹੈ। ਜੀਵਣ=ਜੀਵਣ ਦਾ (ਮੂਲ)। ਜਾਗਣ ਹਾਰਾ=ਜਾਗਣ ਵਾਲਾ ਵਾਹਿਗੁਰੂ।੧।ਰਹਾਉ।

ਕਹਿਓ ਨ ਬੂਝੈ=ਆਖਿਆ ਹੋਇਆ ਸਮਝਦਾ ਨਹੀਂ ਹੈ। ਅੰਧੁ=ਅੰਨ੍ਹਾ ਜੀਵ। ਨ ਸੂਝੈ=ਦਿਸਦਾ ਨਹੀਂ ਹੈ। ਭੋਂਡੀ ਕਾਰ=ਭੈੜੀ ਕਾਰ। ਆਪੇ=(ਹਰੀ) ਆਪ ਹੀ। ਕਰਮੀ=(ਪ੍ਰਭੂ ਦੀ) ਬਖਸ਼ਿਸ਼ ਨਾਲ।੨।

ਦਿਨੁ ਦਿਨੁ ਆਵੈ=(ਹਰ ਦਿਨ ਤੋਂ ਬਾਅਦ ਨਵਾਂ) ਦਿਨ ਆਉਂਦਾ (ਚੜ੍ਹਦਾ) ਹੈ। ਛੀਜੈ=(ਉਮਰ) ਘਟਦੀ ਜਾ ਰਹੀ ਹੈ। ਘਟਾਈ=ਹਿਰਦੇ ਵਿਚ ਹੀ। ਬੂਡੋ=ਡੁਬਦਾ ਹੈ। ਠਉਰ=ਟਿਕਾਣਾ। ਦੂਜੀ=ਦ੍ਵੈਤ। ਰਾਈ=ਰੱਤਾ ਭਰ।੩।

ਅਹਿਨਿਸਿ=ਦਿਨ ਰਾਤ। ਜੀਆ=ਜੀਵਾਂ ਨੂੰ। ਦੇਖਿ=(ਭਾਵ ਉਨ੍ਹਾਂ ਦੀ ਲੋੜ) ਵੇਖ ਕੇ। ਸਮਾਲੈ=ਸੰਭਾਲ ਕਰਦਾ ਹੈ। ਪੁਰਬਿ ਕਮਾਈ=ਪਿਛਲੀ ਕੀਤੀ ਕਮਾਈ ਅਨੁਸਾਰ। ਕਰਮਹੀਣੁ=ਅਭਾਗਾ। ਸਚੁ ਭੀਖਿਆ=ਨਾਮ ਰੂਪ ਭਿਛਿਆ।੪।

**ਅਰਥ:** (ਹੇ ਭਾਈ! ਮਾਇਆ ਮੋਹ ਵਿਚ) ਅਗਿਆਨੀ ਜੀਵ ਜਾਗਦਾ ਹੋਇਆ ਵੀ ਲੁਟਿਆ ਜਾ ਰਿਹਾ ਹੈ (ਪਰ ਫਿਰ ਵੀ) ਖ਼ੁੱਸ਼ ਹੈ। (ਇਸ ਦੇ) ਗਲ ਵਿਚ (ਮਾਇਆ ਮੋਹ ਦੀ) ਫਾਹੀ ਪਈ ਹੋਈ ਹੈ (ਦੁਨਿਆਵੀ ਕਾਰ) ਵਿਹਾਰ (ਇਸ ਦੇ) ਸਿਰ ਉਤੇ (ਡੰਡਾ) ਮਾਰਦਾ ਹੈ (ਭਾਵ ਇਸ ਨੂੰ ਦੁਖੀ ਕਰਦਾ ਹੈ)। (ਇਹ ਜੀਵ) ਆਸਾ ਲੈ ਕੇ ਜੰਮਦਾ ਹੈ (ਪਰ ਆਸ ਪੂਰੀ ਨ ਹੋਣ ਕਾਰਨ) ਮਨਸਾ (ਖਾਹਿਸ਼ਾਂ) ਦਾ ਬੱਧਾ ਹੋਇਆ (ਸੰਸਾਰ ਤੋਂ ਚਲਾ) ਜਾਂਦਾ ਹੈ (ਭਾਵ ਮਰ ਜਾਂਦਾ ਹੈ)। ਉਲਝੀ (ਅੜੀ ਹੋਈ) ਤਾਣੀ ਭਾਵ ਗੁੰਝਲਦਾਰ ਜ਼ਿੰਦਗੀ ਹੈ (ਇਸ ਅਗੇ ਇਸ ਦਾ) ਕੋਈ ਵਸ ਨਹੀਂ ਚਲਦਾ, (ਪੇਸ਼ ਨਹੀਂ ਜਾਂਦੀ)।੧।

ਜਾਗਣ ਵਾਲਾ (ਹਰੀ ਜੋ ਸਭ ਦੇ) ਜੀਵਨ ਦਾ ਮੂਲ ਸਦਾ ਹੀ ਜਾਗਦਾ ਹੈ। (ਉਹ) ਸੁਖਾਂ ਦਾ ਸਮੁੰਦਰ (ਅਤੇ) ਅੰਮ੍ਰਿਤ (ਨਾਮ) ਦਾ ਭੰਡਾਰ ਹੈ।੧।ਰਹਾਉ।

(ਮਾਇਆ ਮੋਹ ਵਿਚ) ਅੰਨ੍ਹਾ ਹੋਇਆ ਜੀਵ (ਕਿਸੇ ਦਾ) ਆਖਿਆ ਸਮਝਦਾ ਨਹੀਂ (ਅਤੇ ਇਸ ਨੂੰ ਆਤਮਿਕ ਜੀਵਨ ਦਾ ਕੋਈ) ਬੋਧ ਨਹੀਂ ਹੈ ਅਤੇ ਭੈੜੀ ਕਾਰ ਕਰਦਾ ਹੈ। ਹਰੀ ਆਪ ਹੀ ਆਪਣੇ (ਚਰਨਾ ਦੀ) ਪ੍ਰੀਤਿ ਤੇ ਪ੍ਰੇਮ ਲਾਉਂਦਾ ਹੈ (ਅਤੇ ਉਸ ਦੀ) ਮਿਹਰ ਨਾਲ (ਜੀਵ ਨੂੰ ਨਾਮ ਦੀ) ਵਡਿਆਈ ਮਿਲਦੀ ਹੈ।੨।

ਇਕ ਇਕ (ਕਰਕੇ) ਜ਼ਿੰਦਗੀ ਦਾ ਦਿਨ ਆਉਂਦਾ ਹੈ (ਅਤੇ) ਤਿਲੁ ਤਿਲੁ (ਕਰਕੇ ਮਨੁੱਖ ਦੀ ਆਰਜਾ) ਛਿਜਦੀ (ਭਾਵ ਘਟਦੀ) ਜਾ ਰਹੀ ਹੈ ਜਦੋਂ ਤਕ (ਜੀਵ ਦੇ ਅੰਦਰ) ਰੱਤਾ ਭਰ ਵੀ ਦੂਜਾ ਭਾਵ ਹੈ (ਓਦੋਂ ਤੱਕ) ਮਾਇਆ ਦਾ ਮੋਹ (ਜੀਵ ਦੇ) ਹਿਰਦੇ ਵਿਚ (ਉਸੇ ਤਰ੍ਹਾਂ ਟਿਕਿਆ ਰਹਿੰਦਾ ਹੈ, ਅਭਾਵ ਨਹੀਂ ਹੁੰਦਾ) ਬਿਨਾ ਗੁਰੂ ਤੋਂ (ਜੀਵ ਮਾਇਆ-ਮੋਹ ਵਿਚ) ਡੁਬਿਆ ਰਹਿੰਦਾ ਹੈ (ਇਸ ਨੂੰ ਕੋਈ) ਥਾਂ-ਟਿਕਾਣਾ ਨਹੀਂ ਮਿਲਦਾ।੩।

(ਹਰੀ) ਦਿਨ ਰਾਤ ਜੀਆਂ ਨੂੰ ਵੇਖ ਕੇ (ਉਨ੍ਹਾਂ ਦੀਆਂ ਲੋੜਾਂ ਵੇਖ ਕੇ ਸਭ ਦੀ) ਸੰਭਾਲਨਾ ਕਰਦਾ ਹੈ (ਅਤੇ ਉਨ੍ਹਾਂ ਨੂੰ) ਪਿਛਲੀ ਕਮਾਈ ਅਨੁਸਾਰ ਸੁਖ ਦੁਖ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਅਭਾਗਾ ਜੀਵ (ਜਦੋਂ ਵਾਹਿਗੁਰੂ ਜੀ ਦੇ ਦਰ ਉਤੇ ਨਿਮਾਣਾ ਹੋ ਕੇ) ਸਚ ਰੂਪ ਭਿਖਿਆ ਮੰਗਦਾ ਹੈ (ਤਾਂ ਇਸ ਨੂੰ ਨਾਮ ਦੀ) ਵਡਿਆਈ ਮਿਲ ਜਾਂਦੀ ਹੈ।੪।੧੧।

## ਸਾਰੰਸ਼ ਅਤੇ ਸਿਧਾਂਤ

ਜੇ ਦੁਨਿਆਵੀ ਲੋਕਾਂ ਦੇ ਜੀਵਨ ਵਲ ਇਕ ਝਾਤ ਪਾ ਕੇ ਵੇਖਿਆ ਜਾਵੇ ਤਾਂ ਇਹ ਗਲ ਨਿਸਚੇ ਨਾਲ ਕਹਿਣੀ ਪੈਂਦੀ ਹੈ ਕਿ ਮਨੁੱਖ ਝੂਠੀਆਂ ਆਸਾਂ ਕਾਰਨ ਹੀ ਜਨਮ ਲੈਂਦਾ ਹੈ ਅਤੇ ਅਨੇਕ ਪ੍ਰਕਾਰ ਦੀਆਂ ਖਾਹਿਸ਼ਾਂ ਦੀ ਅਪੂਰਤੀ ਕਾਰਨ ਜਦੋਂ ਮਰਦਾ ਹੈ ਤਾਂ ਵਖ ਵਖ ਜੂਨਾਂ ਵਿਚ ਧੱਕੇ ਖਾਂਦਾ ਰਹਿੰਦਾ ਹੈ। ਆਸਾ ਤੇ ਮਨਸਾ ਕਾਰਨ ਦ੍ਵੈਤ ਵਿਚ ਫਸਿਆ ਰਹਿੰਦਾ ਹੈ। ਆਪਣੇ ਆਪ ਜੀਵ ਕੋਈ ਵੀ ਚਜ ਦਾ ਕੰਮ ਨਹੀਂ ਸਵਾਰ ਸਕਦਾ।

ਇਹ ਜੀਵ ਜਾਗਦਾ ਹੋਇਆ ਵੀ ਲੁਟਿਆ ਜਾ ਰਿਹਾ ਹੈ ਕਿਉਂਕਿ ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਪਿਆ ਹੈ। ਪਰਮਾਤਮਾ ਦਾ ਅਟਲ ਨੇਮ ਹੈ ਕਿ ਉਹ ਜੀਆਂ ਦੇ ਕੀਤੇ ਕਰਮਾਂ ਦੀ ਕਮਾਈ ਅਨੁਸਾਰ ਹੀ ਦੁਖ ਸੁਖ ਦਿੰਦਾ ਹੈ।

**ਪ੍ਰਭਾਤੀ ਮਹਲਾ ੧ ॥ ਮਸਟਿ ਕਰਉ, ਮੂਰਖੁ ਜਗਿ ਕਹੀਆ ॥ ਅਧਿਕ ਬਕਉ, ਤੇਰੀ ਲਿਵ ਰਹੀਆ ॥ ਭੂਲ ਚੂਕ, ਤੇਰੈ ਦਰਬਾਰਿ ॥ ਨਾਮ ਬਿਨਾ, ਕੈਸੇ ਆਚਾਰ॥੧॥ ਐਸੇ ਝੂਠਿ ਮੁਠੇ ਸੰਸਾਰਾ॥ ਨਿੰਦਕੁ ਨਿੰਦੈ, ਮੁਝੈ ਪਿਆਰਾ॥੧॥ਰਹਾਉ॥ ਜਿਸੁ ਨਿੰਦਹਿ, ਸੋਈ ਬਿਧਿ ਜਾਣੈ ॥ ਗੁਰ ਕੈ ਸਬਦੇ, ਦਰਿ ਨੀਸਾਣੈ ॥ ਕਾਰਣ ਨਾਮੁ ਅੰਤਰਿ ਗਤਿ ਜਾਣੈ ॥ ਜਿਸ ਨੋ ਨਦਰਿ ਕਰੇ, ਸੋਈ ਬਿਧਿ ਜਾਣੈ ॥੨॥ ਮੈ ਮੈਲੌ, ਊਜਲੁ ਸਚੁ ਸੋਇ ॥ ਊਤਮੁ ਆਖਿ ਨ ਊਚਾ ਹੋਇ ॥ ਮਨਮੁਖੁ, ਖੂਲਿ ਮਰਾ ਬਿਖੁ ਖਾਇ ॥ ਗੁਰਮੁਖਿ ਹੋਇ, ਸੁ ਰਾਚੈ ਨਾਇ ॥੩॥ ਅੰਧੌ ਬੋਲੌ, ਮੁਗਧੁ ਗਵਾਰੁ ॥ ਹੀਣੌ ਨੀਚੁ ਬੁਰੌ ਬੁਰਿਆਰੁ ॥ ਨੀਧਨ ਕੌ ਧਨੁ ਨਾਮੁ ਪਿਆਰੁ ॥ ਇਹੁ ਧਨੁ ਸਾਰੁ, ਹੋਰੁ ਬਿਖਿਆ ਛਾਰੁ ॥੪॥ ਉਸਤਤਿ ਨਿੰਦਾ, ਸਬਦੁ ਵੀਚਾਰੁ ॥ ਜੋ ਦੇਵੈ, ਤਿਸ ਕਉ ਜੈਕਾਰੁ ॥ ਤੂ ਬਖਸਹਿ, ਜਾਤਿ ਪਤਿ ਹੋਇ ॥ ਨਾਨਕੁ ਕਹੈ, ਕਹਾਵੈ ਸੋਇ ॥੫॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਬਕਉਂ, ਨਿੰਦਹਿੰ, ਮੈਂ, ਮਹਾਂ, ਨਾਇੰ, ਬਖਸਹਿੰ,

**ਪਦ ਅਰਥ:** ਮਸਟਿ ਕਰਉ=ਜੇ ਮੈਂ ਚੁੱਪ ਕਰ ਰਹਾਂ। ਜਗਿ=ਜਗਤ ਵਿਚ। ਕਹੀਆ=ਕਿਹਾ ਜਾਂਦਾ ਹਾਂ। ਅਧਿਕ ਬਕਉ=ਜੇ ਮੈਂ ਬਹੁਤ ਬੋਲਾਂ। ਤੇਰੀ ਲਿਵ ਰਹੀਆ=ਤੇਰੀ (ਯਾਦ ਵਾਲੀ) ਲਿਵ (ਸੁਰਤਿ) ਰਹਿ ਜਾਂਦੀ ਹੈ (ਭਾਵ ਟੁੱਟ ਜਾਂਦੀ ਹੈ)। ਭੂਲ ਚੂਕ=ਭੁਲਾਂ ਚੁਕਾਂ, ਉਕਾਈਆਂ। ਤੇਰੈ ਦਰਬਾਰਿ=ਤੇਰੇ ਦਰਬਾਰ (ਹਜੂਰੀ) ਵਿਚ (ਪਰਖੀਆਂ ਜਾਂਦੀਆਂ ਹਨ)। ਨਾਮ ਬਿਨਾ=ਨਾਮ (ਜਪੇ) ਬਿਨਾ। ਕੈਸੇ ਆਚਾਰ=ਚੰਗਾ ਆਚਰਨ ਕਿਸ ਤਰ੍ਹਾਂ (ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ)।੧।

ਐਸੇ=ਇਸ ਤਰ੍ਹਾਂ। ਝੂਠਿ ਮੁਠੇ=ਜੂਠ ਵਿਚ ਲੁਟੇ ਜਾ ਰਹੇ ਹਨ। ਸੰਸਾਰਾ=ਸੰਸਾਰੀ ਜੀਵ। ਨਿੰਦਕੁ ਨਿੰਦੈ=(ਜਿਸ ਨੂੰ) ਨਿੰਦਕ ਨਿੰਦਦਾ ਹੈ।ਮੁਝੈ ਪਿਆਰਾ=(ਉਹ) ਮੈਨੂੰ ਪਿਆਰਾ (ਚੰਗਾ ਲਗਦਾ) ਹੈ।੧।ਰਹਾਉ।

ਜਿਸੁ ਨਿੰਦਹਿ=ਜਿਸ ਨੂੰ ਨਿੰਦਦੇ ਹਨ। ਸੋਈ=ਓਹ। ਬਿਧਿ ਜਾਣੈ=ਜੀਵਨ-ਜੁਗਤੀ ਜਾਣਦਾ ਹੈ।੨।

ਮੈ ਮੈਲੌ=ਮੈਂ (ਵਿਕਾਰਾਂ ਨਾਲ) ਮੈਲਾ (ਮਲੀਨ) ਹਾਂ। ਊਜਲੁ=ਨਿਰਮਲ। ਸਚੁ ਸੋਇ=ਉਹ ਸਦਾ ਥਿਰ ਰਹਿਣ ਵਾਲਾ ਪ੍ਰਭੂ। ਊਤਮੁ ਆਖਿ=(ਆਪਣੇ ਆਪ ਨੂੰ) ਚੰਗਾ ਆਖ ਕੇ। ਖੂਲਿ=ਖੁਲ੍ਹ ਕੇ, ਪ੍ਰਤੱਖ ਤੌਰ ਤੇ। (ਨੋਟ- ਭੂਲਿ ਪਾਠ ਭਾਈ ਬੰਨੋ ਦੀ ਬੀੜ ਦਾ ਹੈ, ਸੁਧ 'ਖੂਲਿ' ਹੈ (ਗੁਰਬਾਣੀ ਪਾਠ ਦਰਸ਼ਨ)। ਮਹਾ ਬਿਖੁ ਖਾਇ=(ਵਿਸ਼ੇ ਵਿਕਾਰਾਂ) ਦੀ ਵਡੀ ਜ਼ਹਰ ਖਾਂਦਾ ਹੈ। ਗੁਰਮੁਖਿ ਹੋਇ=ਗੁਰੂ ਅਨੁਸਾਰੀ ਹੋਵੇ। ਸੁ=ਉਹ। ਰਾਚੈ ਨਾਇ=ਨਾਮ ਵਿਚ ਲੀਨ ਹੋ ਜਾਂਦਾ ਹੈ।੩।

ਅੰਧੌ=(ਮਾਇਆ ਮੋਹ ਵਿਚ) ਅੰਨ੍ਹਾ। ਬੋਲੌ=(ਪ੍ਰਭੂ ਦਾ ਨਾਮ ਨਾ ਸੁਣਨ ਵਲੋਂ) ਬੋਲਾ, ਡੋਰਾ। ਮੁਗਧ ਗਵਾਰੁ=ਮੂਰਖ ਤੇ ਅਵੈੜਾ। ਹੀਣੌ=(ਗੁਣਾਂ ਤੋਂ) ਸਖਣਾ। ਬੁਰੌ ਬੁਰਿਆਰ=ਬੁਰੈ ਤੋਂ ਬੁਰਾ। ਨੀਧਨ ਕੌ=ਨਿਰਧਨ ਲਈ। ਸਾਰੁ=ਸ੍ਰੇਸ਼ਟ। ਬਿਖਿਆ=ਮਾਇਆ। ਛਾਰੁ=ਸੁਆਹ।੪।

ਉਸਤਤਿ=ਵਡਿਆਈ। ਸਬਦੁ ਵੀਚਾਰੁ=ਸ਼ਬਦ ਰੂਪ ਵੀਚਾਰ। ਜੋ ਦੇਵੈ=ਜੋ ਕੁਝ (ਪਰਮਾਤਮਾ) ਦਿੰਦਾ ਹੈ। ਤਿਸ ਕਉ=ਉਸ (ਪਰਮਾਤਮਾ) ਨੂੰ। ਜੈਕਾਰੁ=ਨਮਸਕਾਰ। ਤੂ ਬਖਸਹਿ=(ਹੇ ਪ੍ਰਭੂ! ਜੇ) ਤੂੰ ਬਖਸ਼ ਲਵੇਂ। ਜਾਤਿ ਪਤਿ=ਉਚੀ) ਜ਼ਾਤ ਦੀ ਇਜ਼ਤ। ਕਹਾਵੈ ਸੋਇ=ਉਹ (ਵਾਹਿਗੁਰੂ ਆਪ ਹੀ) ਸਭ ਕੁਝ ਕਹਾਉਂਦਾ ਹੈ।੫।

**ਅਰਥ:** (ਹੇ ਪ੍ਰਭੂ! ਜੇ ਸੰਸਾਰ ਵਲੋਂ ਮੂੰਹ ਮੋੜ ਕੇ) ਮੈਂ ਚੁਪ ਕਰ ਰਹਾਂ ਤਾਂ ਜਗਤ ਵਿਚ ਮੂਰਖ ਆਖਿਆ ਜਾਂਦਾ ਹਾਂ। (ਜੇ) ਮੈਂ ਬਹੁਤ ਬੋਲਾਂ (ਭਾਵ ਲੋਕਾਂ ਨੂੰ ਗਿਆਨ ਦੀਆਂ ਗਲਾਂ ਗੋ ਕੇ ਸਮਝਾਵਾਂ ਤਾਂ) ਤੇਰੀ (ਤਰਫ਼ ਜੋ ਮੇਰੀ) ਲਿਵ ਲਗੀ ਹੋਈ ਹੈ (ਉਹ) ਰਹਿ ਜਾਂਦੀ ਹੈ (ਭਾਵ ਵਿਘਨ ਪੈ ਜਾਂਦਾ ਹੈ)। (ਮੈਂ ਇਹ) ਭੁਲਾਂ ਚੁਕਾਂ ਦਾ (ਵੇਰਵਾ) ਤੇਰੇ ਦਰਬਾਰ ਵਿਚ (ਪੇਸ਼ ਕਰ ਰਿਹਾ ਹਾਂ, ਪ੍ਰੰਤੂ) ਨਾਮ (ਗਿਆਨ ਤੋਂ) ਬਿਨਾ ਕਿਸ ਤਰ੍ਹਾਂ ਸ੍ਰੇਸ਼ਟ ਆਚਾਰ ਪ੍ਰਾਪਤ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੧।

(ਹੇ ਪ੍ਰਭੂ!) ਸੰਸਾਰ ਦੇ (ਲੋਕ) ਝੂਠ (ਵਿਕਾਰਾਂ) ਵਿਚ ਲੁਟੇ ਜਾ ਰਹੇ ਹਨ। ਨਿੰਦਾ ਕਰਨ ਵਾਲਾ ਮਨੁੱਖ (ਨਾਮ ਸਿਮਰਨ ਵਾਲੇ ਨੂੰ) ਨਿੰਦਦਾ ਹੈ (ਪਰ) ਮੈਨੂੰ (ਨਾਮ ਸਿਮਰਨ ਵਾਲਾ ਮਨੁੱਖ) ਪਿਆਰਾ (ਲਗਦਾ ਹੈ)।੧।ਰਹਾਉ।

ਜਿਸ (ਨਾਮ ਸਿਮਰਨ ਵਾਲੇ) ਨੂੰ ਨਿੰਦਦੇ ਹਨ (ਉਹ) ਜੀਵਨ ਦੀ ਅਸਲ ਜੁਗਤੀ ਜਾਣਦਾ ਹੈ। (ਪਰ ਉਹ) ਗੁਰੂ ਦੇ ਸ਼ਬਦ ਦੁਆਰਾ (ਸਤਸੰਗਤ ਵਿਚ ਜਾਂ ਪ੍ਰਭੂ ਦੇ) ਦਰ ਉਤੇ ਪ੍ਰਗਟ ਹੁੰਦਾ ਹੈ। (ਜਗਤ ਦੇ) ਕਾਰਣ (ਪ੍ਰਭੂ ਨਾਲ ਆਪਣੇ) ਹਿਰਦੇ ਵਿਚ ਸਾਂਝ ਪਾਂਦਾ ਹੈ। ਜਿਸ ਮਨੁੱਖ ਉਤੇ ਪ੍ਰਭੂ ਆਪਣੀ ਮਿਹਰ ਦੀ

ਦ੍ਰਿਸ਼ਟੀ ਕਰਦਾ ਹੈ ਉਹੀ (ਮਨੁੱਖ ਇਸ ਜੀਵਨ) ਜੁਗਤੀ ਨੂੰ ਜਾਣਦਾ ਹੈ।੨।

(ਜੋ ਜੀਵ) ਮੈਂ-ਮੇਰੀ ਵਿਚ ਹੈ, ਉਹ ਮੈਲਾ (ਮਲੀਨ) ਹੈ, (ਪਰ ਜੋ) ਸਦਾ ਥਿਰ ਰਹਿਣ ਵਾਲਾ ਪ੍ਰਭੂ ਹੈ, ਉਹ ਮੈਲ ਤੋਂ ਰਹਿਤ (ਪਵਿੱਤਰ) ਹੈ। (ਕੋਈ ਮਨੁੱਖ ਆਪਣੇ ਆਪ ਨੂੰ) ਉਤਮ ਆਖਣ ਨਾਲ ਉਚਾ ਨਹੀਂ ਹੋ ਸਕਦਾ। ਮਨਮੁਖ (ਪਰਮੇਸ਼ਰ ਵਲੋਂ ਬੇਮੁਖ ਹੋ ਕੇ ਮਾਇਆ ਮੋਹ ਦੀ) ਖੁਲ੍ਹ ਕੇ ਵਡੀ ਜ਼ਹਰ ਖਾਂਦਾ ਹੈ (ਪਰ ਜੋ) ਗੁਰੂ ਅਨੁਸਾਰੀ (ਜੀਵ ਹੁੰਦਾ ਹੈ) ਉਹ ਪਰਮੇਸ਼ਰ ਦੇ ਨਾਮ ਵਿਚ ਲੀਨ ਰਹਿੰਦਾ ਹੈ।੩।

(ਮਾਇਆ ਮੋਹ ਵਿਚ ਰੱਤਾ ਹੋਇਆ ਮਨੁੱਖ ਸਾਧ ਸੰਗਤ ਦਾ ਦਰਸ਼ਨ ਨਹੀਂ ਕਰਦਾ, ਇਸ ਲਈ ਉਹ) ਅੰਨ੍ਹਾ ਹੈ (ਗੁਰੂ ਦੀ ਅੰਮ੍ਰਿਤ ਬਾਣੀ ਨਹੀਂ ਸੁਣਦਾ, ਇਸ ਲਈ) ਬੋਲਾ ਹੈ, (ਆਤਮਿਕ ਜੀਵਨ ਤੋਂ ਸਖਣਾ ਹੋਣ ਕਾਰਨ ਹੀ) ਮੂਰਖ ਤੇ ਅਵੈੜ ਹੈ। (ਸਾਰੇ ਗੁਣਾਂ ਤੋਂ) ਸਖਣਾ, ਘਟੀਆ (ਅਤੇ) ਬੁਰੇ ਤੋਂ ਬੁਰਾ ਹੈ। ਨਿਰਧਨ ਲਈ (ਇਹ ਅਸਲੀ) ਧਨ ਹੈ (ਕਿ ਉਹ) ਨਾਮ ਨੂੰ ਪਿਆਰ ਕਰੇ। (ਇਹ ਨਾਮ) ਧਨ ਹੀ ਸ੍ਰੇਸ਼ਟ ਧਨ ਹੈ, (ਇਸ ਤੋਂ ਬਿਨਾਂ) ਹੋਰ ਧਨ (ਦੁਨਿਆਵੀ ਮਾਇਆ ਸਭ) ਸੁਆਹ ਸਮਾਨ ਹੈ।੪।

ਉਸਤਤਿ, ਨਿੰਦਾ (ਅਤੇ) ਸ਼ਬਦ ਰੂਪ ਵੀਚਾਰ ਜੋ (ਕੁਝ ਵੀ ਪ੍ਰਭੂ) ਦਿੰਦਾ ਹੈ ਉਸ ਨੂੰ ਨਮਸਕਾਰ (ਕਰਨੀ ਚਾਹੀਦੀ ਹੈ)। (ਹੇ ਪ੍ਰਭੂ! ਜਿਸ ਨੂੰ) ਤੂੰ (ਨਾਮ) ਬਖਸ਼ਦਾ ਹੈਂ (ਉਸ ਦੀ ਉਚੀ) ਜਾਤ (ਅਤੇ) ਇਜ਼ਤ ਹੋ ਜਾਂਦੀ ਹੈ। ਉਹ (ਪ੍ਰਭੂ ਜੋ ਕੁਝ) ਕਹਾਉਂਦਾ ਹੈ ਨਾਨਕ (ਉਹੀ ਕੁਝ)ਕਹਿੰਦਾ ਹੈ।੫।੧੨।

## ਅਰਥ ਭੇਦ ਅਤੇ ਨਿਰਣੈ

**ਐਸੇ ਝੂਠਿ ਮੁਠੇ ਸੰਸਾਰਾ ॥ ਨਿੰਦਕ ਨਿੰਦੈ ਮੁਝੈ ਪਿਆਰਾ॥**

ਵਖ ਵਖ ਅਰਥ:

੧. ਐਸੇ ਨਿੰਦਕ ਜਨ ਝੂਠ ਰੂਪ ਸੰਸਾਰ ਮੈਂ ਵਿਕਾਰੋਂ ਨੇ (ਮੁਠੇ) ਲੂਟ ਲੀਏ ਹੈਂ। ਯਦਪਿ ਨਿੰਦਕ ਨਿੰਦਾ ਕਰਤਾ ਹੈ ਪਰੰਤੂ ਮੁਝ ਕੋ ਪਿਆਰਾ ਹੈ ਨਿੰਦਕ ਪੁਰਸ਼ ਪਰਾਏ ਪਾਪ ਅਪਨੇ ਸਿਰ ਪੁਰ ਲੇਤਾ ਹੈ।[ਫ. ਸ.

੨. ਝੂਠ ਵਿਚ ਲੁਟੇ ਜਾ ਰਹੇ ਹਨ। ਜਿਸ ਨੂੰ ਨਿੰਦਕ ਨਿੰਦਦਾ ਹੈ ਉਹ ਮੈਨੂੰ ਪਿਆਰਾ ਹੈ। [ਸ਼ਬਦਾਰਥ

੩. ਹੇ ਪ੍ਰਭੂ! ਸੰਸਾਰੀ ਜੀਵ ਵਿਅਰਥ ਰਸਮਾਂ ਦੇ ਵਹਮ ਵਿਚ ਫਸ ਕੇ ਮਾਇਆ ਦੇ ਢਹੇ ਚੜ੍ਹ ਕੇ ਅਜੇਹੇ ਲੁੱਟੇ ਜਾ ਰਹੇ ਹਨ (ਆਤਮਿਕ ਜੀਵਨ ਅਜੇਹੇ ਲੁਟਾ ਰਹੇ ਹਨ ਕਿ ਇਹਨਾਂ ਨੂੰ ਇਹ ਸਮਝ ਹੀ ਨਹੀਂ ਪੈਂਦੀ। (ਨਿਰੀਆਂ ਭਾਈਚਾਰਕ ਰਸਮਾਂ ਦੇ ਟਾਕਰੇ ਤੇ ਤੇਰੇ ਨਾਮ-ਸਿਮਰਨ ਦੀ) ਨਿੰਦਾ ਕਰਨ ਵਾਲਾ ਮਨੁੱਖ (ਤੇਰੇ ਨਾਮ ਨੂੰ) ਮਾੜਾ ਆਖਦਾ ਹੈ (ਪਰ ਤੇਰੀ ਮੇਹਰ ਨਾਲ) ਮੈਨੂੰ (ਤੇਰਾ ਨਾਮ) ਪਿਆਰਾ ਲਗਦਾ ਹੈ। [ਦਰਪਣ

**ਨਿਰਣੈ:** ਨੰਬਰ ੩ ਵਾਲੇ ਅਰਥ ਨੰਬਰ ੧ ਤੇ ੨ ਨਾਲ ਮੇਲ ਨਹੀਂ ਖਾਂਦੇ। ਸ਼ਬਦਾਰਥੀ ਵਿਦਵਾਨਾਂ ਵਲੋਂ ਕੀਤੇ ਗਏ ਅਰਥ ਵੀ ਗੋਲ-ਮੋਲ ਹਨ, ਸਪਸ਼ਟ ਨਹੀਂ ਹਨ। ਉਪ੍ਰੋਕਤ ਪੰਗਤੀਆਂ ਬੜੀਆਂ ਸਰਲ ਹਨ। ਝੂਠ ਵਿਚ ਪਰਵਿਰਤ ਹੋ ਕੇ ਸੰਸਾਰ ਦੇ ਲੋਕ ਇਸ ਤਰ੍ਹਾਂ ਲੁਟੇ ਜਾ ਰਹੇ ਹਨ ਭਾਵ ਪਰਾਈ ਨਿੰਦਾ ਕਰਕੇ ਆਪਣਾ ਜੀਵਨ ਵਿਅਰਥ ਗੁਆ ਰਹੇ ਹਨ। ਗੁਰਬਾਣੀ ਦੇ ਪਾਵਨ ਬਚਨ ਹਨ:--

**ਨਿੰਦਾ ਕਰਿ ਕਰਿ ਬਹੁਤੁ ਵਿਗੂਤਾ, ਗਰਭ ਜੋਨਿ ਮਹਿ ਕਿਰਤਿ ਪਇਆ॥** [ਪੰ. ੯੦੦

ਭਗਤ ਨਾਮਦੇਵ ਜੀ ਵਾਲਾ ਸ਼ਬਦ ''ਨਿੰਦਉ ਨਿੰਦਉ ਮੋ ਕਉ ਲੋਕ ਨਿੰਦਉ'' ਨੂੰ ਸਨਮੁਖ ਰਖਿਆਂ

ਇਹਨਾਂ ਪੰਗਤੀਆਂ ਦੇ ਅਰਥਾਂ ਦਾ ਸੁਤੇ ਹੀ ਨਿਰਣਾ ਹੋ ਜਾਂਦਾ ਹੈ। ਇਥੇ 'ਨਾਮ ਪਿਆਰਾ ਲਗਦਾ ਹੈ' ਵਾਲੀ ਵੀਚਾਰ ਭਾਵੇਂ ਗ਼ਲਤ ਨਹੀਂ ਕਹੀ ਜਾ ਸਕਦੀ ਪਰ ਵਿਦਿਆ ਦੇ ਬਲ ਨਾਲ ਕਲਪੀ ਗਈ ਜਾਪਦੀ ਹੈ। ਵੈਸੇ, ਪੁਰਾਤਨ ਅਰਥ ਜੋ ਪ੍ਰਚਲਤ ਹਨ ਉਹ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਨਾ ਬਹੁਤ ਬੋਲਿਆਂ ਢੋਈ ਹੈ ਨਾ ਚੁਪ ਕੀਤਿਆਂ ਕੋਈ ਟਿਕਣ ਦਿੰਦਾ ਹੈ। ਇਥੇ ਭਾਈ ਬੰਨੋ ਜੀ ਦੀ ਬੀੜ ਦਾ ਹੇਠ ਲਿਖਿਆ ਬਚਨ ਇਸ ਵੀਚਾਰ ਨਾਲ ਮੇਲ ਖਾਂਦਾ ਹੈ:--

**ਏਸ ਕਲੀਓ ਪੰਜ ਭੀਤੀਓ ਕਿਉ ਕਰਿ ਰਖਾ ਪਤਿ ॥**
**ਜੇ ਬੋਲਾਂ ਤਾਂ ਆਖੀਐ ਬੜ ਬੜ ਕਰੈ ਬਹੁਤ ॥**
**ਚੁਪ ਕਰਾਂ ਤਾਂ ਆਖੀਐ ਇਤ ਘਟਿ ਨਾਹੀ ਮਤਿ ॥**
**ਜੇ ਬਹਿ ਰਹਾਂ ਤਾਂ ਆਖੀਐ, ਬੈਠਾ ਸਥਰ ਘਤ ॥**
**ਉਠ ਜਾਈ ਤਾਂ ਆਖੀਐ ਛਾਰੁ ਗਇਆ ਸਿਰ ਘਤਿ ॥**
**ਜੇ ਕਰਿ ਨਿਵਾ ਤਾਂ ਆਖੀਐ ਡਰਦਾ ਕਰੇ ਭਗਤ ॥**
**ਕਾਈ ਗਲ ਨ ਮੇਵਨੀ ਜਿਥੇ ਕਢਾਂ ਝਤਿ ॥**
**ਏਥੈ ਓਥੈ ਨਾਨਕਾ ਕਰਤਾ ਰਖੈ ਪਤਿ ॥ ੧ ॥**

ਅਸਲ ਵਿਚ ਨਾਮ ਤੋਂ ਬਿਨਾ ਕੋਈ ਵੀ ਚਜ ਦਾ ਕੰਮ ਨਹੀਂ ਹੋ ਸਕਦਾ। ਆਪਹੁਦਰੇ ਲੋਕ ਆਪਣੇ ਆਪ ਨੂੰ ਬਹੁਤ ਸਿਆਣਾ ਦਸਣ ਲਈ ਗੁਰੂ ਦੇ ਤਰੀਕਿਆਂ ਨੂੰ ਨਿੰਦਣ ਲਗ ਜਾਂਦੇ ਹਨ। ਪਰ ਯਥਾਰਥ ਗਲ ਇਹ ਹੈ ਕਿ ਆਪਣੇ ਆਪ ਨੂੰ ਉਚਾ ਜਾਂ ਵਡਾ ਆਖਣ ਨਾਲ ਕੋਈ ਉਚ ਜਾਂ ਵਡਾ ਨਹੀਂ ਬਣਦਾ। ਉਚਾ ਨਾਮ ਦੀ ਕਮਾਈ ਨਾਲ ਹੋਈਦਾ ਹੈ ਅਤੇ ਨੀਚ ਬਣਨਾ ਨਿੰਦਤ ਕਰਮਾਂ ਦਾ ਫਲ ਹੈ। ਸਿਧਾਂਤ ਇਹ ਹੈ ਕਿ ਨਾਮ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ ਜਿਸ ਦੇ ਜਪਿਆਂ ਲੋਕ ਪਰਲੋਕ ਵਿਚ ਜੈ ਜੈਕਾਰ ਹੁੰਦਾ ਹੈ॥

**ਪ੍ਰਭਾਤੀ ਮਹਲਾ ੧ ॥ ਖਾਇਆ ਮੈਲੁ ਵਧਾਇਆ, ਪੈਧੈ ਘਰ ਕੀ ਹਾਣਿ ॥ ਬਕਿ ਬਕਿ ਵਾਦੁ ਚਲਾਇਆ, ਬਿਨੁ ਨਾਵੈ ਬਿਖੁ ਜਾਣਿ ॥੧॥ ਬਾਬਾ, ਐਸਾ ਬਿਖਮ ਜਾਲਿ ਮਨੁ ਵਾਸਿਆ॥ ਬਿਬਲੁ ਝਾਗਿ, ਸਹਜਿ ਪਰਗਾਸਿਆ॥੧॥ਰਹਾਉ॥ ਬਿਖੁ ਖਾਣਾ, ਬਿਖੁ ਬੋਲਣਾ, ਬਿਖੁ ਕੀ ਕਾਰ ਕਮਾਇ॥ ਜਮ ਦਰਿ ਬਾਧੇ ਮਾਰੀਅਹਿ, ਛੂਟਸਿ ਸਾਚੈ ਨਾਇ॥੨॥ ਜਿਵ ਆਇਆ, ਤਿਵ ਜਾਇਸੀ, ਕੀਆ ਲਿਖਿ ਲੈ ਜਾਇ ॥ ਮਨਮੁਖਿ ਮੂਲੁ ਗਵਾਇਆ, ਦਰਗਹ ਮਿਲੈ ਸਜਾਇ ॥੩॥ ਜਗੁ ਖੋਟੌ, ਸਚੁ ਨਿਰਮਲੌ, ਗੁਰ ਸਬਦੀਂ ਵੀਚਾਰਿ ॥ ਤੇ ਨਰ ਵਿਰਲੇ ਜਾਣੀਅਹਿ, ਜਿਨ ਅੰਤਰਿ ਗਿਆਨੁ ਮੁਰਾਰਿ ॥੪॥ ਅਜਰੁ ਜਰੈ, ਨੀਝਰੁ ਝਰੈ, ਅਮਰ ਅਨੰਦ ਸਰੂਪ ॥ ਨਾਨਕੁ ਜਲ ਕੌ ਮੀਨੁ ਸੈ, ਥੇ ਭਾਵੈ ਰਾਖਹੁ ਪ੍ਰੀਤਿ ॥ ੫ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੈਂ, ਮਾਰੀਅਹਿਂ, ਨਾਇਂ, ਜਿੰਵ, ਤਿੰਵ, ਜਾਣੀਅਹਿਂ,

**ਫੁਟਕਲ:** 'ਪੈਧੈਂ' ਦਾ ਉਚਾਰਨ 'ਪੈਧੈ' ਨਹੀਂ ਕਰਨਾ। 'ਅਜਰੁ' ਦਾ ਉਚਾਰਨ 'ਅ-ਜਰ' ਕਰਨਾ ਹੈ।

**ਪਦ ਅਰਥ:** ਖਾਇਆ=(ਪ੍ਰਭੂ ਨੂੰ ਵਿਸਾਰ ਕੇ ਜੋ ਕੁਝ) ਖਾਧਾ। ਮੈਲੁ ਵਧਾਇਆ=ਗੰਦਗੀ (ਵਿਸ਼ਟਾ) ਵਧਾਂਦਾ ਰਿਹਾ। ਪੈਧੈ=(ਸੋਹਣੇ ਕਪੜੇ) ਪਹਿਨਣ ਨਾਲ। ਘਰ ਕੀ ਹਾਣਿ=(ਆਪਣੇ) ਘਰ ਦੀ ਹਾਨੀ ਕੀਤੀ (ਭਾਵ ਆਤਮਿਕ ਜੀਵਨ ਵਿਚ ਘਾਟਾ ਹੀ ਪਾਇਆ)। ਬਕਿ ਬਕਿ=ਬੋਲ ਬੋਲ ਕੇ। ਵਾਦੁ=ਝਗੜਾ। ਬਿਖੁ=ਜ਼ਹਰ। ਜਾਣਿ=ਸਮਝ ਕੇ।੧।

ਬਾਬਾ=ਹੇ ਭਾਈ!। ਐਸਾ=ਇਸ ਤਰ੍ਹਾਂ। ਬਿਖਮ ਜਾਲਿ=ਕਠਿਨ ਜਾਲ ਵਿਚ। ਮਨੁ ਵਾਸਿਆ=ਮਨ ਵਸਿਆ (ਭਾਵ ਫਸਿਆ) ਹੋਇਆ ਹੈ। ਬਿਬਲ=ਰੁੜਦਾ ਪਾਣੀ ਜੋ ਝੱਗ ਨਾਲ ਭਰਿਆ ਹੁੰਦਾ ਹੈ। ਝਾਗਿ=ਝਾਗ ਕੇ, ਮੁਸੀਬਤਾਂ ਝਲ ਕੇ, ਭਾਵ ਔਖਿਆਈ ਨਾਲ ਲੰਘ ਕੇ। ਸਹਜਿ=ਅਡੋਲ ਅਵਸਥਾ ਵਿਚ। ਪ੍ਰਗਾਸਿਆ=ਉਜਲਾ ਹੋ ਗਿਆ ਹੈ।੧।ਰਹਾਉ।

ਬਿਖੁ=ਜ਼ਹਰ। ਕਾਰ ਕਮਾਇ=(ਜੋ) ਕੰਮ ਕਰਦਾ ਹੈ। ਜਮ ਦਰਿ=ਜਮ ਰਾਜ ਦੇ ਦਰ ਤੇ। ਬਾਧੇ=ਬੰਨ੍ਹੇ ਹੋਏ। ਮਾਰੀਅਹਿ=ਮਾਰੇ ਕੁਟੇ ਜਾਂਦੇ ਹਨ। ਦਰਗਹ=(ਪ੍ਰਭੂ ਦੇ) ਦਰਬਾਰ ਵਿਚ। ਸਜਾਇ=ਸਜ਼ਾ।੩।

ਖੋਟੇ=ਮਿਲਾਵਟ ਵਾਲੇ। ਨਿਰਮਲੌ=ਉਜਲਾ, ਪਵਿੱਤਰ। ਗੁਰਸਬਦੀ=ਗੁਰੂ ਦੇ ਸ਼ਬਦ ਰਾਹੀਂ। ਵੀਚਾਰ=ਵਿਚਾਰ ਕੇ। ਤੇ ਨਰ=ਉਹ ਮਨੁੱਖ। ਜਾਣੀਅਹਿ=ਜਾਣੇ ਜਾਂਦੇ ਹਨ। ਗਿਆਨੁ ਮੁਰਾਰਿ=ਮੁਰ ਰਾਖਸ਼ ਨੂੰ ਮਾਰਨ ਵਾਲੇ ਵਾਹਿਗੁਰੂ ਦਾ ਗਿਆਨ।੪।

ਅਜਰੁ=ਨਾ ਜਰੀ (ਸਹਾਰੀ) ਜਾਣ ਵਾਲੀ ਅਵਸਥਾ। ਨੀਝਰੁ ਝਰੈ=ਇਕ ਰਸ ਪ੍ਰਵਾਹ ਚਲ ਪੈਂਦਾ। ਜਲ ਕੋ=ਪਾਣੀ ਨੂੰ। ਮੀਨੁ=ਮੱਛ, ਮੱਛੀ। ਸੈ=ਹੈ। ਥੇ=ਤੈਨੂੰ।੫।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ ਪਦਾਰਥਾਂ ਨੂੰ) ਖਾਧਾ (ਉਸ ਨੇ) ਗੰਦਗੀ (ਮਲੀਨਤਾ) ਨੂੰ ਹੀ ਵਧਾਇਆ (ਅਤੇ ਸੋਹਣੇ) ਕਪੜੇ ਪਹਿਨਣ ਨਾਲ (ਆਪਣੇ) ਘਰ ਦੀ ਹਾਨੀ ਹੀ ਕੀਤੀ (ਭਾਵ ਆਤਮਿਕ ਜੀਵਨ ਵਿਚ ਘਾਟਾ ਹੀ ਪਾਇਆ)। (ਆਪਣੀ ਵਡਿਆਈ ਦੇ) ਬੋਲ, ਬੋਲ ਕੇ (ਦੂਜਿਆਂ ਨਾਲ) ਵਾਦ-ਵਿਵਾਦ ਚਲਾਇਆ (ਭਾਵ ਝਗੜੇ ਹੀ ਖੜਾ ਕਰਦਾ ਰਿਹਾ)। (ਹੇ ਭਾਈ!) ਨਾਮ (ਸਿਮਰਨ) ਤੋਂ ਬਿਨਾ (ਇਹ ਸਭ ਕੁਝ) ਜ਼ਹਰ ਹੀ ਸਮਝ।੧।

(ਹੇ ਭਾਈ!) ਇਹੋ ਜਿਹੇ ਔਖੇ ਜਾਲ ਵਿਚ ਮਨ ਵਸ (ਭਾਵ ਫਸ) ਗਿਆ ਸੀ (ਪਰ ਇਸ ਔਖਿਆਈ, ਮੁਸੀਬਤ ਨੂੰ) ਝਾਗ ਕੇ (ਲੰਘ ਕੇ) ਮਨ ਅਡੋਲ ਅਵਸਥਾ ਵਿਚ (ਟਿਕ ਕੇ) ਉਜਲਾ ਹੋ ਗਿਆ ਹੈ।੧।ਰਹਾਉ।

(ਹੇ ਭਾਈ! ਪ੍ਰਭੂ ਨੂੰ ਵਿਸਾਰ ਕੇ ਜੋ ਕੁਝ ਭੀ ਮਨੁੱਖ) ਖਾਂਦਾ ਹੈ (ਉਹ) ਜ਼ਹਰ ਹੈ, (ਜੋ) ਬੋਲਦਾ ਹੈ (ਉਹ ਵੀ) ਜ਼ਹਰ ਹੈ, (ਜੋ ਵੀ ਕਾਰ ਕਰਦਾ ਹੈ) ਉਹ ਜ਼ਹਰ ਵਾਲੀ ਕਾਰ (ਹੁੰਦੀ) ਹੈ। (ਅਜਿਹੇ ਮਨੁੱਖ) ਜਮ ਰਾਜ ਦੇ ਦਰ ਤੇ ਬੰਨ੍ਹ ਕੇ ਮਾਰੇ ਜਾਂਦੇ ਹਨ (ਅਤੇ) ਸਚੇ ਨਾਮ ਦੁਆਰਾ (ਉਨ੍ਹਾਂ ਦਾ) ਛੁਟਕਾਰਾ ਹੁੰਦਾ ਹੈ।੨।

(ਹੇ ਭਾਈ! ਗੁਣ ਹੀਣ ਮਨੁੱਖ) ਜਿਵੇਂ (ਨੰਗਾ) ਆਉਂਦਾ ਹੈ ਤਿਵੇਂ (ਨੰਗਾ ਹੀ ਇਥੋ) ਚਲਾ ਜਾਂਦਾ ਹੈ (ਅੰਤ ਸਮੇਂ ਆਪਣੇ) ਕੀਤੇ (ਕਰਮ) ਆਪਣੇ ਨਾਲ ਲਿਖ ਕੇ ਲੈ ਜਾਂਦਾ ਹੈ। ਆਪ-ਹੁਦਰੇ ਮਨੁੱਖ ਨੇ (ਆਪਣਾ) ਮੂਲ (ਭਾਵ ਸੁਆਸਾਂ ਦੀ ਪੂੰਜੀ ਨੂੰ ਵਿਅਰਥ) ਗਵਾ ਦਿਤਾ ਹੈ (ਜਿਸ ਕਰਕੇ ਉਸ ਨੂੰ ਰਬੀ) ਦਰਗਾਹ ਵਿਚ ਸੰਜ਼ਾ ਮਿਲਦੀ ਹੈ।੩।

(ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕੇ (ਪਤਾ ਲਗਦਾ ਹੈ ਕਿ) ਜਗਤ ਖੋਟਾ ਹੈ (ਅਤੇ)

ਸਦਾ ਥਿਰ ਰਹਿਣ ਵਾਲਾ ਪ੍ਰਭੂ (ਪਵਿਤਰ) ਹੈ। (ਸੰਸਾਰ ਵਿਚ) ਉਹ ਮਨੁੱਖ ਵਿਰਲੇ ਹੀ ਜਾਣੇ ਜਾਂਦੇ ਹਨ ਜਿਨ੍ਹਾਂ ਦੇ (ਹਿਰਦੇ) ਅੰਦਰ ਵਾਹਿਗੁਰੂ ਜੀ ਦਾ ਗਿਆਨ ਹੁੰਦਾ ਹੈ।੪।

(ਹੇ ਭਾਈ! ਜਿਹੜਾ ਜੀਵ) ਨਾ ਸਹਾਰੀ ਜਾਣ ਵਾਲੀ ਗਿਆਨ ਅਵਸਥਾ ਨੂੰ ਸਹਾਰ ਲਵੇ (ਉਸ ਦੇ ਹਿਰਦੇ ਵਿਚ) ਅਮਰ ਅਨੰਦ ਸਰੂਪ ਦਾ ਇਕ ਰਸ ਝਰਨਾ (ਪਰਵਾਹ) ਚਲ ਪੈਂਦਾ ਹੈ। (ਹੇ ਪ੍ਰਭੂ!) ਜਿਵੇਂ ਪਾਣੀ ਨੂੰ ਮੱਛੀ ਚਾਹੁੰਦੀ ਹੈ ਤਿਵੇਂ (ਤੇਰਾ ਦਾਸ) ਨਾਨਕ (ਚਾਹੁੰਦਾ ਹੈ ਕਿ ਤੁਸੀਂ ਆਪਣੀ) ਪ੍ਰੀਤਿ (ਮੇਰੇ ਹਿਰਦੇ ਵਿਚ ਟਿਕਾਈ) ਰਖੋ।੫।੧੩।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥ ਵਿਚ ਇਸ ਸ਼ਬਦ ਦਾ ਸਾਰੰਸ਼ ਇਉਂ ਦਰਜ ਕੀਤਾ ਹੈ:--

ਨਾਮ ਤੋਂ ਖ਼ਾਲੀ ਮਨ ਮੈਲਾ, ਬਕਵਾਸੀ ਤੇ ਐਸਾ ਜ਼ਹਿਰੀਲੇ ਅਸਰ ਵਾਲਾ ਹੋ ਜਾਂਦਾ ਹੈ ਕਿ ਸਾਰੀ ਰਹਿਣੀ ਬਹਿਣੀ ਵਿਚ ਜ਼ਹਿਰ ਪਸਰ ਜਾਂਦਾ ਹੈ ਤੇ ਕੋਈ ਆਚਰਨ ਨਹੀਂ ਬਣਦਾ। ਗੁਰ ਸ਼ਬਦ ਦੇ ਵਿਚਾਰ ਨਾਲ ਮਨ ਵਿਚੋਂ ਇਹ ਖੋਟ ਨਿਕਲ ਸਕਦਾ ਹੈ ਅਤੇ ਨਿਰਮਲ ਹੋ ਕੇ ਉਚੀ ਤੋਂ ਉਚੀ ਸਮਝ ਦਾ ਭਾਰ ਝਲ ਸਕਦਾ ਹੈ ਤੇ ਅਨੰਦ ਵਿਚ ਹਰੀ ਦੀ ਪ੍ਰੀਤੀ ਧਾਰਨ ਦੇ ਯੋਗ ਹੋ ਜਾਂਦਾ ਹੈ।

**ਪ੍ਰਭਾਤੀ ਮਹਲਾ ੧ ॥ ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸਿ ਕਾਈ ॥ ਪੈਨ੍ਣੁ ਖਾਣਾ, ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ, ਨਾਮਿ ਵਸਾਈ ॥ ੧ ॥ ਕਿਆ ਜਾਨਾਂ, ਕਿਆ ਕਰੈ ਕਰਾਵੈ ॥ ਨਾਮ ਬਿਨਾ, ਤਨਿ ਕਿਛੁ ਨ ਸੁਖਾਵੈ ॥ ੧ ॥ ਰਹਾਉ ॥ ਜੋਗ ਬਿਨੋਦ, ਸ੍ਵਾਦ ਆਨੰਦਾ ॥ ਮਤਿ ਸਤ ਭਾਇ, ਭਗਤਿ ਗੋਬਿੰਦਾ ॥ ਕੀਰਤਿ ਕਰਮ, ਕਾਰ ਨਿਜ ਸੰਦਾ ॥ ਅੰਤਰਿ ਰਵਤੌ, ਰਾਜ ਰਵਿੰਦਾ ॥ ੨ ॥ ਪ੍ਰਿਉ ਪ੍ਰਿਉ ਪ੍ਰੀਤਿ, ਪ੍ਰੇਮਿ ਉਰਧਾਰੀ ॥ ਦੀਨਾਨਾਥੁ, ਪੀਉ ਬਨਵਾਰੀ ॥ ਅਨਦਿਨੁ, ਨਾਮੁ ਦਾਨੁ ਬ੍ਰਤਕਾਰੀ ॥ ਤ੍ਰਿਪਤਿ ਤਰੰਗ ਤਤੁ ਬੀਚਾਰੀ ॥ ੩ ॥ ਅਕਥੌ ਕਥਉ, ਕਿਆ ਮੈ ਜੋਰੁ ॥ ਭਗਤਿ ਕਰੀ, ਕਰਾਇਹਿ ਮੋਰ ॥ ਅੰਤਰਿ ਵਸੈ, ਚੂਕੈ ਮੈ ਮੋਰ ॥ ਕਿਸੁ ਸੇਵੀ, ਦੂਜਾ ਨਹੀ ਹੋਰੁ ॥ ੪ ॥ ਗੁਰ ਕਾ ਸਬਦੁ, ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ, ਅੰਤਰਿ ਡੀਠਾ ॥ ਜਿਨਿ ਚਾਖਿਆ, ਪੂਰਾ ਪਦੁ ਹੋਇ ॥ ਨਾਨਕ, ਧ੍ਰਾਪਿਓ, ਤਨਿ ਸੁਖੁ ਹੋਇ ॥ ੫ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਥਉਂ, ਮੈਂ, ਕਰੀਂ, ਕਰਾਇਹਿਂ, ਸੇਵੀਂ, ਮਹਾਂਰਸ,

**ਪਦ ਅਰਥ:** ਗੀਤ=ਗਾਣੇ। ਨਾਦ=ਆਵਾਜ਼ ਭਾਵ ਵਾਜੇ। ਹਰਖ=ਸੁਖ, ਖੁਸ਼ੀ। ਰਹਸ=ਅਨੰਦ, ਚਾਉ। ਰੰਗ=ਪਿਆਰ। ਫੁਰਮਾਇਸਿ=ਹੁਕਮ ਕਰਨਾ। ਕਾਈ=ਕੁਝ। ਚੀਤਿ ਨ ਪਾਈ=ਚਿਤ ਵਿਚ ਚੰਗੀ ਨਹੀਂ ਲਗਦੀ। ਸਹਜੁ=ਅਡੋਲ ਅਵਸਥਾ। ਨਾਮਿ ਵਸਾਈ=ਨਾਮ ਵਿਚ ਵਸਦਾ ਹੈ।੧।

ਕਿਆ ਜਾਨਾ=ਮੈਂ ਕੀ ਜਾਣਾ? (ਭਾਵ ਮੈਨੂੰ ਸਮਝ ਨਹੀਂ ਆਉਂਦੀ)। ਤਨਿ=ਸਰੀਰ ਵਿਚ।੧।ਰਹਾਉ।

ਜੋਗ ਬਿਨੋਦ=ਜੋਗ ਦੇ ਕੌਤਕ। ਸਤ ਭਾਇ=ਸੱਚੇ ਪ੍ਰੇਮ ਦੁਆਰਾ। ਭਗਤਿ ਗੋਬਿੰਦਾ=ਗੋਬਿੰਦ ਦੀ ਭਗਤੀ। ਕੀਰਤਿ=(ਪ੍ਰਭੂ ਦੀ) ਸਿਫਤਿ-ਸਾਲਾਹ। ਕਰਮ ਕਾਰ=(ਨਿਤ ਦਾ) ਕੰਮ ਕਾਜ। ਨਿਜ ਸੰਦਾ=ਮੇਰਾ ਆਪਣਾ। ਅੰਤਰਿ=(ਹਿਰਦੇ) ਅੰਦਰ। ਰਵਤੌ ਰਾਜ ਰਵਿੰਦਾ=ਰਵੀ (ਸੂਰਜ) ਤੇ ਇੰਦਾ (ਚੰਦ੍ਰਮਾ) ਦਾ ਪ੍ਰਕਾਸ਼ਕ ਹਰੀ ਵਸ ਰਿਹਾ ਹੈ।੨।

ਪ੍ਰਿਉ ਪ੍ਰਿਉ ਪ੍ਰੀਤਿ=ਪਿਆਰੇ ਦੀ ਪ੍ਰੀਤਿ। ਪ੍ਰੇਮਿ=ਪ੍ਰੇਮ ਦੀ ਰਾਹੀਂ। ਉਰਧਾਰੀ=ਮੈਂ ਹਿਰਦੇ ਵਿਚ ਟਿਕਾਈ। ਦੀਨਾ ਨਾਥ=ਗਰੀਬਾਂ ਦਾ ਮਾਲਕ। ਪੀਉ=ਪਤੀ ਪ੍ਰਭੂ। ਬ੍ਰਤਕਾਰੀ=ਬ੍ਰਤ ਕਰ ਰਿਹਾ ਨੇਮ ਨਿਬਾਹ ਰਿਹਾ ਹੈ। ਤ੍ਰਿਪਤਿ ਤਰੰਗ=(ਵਿਸ਼ੇ ਵਿਕਾਰਾਂ ਦੀਆਂ) ਲਹਿਰਾਂ ਤੋਂ ਤ੍ਰਿਪਤ ਹੋ ਗਿਆ ਹਾਂ। ਤਤ ਬੀਚਾਰ=ਅਸਲੀਅਤ ਨੂੰ ਵੀਚਾਰ ਕੇ।੩।

ਅਕਥੌ=ਕਥਨ ਤੋਂ ਰਹਿਤ ਹਰੀ। ਕਥਉ=ਮੈਂ ਕਥਾਂ। ਕਿਆ ਮੈ ਜੋਰੁ=ਮੇਰੀ ਕੀ ਤਾਕਤ ਹੈ?। ਭਗਤਿ ਕਰੀ=ਮੈਂ ਭਗਤੀ ਕਰਾਂ। ਕਰਾਇ=ਕਰਾਂਦਾ ਹੈ। ਕਰਾਏ ਮੋਰ=ਜੋ ਮੇਰੇ ਤੋਂ ਕਰਾਵੇ। ਚੂਕੈ=ਦੂਰ ਹੋ ਜਾਂਦਾ ਹੈ। ਮੈ ਮੋਰ=ਮੈਂ ਮੇਰੀ। ਸੇਵੀ=ਮੈਂ ਸੇਵਾਂ (ਭਗਤੀ ਕਰਾਂ)।੪।

ਜਿਨਿ=ਜਿਥੇ। ਪੂਰਾ ਪਦੁ=ਪੂਰਨ ਅਵਸਥਾ। ਧ੍ਰਾਪਿਓ=ਰਜ ਗਿਆ। ਤਨਿ=ਸਰੀਰ ਵਿਚ।੫।

**ਅਰਥ:** (ਹੇ ਭਾਈ! ਗੀਤ) ਗਾਣੇ ਵਜਾਣੇ (ਅਤੇ ਦੁਨਿਆਵੀ) ਖੁਸ਼ੀਆਂ ਤੇ ਚਤੁਰਾਈਆਂ, (ਦੁਨਿਆਵੀ) ਚਾਉ ਮਲ੍ਹਾਰ, (ਹੋਰ) ਕੁਝ ਫੁਰਮਾਇਸ਼, (ਚੰਗੇ ਪਦਾਰਥ) ਖਾਣੇ (ਅਤੇ ਸੁੰਦਰ) ਬਸਤਰ, ਪਹਿਨਣੇ, (ਇਨ੍ਹਾਂ ਵਿਚ ਕੋਈ ਚੀਜ਼ ਵੀ ਮੇਰੇ) ਚਿਤ ਵਿਚ ਚੰਗੀ ਨਹੀਂ ਲਗਦੀ (ਕਿਉਂਕਿ) ਸਚਾ ਸੁਖ (ਭਾਵ ਪੂਰਨ ਸੁਖ ਨਾਮ ਵਿਚ ਹੈ)।੧।

(ਹੇ ਭਾਈ!) ਮੈਂ ਕੁਝ ਨਹੀਂ ਜਾਣਦਾ (ਕਿ ਉਹ ਪ੍ਰਭੂ ਆਪ) ਕੀ ਕਰ ਰਿਹਾ ਹੈ (ਅਤੇ ਜੀਆਂ ਤੋਂ) ਕੀ ਕਰਵਾ ਰਿਹਾ ਹੈ। (ਪਰਮਾਤਮਾ ਦੇ) ਨਾਮ ਤੋਂ ਬਿਨਾ ਮੇਰੇ ਸਰੀਰ ਵਿਚ ਕੁਝ ਵੀ ਨਹੀਂ ਭਾਉਂਦਾ (ਸੁਖਾਉਂਦਾ ਨਹੀਂ, ਭਾਵ ਚੰਗਾ ਨਹੀਂ ਲਗਦਾ)।੧।ਰਹਾਉ।

(ਹੇ ਭਾਈ!) ਮੇਰੀ ਮਤਿ ਵਿਚ ਸਚੇ ਪ੍ਰੇਮ ਦੁਆਰਾ ਭਗਤੀ ਟਿਕੀ ਹੈ, (ਮਾਨੋ) ਜਗ ਦੇ ਕੌਤਕ, ਸਵਾਦ, ਅਨੰਦ (ਆਦਿ ਸਭ ਪ੍ਰਾਪਤ ਹੋ ਗਏ ਹਨ)। ਰਵੀ ਤੇ ਇੰਦ (ਭਾਵ ਸੂਰਜ ਤੇ ਚੰਨ) ਦਾ ਪ੍ਰਕਾਸ਼ਕ ਹਰੀ (ਮਾਨੋ ਮੇਰੇ) ਅੰਦਰ ਵਸ ਗਿਆ ਹੈ।੨।

(ਹੇ ਭਾਈ! ਮੈਂ) ਪ੍ਰਭੂ ਦੀ (ਪਿਆਰੀ) ਪ੍ਰੀਤਿ ਹਿਰਦੇ ਵਿਚ ਧਾਰੀ ਹੈ ਉਹ ਦੀਨਾ (ਗਰੀਬਾਂ) ਦਾ ਮਾਲਕ ਹੈ (ਉਹ) ਪਿਆਰਾ, ਜਗਤ-ਬਨ ਦਾ ਮਾਲਕ ਹੈ (ਮੈਂ) ਹਰ ਰੋਜ਼ (ਉਸ ਦੇ ਨਾਮ ਸਿਮਰਨ ਦਾ) ਨੇਮ ਨਿਬਾਹ ਰਿਹਾ ਹਾਂ, (ਇਹੋ ਹੀ ਮੇਰੀ) ਬ੍ਰਤਕਾਰੀ (ਵਰਤ ਰਖਣਾ) ਹੈ। ਮੈਂ ਤਤ (ਅਸਲੀਅਤ) ਨੂੰ ਵਿਚਾਰ ਕੇ (ਵਿਸ਼ੇ ਵਿਕਾਰਾਂ ਦੀਆਂ) ਲਹਿਰਾਂ ਤੋਂ ਤ੍ਰਿਪਤ ਹੋ ਗਿਆ ਹਾਂ।੩।

(ਹੇ ਪ੍ਰਭੂ!) ਮੇਰੇ ਵਿਚ ਕੀ ਤਾਕਤ ਹੈ ਕਿ ਮੈਂ (ਤੈ) ਅਕਥ ਹਰੀ ਨੂੰ ਕਥ ਸਕਾਂ?। (ਜੇ ਤੂੰ ਮੈਥੋ ਆਪਣੀ) ਭਗਤੀ ਕਰਾਂਵੇ ਤਾਂ ਹੀ ਮੈਂ ਕਰ ਸਕਦਾ ਹਾਂ। (ਜਦੋਂ ਤੇਰਾ) ਨਾਮ (ਮੇਰੇ ਹਿਰਦੇ) ਅੰਦਰ ਆ ਵਸਦਾ ਹੈ (ਤਾਂ ਮੇਰੇ ਅੰਦਰੋਂ) 'ਮੈਂ-ਮੇਰੀ' ਦੂਰ ਹੋ ਜਾਂਦੀ ਹੈ। ਮੈਂ (ਤੇਰੇ ਬਿਨਾ) ਕਿਸ ਨੂੰ ਸੇਵਾਂ? (ਮੈਨੂੰ ਤੈਥੋਂ ਬਿਨਾ) ਦੂਜਾ ਹੋਰ (ਕੋਈ ਨਜ਼ਰ) ਨਹੀਂ ਆਉਂਦਾ।੪।

(ਹੇ ਪ੍ਰਭੂ!) ਗੁਰੂ ਦਾ ਸ਼ਬਦ ਅਤਿਅੰਤ ਰਸਦਾਇਕ ਤੇ ਮਿੱਠਾ ਹੈ। ਇਹੋ ਜਿਹਾ ਅੰਮ੍ਰਿਤ (ਨਾਮ ਮੈਂ

ਹਿਰਦੇ) ਅੰਦਰ ਵੇਖ ਲਿਆ ਹੈ (ਭਾਵ ਅਨੁਭਵ ਕਰ ਲਿਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੇ (ਸ਼ਬਦ ਰਸ) ਚਖਿਆ ਹੈ ਉਸ ਨੂੰ ਪੂਰਨ-ਪਦ ਪ੍ਰਾਪਤ ਹੋ ਗਿਆ ਹੈ, (ਉਸ ਦਾ) ਮਨ ਰਜ ਗਿਆ ਹੈ (ਅਤੇ) ਸਰੀਰ ਵਿਚ ਵੀ (ਆਤਮਿਕ) ਸੁਖ (ਪਰਵੇਸ਼) ਹੋ ਗਿਆ ਹੈ।੫।੧੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਗਤੀਆਂ ਤੋਂ ਹੀ ਸਾਰੇ ਸ਼ਬਦ ਦਾ ਆਸ਼ਾ ਪ੍ਰਗਟ ਹੋ ਜਾਂਦਾ ਹੈ:–

**ਕਿਆ ਜਾਨਾ ਕਿਆ ਕਰੈ ਕਰਾਵੈ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥**

ਨਾਮ ਨਾਲ ਪ੍ਰੀਤਿ ਕੀਤਿਆਂ ਸਾਰੇ ਧਾਰਮਿਕ ਸਾਧਨ ਸੁਤੇ ਹੀ ਹੋ ਜਾਂਦੇ ਹਨ। ਨਾਮ ਦੇ ਪਰਵੇਸ਼ ਕਰਨ ਨਾਲ ਮਨ ਅੰਦਰ ਐਸਾ ਰਜੇਵਾਂ ਆ ਜਾਂਦਾ ਹੈ ਕਿ ਵਿਸ਼ੇ ਵਿਕਾਰੀ ਗੀਤ ਕੋਈ ਖਿਚ ਨਹੀਂ ਪਾਉਂਦੇ। ਪਿਆਰੇ ਪ੍ਰਭੂ ਦੀ ਪ੍ਰੀਤਿ ਜਦੋਂ ਹਿਰਦੇ ਵਿਚ ਪਕੀ ਤਰ੍ਹਾਂ ਧਾਰਨ ਕਰ ਲਈਦੀ ਹੈ ਤਾਂ ਹਿਰਦੇ ਅੰਦਰ ਸ਼ਬਦ ਦਾ ਅਨੂਠਾ ਰਸ ਚੋਣ ਲਗ ਪੈਂਦਾ ਹੈ। ਹਉਮੈ ਦੂਰ ਹੋ ਕੇ ਇਕੋ ਹਰੀ ਦੇ ਦਰਸ਼ਨ ਸੁਖਾਂਦੇ ਹਨ ਜਿਸ ਸਦਕਾ ਪੂਰਨ ਪੁਰਖ ਦੀ ਪ੍ਰਾਪਤ ਹੋ ਜਾਂਦੀ ਹੈ।

**ਪ੍ਰਭਾਤੀ ਮਹਲਾ ੧ ॥ ਅੰਤਰਿ ਦੇਖਿ ਸਬਦਿ ਮਨੁ ਮਾਨਿਆ, ਅਵਰੁ ਨ ਰਾਂਗਨਹਾਰਾ ॥ ਅਹਿਨਿਸਿ ਜੀਆ ਦੇਖਿ ਸਮਾਲੇ, ਤਿਸ ਹੀ ਕੀ ਸਰਕਾਰਾ ॥ ੧ ॥ ਮੇਰਾ ਪ੍ਰਭੁ ਰਾਂਗਿ ਘਣੌ, ਅਤਿ ਰੂੜੌ ॥ ਦੀਨ ਦਇਆਲੁ ਪ੍ਰੀਤਮ ਮਨਮੋਹਨੁ, ਅਤਿ ਰਸ ਲਾਲ ਸਗੂੜੌ ॥ ੧ ॥ ਰਹਾਉ॥ ਊਪਰਿ ਕੂਪੁ, ਗਗਨ ਪਨਿਹਾਰੀ, ਅੰਮ੍ਰਿਤੁ ਪੀਵਣਹਾਰਾ ॥ ਜਿਸ ਕੀ ਰਚਨਾ, ਸੋ ਬਿਧਿ ਜਾਣੈ, ਗੁਰਮੁਖਿ ਗਿਆਨੁ ਵੀਚਾਰਾ ॥ ੨ ॥ ਪਸਰੀ ਕਿਰਣਿ, ਰਸਿ ਕਮਲ ਬਿਗਾਸੇ, ਸਸਿ ਘਰਿ ਸੂਰੁ ਸਮਾਇਆ ॥ ਕਾਲੁ ਬਿਧੁੰਸਿ, ਮਨਸਾ ਮਨਿ ਮਾਰੀ, ਗੁਰ ਪ੍ਰਸਾਦਿ ਪ੍ਰਭੁ ਪਾਇਆ ॥ ੩ ॥ ਅਤਿ ਰਸਿ ਰੰਗਿ ਚਲੂਲੈ ਰਾਤੀ, ਦੂਜਾ ਰੰਗੁ ਨ ਕੋਈ ॥ ਨਾਨਕ, ਰਸਨਿ ਰਸਾਏ ਰਾਤੇ, ਰਵਿ ਰਹਿਆ ਪ੍ਰਭੁ ਸੋਈ ॥ ੪ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ

**ਪਦ ਅਰਥ:** ਦੇਖਿ=ਵੇਖ ਕੇ। ਸਬਦਿ=(ਗੁਰੂ ਦੇ) ਸ਼ਬਦ ਵਿਚ। ਅਵਰੁ=ਹੋਰ। ਰਾਂਗਨਹਾਰਾ=ਰੰਗਣ ਵਾਲਾ। ਅਹਿਨਿਸਿ=ਦਿਨ ਰਾਤ। ਜੀਆ ਦੇਖਿ ਸਮਾਲੇ=ਜੀਆਂ ਨੂੰ ਵੇਖ ਕੇ ਸੰਭਾਲ ਕਰਦਾ ਹੈ। ਤਿਸ ਹੀ ਕੀ=ਉਸ (ਪ੍ਰਭੂ) ਦੀ ਹੀ। ਸਰਕਾਰਾ=ਸਰਕਾਰ, ਬਾਦਸ਼ਾਹੀ।੧।

ਰਾਂਗਿ ਘਣੌ=ਗੂੜੇ ਰੰਗ ਵਾਲਾ। ਅਤਿ ਰੂੜੌ=ਬਹੁਤ ਸੁੰਦਰ। ਅਤਿ ਰਸ=ਬਹੁਤ ਰਸ ਵਾਲਾ। ਲਾਲ ਸਗੂੜੌ=ਗੂੜੇ ਲਾਲ ਰੰਗ ਵਾਲਾ।੧।ਰਹਾਉ।

ਊਪਰਿ ਕੂਪੁ=ਅੰਮ੍ਰਿਤ ਦਾ ਖੂਹ, ਭਾਵ ਸੋਮਾਂ। ਗਗਨ=ਆਕਾਸ਼ ਭਾਵ ਦਸਮ ਦੁਆਰ। ਪਨਿਹਾਰੀ=ਪਾਣੀ ਭਰਨ ਵਾਲੀ ਭਾਵ ਉਚੀ ਬ੍ਰਿਧੀ, ਬੁਧੀ। ਪੀਵਣਹਾਰਾ=ਪੀਣ ਵਾਲਾ ਮਨ। ਰਚਨਾ=ਸ੍ਰਿਸ਼ਟੀ। ਸੋ=ਉਹ (ਵਾਹਿਗੁਰੂ)। ਬਿਧਿ=ਤਰੀਕਾ।੨।

ਪਸਰੀ=ਫੈਲੀ। ਕਿਰਣ=(ਗੁਰੂ ਦੇ ਗਿਆਨ ਸੂਰਜ ਦੀ) ਕਿਰਣ। ਰਸਿ=ਰਸ ਨਾਲ। ਕਮਲ ਬਿਗਾਸੇ=ਕੌਲ ਖਿੜ ਪੈਂਦੇ ਹਨ। ਸਸਿ ਘਰਿ=ਚੰਦਰਮਾ ਦੇ ਘਰ ਵਿਚ ਭਾਵ ਸ਼ਾਂਤ ਅਵਸਥਾ। ਸੂਰੁ ਸਮਾਇਆ=ਸੂਰਜ ਦਾਖਲ ਹੋ ਗਿਆ, ਭਾਵ ਤਾਮਸੀ ਸੁਭਾਉ ਸ਼ਾਂਤੀ ਅਵਸਥਾ ਵਿਚ ਆ ਟਿਕਿਆ। ਕਾਲੁ=ਮੌਤ। ਬਿਧੁੰਸਿ=ਮਾਰ ਕੇ। ਮਨਸਾ=ਖਾਹਿਸ਼। ਮਨਿ ਮਾਰੀ=ਮਨ ਵਿਚ ਹੀ ਮਾਰ ਦਿਤੀ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਦੁਆਰਾ।੩।

ਅਤਿ ਰਸਿ ਰੰਗਿ=ਬਹੁਤ ਹੀ ਪ੍ਰੇਮ ਵਿਚ। ਚਲੂਲੇ=ਗੂੜ੍ਹੇ ਰੰਗ ਵਿਚ। ਰਾਤੀ=ਰੰਗੀ ਹੋਈ। ਰਸਨਿ=ਜੀਭ। ਰਸੀਏ ਰਾਤੇ=ਰਸ ਵਾਲੀ ਬਣਾ ਕੇ ਰਤੇ ਗਏ। ਰਵਿ ਰਹਿਆ=ਵਿਆਪਕ ਹੋ ਗਿਆ।੪।

**ਅਰਥ:** (ਹੇ ਭਾਈ! ਗੁਰੂ ਦੇ) ਸ਼ਬਦ ਦੁਆਰਾ (ਹਰੀ ਨੂੰ ਹਿਰਦੇ) ਅੰਦਰ ਵੇਖ ਕੇ ਮਨ ਪਤੀਜ ਗਿਆ (ਅਤੇ ਸੋਝੀ ਆ ਗਈ ਕਿ ਹਰੀ ਤੋਂ ਬਿਨਾ ਹੋਰ) ਕੋਈ (ਮਨ ਨੂੰ ਨਾਮ ਦੀ ਰੰਗਣ ਵਿਚ) ਰੰਗਣ ਵਾਲਾ ਨਹੀਂ ਹੈ। (ਜਿਸ ਦੀ ਸਾਰਿਆਂ ਸਿਰਾਂ ਉਤੇ) ਸਰਕਾਰ (ਹਕੂਮਤ) ਹੈ (ਉਹ ਹਰੀ) ਦਿਨ ਰਾਤ (ਸਾਰੇ) ਜੀਆਂ ਨੂੰ ਵੇਖ ਕੇ ਸੰਭਾਲਦਾ ਹੈ (ਭਾਵ ਹਰ ਤਰ੍ਹਾਂ ਖ਼ਬਰ ਸਾਰ ਲੈਂਦਾ ਹੈ)।੧।

(ਹੇ ਭਾਈ!) ਮੇਰਾ ਪ੍ਰਭੂ ਗੂੜ੍ਹੇ ਰੰਗ ਵਾਲਾ (ਅਤੇ) ਬਹੁਤ ਹੀ ਸੁੰਦਰ ਹੈ। (ਜਿਸ) ਲਾਲ (ਪਿਆਰੇ) ਦਾ ਰਸ ਬਹੁਤ ਗੂੜਾ ਹੈ, (ਉਹ ਪ੍ਰਭੂ) ਦੀਨਾਂ (ਗ਼ਰੀਬਾਂ ਉਤੇ) ਦਇਆ ਕਰਨ ਵਾਲਾ ਹੈ, (ਸਭ ਦਾ) ਪਿਆਰਾ (ਅਤੇ ਸਭ ਦੇ) ਮਨ ਮੋਹਣ ਵਾਲਾ ਹੈ।੧।ਰਹਾਉ।

(ਹੇ ਭਾਈ! ਅੰਮ੍ਰਿਤ ਦਾ) ਖੂਹ ਉਪਰ ਆਕਾਸ਼ ਵਲ (ਭਾਵ ਦਸਮ ਦੁਆਰ ਵਿਚ) ਹੈ (ਜਿਸ ਮਨੁਖ ਦੀ ਬੁਧੀ ਉਸ ਖੂਹ ਤੋਂ) ਪਾਣੀ ਭਰਨ ਵਾਲੀ ਬਣੀ ਹੈ (ਉਹ ਮਨੁਖ ਹੀ ਨਾਮ) ਅੰਮ੍ਰਿਤ ਨੂੰ ਪੀਣ ਵਾਲਾ (ਬਣਿਆ ਹੈ)। ਗੁਰੂ ਅਨੁਸਾਰੀ (ਮਨੁੱਖ ਨੇ ਇਹ) ਗਿਆਨ ਵੀਚਾਰਆ ਹੈ ਕਿ (ਜਿਸ ਪ੍ਰਭੂ) ਦੀ ਸ੍ਰਿਸ਼ਟੀ ਰਚੀ ਹੋਈ ਹੈ, ਉਹ (ਆਪ ਹੀ ਇਸ ਨੂੰ ਸਵਾਰਨ ਦੀ) ਬਿਧੀ ਜਾਣਦਾ ਹੈ।੨।

(ਜਦੋਂ ਜਗਿਆਸੂ ਦੇ ਹਿਰਦੇ ਅੰਦਰ ਗੁਰੂ-ਗਿਆਨ ਦੀ) ਕਿਰਣ ਪਸਰਦੀ ਹੈ (ਉਸ ਦੇ) ਰਸ ਨਾਲ (ਜਗਿਆਸੂ ਦਾ ਹਿਰਦਾ ਰੂਪ) ਕੌਲ ਫੁਲ ਖਿੜ ਪੈਂਦਾ ਹੈ (ਅਤੇ) ਚੰਦਰਮਾ ਦੇ ਘਰ ਵਿਚ (ਭਾਵ ਸ਼ਾਂਤ ਅਵਸਥਾ ਵਿਚ ਮਨੁੱਖ ਦਾ) ਤਾਮਸੀ ਸੁਭਾਅ (ਸੂਰਜ) ਸਮਾਅ ਜਾਂਦਾ ਹੈ। (ਇਸ ਤਰ੍ਹਾਂ) ਗੁਰੂ ਦੀ ਕਿਰਪਾ ਨਾਲ (ਜਦੋਂ ਜਗਿਆਸੂ ਨੇ) ਪ੍ਰਭੂ ਨੂੰ ਪ੍ਰਾਪਤ ਕਰ ਲਿਆ (ਤਾਂ ਉਸ ਨੇ) ਕਾਲ (ਮੌਤ) ਨੂੰ ਨਾਸ਼ ਕਰ ਦਿਤਾ (ਅਤੇ) ਮਨ ਦੀ ਵਾਸ਼ਨਾ ਮਨ ਵਿਚ ਹੀ ਸਮਾਅ ਗਈ।੩।

(ਇਸ ਤਰ੍ਹਾਂ ਜਿਹੜੀ ਬੁਧੀ ਨਾਮ) ਰਸ ਅਤੇ (ਪ੍ਰਭੂ ਦੇ) ਪ੍ਰੇਮ-ਰੰਗ ਵਿਚ ਰੰਗੀ ਗਈ ਹੈ (ਉਸ ਉਤੇ) ਕੋਈ ਦੂਜਾ ਰੰਗ ਨਹੀਂ (ਚੜ੍ਹ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਜੀਭ ਨੂੰ ਰਸ ਵਾਲੀ ਬਣਾ ਕੇ (ਪ੍ਰੇਮ ਵਿਚ) ਰੰਗੇ ਗਏ ਹਨ, (ਉਨ੍ਹਾਂ ਨੂੰ) ਓਹ ਪਰਮਾਤਮਾ (ਸਭ ਵਿਚ) ਵਿਆਪਕ ਹੋ ਰਿਹਾ (ਦਿਸ ਪੈਂਦਾ ਹੈ)।੪।੧੫।

## ਸਾਰੰਸ਼ ਅਤੇ ਸਿਧਾਂਤ

ਮੇਰਾ ਹਰੀ ਪ੍ਰਭੂ ਸਭ ਜੀਆਂ ਉਤੇ ਗੂੜ੍ਹਾ ਆਤਮਿਕ ਰੰਗ ਚਾੜ੍ਹਨ ਵਾਲਾ ਹੈ ਪਰ ਇਹ ਸੋਝੀ ਆਪਣੇ ਆਪ ਨਹੀਂ ਆਉਂਦੀ। ਜਦੋਂ ਗੁਰੂ ਗਿਆਨ ਦੀ ਦਾਤਿ ਬਖਸ਼ਦਾ ਹੈ, ਮਨੁਖ ਦੇ ਹਨੇਰੇ ਹਿਰਦੇ ਅੰਦਰ ਚਾਨਣ ਹੋ

ਜਾਂਦਾ ਹੈ ਤਾਂ ਪਤਾ ਲਗਦਾ ਹੈ ਕਿ ਹਰੀ ਆਪ ਹੀ ਸਾਡੇ ਅੰਦਰ ਵਸਕੇ ਨਾਮ-ਰਸ ਭਰਦਾ ਹੈ।

ਗੁਰੂ-ਗਿਆਨ ਦੀ ਬਰਕਤ ਨਾਲ ਰਸਨਾ ਪ੍ਰਭੂ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਅਜਿਹੀ ਰੰਗੀ ਜਾਂਦੀ ਹੈ ਕਿ ਇਸ ਉਤੇ ਫਿਰ ਨਾਮ ਰੰਗ ਤੋਂ ਬਿਨਾ ਹੋਰ ਕੋਈ ਰੰਗ ਚੜ੍ਹਦਾ ਹੀ ਨਹੀਂ ਸਕਦਾ। ਇਸ ਤਰ੍ਹਾਂ ਪ੍ਰਭੂ ਦੀ ਸਰਬ ਵਿਆਪਕਤਾ ਵਾਲੇ ਸਿਧਾਂਤ ਦੇ ਅੰਤਰ ਆਤਮੇ ਦਰਸ਼ਨ ਹੋ ਜਾਦੇ ਹਨ।

**ਪ੍ਰਭਾਤੀ ਮਹਲਾ ੧ ॥ ਬਾਰਹ ਮਹਿ ਰਾਵਲ ਖਪਿ ਜਾਵਹਿ, ਚਹੁ ਛਿਅ ਮਹਿ ਸੰਨਿਆਸੀ ॥ ਜੋਗੀ ਕਾਪੜੀਆ ਸਿਰ ਖੂਥੇ, ਬਿਨੁ ਸਬਦੈ ਗਲਿ ਫਾਸੀ ॥ ੧ ॥ ਸਬਦਿ ਰਤੇ, ਪੂਰੇ ਬੈਰਾਗੀ ॥ ਅਉਹਠਿ ਹਸਤ ਮਹਿ ਭੀਖਿਆ ਜਾਚੀ, ਏਕ ਭਾਇ ਲਿਵ ਲਾਗੀ ॥ ੧ ॥ ਰਹਾਉ ॥ ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ, ਕਰਣੀ ਕਰਮ ਕਰਾਏ ॥ ਬਿਨੁ ਬੂਝੇ ਕਿਛੁ ਸੂਝੈ ਨਾਹੀ, ਮਨਮੁਖੁ ਵਿਛੁੜਿ ਦੁਖੁ ਪਾਏ ॥ ੨ ॥ ਸਬਦਿ ਮਿਲੇ ਸੇ ਸੂਚਾਚਾਰੀ, ਸਾਚੀ ਦਰਗਹ ਮਾਨੇ ॥ ਅਨਦਿਨੁ ਨਾਮਿ ਰਤਨਿ ਲਿਵ ਲਾਗੇ, ਜੁਗਿ ਜੁਗਿ ਸਾਚਿ ਸਮਾਨੇ ॥ ੩ ॥ ਸਗਲੇ ਕਰਮ ਧਰਮ ਸੁਚਿ ਸੰਜਮ, ਜਪ ਤਪ ਤੀਰਥ ਸਬਦਿ ਵਸੇ ॥ ਨਾਨਕ, ਸਤਿਗੁਰ ਮਿਲੈ ਮਿਲਾਇਆ, ਦੂਖ ਪਰਾਛਤ ਕਾਲ ਨਸੇ ॥ ੪ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਰਹੰ, ਮਹਿੰ, ਜਾਨਹਿੰ, ਚਹੁੰ, ਪੜਹਿੰ, ਨਾਹੀਂ।

**ਪਦ ਅਰਥ:** ਬਾਰਹ=ਜੋਗੀਆਂ ਦੇ ਬਾਰਾਂ ਪੰਥ (ਫਿਰਕੇ) (੧)ਹੇਤੁ (੨)ਪਾਵ (੩)ਆਈ (੪)ਗਮਯ (੫)ਪਾਗਲ (੬)ਗੋਪਾਲ (੭)ਕੰਥੜੀ (੮)ਬਨ (੯)ਧ੍ਰੁਜ (੧੦)ਚੋਲੀ (੧੧)ਰਾਵਲ (੧੨)ਦਾਸ ਪੰਥ। ਰਾਵਲ=ਜੋਗੀ। ਖਪਿ ਜਾਵਹਿ=(ਇਨ੍ਹਾਂ ਪਥਾਂ ਦੇ ਹੰਕਾਰ ਵਿਚ) ਖਪ ਕੇ ਨਾਸ਼ ਹੋ ਜਾਂਦੇ ਹਨ। ਚਹੁ ਛਿਅ=੪+੬=੧੦। ਸੰਨਿਆਸੀਆਂ ਦੇ ਦਸ ਫਿਰਕੇ। ਕਾਪੜੀਆ=ਟਾਕੀਆਂ ਵਾਲੀ ਗੋਦੜੀ ਜਾਂ ਚੋਲਾ ਪਾਉਣ ਵਾਲਾ ਫ੍ਰਿਕਾ। ਸਿਰ ਖੁਥੇ=(ਹਥਾਂ ਨਾਲ ਸਿਰ ਦੇ ਵਾਲ ਪੁਟਣ ਵਾਲੇ) ਜੈਨੀ। ਗਲਿ ਫਾਹੀ=ਗਲ ਵਿਚ ਫਾਹੀ (ਮੈਂ-ਮੇਰੀ ਦੀ ਹੈ)।੧।

ਸਬਦਿ ਰਤੇ=ਸ਼ਬਦ ਵਿਚ ਰੰਗੇ ਗਏ ਹਨ। ਬੈਰਾਗੀ=ਵੈਰਾਗਵਾਨ। ਅਉਹਠਿ ਹਸਤ=ਹਿਰਦੇ ਵਿਚ ਟਿਕੇ ਹੋਏ ਪਰਮਾਤਮਾ ਪਾਸੋਂ। ਜਾਚੀ=ਮੰਗੀ ਹੈ। ਏਕ ਭਾਇ=ਇਕ (ਪਰਮਾਤਮਾ) ਦੇ ਪਿਆਰ ਵਿਚ। ਲਿਵ ਲਾਗੀ=ਸੁਰਤਿ ਜੁੜੀ ਹੈ।੧।ਰਹਾਉ।

ਵਾਦੁ=ਵਿਵਾਦ, ਝਗੜਾ। ਕਰਿ ਕਿਰਿਆ=(ਕਰਮ ਕਾਂਡ ਦੀ) ਕਿਰਿਆ ਕਰਕੇ। ਕਰਾਏ=ਹੋਰਾਂ ਤੋਂ ਕਰਾਉਂਦੇ ਹਨ। ਵਿਛੁੜਿ=ਵਿਛੁੜ ਕੇ।੨।

ਸੂਚਾਚਾਰੀ=ਉਚੇ ਸੁਚੇ ਆਚਰਨ ਵਾਲੇ। ਨਾਮਿ ਰਤਨਿ=ਨਾਮ ਰਤਨ ਵਿਚ। ਜੁਗਿ ਜੁਗਿ=ਹਰੇਕ ਜੁਗ ਵਿਚ।੩।

ਸਾਚਿ=ਸਦਾ ਥਿਰ ਰਹਿਣ ਵਾਲੇ ਵਾਹਿਗੁਰੂ ਵਿਚ। ਸਮਾਨੇ=ਸਮਾਏ ਹਨ।੩।

ਸਗਲੇ=ਸਾਰੇ। ਸੁਚਿ=ਪਵਿਤਰ। ਸੰਜਮ=ਇੰਦ੍ਰਿਆਂ ਨੂੰ ਕਾਬੂ ਕਰਨ ਦੇ ਸਾਧਨ। ਸਬਦਿ ਵਸੇ=ਸ਼ਬਦ ਵਿਚ ਵਸੇ ਹੋਏ ਹਨ। ਸਤਿਗੁਰ ਮਿਲੈ ਮਿਲਾਇਆ=ਸਤਿਗੁਰੂ ਦਾ (ਪ੍ਰਭੂ) ਮਿਲਾਇਆ ਹੋਇਆ ਮਿਲਦਾ ਹੈ। ਪਰਾਛਤ=ਪਾਪ। ਕਾਲ=ਮੌਤ ਦਾ ਡਰ ਆਦਿ। ਨਸੇ=ਦੂਰ ਹੋ ਜਾਂਦੇ ਹਨ।੪।

**ਅਰਥ:** (ਹੇ ਭਾਈ!) ਬਾਰਾਂ (ਵਖ ਵਖ ਫਿਰਕਿਆਂ ਨਾਲ ਜੁੜੇ ਹੋਏ) ਜੋਗੀ ਅਤੇ ਦਸ ਫਿਰਕਿਆਂ ਵਿਚ ਸੰਨਿਆਸੀ (ਲੋਕ) ਖਪ ਕੇ (ਨਾਸ਼ ਹੋ ਜਾਂਦੇ ਹਨ)। (ਭੇਖ ਧਾਰੀ) ਜੋਗੀ, ਟਾਕੀਆਂ ਦੀ ਗੋਦੜੀ ਪਾਣ ਵਾਲੇ (ਅਤੇ) ਹਥਾਂ ਨਾਲ ਸਿਰ ਦੇ ਵਾਲ ਖੋਹਣ ਵਾਲੇ ਜੈਨੀ, (ਗੁਰੂ ਦੇ) ਸ਼ਬਦ ਤੋਂ ਬਿਨਾਂ (ਸਾਰਿਆਂ ਦੇ) ਗਲ ਵਿਚ) ਜਮ ਦੀ) ਫਾਹੀ ਪੈਂਦੀ ਹੈ।੧।

(ਹੇ ਭਾਈ! ਜਿਹੜੇ ਮਨੁੱਖ ਪਰਮੇਸ਼ਰ ਦੇ) ਸ਼ਬਦ ਵਿਚ ਰੰਗੇ ਹੋਏ ਹਨ (ਓਹ) ਪੂਰੇ ਵੈਰਾਗਵਾਨ ਹਨ। ਜਿਨ੍ਹਾਂ ਇਕ (ਪ੍ਰਭੂ ਦੇ) ਪ੍ਰੇਮ ਵਿਚ ਸੁਰਤਿ ਜੋੜੀ ਹੈ (ਉਨ੍ਹਾਂ ਨੇ ਹੀ ਹਿਰਦੇ ਵਿਚ ਟਿਕੇ ਪਰਮਾਤਮਾ ਪਾਸੋਂ ਨਾਮ ਦੀ) ਭਿਖਿਆ ਮੰਗੀ ਹੈ।੧।ਰਹਾਉ।

ਬ੍ਰਾਹਮਣ (ਲੋਕ ਸ਼ਾਸਤਰਾਂ ਤੋਂ) ਕਰਮ ਕਾਂਡ ਦੀ ਕਿਰਿਆ, ਵਾਦ-ਵਿਵਾਦ ਵਾਲੀ ਵਿਆਖਿਆ ਪੜ੍ਹਦੇ ਹਨ (ਅਤੇ ਹੋਰਨਾਂ ਪਾਸੋਂ ਅਜਿਹੇ) ਕਰਮਾਂ ਦੀ ਕਰਣੀ ਕਰਾ ਰਹੇ ਹਨ। (ਗੁਰੂ ਦੇ ਸ਼ਬਦ) ਸਮਝੇ ਬਿਨਾ ਮਨਮੁਖ ਨੂੰ ਕੁਝ ਸੋਝੀ ਨਹੀਂ (ਉਹ ਪਰਮੇਸ਼ਰ ਨਾਲੋਂ) ਵਿਛੁੜ ਕੇ (ਜਨਮ ਮਰਨ ਦਾ) ਦੁਖ ਹੀ ਪ੍ਰਾਪਤ ਕਰਦਾ ਹੈ।੨।

(ਹੇ ਭਾਈ! ਜਿਹੜੇ ਮਨੁੱਖ ਗੁਰੂ ਦੇ) ਸ਼ਬਦ ਵਿਚ ਮਿਲੇ (ਭਾਵ ਜੁੜੇ ਹਨ), ਓਹ ਉਚੇ-ਸੁੱਚੇ ਆਚਰਨ ਵਾਲੇ, ਰਬੀ-ਦਰਗਾਹ ਵਿਚ ਮੰਨੇ ਗਏ ਹਨ। ਉਨ੍ਹਾਂ ਦੀ ਬ੍ਰਿਤੀ ਹਰ ਵੇਲੇ ਅਮੋਲਕ ਨਾਮ ਵਿਚ ਹੀ ਜੁੜੀ ਰਹਿੰਦੀ ਹੈ (ਅਤੇ ਉਹ) ਹਰੇਕ ਜੁਗ ਵਿਚ ਸਚੇ ਵਾਹਿਗੁਰੂ ਵਿਚ ਸਮਾਏ ਰਹਿੰਦੇ ਹਨ।੩।

(ਹੇ ਭਾਈ!) ਸਾਰੇ ਕਰਮ, ਧਰਮ, ਪਵਿਤਰਤਾ ਵਾਦ (ਵਿਵਾਦ ਤੇ ਕਾਬੂ ਪਾਉਣ ਵਾਲੇ) ਸਾਧਨ, ਜਪ, ਤਪ ਤੀਰਥ (ਆਦਿ) (ਗੁਰੂ ਦੇ) ਸ਼ਬਦ ਵਿਚ ਹੀ ਵਸ ਰਹੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦਾ ਮਿਲਾਇਆ ਹੀ (ਹਰੀ) ਮਿਲਦਾ ਹੈ (ਜਿਸ ਦੇ ਮਿਲਾਪ ਨਾਲ) ਦੁਖ ਪਾਪ (ਅਤੇ) ਮੌਤ ਦਾ ਡਰ ਆਦਿਕ ਸਾਰੇ ਦੂਰ ਹੋ ਜਾਂਦੇ ਹਨ।੪।੧੬।

## ਸਾਰੰਸ਼ ਅਤੇ ਸਿਧਾਂਤ

ਜਗਤ ਵਿਚ ਵਿਚਰਨ ਵਾਲੇ ੧੨ ਫਿਰਕੇ ਜੋਗੀਆਂ ਦੇ ਅਤੇ ਦਸ ਫਿਰਕੇ ਸੰਨਿਆਸੀ ਦੇ ਗੁਰੂ-ਸ਼ਬਦ ਦੀ ਕਦਰ-ਕੀਮਤ ਤੋਂ ਜਾਣੂੰ ਨਹੀਂ ਹਨ ਜਿਸ ਕਰਕੇ ਅਨੇਕ ਪ੍ਰਕਾਰ ਦੇ ਭਰਮਾਂ ਵਿਚ ਪਏ ਹੋਏ ਹਨ। ਇਹ ਅਸਲੀਅਤ ਨੂੰ ਨਹੀਂ ਸਮਝਦੇ ਅਤੇ ਪ੍ਰਭੂ ਤੋਂ ਵਿਛੜੇ ਹੋਏ ਦੁਖਾਂ ਵਿਚ ਹੀ ਪਰਵਿਰਤ ਹੋਏ ਰਹਿੰਦੇ ਹਨ।

ਇਸ ਦੇ ਉਲਟ ਜੋ ਗੁਰੂ ਦੇ ਸ਼ਬਦ ਵਿਚ ਵਿਸ਼ਵਾਸ਼ ਰਖਦੇ ਹਨ, ਗੁਰ-ਸ਼ਬਦ ਦਾ ਆਸਰਾ ਲੈਂਦੇ ਹਨ ਓਹ ਦਰ ਦਰ ਮੰਗਣ ਦੀ ਥਾਂ ਆਪਣੇ ਹਿਰਦੇ ਅੰਦਰ ਇਕੋ ਹਰੀ-ਨਾਮ ਦੀ ਭਿੱਛਾ ਮੰਗਦੇ ਹਨ। ਕਰਮ ਕਾਂਡ ਦੀ ਥਾਂ ਪਰਮਾਤਮਾ ਦੇ ਅਮੋਲ ਨਾਮ ਵਿਚ ਆਪਣੀ ਸੁਰਤਿ ਜੋੜ ਕੇ ਪਾਪਾਂ ਕਲੇਸ਼ਾਂ ਤੋਂ ਬਚੇ ਰਹਿੰਦੇ ਹਨ।

**ਪ੍ਰਭਾਤੀ ਮਹਲਾ ੧ ॥ ਸੰਤਾ ਕੀ ਰੇਣੁ, ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ ॥ ਕਹਾ ਕਰੈ ਬਪੁਰਾ ਜਮੁ ਡਰਪੈ, ਗੁਰਮੁਖਿ ਰਿਦੈ ਮੁਰਾਰੀ ॥ ੧ ॥ ਜਲਿ ਜਾਉ ਜੀਵਨੁ, ਨਾਮੁ ਬਿਨਾ ॥ ਹਰਿ ਜਪਿ ਜਾਪੁ ਜਪਉ ਜਪਮਾਲੀ, ਗੁਰਮੁਖਿ ਆਵੈ ਸਾਦੁ**

ਮਨਾ ॥ ੧ ॥ ਰਹਾਉ ॥ ਗੁਰ ਉਪਦੇਸ ਸਾਚੁ ਸੁਖੁ ਜਾ ਕਉ, ਕਿਆ ਤਿਸੁ ਉਪਮਾ ਕਹੀਐ ॥ ਲਾਲ ਜਵੇਹਰ ਰਤਨ ਪਦਾਰਥ, ਖੋਜਤ ਗੁਰਮੁਖਿ ਲਹੀਐ ॥ ੨ ॥ ਚੀਨੈ ਗਿਆਨੁ ਧਿਆਨੁ ਧਨੁ ਸਾਚੌ, ਏਕ ਸਬਦਿ ਲਿਵ ਲਾਵੈ ॥ ਨਿਰਾਲੰਬੁ ਨਿਰਹਾਰੁ ਨਿਹਕੇਵਲੁ, ਨਿਰਭਉ ਤਾੜੀ ਲਾਵੈ ॥ ੩ ॥ ਸਾਇਰ ਸਪਤ ਭਰੇ ਜਲ ਨਿਰਮਲਿ, ਉਲਟੀ ਨਾਵ ਤਰਾਵੈ ॥ ਬਾਹਰਿ ਜਾਤੌ ਠਾਕਿ ਰਹਾਵੈ, ਗੁਰਮੁਖਿ ਸਹਜਿ ਸਮਾਵੈ ॥ ੪ ॥ ਸੋ ਗਿਰਹੀ ਸੋ ਦਾਸੁ ਉਦਾਸੀ, ਜਿਨਿ ਗੁਰਮੁਖਿ ਆਪੁ ਪਛਾਨਿਆ ॥ ਨਾਨਕੁ ਕਹੈ ਅਵਰੁ ਨਹੀ ਦੂਜਾ, ਸਾਚੁ ਸਬਦਿ ਮਨੁ ਮਾਨਿਆ ॥ ੫ ॥ ੧੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਾਂ, ਜਪਉਂ, ਉਪਮਾਂ,' ਪਛਾਨਿਆਂ, ਨਹੀਂ, ਮਾਨਿਆਂ।

**ਬਿੰਦੀ ਰਹਿਤ:** ਕਹਾ, ਜਾਉ, ਜਾਨਉ, ਨਾਵ।

**ਪਦ ਅਰਥ:** ਰੇਣ=(ਚਰਨ) ਧੂੜ। ਹਰਿ ਕੀਰਤਿ=ਹਰੀ ਦੀ ਸਿਫਤਿ ਸਲਾਹ। ਤਰੁ ਤਾਰੀ=(ਇਹ) ਤਾਰੀ ਤਰ। ਕਹਾ ਕਰੈ=ਕੀ ਕਰ ਸਕਦਾ ਹੈ? ਭਾਵ ਕੁਝ ਨਹੀਂ ਵਿਗਾੜ ਸਕਦਾ। ਬਪੁਰਾ ਜਮੁ=ਵਿਚਾਰਾ ਜਮ। ਡਰਪੈ=ਡਰਦਾ ਹੈ। ਗੁਰਮੁਖਿ ਰਿਦੈ ਮੁਰਾਰੀ=ਗੁਰੂ ਅਨੁਸਾਰੀ ਮਨੁੱਖ ਦੇ ਹਿਰਦੇ ਵਿਚ ਪਰਮੇਸ਼ਰ (ਸੁਭਾਇਮਾਨ ਹੁੰਦਾ ਹੈ)।੧।

ਜਲਿ ਜਾਉ=ਸੜ ਜਾਵੇ। ਹਰਿ ਜਪਿ ਜਾਪੁ ਜਪਉ=ਹਰੀ (ਨਾਮ ਦਾ) ਜਾਪ ਜਪ ਕੇ (ਫਿਰ ਉਹੀ ਨਾਮ) ਜਪਦਾ ਹਾਂ। ਜਪਮਾਲੀ=ਜਪ ਕਰਨ ਦੀ ਮਾਲਾ। ਗੁਰਮੁਖਿ=ਗੁਰੂ ਦੁਆਰਾ। ਸਾਦ=ਸੁਆਦ। ਮਨਾ=ਮਨ!, ਮਨ ਨੂੰ।੧।ਰਹਾਉ।

ਜਾ ਕਉ=ਜਿਸ (ਮਨੁੱਖ) ਨੂੰ। ਉਪਮਾ=ਵਡਿਆਈ। ਖੋਜਤ=ਖੋਜਦਾ ਹੋਇਆ। ਗੁਰਮੁਖਿ ਲਹੀਐ=ਗੁਰੂ ਦੇ ਰਾਹੀਂ ਪ੍ਰਾਪਤ ਕਰ ਲਈਦਾ ਹੈ।੨।

ਚੀਨੈ=ਪਛਾਣਦਾ ਹੈ। ਸਾਚੌ=ਸੱਚਾ। ਨਿਰਾਲੰਬੁ=ਆਸਰੇ ਤੋਂ ਬਿਨਾ। ਨਿਰਹਾਰੁ=ਅਹਾਰ ਤੋਂ ਬਿਨਾ। ਨਿਹਕੇਵਲ=ਜਿਸ ਨੂੰ ਕੋਈ ਵਾਸ਼ਨਾ ਪੋਹ ਨਹੀਂ ਸਕਦੀ। ਨਿਰਭਉ=ਡਰ ਰਹਿਤ (ਪ੍ਰਭੂ) ਵਿਚ। ਤਾੜੀ ਲਾਵੈ=ਸਮਾਧੀ ਲਾਉਂਦਾ ਹੈ, ਭਾਵ ਸੁਰਤਿ ਟਿਕਾਉਂਦਾ ਹੈ।੩।

ਸਾਇਰ=ਸਮੁੰਦਰ। ਸਪਤ=ਸਤ (ਭਾਵ ਪੰਜ ਗਿਆਨ ਇੰਦ੍ਰੇ, ਮਨ ਅਤੇ ਬੁਧੀ)। ਭਰੇ ਜਲ ਨਿਰਮਲਿ=ਨਿਰਮਲ ਜਲ ਨਾਲ ਭਰੇ ਹੋਏ ਹਨ। ਉਲਟੀ=(ਸੰਸਾਰ ਵਲੋਂ) ਉਲਟੀ (ਬ੍ਰਿਤੀ)। ਨਾਵ=ਬੇੜੀ। ਤਰਾਵੈ=(ਹੋਰਨਾਂ ਨੂੰ) ਤਰਾਉਂਦਾ ਹੈ। ਬਾਹਰਿ ਜਾਤੌ=ਬਾਹਰ ਵਲ ਜਾਂਦਾ (ਮਨ)। ਠਾਕਿ ਰਹਾਵੈ=ਰੋਕ ਕੇ ਰਖਦਾ ਹੈ। ਸਹਜਿ ਸਮਾਵੈ=ਸਹਜ (ਅਵਸਥਾ) ਵਿਚ ਸਮਾਉਂਦਾ ਹੈ।੪।

ਗਿਰਹੀ=ਗ੍ਰਿਹਸਤੀ। ਦਾਸੁ=ਸੇਵਕ। ਉਦਾਸੀ=ਵਿਰੱਕਤ। ਜਿਨਿ=ਜਿਸ (ਮਨੁੱਖ) ਨੇ। ਗੁਰਮੁਖਿ=ਗੁਰੂ ਦੁਆਰਾ। ਆਪੁ=ਆਪਣੇ ਆਪ ਨੂੰ। ਸਬਦਿ=ਸ਼ਬਦ ਵਿਚ। ਮਾਨਿਆ=ਮੰਨ ਗਿਆ, ਪਤੀਜ ਗਿਆ।੫।

**ਅਰਥ:** (ਹੇ ਮਨ!) ਸੰਤ ਜਨਾਂ ਦੀ ਚਰਨ-ਧੂੜ (ਅਤੇ) ਸਾਧੂ ਜਨਾਂ ਦੀ ਸੰਗਤ ਵਿਚ ਹਰੀ ਦੀ ਕੀਰਤੀ

(ਪਰਮਾਤਮਾ ਦੀ ਸਿਫਤ ਸਾਲਾਹ) ਕਰ, (ਇਸ ਤਰ੍ਹਾਂ ਸੰਸਾਰ ਤੋਂ ਪਾਰ ਕਰਨ ਵਾਲੀ) ਤਾਰੀ ਤਰ। ਗੁਰੂ ਦੁਆਰਾ (ਨਾਮ ਜਪਿਆਂ) ਹਿਰਦੇ ਵਿਚ ਵਾਹਿਗੁਰੂ (ਆ ਵਸਦਾ ਹੈ ਅਤੇ) ਜਮ ਵਿਚਾਰਾ ਵੀ (ਉਸ ਨਾਮ ਰਸੀਏ ਤੋਂ) ਡਰਦਾ ਹੈ, (ਜਮ ਉਸ ਦਾ) ਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ)।੧।

ਪ੍ਰਭੂ ਦਾ ਨਾਮ (ਜਪੇ) ਬਿਨਾ (ਜੋ) ਜੀਵਨ ਹੈ (ਉਹ ਬੇਸ਼ਕ) ਸੜ ਜਾਵੇ। ਹੇ ਮਨ! ਮੈਂ ਤਾਂ ਹਰੀ (ਨਾਮ ਦਾ) ਜਾਪ ਜਪ ਕੇ (ਮੁੜ ਮੁੜ) ਜਪਦਾ ਹਾਂ (ਇਹ ਮੇਰੀ) ਜਪ ਕਰਨ ਵਾਲੀ ਮਾਲਾ ਹੈ (ਅਤੇ ਨਿਰੰਤਰ) ਗੁਰੂ ਦੁਆਰਾ (ਨਾਮ ਜਪਿਆਂ ਹੀ ਅੰਮ੍ਰਿਤ) ਸੁਆਦ ਆਉਂਦਾ ਹੈ।੧।ਰਹਾਉ।

(ਹੇ ਮਨ!) ਜਿਸ (ਮਨੁੱਖ) ਨੂੰ ਗੁਰੂ ਦਾ ਉਪਦੇਸ਼ (ਗੁਰ-ਦੀਖਿਆ ਦਾ) ਸਦਾ ਥਿਰ ਰਹਿਣ ਵਾਲਾ (ਆਤਮਿਕ) ਸੁਖ ਪ੍ਰਾਪਤ ਹੋ ਜਾਂਦਾ ਹੈ), ਉਸ (ਮਨੁੱਖ) ਦੀ ਕਿਹੜੀ ਵਡਿਆਈ ਆਖੀਏ? (ਭਾਵ ਬਿਆਨ ਨਹੀਂ ਹੋ ਸਕਦੀ)। (ਉਹ ਮਨੁੱਖ) ਗੁਰੂਦੁਆਰਾ ਖੋਜਦਾ ਹੋਇਆ (ਹਿਰਦੇ ਚੋਂ ਹੀ) ਲਾਲ, ਹੀਰੇ ਰਤਨਾਂ (ਵਰਗੇ ਅਮੋਲਕ) ਪਦਾਰਥਾਂ (ਨਾਲੋਂ ਕੀਮਤੀ ਨਾਮ) ਲਭ ਲੈਂਦਾ ਹੈ।੨।

(ਜਿਹੜਾ ਮਨੁੱਖ) ਇਕ ਸ਼ਬਦ ਵਿਚ ਆਪਣੀ ਸੁਰਤਿ ਜੋੜਦਾ ਹੈ (ਉਹ) ਗਿਆਨ, ਧਿਆਨ ਅਤੇ ਸਚੇ (ਨਾਮ) ਧਨ ਨੂੰ ਪਛਾਣ ਲੈਂਦਾ ਹੈ। (ਜੋ) ਆਸਰੇ ਤੋਂ ਬਿਨਾਂ ਅਹਾਰ ਤੋਂ ਬਿਨਾਂ ਅਤੇ ਜਿਸ ਨੂੰ ਕੋਈ ਵਾਸ਼ਨਾ ਪੋਹ ਨਹੀਂ ਸਕਦੀ, (ਉਸ) ਨਿਰਭਉ (ਪ੍ਰਭੂ ਵਿਚ) ਸਮਾਧੀ ਲਾਉਂਦਾ ਹੈ।੩।

(ਪੰਜ ਗਿਆਨ ਇੰਦ੍ਰੇ, ਮਨ ਅਤੇ ਬੁਧੀ, ਜਿਸ ਮਨੁੱਖ ਦੇ ਇਹ) ਸਤ ਸਮੁੰਦਰ ਨਿਰਮਲ ਜਲ ਨਾਲ ਭਰੇ ਹੋਏ ਹਨ, (ਉਸ ਦੀ ਬ੍ਰਿਤੀ ਸੰਸਾਰੀ ਵਿਕਾਰਾਂ ਵਲੋਂ) ਉਲਟ ਜਾਂਦੀ ਹੈ (ਅਤੇ ਉਹ ਆਪਣੀ ਜੀਵਨ) ਬੇੜੀ (ਸੰਸਾਰ ਸਮੁੰਦਰ ਤੋਂ ਨਾਮ ਆਸਰੇ) ਤਰਾ ਲੈਂਦਾ ਹੈ। (ਉਹ) ਬਾਹਰ ਜਾਂਦੇ (ਮਨ ਨੂੰ) ਰੋਕ ਕੇ ਰਖਦਾ ਹੈ (ਅਤੇ) ਗੁਰੂ ਰਾਹੀਂ ਸਹਜ-ਅਵਸਥਾ ਵਿਚ ਲੀਨ ਹੋ ਜਾਂਦਾ ਹੈ।੪।

ਜਿਸ (ਮਨੁੱਖ) ਨੇ ਗੁਰੂ ਦੁਆਰਾ ਆਪਣੇ ਆਪ ਨੂੰ ਪਛਾਣ ਲਿਆ ਹੈ, (ਸਹੀ ਅਰਥਾਂ ਵਿਚ) ਉਹ ਹੀ ਗ੍ਰਿਹਸਤੀ ਹੈ, (ਵਾਹਿਗੁਰੂ ਦਾ) ਸੇਵਕ ਹੈ (ਅਤੇ) ਵਿਰੱਕਤ ਹੈ। ਨਾਨਕ (ਗੁਰੂ) ਆਖਦਾ ਹੈ (ਕਿ ਜਿਸ ਸੇਵਕ ਦਾ) ਸ਼ਬਦ ਵਿਚ ਮਨ ਪਤੀਜ ਗਿਆ ਹੈ (ਉਸ ਨੂੰ ਵਾਹਿਗੁਰੂ ਤੋਂ ਬਿਨਾਂ) ਹੋਰ ਦੂਜਾ (ਕੋਈ) ਨਹੀਂ (ਦਿਸਦਾ)।੫।੧੭।

## ਸਾਰੰਸ਼ ਅਤੇ ਸਿਧਾਂਤ

ਅਸਲੀ ਜੀਵਨ ਨਾਮ-ਸਜੁੰਗਤ ਹੈ। ਜੇ ਨਾਮ ਦੀ ਛੋਹ ਪ੍ਰਾਪਤ ਨਹੀਂ ਹੋਈ ਤਾਂ ਸਮਝੋ ਕਿ ਜੀਵਨ ਫਿਟਕਾਰ ਜੋਗ ਹੈ। ਅਜਿਹਾ ਜੀਵਨ ਬੇਸ਼ਕ ਸੜ ਜਾਵੇ, ਭਾਵ ਕੋਈ ਲੋੜ ਨਹੀਂ:—

**ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ ॥**
**ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨ ਭਾਈ॥** [ਪੰਨਾ ੬੨੨

ਜਿਹੜਾ ਜੀਵ ਸਤਿਗੁਰੂ ਦੀ ਸੰਗਤ ਵਿਚ ਹਰੀ-ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਉਹ ਮੌਤ ਦੇ ਡਰ ਤੋਂ ਰਹਿਤ ਹੋ ਜਾਂਦਾ ਹੈ। ਉਹ ਰਸਿਕ ਜੀਵਨ ਵਾਲਾ ਨਾਮ-ਰਸੀਆਂ ਹਰ ਵੇਲੇ ਹਰੀ ਨੂੰ ਆਪਣੀ ਸੁਰਤਿ ਵਿਚ ਟਿਕਾਈ ਰਖਦਾ ਹੈ ਭਾਵ ਪੂਰਨ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਉਸ ਉਤੇ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ।

ਸਿਧਾਂਤ ਇਹ ਹੈ ਕਿ ਜਿਸ ਜੀਵ ਨੂੰ ਗੁਰੂ ਦੁਆਰਾ ਆਪਣੇ ਆਪ ਦੀ ਸੋਝੀ ਆ ਗਈ ਹੈ, ਸਹੀ

ਅਰਥਾਂ ਵਿਚ ਓਹੀ ਗ੍ਰਿਹਸਤੀ ਤੇ ਉਦਾਸੀ ਹੈ।

## ਰਾਗੁ ਪ੍ਰਭਾਤੀ ਮਹਲਾ ੩ ਚਉਪਦੇ

**੧ੴ ਸਤਿਗੁਰ ਪ੍ਰਸਾਦਿ ॥ ਗੁਰਮੁਖਿ ਵਿਰਲਾ ਕੋਈ ਬੂਝੈ, ਸਬਦੇ ਰਹਿਆ ਸਮਾਈ ॥ ਨਾਮਿ ਰਤੇ ਸਦਾ ਸੁਖੁ ਪਾਵੈ, ਸਾਚਿ ਰਹੈ ਲਿਵ ਲਾਈ ॥ ੧ ॥ ਹਰਿ ਹਰਿ ਨਾਮੁ ਜਪਹੁ, ਜਨ ਭਾਈ ॥ ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ, ਅਨਦਿਨੁ ਹਰਿ ਰਸਿ ਰਹਿਆ ਅਘਾਈ ॥ ੧ ॥ ਰਹਾਉ ॥ ਅਨਦਿਨੁ ਭਗਤਿ ਕਰਹੁ ਦਿਨੁ ਰਾਤੀ, ਇਸੁ ਜੁਗ ਕਾ ਲਾਹਾ ਭਾਈ ॥ ਸਦਾ ਜਨ ਨਿਰਮਲ ਮੈਲੁ ਨ ਲਾਗੈ, ਸਚਿ ਨਾਮਿ ਚਿਤੁ ਲਾਈ ॥ ੨ ॥ ਸੁਖੁ ਸੀਗਾਰੁ ਸਤਿਗੁਰੂ ਦਿਖਾਇਆ, ਨਾਮਿ ਵਡੀ ਵਡਿਆਈ ॥ ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ, ਸਦਾ ਹਰਿ ਸੇਵਹੁ ਭਾਈ ॥ ੩ ॥ ਆਪੇ ਕਰਤਾ ਜਿਸ ਨੋ ਦੇਵੈ, ਤਿਸੁ ਵਸੈ ਮਨਿ ਆਈ ॥ ਨਾਨਕ, ਨਾਮਿ ਧਿਆਇ ਸਦਾ ਤੂ, ਸਤਿਗੁਰਿ ਦੀਆ ਦਿਖਾਈ ॥ ੪ ॥ ੧ ॥**

**ਪਦ ਅਰਥ:** ਗੁਰਮੁਖਿ=ਗੁਰੂ ਅਨੁਸਾਰੀ। ਬੂਝੈ=ਸਮਝਦਾ ਹੈ। ਸਬਦੇ=ਸ਼ਬਦ ਵਿਚ। ਨਾਮਿ=ਨਾਮ ਵਿਚ। ਪਾਵੈ=ਪਾਉਂਦਾ, ਪ੍ਰਾਪਤ ਕਰਦਾ ਹੈ। ਸਾਚਿ=ਪਰਮਾਤਮਾ ਵਿਚ। ਰਹੈ ਲਿਵਲਾਈ=ਲਿਵ ਲਾਈ ਰਖਦਾ ਹੈ, ਸੁਰਤਿ ਜੋੜੀ ਰਖਦਾ ਹੈ।

ਜਨ ਭਾਈ=ਹੇ ਭਾਈ ਜਨੋ!। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਨਾਲ। ਅਸਥਿਰੁ=ਟਿਕਦਾ ਹੈ। ਅਨਦਿਨੁ=ਹਰ ਰੋਜ਼। ਹਰਿ ਰਸਿ=ਹਰੀ (ਨਾਮ) ਰਸ ਵਿਚ। ਰਹਿਆ ਅਘਾਈ=ਰਜਿਆ ਰਹਿੰਦਾ ਹੈ।੧।ਰਹਾਉ।

ਲਾਹਾ=ਲਾਭ। ਜਨ ਨਿਰਮਲ=ਪਵਿਤਰ ਜੀਵਨ ਵਾਲੇ ਸੇਵਕ। ਮੈਲੁ=(ਵਿਕਾਰਾਂ ਦੀ) ਮੈਲ। ਸਚਿ ਨਾਮਿ=ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ।੨।

ਸੁਖੁ=(ਆਤਮਿਕ) ਸੁਖ। ਸੀਗਾਰੁ=ਸ਼ਿੰਗਾਰ। ਨਾਮਿ=ਨਾਮ ਵਿਚ। ਅਖੁਟੁ=ਨਾ ਮੁਕਣ ਵਾਲਾ। ਤੋਟਿ=ਕਮੀ।੩।

ਮਨਿ=ਮਨ ਵਿਚ। ਸਤਿਗੁਰਿ=ਸਤਿਗੁਰੂ ਨੇ।੪।

**ਅਰਥ:** ਕੋਈ ਵਿਰਲਾ (ਜਗਿਆਸੂ ਹੀ ਇਹ ਗਲ) ਸਮਝਦਾ ਹੈ ਕਿ ਪਰਮਾਤਮਾ ਗੁਰੂ ਦੇ ਸ਼ਬਦ ਵਿਚ ਸਮਾਅ ਰਹਿਆ ਹੈ। (ਪਰਮਾਤਮਾ ਦੇ) ਨਾਮ ਵਿਚ ਰੱਤਾ (ਮਨੁੱਖ) ਸਚ ਵਿਚ (ਆਪਣੀ) ਬ੍ਰਿਤੀ ਲਾਈ ਰਖਦਾ ਹੈ (ਜਿਸ ਦੀ ਬਰਕਤ ਨਾਲ) ਸਦਾ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ।੧।

ਹੇ ਭਾਈ ਜਨੋ! ਸਦਾ ਹਰੀ ਦਾ ਨਾਮ ਜਪੋ। ਗੁਰੂ ਦੀ ਕਿਰਪਾ ਨਾਲ (ਮਨੁੱਖੀ) ਮਨ ਟਿਕਦਾ ਹੈ, ਹਰ ਰੋਜ਼ ਹਰੀ ਨਾਮ ਦੇ ਸੁਆਦ ਵਿਚ ਰਜਿਆ ਰਹਿੰਦਾ ਹੈ।੧।ਰਹਾਉ।

ਹੇ ਭਾਈ! ਦਿਨ ਰਾਤ ਹਰੀ ਦੀ ਭਗਤੀ ਕਰਦੇ ਰਹੁ, (ਇਹੋ ਹੀ) ਇਸ ਕਲਿਜੁਗ ਵਿਚ ਜੀਵਨ-ਲਾਭ ਹੈ। (ਜਿਨ੍ਹਾਂ ਸੇਵਕਾਂ ਨੇ) ਪ੍ਰਭੂ ਦੇ (ਸਚੇ) ਨਾਮ ਵਿਚ (ਆਪਣੀ) ਚਿਤ ਬ੍ਰਿਤੀ ਨੂੰ ਲਾਇਆ ਹੈ (ਉਨ੍ਹਾਂ) ਨੂੰ (ਦ੍ਵੈਖ ਦੀ) ਮੈਲ ਨਹੀਂ ਲਗਦੀ ਹੈ (ਅਤੇ ਓਹ) ਸਦਾ ਪਵਿੱਤਰ ਰਹਿੰਦੇ ਹਨ।੨।

(ਹੇ ਭਾਈ! ਆਤਮਿਕ) ਸੁਖ ਰੂਪ ਸ਼ਿੰਗਾਰ (ਜੋ) ਸਤਿਗੁਰੂ ਵਿਖਾਇਆ ਹੈ, (ਉਹ ਇਹ ਹੈ ਕਿ) ਨਾਮ ਵਿਚ ਹੀ (ਸਭ ਤੋਂ) ਵੱਡੀ ਵਡਿਆਈ ਹੈ। (ਨਾਮ ਦੇ) ਅਮੁੱਕ ਭੰਡਾਰ (ਸਦਾ ਹੀ) ਭਰੇ ਰਹਿੰਦੇ ਹਨ (ਜਿਨ੍ਹਾਂ ਵਿਚ) ਕਦੇ ਵੀ ਕਮੀ ਨਹੀਂ ਆਉਂਦੀ (ਇਸ ਲਈ) ਹੇ ਭਾਈ! (ਉਸ ਪ੍ਰਭੂ ਨੂੰ) ਸਦਾ ਹੀ ਸੇਵਦੇ (ਸਿਮਰਦੇ) ਰਹੁ।੩।

(ਹੇ ਭਾਈ!) ਕਰਤਾ (ਪੁਰਖ) ਆਪ ਹੀ ਜਿਸ ਨੂੰ (ਨਾਮ ਰੂਪੀ ਖਜ਼ਾਨਾ) ਦਿੰਦਾ ਹੈ, ਉਸ ਦੇ ਮਨ ਵਿਚ (ਨਾਮ) ਆ ਕੇ ਵਸ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਤੂੰ ਸਦਾ (ਪਰਮਾਤਮਾ ਦਾ) ਨਾਮ ਸਿਮਰ (ਜਿਹੜਾ ਕਿ) ਸਤਿਗੁਰੂ ਨੇ (ਤੈਨੂੰ) ਵਿਖਾ ਦਿਤਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਨਾਮ ਕਿਥੇ ਹੈ ਤੇ ਕਿਵੇਂ ਲਭਦਾ ਹੈ? ਇਸ ਗਲ ਦੀ ਸੋਝੀ ਗੁਰੂ ਦੁਆਰਾ ਕਿਸੇ ਵਿਰਲੇ ਜੀਵ ਨੂੰ ਆਉਂਦੀ ਹੈ। ਹਰੀ ਦਾ ਨਾਮ ਗੁਰੂ ਦੇ ਸ਼ਬਦ ਵਿਚੋਂ ਲਭਦਾ ਹੈ ਅਤੇ ਨਾਮ ਦੁਆਰਾ ਪ੍ਰਭੂ ਦੀ ਸਰਬ ਵਿਆਪਕਤਾ ਦਾ ਗਿਆਨ ਹੁੰਦਾ ਹੈ। ਨਾਮ ਵਿਚ ਲੀਨ ਹੋਇਆਂ ਹੀ ਸੱਚਾ ਆਤਮਿਕ ਸੁਖ ਮਿਲਦਾ ਹੈ, ਮਾਇਆ ਦੀ ਮੈਲ ਦੂਰ ਹੁੰਦੀ ਹੈ ਤੇ ਹਰੀ ਦਾ ਦੀਦਾਰ ਹੁੰਦਾ ਹੈ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਅਸਲੀ ਜੀਵਨ ਦਾ ਸ਼ਿੰਗਾਰ ਨਾਮ ਹੈ। ਨਾਮ ਦੀ ਦਾਤਿ ਉਸ ਨੂੰ ਪ੍ਰਾਪਤ ਹੁੰਦੀ ਹੈ, ਜਿਸ ਨੂੰ ਕਰਤਾ ਪੁਰਖ ਆਪ ਦਾਤਿ ਬਖਸ਼ਦਾ ਹੈ। ਅੰਤ ਵਿਚ ਜੀਵ ਨੂੰ ਸਦਾ ਨਾਮ ਸਿਮਰਨ ਦੀ ਸੇਧ ਬਖਸ਼ੀ ਹੈ।

**ਪ੍ਰਭਾਤੀ ਮਹਲਾ ੩ ॥ ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ, ਆਪੇ ਲੈਹੁ ਮਿਲਾਈ ॥ ਤੂ ਬਿਅੰਤੁ ਤੇਰਾ ਅੰਤੁ ਨ ਪਾਇਆ, ਸਬਦੇ ਦੇਹੁ ਬੁਝਾਈ ॥ ੧ ॥ ਹਰਿ ਜੀਉ, ਤੁਧੁ ਵਿਟਹੁ ਬਲਿ ਜਾਈ ॥ ਤਨੁ ਮਨੁ ਅਰਪੀ, ਤੁਧੁ ਆਗੈ ਰਾਖਉ, ਸਦਾ ਰਹਾਂ ਸਰਣਾਈ ॥ ੧ ॥ ਰਹਾਉ ॥ ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ, ਹਰਿਨਾਮੋ ਦੇਹਿ ਵਡਿਆਈ ॥ ਪੂਰੇ ਗੁਰ ਤੇ ਭਾਣਾ ਜਾਪੈ, ਅਨਦਿਨੁ ਸਹਜਿ ਸਮਾਈ ॥ ੨ ॥ ਤੇਰੈ ਭਾਣੈ ਭਗਤਿ, ਜੇ ਤੁਧੁ ਭਾਵੈ, ਆਪੇ ਬਖਸਿ ਮਿਲਾਈ ॥ ਤੇਰੈ ਭਾਣੈ ਸਦਾ ਸੁਖੁ ਪਾਇਆ, ਗੁਰਿ ਤ੍ਰਿਸਨਾ ਅਗਨਿ ਬੁਝਾਈ ॥ ੩ ॥ ਜੋ ਤੂ ਕਰਹਿ ਸੁ ਹੋਵੈ ਕਰਤੇ, ਅਵਰੁ ਨ ਕਰਣਾ ਜਾਈ ॥ ਨਾਨਕ, ਨਾਵੈ ਜੇਵਡੁ ਅਵਰੁ ਨ ਦਾਤਾ, ਪੂਰੇ ਗੁਰ ਤੇ ਪਾਈ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਟਹੁੰ, ਜਾਈਂ, ਅਰਪੀਂ, ਰਾਖਉਂ, ਕਰਹਿੰ, ਨਾਵੈਂ।

**ਪਦ ਅਰਥ:** ਨਿਰਗੁਣਿਆਰੇ ਕਉ=ਗੁਣਾਂ ਤੋਂ ਸਖਣੇ ਨੂੰ। ਸੁਆਮੀ=ਹੇ (ਮੇਰੇ) ਮਾਲਕ!। ਸਬਦੇ=(ਗੁਰੂ) ਸ਼ਬਦ ਦੀ ਰਾਹੀਂ। ਦੇਹੁ ਬੁਝਾਈ=ਸਮਝਾ ਦਿਉ।੧।

ਤੁਧੁ ਵਿਟਹੁ=ਤੇਰੇ ਤੋਂ। ਬਲਿ ਜਾਈ=ਬਲਿਹਾਰ ਜਾਵਾਂ। ਅਰਪੀ=ਮੈਂ ਭੇਟ ਕਰਾਂ। ਰਾਖਉ=ਮੈ ਰੱਖਾਂ।

ਰਹਾਂ ਸਰਣਾਈ=ਸ਼ਰਣ ਵਿਚ ਟਿਕਿਆ ਰਹਾਂ।੧।ਰਹਾਉ।

ਭਾਣੇ ਵਿਚਿ=ਹੁਕਮ ਵਿਚ। ਭਾਣਾ=ਹੁਕਮ। ਸਹਜਿ=ਪੂਰਨ ਅਡੋਲਤਾ ਤੇ ਸ਼ਾਂਤੀ ਵਿਚ। ਸਮਾਈ=ਲੀਨਤਾ।੨।

ਤੇਰੈ ਭਾਣੈ=ਤੇਰੇ ਭਾਣੇ ਵਿਚ। ਭਗਤਿ=ਭਗਤੀ। ਗੁਰਿ=ਗੁਰੂ ਨੇ।੩।

ਕਰਹਿ=ਕਰਦਾ ਹੈਂ। ਕਰਤੇ=ਹੇ ਕਰਤਾਰ!। ਅਵਰੁ=ਹੋਰ। ਜੇਵਡੁ=ਜੇਡਾ, ਬਰਾਬਰ ਦਾ। ਤੇ=ਤੋਂ।੪।

**ਅਰਥ**: ਹੇ (ਮੇਰੇ) ਮਾਲਕ! ਮੈਂ ਗੁਣਾਂ ਤੋਂ ਸਖਣੇ ਨੂੰ ਬਖਸ਼ ਲੈ (ਅਤੇ ਮੈਨੂੰ) ਆਪ ਹੀ (ਆਪਣੇ ਨਾਲ) ਮਿਲਾ ਲੈ। (ਹੇ ਪ੍ਰਭੂ!) ਤੂੰ ਬਿਅੰਤ ਹੈਂ ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ, (ਕਿਰਪਾ ਕਰ, ਮੈਨੂੰ ਗੁਰੂ ਦੇ) ਸ਼ਬਦ ਦੁਆਰਾ (ਆਪਣਾ ਆਪ) ਸਮਝਾ ਦਿਉ।੧।

ਹੇ ਹਰੀ ਜੀਉ! ਮੈਂ ਤੇਰੇ ਤੋਂ ਬਲਿਹਾਰ ਜਾਵਾਂ। (ਮੈਂ ਆਪਣਾ) ਤਨ ਮਨ ਤੇਰੇ ਅਗੇ ਭੇਟਾ ਰਖ ਦਿਆਂ (ਅਤੇ) ਸਦਾ ਤੇਰੀ ਸ਼ਰਣ ਵਿਚ ਟਿਕਿਆ ਰਹਾਂ।੧।ਰਹਾਉ।

ਹੇ (ਮੇਰੇ) ਮਾਲਕ! (ਤੂੰ ਮੈਨੂੰ) ਸਦੀਵ ਕਾਲ ਆਪਣੇ ਭਾਣੇ ਵਿਚ ਰਖ (ਅਤੇ ਆਪ ਹੀ) ਹਰਿਨਾਮ (ਜਪਣ ਦੀ) ਵਡਿਆਈ ਬਖਸ਼। (ਤੇਰਾ) ਭਾਣਾ ਪੂਰੇ ਗੁਰੂ ਤੋਂ ਹੀ ਸਮਝਿਆ ਜਾ ਸਕਦਾ ਹੈ, (ਤਾਂ ਹੀ) ਹਰ ਵੇਲੇ ਅਡੋਲ ਅਵਸਥਾ ਵਿਚ ਸਮਾਈ ਹੋ ਸਕਦੀ ਹੈ।੨।

(ਹੇ ਮੇਰੇ ਸੁਆਮੀ!) ਜੇ ਤੈਨੂੰ ਚੰਗਾ ਲਗੇ, (ਤਾਂ) ਤੇਰੇ ਭਾਣੇ ਵਿਚ (ਚਲਦਿਆਂ ਹੀ) ਭਗਤੀ (ਹੋ ਸਕਦੀ ਹੈ ਅਤੇ ਤੂੰ) ਆਪ ਹੀ ਬਖਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ। (ਹੇ ਸੁਆਮੀ! ਜੋ ਜੀਵ) ਤੇਰੇ ਭਾਣੇ ਵਿਚ (ਚਲਿਆ ਹੈ ਉਸ ਨੇ) ਸਦਾ (ਆਤਮਿਕ) ਸੁਖ ਪਾਇਆ ਹੈ (ਅਤੇ) ਗੁਰੂ ਨੇ (ਉਸ ਦੇ ਅੰਦਰੋਂ) ਤ੍ਰਿਸ਼ਨਾ ਦੀ ਅੱਗ ਬੁਝਾ ਦਿਤੀ ਹੈ।੩।

ਹੇ ਕਰਤਾਰ! ਜੋ ਤੂੰ ਕਰਦਾ ਹੈਂ ਉਹੀ ਕੁਝ ਹੁੰਦਾ ਹੈ (ਉਸ ਦੇ ਵਿਰੁਧ) ਹੋਰ (ਕੁਝ ਵੀ) ਨਹੀਂ ਕੀਤਾ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਤੇਰੇ) ਨਾਮ ਦੇ ਬਰਾਬਰ ਹੋਰ (ਕੋਈ) ਦਾਤਾ ਨਹੀਂ ਹੈ, (ਪਰ ਇਹ ਨਾਮ ਦੀ ਦਾਤਿ) ਪੂਰੇ ਗੁਰੂ ਤੋਂ ਹੀ ਪ੍ਰਾਪਤ ਹੁੰਦੀ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਬੇਨਤੀ ਦਾ ਇਕ ਅੰਤਿ ਉਤਮ ਨਮੂੰਨਾ ਹੈ ਜਿਸ ਵਿਚ ਨਿਮਰਤਾ ਵਾਲਾ ਅੰਸ਼ ਭਰਪੂਰ ਹੈ:-

**ਨਿਰਗੁਣਿਆਰੇ ਕਉ ਬਖਸਿ ਲੈ ਸੁਆਮੀ, ਆਪੇ ਲੈਹੁ ਮਿਲਾਈ ॥**

ਪ੍ਰਭੂ ਦੀ ਸ਼ਰਣ ਵਿਚ, ਭਾਣੇ ਵਿਚ ਅਤੇ ਦਿਨ ਰਾਤ ਪੂਰਨ ਅਡੋਲਤਾ ਵਾਲੀ ਅਵਸਥਾ ਵਿਚ ਲੀਨ ਹੋਣ ਲਈ ਜੋਦੜੀ ਕੀਤੀ ਹੈ।

ਅੰਤ ਵਿਚ 'ਜੋ ਤੂ ਕਰਹਿ ਸੁ ਹੋਵੈ ਕਰਤੇ, ਅਵਰੁ ਨ ਕਰਣਾ ਜਾਈ' ਆਖ ਕੇ ਆਪਣੇ ਆਪ ਕੁਝ ਨਾ ਕਰ ਸਕਣ ਦੀ ਅਸਮਰਥਾ ਪ੍ਰਗਟਾਈ ਹੈ। ਗੁਰਬਾਣੀ ਵਿਚ ਨਿਰਗੁਣਿਆਰੇ ਜੀਵ ਦੀ ਬੇਨਤੀ ਨੂੰ ਇਉਂ ਨਿਰੂਪਣ ਕੀਤਾ ਹੈ:--

**ਨਿਰਗੁਣਿਆਰੇ ਕੀ ਬੇਨਤੀ ਦੇਹੁ ਦਰਸ ਹਰਿ ਰਾਇਓ ॥੭॥**

**ਨਾਨਕ ਸਰਨਿ ਤੁਹਾਰੀ ਠਾਕੁਰ, ਸੇਵਕੁ ਦੁਆਰੈ ਆਇਓ॥੮॥** [ਪੰਨਾ ੨੪੧

**ਪ੍ਰਭਾਤੀ ਮਹਲਾ ੩ ॥ ਗੁਰਮੁਖਿ ਹਰਿ ਸਾਲਾਹਿਆ ਜਿੰਨਾ, ਤਿਨ ਸਲਾਹਿ ਹਰਿ ਜਾਤਾ ॥ ਵਿਚਹੁ ਭਰਮੁ ਗਇਆ ਹੈ ਦੂਜਾ, ਗੁਰ ਕੈ ਸਬਦਿ ਪਛਾਤਾ ॥ ੧ ॥ ਹਰਿ ਜੀਉ, ਤੂ ਮੇਰਾ ਇਕੁ ਸੋਈ ॥ ਤੁਧੁ ਜਪੀ ਤੁਧੈ ਸਾਲਾਹੀ, ਗਤਿ ਮਤਿ ਤੁਝ ਤੇ ਹੋਈ ॥ ੧ ॥ ਰਹਾਉ ॥ ਗੁਰਮੁਖਿ ਸਾਲਾਹਨਿ, ਸੇ ਸਾਦੁ ਪਾਇਨਿ, ਮੀਠਾ ਅੰਮ੍ਰਿਤੁ ਸਾਰੁ ॥ ਸਦਾ ਮੀਠਾ ਕਦੇ ਨ ਫੀਕਾ, ਗੁਰ ਸਬਦੀ ਵੀਚਾਰੁ ॥ ੨ ॥ ਜਿਨਿ ਮੀਠਾ ਲਾਇਆ ਸੋਈ ਜਾਣੈ, ਤਿਸੁ ਵਿਟਹੁ ਬਲਿ ਜਾਈ ॥ ਸਬਦਿ ਸਲਾਹੀ ਸਦਾ ਸੁਖਦਾਤਾ, ਵਿਚਹੁ ਆਪੁ ਗਵਾਈ ॥ ੩ ॥ ਸਤਿਗੁਰੁ ਮੇਰਾ ਸਦਾ ਹੈ ਦਾਤਾ, ਜੋ ਇਛੈ ਸੋ ਫਲੁ ਪਾਏ ॥ ਨਾਨਕ, ਨਾਮੁ ਮਿਲੈ ਵਡਿਆਈ, ਗੁਰ ਸਬਦੀ ਸਚੁ ਪਾਏ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਜਪੀਂ, ਸਾਲਾਹੀਂ, ਜਾਈਂ, ਸਲਾਹੀਂ.

**ਪਦ ਅਰਥ:** ਗੁਰਮੁਖਿ=ਗੁਰੂ ਦੇ ਰਾਹੀਂ। ਸਾਲਾਹਿਆ=ਸ਼ਲਾਘਾ ਕੀਤੀ, ਸਿਫਤਿ ਸਲਾਹ ਕੀਤੀ। ਤਿਨ=ਉਨ੍ਹਾਂ ਨੇ। ਸਲਾਹਿ=ਸਲਾਹ ਕੇ। ਹਰਿ ਜਾਤਾ=ਹਰੀ ਨੂੰ ਜਾਣਿਆ। ਵਿਚਹੁ=ਅੰਦਰੋਂ। ਭਰਮੁ=ਭਟਕਣਾ।੧।

ਸੋਈ=ਖ਼ਬਰ-ਸਾਰ ਲੈਣ ਵਾਲਾ। ਜਪੀ=ਮੈਂ ਜਪਦਾ ਹਾਂ। ਸਾਲਾਹੀ=ਮੈਂ ਸਲਾਹੁੰਦਾ ਰਹਾਂ। ਗਤਿ=ਗਤੀ, ਉਚੀ ਆਤਮਿਕ ਅਵਸਥਾ।੧।ਰਹਾਉ।

ਗੁਰਮੁਖਿ ਸਾਲਾਹਨਿ=ਗੁਰੂ ਦੁਆਰਾ (ਜੋ) ਸਲਾਹੁੰਦੇ ਹਨ। ਸੇ=ਓਹ (ਮਨੁੱਖ)। ਸਾਦੁ ਪਾਇਨਿ=ਸੁਆਦ ਪਾਂਦੇ ਹਨ। ਮੀਠਾ=ਮਿੱਠਾ। ਅੰਮ੍ਰਿਤੁ=(ਨਾਮ) ਜਲ। ਸਾਰੁ=ਸ੍ਰੇਸ਼ਟ। ਗੁਰਸਬਦੀ=ਗੁਰੂ ਦੇ ਸ਼ਬਦ ਦੁਆਰਾ।੨।

ਜਿਨਿ=ਜਿਸ (ਵਾਹਿਗੁਰੂ) ਨੇ। ਵਿਟਹੁ=ਤੋਂ। ਬਲਿ ਜਾਈ=ਮੈਂ ਬਲਿਹਾਰ ਜਾਂਦਾ ਹਾਂ। ਸਬਦਿ ਸਲਾਹੀ=ਮੈਂ ਸ਼ਬਦ ਦੁਆਰਾ ਸਲਾਹੁੰਦਾ ਰਹਾਂ। ਆਪੁ=ਆਪਾ ਭਾਵ, ਹਉਮੈ। ਗਵਾਈ=ਗਵਾ ਕੇ।੩।

ਇਛੈ=ਇਛਾ ਕਰਦਾ ਹੈ, ਚਾਹੁੰਦਾ ਹੈ। ਸਚੁ=ਸਚ (ਪਰਮਾਤਮਾ) ਨੂੰ।੪।

**ਅਰਥ:** ਜਿਨ੍ਹਾਂ ਨੇ ਗੁਰੂ ਦੁਆਰਾ ਪਰਮਾਤਮਾ ਨੂੰ ਸਲਾਹਿਆ ਹੈ, ਉਨ੍ਹਾਂ ਨੇ ਸਿਫਤਿ ਸਲਾਹ ਕਰਕੇ ਪਰਮਾਤਮਾ ਨੂੰ ਜਾਣਿਆ ਹੈ। (ਉਨ੍ਹਾਂ ਦੇ ਹਿਰਦੇ) ਅੰਦਰ ਭਰਮ ਅਤੇ ਦ੍ਵੈਤ-ਭਾਵ ਦੂਰ ਹੋ ਗਿਆ ਹੈ (ਕਿਉਂਕਿ ਉਨ੍ਹਾਂ ਨੇ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣਿਆ ਹੈ।੧।

ਹੇ ਹਰੀ ਜੀਉ! (ਕੇਵਲ) ਤੂੰ ਹੀ ਮੇਰਾ ਇਕ (ਅਜਿਹਾ ਮਿੱਤਰ ਹੈਂ, ਜੋ ਮੇਰੀ) ਖ਼ਬਰ-ਸਾਰ ਲੈਂਦਾ ਹੈਂ। (ਇਸ ਲਈ) ਮੈਂ ਤੈਨੂੰ ਹੀ ਜਪਦਾ ਹਾਂ ਅਤੇ ਤੈਨੂੰ ਹੀ ਸਲਾਹੁੰਦਾ ਹਾਂ (ਕਿਉਂਕਿ) ਗਤ ਪਾਉਣ ਵਾਲੀ ਬੁਧੀ ਤੇਰੇ ਪਾਸੋਂ ਹੀ ਪ੍ਰਾਪਤ ਹੁੰਦੀ ਹੈ।੧।ਰਹਾਉ।

(ਹੇ ਪ੍ਰਭੂ! ਜਿਹੜੇ ਮਨੁੱਖ) ਗੁਰੂ ਦੁਆਰਾ (ਤੈਨੂੰ) ਸਲਾਹੁੰਦੇ ਹਨ, ਓਹ ਸੁਆਦ ਪ੍ਰਾਪਤ ਕਰਦੇ ਹਨ (ਕਿਉਂਕਿ ਤੇਰਾ ਨਾਮ) ਅੰਮ੍ਰਿਤ ਮਿੱਠਾ ਅਤੇ (ਸਭ ਪਦਾਰਥਾਂ ਨਾਲੋਂ) ਸ੍ਰੇਸ਼ਟ ਹੈ। (ਜਿਹੜੇ ਜੀਵ) ਗੁਰੂ ਦੇ ਸ਼ਬਦ

ਦੀ ਰਾਹੀਂ (ਨਾਮ ਬਾਣੀ ਦਾ) ਵੀਚਾਰ (ਕਰਦੇ ਹਨ, ਉਨ੍ਹਾਂ ਨੂੰ ਤੇਰਾ ਨਾਮ) ਸਦਾ ਹੀ ਮਿੱਠਾ ਲਗਦਾ ਹੈ, ਕਦੇ ਵੀ ਫਿੱਕਾ ਨਹੀਂ ਲਗਦਾ।੨।

(ਹੇ ਭਾਈ!) ਜਿਸ (ਗੁਰੂ) ਨੇ (ਨਾਮ ਰਸ) ਮਿੱਠਾ ਲਾਇਆ ਹੈ, ਓਹੀ (ਇਸ ਭੇਦ ਨੂੰ) ਜਾਣਦਾ ਹੈ, ਮੈਂ ਉਸ (ਗੁਰੂ) ਤੋਂ ਬਲਿਹਾਰ ਜਾਂਦਾ ਹਾਂ। ਮੈਂ (ਗੁਰੂ ਦੇ) ਸ਼ਬਦ ਦੁਆਰਾ (ਆਪਣੇ) ਅੰਦਰ ਆਪਾ-ਭਾਵ ਦੂਰ ਕਰਕੇ (ਸੁਖ ਦੇਣ ਵਾਲੇ ਪ੍ਰਭੂ ਦੀ) ਸਿਫਤਿ ਸਾਲਾਹ ਕਰਦਾ ਹਾਂ।੩।

(ਹੇ ਭਾਈ!) ਮੇਰਾ ਸਤਿਗੁਰੂ ਸਦਾ ਹੀ (ਇੱਛਾਂ ਪੂਰੀਆਂ ਕਰਨ ਵਾਲਾ) ਦਾਤਾ ਹੈ (ਉਸ ਪਾਸੋਂ ਮਨੁੱਖ) ਜੋ (ਮਨੋਰਥ) ਮੰਗਦਾ ਹੈ, ਉਹ ਫਲ ਪ੍ਰਾਪਤ ਕਰ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਪਾਸੋਂ ਹੀ) ਨਾਮ ਰੂਪ ਵਡਿਆਈ ਮਿਲਦੀ ਹੈ (ਅਤੇ) ਗੁਰੂ ਦੇ ਸ਼ਬਦ ਦੁਆਰਾ (ਮਨੁੱਖ) ਸਚ (ਪ੍ਰਭੂ) ਨੂੰ ਪ੍ਰਾਪਤ ਕਰ ਲੈਂਦਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਇਸ ਤੋਂ ਪਹਿਲੇ ਸ਼ਬਦ ਵਿਚ ''ਹਰਿ ਜੀਉ ਤੁਧੁ ਵਿਟਹੁ ਬਲਿ ਜਾਈ ॥ ਤਨੁ ਮਨੁ ਅਰਪੀ ਤੁਧੁ ਆਗੈ ਰਾਖਉ, ਸਦਾ ਰਹਾਂ ਸਰਣਾਈ॥'' ਵਾਲੀ ਬੇਨਤੀ ਕੀਤੀ ਸੀ ਤਿਵੇਂ ਇਸ ਸ਼ਬਦ ਰਾਹੀਂ ਵੀ ਪ੍ਰਭੂ ਪਾਸੋਂ ਭਾਣੇ ਵਿਚ ਰਖਣ ਦੀ ਦਾਤਿ ਮੰਗੀ ਹੈ। ਅਸਲ ਵਿਚ ਹਰੀ ਦੀ ਸਿਫਤਿ ਸਾਲਾਹ ਦੀ ਸੋਝੀ ਗੁਰੂ ਦੁਆਰਾ ਹੀ ਆਉਂਦੀ ਹੈ। ਜਦੋਂ ਨਾਮ ਮੀਠਾ ਲਗਦਾ ਹੈ, ਓਦੋਂ ਸਿਖ ਆਪਣੀ ਕਰਣੀ ਤੇ ਕੋਈ ਮਾਣ ਨਹੀਂ ਕਰਦਾ ਸਗੋਂ ਇਉਂ ਆਖਦਾ ਹੈ:–

**ਜਿਨਿ ਮੀਠਾ ਲਾਇਆ ਸੋਈ ਜਾਣੈ, ਤਿਸੁ ਵਿਟਹੁ ਬਲਿ ਜਾਈ॥**

ਸੋ ਇਸ ਸ਼ਬਦ ਵਿਚ ਵੀ ''ਆਪੁ ਗਵਾਈਐ ਤਾ ਸਹੁ ਪਾਈਐ'' ਵਾਲਾ ਸਿਧਾਂਤ ਨਿਰੂਪਣ ਕੀਤਾ ਹੈ।

**ਪ੍ਰਭਾਤੀ ਮਹਲਾ ੩ ॥ ਜੋ ਤੇਰੀ ਸਰਣਾਈ ਹਰਿ ਜੀਉ, ਤਿਨ ਤੂ ਰਾਖਨ ਜੋਗੁ ॥ ਤੁਧੁ ਜੇਵਡੁ ਮੈ ਅਵਰੁ ਨ ਸੂਝੈ, ਨਾ ਕੋ ਹੋਆ ਨ ਹੋਗੁ ॥ ੧ ॥ ਹਰਿ ਜੀਉ, ਸਦਾ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ, ਏਹ ਤੇਰੀ ਵਡਿਆਈ ॥ ੧ ॥ ਰਹਾਉ ॥ ਜੋ ਤੇਰੀ ਸਰਣਾਈ ਹਰਿ ਜੀਉ, ਤਿਨ ਕੀ ਕਰਹਿ ਪ੍ਰਤਿਪਾਲ ॥ ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ, ਪੋਹਿ ਨ ਸਕੈ ਜਮਕਾਲੁ ॥ ੨ ॥ ਤੇਰੀ ਸਰਣਾਈ ਸਚੀ ਹਰਿ ਜੀਉ, ਨਾ ਓਹ ਘਟੈ ਨ ਜਾਇ ॥ ਜੋ ਹਰਿ ਛੋਡਿ ਦੂਜੈ ਭਾਇ ਲਾਗੈ, ਓਹੁ ਜੰਮੈ ਤੈ ਮਰਿ ਜਾਇ ॥੩॥ ਜੋ ਤੇਰੀ ਸਰਣਾਈ ਹਰਿ ਜੀਉ, ਤਿਨਾ ਦੂਖ ਭੂਖ ਕਿਛੁ ਨਾਹਿ ॥ ਨਾਨਕ, ਨਾਮੁ ਸਲਾਹਿ ਸਦਾ ਤੂ, ਸਚੈ ਸਬਦਿ ਸਮਾਹਿ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਕਰਹਿੰ, ਨਾਹਿੰ, ਸਮਾਹਿੰ।

**ਪਦ ਅਰਥ:** ਹਰਿ ਜੀਉ=ਹੇ ਹਰੀ ਜੀਉ!। ਤਿਨਾ=ਉਨ੍ਹਾਂ ਨੂੰ। ਰਾਖਨ ਜੋਗੁ=ਰਖਿਆ ਕਰਨ ਦੇ ਸਮਰਥ, ਲਾਇਕ। ਜੇਵਡੁ=ਬਰਾਬਰ ਦਾ। ਅਵਰੁ=ਹੋਰ। ਨ ਹੋਗੁ=(ਅਗੋਂ ਵੀ) ਨਹੀਂ ਹੋਵੇਗਾ।੧।

ਸਰਣਾਈ=ਸ਼ਰਨ ਵਿਚ। ਜਿਉ ਭਾਵੈ=ਜਿਵੇਂ (ਤੈਨੂੰ) ਚੰਗਾ ਲਗੇ। ਮੇਰੇ ਸੁਆਮੀ=ਹੇ ਮੇਰੇ ਮਾਲਕ।੧।ਰਹਾਉ।

ਤਿਨ ਕੀ=ਉਨ੍ਹਾਂ ਦੀ। ਕਰਹਿ=ਕਰਦਾ ਹੈ। ਪ੍ਰਤਿਪਾਲ=ਪਾਲਣਾ। ਕ੍ਰਿਪਾ ਕਰਿ=ਕਿਰਪਾ ਕਰਕੇ। ਪੋਹਿ ਨ ਸਕੈ=ਛੁਹ ਨਹੀਂ ਸਕਦਾ, ਭਾਵ ਨੇੜੇ ਨਹੀਂ ਆ ਸਕਦਾ। ਜਮਕਾਲੁ=ਮੌਤ ਰੂਪੀ ਜਮ।੨।

ਸਚੀ=ਸਦਾ ਕਾਇਮ ਰਹਿਣ ਵਾਲੀ। ਨਾ ਓਹ ਘਟੈ=ਨਾ ਉਹ ਘਟਦੀ (ਵਧਦੀ) ਹੈ। ਨ ਜਾਇ=(ਕਿਤੇ) ਜਾਂਦੀ ਨਹੀਂ ਹੈ, ਭਾਵ ਨਾਸ਼ ਨਹੀਂ ਹੁੰਦੀ। ਛੋਡਿ=ਛੱਡ ਕੇ। ਦੂਜੈ ਭਾਇ ਲਾਗੈ=ਦ੍ਵੈਤ ਭਾਵ ਵਿਚ,(ਜੋ) ਇਕ ਤੋਂ ਬਿਨਾਂ ਹੋਰ ਦੇ ਪਿਆਰ ਵਿਚ ਲਗਦਾ ਹੈ। ਤੈ=ਅਤੇ। ਮਰਿ ਜਾਇ=ਮਰ ਜਾਂਦਾ ਹੈ।੩।

ਨਾਮੁ ਸਲਾਹਿ=ਨਾਮ ਨੂੰ ਸਲਾਹੁੰਦਾ ਰਹੁ। ਸਚੈ ਸਬਦਿ=ਸਚੇ (ਪ੍ਰਭੂ ਦੇ) ਸ਼ਬਦ ਵਿਚ। ਸਮਾਹਿ=ਸਮਾਅ ਜਾਏਂਗਾ, ਲੀਨ ਹੋ ਜਾਵੇਂਗਾ।੪।

**ਅਰਥ:** ਹੇ ਹਰੀ ਜੀਉ! (ਮੇਰਾ ਨਿਸਚਾ ਹੈ ਕਿ) ਜੋ (ਮਨੁੱਖ) ਤੇਰੀ ਸ਼ਰਨ ਵਿਚ (ਆ ਪਿਆ ਹੈ, ਉਸ ਦੀ) ਤੂੰ ਰਖਿਆ ਕਰਨ ਦੇ ਸਮਰਥ ਹੈਂ। ਤੇਰੇ ਬਰਾਬਰ ਦਾ ਮੈਨੂੰ ਹੋਰ (ਕੋਈ) ਨਜ਼ਰ ਨਹੀਂ ਆਉਂਦਾ। ਨਾ ਕੋਈ ਪਿਛੇ ਹੋਇਆ ਹੈ (ਅਤੇ) ਨਾ ਹੀ (ਕੋਈ ਅਗੋਂ) ਹੋਵੇਗਾ।੧।

ਹੇ ਹਰੀ ਜੀਉ! ਮੈਂ ਸਦਾ ਹੀ ਤੇਰੀ ਸ਼ਰਣ ਵਿਚ (ਢੱਠਾ ਹੋਇਆ ਹਾਂ)। ਹੇ ਮੇਰੇ ਮਾਲਕ! ਜਿਵੇਂ (ਤੁਹਾਨੂੰ) ਚੰਗਾ ਲਗੇ, ਤਿਵੇਂ ਹੀ ਤੁਸੀਂ ਪੈਜ ਰਖੋ, ਇਹ (ਸਭ) ਆਪ ਜੀ ਦੀ ਵਡਿਆਈ ਹੈ।੧।ਰਹਾਉ।

ਹੇ ਹਰੀ ਜੀਉ! ਜਿਹੜੇ (ਜੀਵ) ਤੇਰੀ ਸ਼ਰਣ ਵਿਚ (ਪਏ ਹਨ, ਤੂੰ) ਉਨ੍ਹਾਂ ਦੀ ਪਾਲਣਾ ਕਰਦਾ ਹੈਂ। ਹੇ ਹਰੀ ਜੀਉ! ਆਪ ਕਿਰਪਾ ਕਰਕੇ (ਉਨ੍ਹਾਂ ਦੀ) ਰਖਿਆ ਕਰਦੇ ਹੋ (ਅਤੇ ਉਨ੍ਹਾਂ ਨੂੰ) ਜਮਕਾਲ ਵੀ ਨਹੀਂ ਛੁਹ ਸਕਦਾ (ਭਾਵ ਨੇੜੇ ਨਹੀਂ ਜਾ ਸਕਦਾ)।੨।

ਹੇ ਹਰੀ ਜੀਉ! ਤੇਰੀ ਸ਼ਰਣਾਈ ਸੱਚੀ (ਭਾਵ ਸਦਾ ਕਾਇਮ ਰਹਿਣ ਵਾਲੀ) ਹੈ, ਨਾ ਓਹ ਘਟਦੀ ਹੈ, ਨਾ ਨਾਸ਼ ਹੁੰਦੀ ਹੈ। ਜਿਹੜਾ (ਮਨੁੱਖ) ਹਰੀ ਨੂੰ ਛੱਡ ਕੇ ਦ੍ਵੈਤ-ਭਾਵ ਵਿਚ ਲਗਦਾ ਹੈ, ਉਹ ਜੰਮਦਾ ਹੈ ਅਤੇ ਮਰ ਜਾਂਦਾ ਹੈ (ਭਾਵ ਜੰਮਣ ਮਰਣ ਦੇ ਆਵਾਗਵਣ ਵਿਚ ਪਿਆ ਰਹਿੰਦਾ ਹੈ)।੩।

ਹੇ ਹਰੀ ਜੀਉ! ਜੋ (ਮਨੁੱਖ) ਤੇਰੀ ਸ਼ਰਣ ਆਏ ਹਨ, ਉਨ੍ਹਾਂ ਨੂੰ ਕੁਝ ਵੀ (ਭਾਵ ਰਤਾ ਭਰ ਵੀ) ਦੁਖ ਨਹੀਂ ਲਗਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ!) ਤੂੰ ਸਦਾ ਹੀ (ਪਰਮੇਸ਼ਰ ਦਾ) ਨਾਮ ਸਲਾਹਿਆ ਕਰ, (ਇਸ ਦੇ ਫਲ ਸਰੂਪ ਤੂੰ ਪ੍ਰਭੂ ਦੇ) ਸਚੇ ਸ਼ਬਦ ਵਿਚ ਲੀਨ ਹੋਇਆ ਰਹੇਂਗਾ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਆਰੰਭ ਵਿਚ 'ਪ੍ਰਭਾਤੀ ਮਹਲਾ ੩' ਦੇ ਹੇਠਾਂ 'ਪ' ਬਰੀਕ ਅੰਗ ਹੈ। ਇਸ ਬਾਰੇ 'ਗੁਰਬਾਣੀ ਪਾਠ ਦਰਸ਼ਨ ਵਿਚ ਜੋ ਵੀਚਾਰ ਦਿਤੇ ਹਨ, ਉਹ ਇਸ ਤਰ੍ਹਾਂ ਹਨ:--

(ਮਹਲੇ ਹੇਠ ਪੰਜ ਅੰਗ ਦਾ ਭਾਵ ਇਹ ਹੈ ਕਿ ਇਹ ਸ਼ਬਦ ਪੰਜਵੇਂ ਪਾਤਿਸ਼ਾਹ ਨੇ ਵੀ ਉਚਾਰਿਆ ਹੈ ਤੇ ਤੀਜੇ ਪਾਤਿਸ਼ਾਹ ਦਾ ਵੀ ਪਹਿਲਾਂ ਉਚਾਰਿਆ ਹੋਇਆ ਸੀ। ਤੀਜੇ ਪਾਤਿਸ਼ਾਹ ਦਾ ਮੁਖ ਰਖਿਆ ਤੇ 'ਪਾਂਜਾ' ਹੇਠਾਂ ਦੇ ਦਿਤਾ)।

ਪਾਠਕਾਂ ਦੀ ਗਿਆਤ ਲਈ ਇਹ ਦਸਣਾ ਲਾਹੇਵੰਦਾ ਹੋਵੇਗਾ ਕਿ ਉਪ੍ਰੋਕਤ ਵੀਚਾਰ ਗੁਰਬਾਣੀ

ਸੰਪਾਦਨਾ ਦੀ ਨਿਯਮਾਵਲੀ ਨਾਲ ਮੇਲ ਨਹੀਂ ਖਾਂਦੇ। 'ਸ਼ਬਦਾਰਥ' ਵਿਚ ਜੋ ਨੋਟ ਦਿਤਾ ਹੋਇਆ ਹੈ, ਉਹ ਠੀਕ ਹੈ, ਜਿਸ ਦੀ ਸ਼ਬਦਾਵਲੀ ਇਉਂ ਹੈ:--

''ਏਥੇ 'ਮਹਲਾ ੩' ਦੇ ਹੇਠਾਂ ਛੋਟਾ ਜਿਹਾ ਅੰਕ '੫' ਲਗਾ ਹੋਇਆ ਹੈ। ਇਹ 'ਘਰੁ ੫' ਦਾ ਸੂਚਕ ਹੋ ਸਕਦਾ ਹੈ ਭਾਵ ਇਸ ਤੋਂ ਪਹਿਲਾਂ ਤਿੰਨ ਸ਼ਬਦ 'ਘਰੁ ੧' ਦੇ ਹਨ, ਅਤੇ ਅਗੋਂ ਚਾਰ ਸ਼ਬਦ 'ਘਰੁ ੫' ਵਿਚ ਗਾਉਣੇ ਹਨ।''

ਸੋ ਇਹ ਛੋਟਾ ਜਿਹਾ ਅੰਕ 'ਘਰ' ਦਾ ਸੂਚਕ ਹੈ, ਕਰਤਾ ਦਾ ਸੂਚਕ ਨਹੀਂ ਹੈ ਜਿਵੇਂ ਕਿ ਪਹਿਲੇ ਨੋਟ ਵਿਚ 'ਗੁਰਬਾਣੀ ਪਾਠ ਦਰਸ਼ਨ' ਦੇ ਕਰਤਾ ਨੇ ਦਿੰਤਾ ਹੈ।

ਇਸ ਸ਼ਬਦ ਵਿਚ ਹਰੀ ਦੀ ਸ਼ਰਨ ਲੈਣ ਨਾਲ਼ ਜੋ ਜੀਵਨ-ਅਵਸਥਾ ਬਣਦੀ ਹੈ ਉਸ ਦਾ ਵਰਨਣ ਹੈ। ਸ਼ਰਣ ਵਿਚ ਰਹਿ ਕੇ ਗੁਰੂ ਦੀ ਕਿਰਪਾ ਨਾਲ ਮਨ ਅਸਥਿਰ ਹੁੰਦਾ ਹੈ ਅਤੇ ਹਰੀ ਦੇ ਨਾਮ ਰਸ ਵਿਚ ਰਜਿਆ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਕਲਜੁਗ ਵਿਚ ਨਿਰੋਲ ਨਾਮ-ਭਗਤੀ ਦਾ ਹੀ ਲਾਭ ਹੈ। ਸਤਿਗੁਰੂ ਨੇ ਜਿਸ ਜੀਵ ਨੂੰ ਇਸ ਅਵਸਥਾ ਦਾ ਦਰਸ਼ਨ ਕਰਾ ਦਿਤਾ ਹੈ ਉਸ ਨੂੰ ਸੋਝੀ ਆ ਗਈ ਹੈ ਕਿ ਸੁਖ ਵਾਲਾ ਸਿੰਗਾਰ ਕੇਵਲ ਨਾਮ ਹੈ:--

**ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ ॥**

**ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ ॥** [ਪੰਨਾ ੧੦੦੩

**ਪ੍ਰਭਾਤੀ ਮਹਲਾ ੩ ॥ ਗੁਰਮੁਖਿ ਹਰਿ ਜੀਉ ਸਦਾ ਧਿਆਵਹੁ, ਜਬ ਲਗੁ ਜੀਅ ਪਰਾਨ ॥ ਗੁਰਸਬਦੀ ਮਨੁ ਨਿਰਮਲੁ ਹੋਆ, ਚੂਕਾ ਮਨਿ ਅਭਿਮਾਨੁ ॥ ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ, ਹਰਿ ਕੈ ਨਾਮਿ ਸਮਾਨ ॥ ੧ ॥ ਮੇਰੇ ਮਨ, ਗੁਰ ਕੀ ਸਿਖ ਸੁਣੀਜੈ॥ ਹਰਿ ਕਾ ਨਾਮੁ ਸਦਾ ਸੁਖਦਾਤਾ, ਸਹਜੇ ਹਰਿ ਰਸੁ ਪੀਜੈ॥੧॥ਰਹਾਉ॥ ਮੂਲੁ ਪਛਾਣਨਿ, ਤਿਨ ਨਿਜਘਰਿ ਵਾਸਾ, ਸਹਜੇ ਹੀ ਸੁਖੁ ਹੋਈ ॥ ਗੁਰ ਕੈ ਸਬਦਿ ਕਮਲੁ ਪਰਗਾਸਿਆ, ਹਉਮੈ ਦੁਰਮਤਿ ਖੋਈ ॥ ਸਭਨਾ ਮਹਿ ਏਕੋ ਸਚੁ ਵਰਤੈ, ਵਿਰਲਾ ਬੂਝੈ ਕੋਈ ॥ ੨ ॥ ਗੁਰਮਤੀ ਮਨੁ ਨਿਰਮਲੁ ਹੋਆ, ਅੰਮ੍ਰਿਤੁ ਤਤੁ ਵਖਾਨੈ ॥ ਹਰਿ ਕਾ ਨਾਮੁ ਸਦਾ ਮਨਿ ਵਸਿਆ, ਵਿਚਿ ਮਨ ਹੀ ਮਨੁ ਮਾਨੈ ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ, ਜਿਤੁ ਆਤਮਰਾਮੁ ਪਛਾਨੈ ॥ ੩ ॥ ਮਾਨਸ ਜਨਮਿ ਸਤਿਗੁਰੂ ਨ ਸੇਵਿਆ, ਬਿਰਥਾ ਜਨਮੁ ਗਵਾਇਆ ॥ ਨਦਰਿ ਕਰੇ ਤਾਂ ਸਤਿਗੁਰੁ ਮੇਲੇ, ਸਹਜੇ ਸਹਜਿ ਸਮਾਇਆ ॥ ਨਾਨਕ, ਨਾਮੁ ਮਿਲੈ ਵਡਿਆਈ, ਪੂਰੈ ਭਾਗਿ ਧਿਆਇਆ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਵਿਟਹੁਂ।

**ਪਦ ਅਰਥ:** ਗੁਰਮੁਖਿ=ਗੁਰੂ ਦੇ ਰਾਹੀਂ। ਹਰਿ ਜੀਉ=ਪਰਮਾਤਮਾ ਨੂੰ। ਜਬਲਗੁ=ਜਦੋਂ ਤਕ। ਜੀਅ

ਪਰਾਨ=ਜਿੰਦ ਤੇ ਸਾਹ। ਗੁਰਸਬਦੀ=ਗੁਰੂ ਦੇ ਸ਼ਬਦ ਦੇ ਰਾਹੀਂ। ਨਿਰਮਲੁ=ਪਵਿੱਤਰ। ਚੂਕਾ=ਦੂਰ ਹੋ ਗਿਆ। ਮਨਿ=ਮਨ ਵਿਚ। ਅਭਿਮਾਨ=ਅਹੰਕਾਰ। ਕੇਰਾ=ਦਾ। ਸਮਾਨਿ=ਸਮਾਉਂਦਾ ਹੈ।੧।

ਸਿਖ=ਸਿਖਿਆ। ਸੁਣੀਜੈ=ਸੁਣਨੀ ਚਾਹੀਦੀ ਹੈ। ਸਹਜੇ=ਅਡੋਲ ਅਵਸਥਾ ਵਿਚ, ਨਿਰਯਤਨ ਹੀ।੧।ਰਹਾਉ।

ਮੂਲੁ ਪਛਾਣਨਿ=(ਜੋ) ਜੋਤਿ ਸਰੂਪ ਵਾਹਿਗੁਰੂ ਨੂੰ ਪਛਾਣਦੇ ਹਨ। ਤਿਨ=ਉਨ੍ਹਾਂ ਦਾ। ਨਿਜ ਘਰਿ=ਆਪਣੇ ਅਸਲੀ ਘਰ (ਸ੍ਵੈ-ਸਰੂਪ) ਵਿਚ। ਸਹਜੇ ਹੀ=ਕੁਦਰਤੀ ਤੌਰ ਤੇ। ਕਮਲੁ ਪਰਗਾਸਿਆ=ਹਿਰਦਾ ਰੂਪ ਕੌਲ ਫੁਲ ਖਿੜਿਆ। ਦੁਰਮਤਿ=ਖੋਟੀ ਬੁਧੀ। ਖੋਈ=ਨਾਸ਼ ਹੋ ਗਈ। ਵਰਤੈ=ਵਰਤ ਰਿਹਾ ਹੈ, ਮੌਜੂਦ ਹੈ, ਭਾਵ ਵਿਆਪਕ ਹੈ।੨।

ਅੰਮ੍ਰਿਤੁ ਤਤ ਵਖਾਣੈ=ਤਤ ਰੂਪ ਅੰਮ੍ਰਿਤ ਨਾਮ ਨੂੰ ਉਚਾਰਦਾ ਹੈ। ਮਨਿ=ਮਨ ਵਿਚ। ਵਿਚਿ ਮਨ ਹੀ=ਮਨ ਦੇ ਅੰਦਰ ਹੀ। ਮਨੁ ਮਾਨੈ=ਮਨ ਪਤੀਜਦਾ ਹੈ। ਵਿਟਹੁ=ਤੋਂ। ਜਿਤੁ=ਜਿਸ (ਗੁਰੂ ਦੀ ਰਾਹੀਂ)। ਆਤਮਰਾਮੁ=ਪਰਮਾਤਮਾ ਨੂੰ।੩।

ਮਾਨਸ ਜਨਮਿ=ਮਨੁੱਖਾ ਜਨਮ ਵਿਚ। ਬਿਰਥਾ=ਵਿਅਰਥ। ਨਦਰਿ ਕਰੇ=ਮਿਹਰ ਦੀ ਦ੍ਰਿਸ਼ਟੀ ਕਰੇ। ਸਹਜੇ ਸਹਜਿ ਸਮਾਇਆ=ਸੁਤੇ ਸਿਧ ਹੀ ਅਡੋਲ ਅਵਸਥਾ ਵਿਚ ਪਹੁੰਚ ਗਿਆ। ਪੂਰੇ ਭਾਗਿ=ਪੂਰੇ ਭਾਗ ਕਰਕੇ, ਵਡੀ ਕਿਸਮਤ ਨਾਲ।੪।

**ਅਰਥ:** (ਹੇ ਭਾਈ!) ਜਦੋਂ ਤਕ (ਤੇਰੀ) ਜਿੰਦ (ਚੇਤਨ ਸਤਾ ਤੇ) ਪ੍ਰਾਣ ਹਨ (ਤਦੋਂ ਤਕ ਤੂੰ) ਗੁਰੂ ਦੇ ਰਾਹੀਂ ਪਰਮਾਤਮਾ ਨੂੰ ਸਿਮਰਦਾ ਰਹੁ। (ਜਿਸ ਨੇ ਸਿਮਰਿਆ ਹੈ ਉਸ ਦਾ) ਮਨ ਗੁਰੂ ਦੇ ਸ਼ਬਦ ਦੁਆਰਾ ਪਵਿੱਤਰ ਹੋ ਗਿਆ ਹੈ (ਕਿਉਂਕਿ ਉਸ ਦੇ) ਮਨ ਵਿਚ (ਜੋ) ਅਹੰਕਾਰ ਸੀ (ਉਹ ਵੀ) ਦੂਰ ਹੋ ਗਿਆ ਹੈ (ਜਿਸ ਦਾ) ਮਨ ਹਰੀ ਦੇ ਨਾਮ ਵਿਚ ਲੀਨ ਹੋ ਗਿਆ (ਮਾਨੋ) ਉਸ ਪ੍ਰਾਣੀ ਦਾ (ਮਨੁੱਖਾ) ਜਨਮ ਸਫਲ ਹੋ ਗਿਆ।੧।

ਹੇ ਮੇਰੇ ਮਨ! ਗੁਰੂ ਦੀ ਸਿਖਿਆ (ਜ਼ਰੂਰ) ਸੁਣਨੀ ਚਾਹੀਦੀ ਹੈ। ਪਰਮਾਤਮਾ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ, (ਭਾਵ ਅਡੋਲ ਅਵਸਥਾ ਵਿਚ ਉਸ) ਹਰੀ ਦਾ (ਨਾਮ) ਰਸ ਪੀਣਾ ਚਾਹੀਦਾ ਹੈ।੧।ਰਹਾਉ।

(ਹੇ ਮੇਰੇ ਮਨ! ਜਿਹੜੇ ਮਨੁੱਖ ਆਪਣੇ) ਮੂਲ (ਵਾਹਿਗੁਰੂ ਜੀ) ਨੂੰ ਪਛਾਣਦੇ ਹਨ (ਭਾਵ ਸਾਂਝ ਪਾਉਂਦੇ ਹਨ) ਉਨ੍ਹਾਂ ਦਾ ਆਪਣੇ ਘਰ (ਭਾਵ ਸ੍ਵੈ-ਸਰੂਪ) ਵਿਚ ਵਾਸਾ ਹੁੰਦਾ ਹੈ (ਅਤੇ) ਸਹਜੇ ਹੀ ਉਨ੍ਹਾਂ ਨੂੰ (ਆਤਮਿਕ) ਸੁਖ (ਪ੍ਰਾਪਤ) ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਦਾ ਹਿਰਦਾ ਰੂਪੀ) ਕੰਵਲ ਖਿੜਿਆ ਰਹਿੰਦਾ ਹੈ (ਕਿਉਂਕਿ ਉਨ੍ਹਾਂ ਦੀ) ਹਉਮੈ ਵਾਲੀ ਖੋਟੀ ਮਤਿ ਨਾਸ਼ ਹੋ ਜਾਂਦੀ ਹੈ। ਸਾਰਿਆਂ ਵਿਚ ਇਕ ਸਚ (ਪਰਮੇਸ਼ਰ) ਵਸਦਾ ਹੈ (ਪਰ ਇਸ ਤੱਤ ਨੂੰ) ਕੋਈ ਵਿਰਲਾ (ਮਨੁੱਖ) ਹੀ ਸਮਝਦਾ ਹੈ।੨।

ਗੁਰੂ ਦੀ ਸਿਖਿਆ ਦੁਆਰਾ (ਜਿਸ ਮਨੁੱਖ ਦਾ) ਮਨ ਪਵਿੱਤਰ ਹੋ ਗਿਆ ਹੈ (ਉਹ) ਤਤ ਰੂਪ ਅੰਮ੍ਰਿਤ ਨਾਮ ਨੂੰ ਉਚਾਰਦਾ ਹੈ। ਹਰੀ ਦਾ ਨਾਮ ਸਦਾ ਹੀ (ਉਸ ਦੇ) ਮਨ ਵਿਚ ਵਸਿਆ ਰਹਿੰਦਾ ਹੈ, ਮਨ ਦੇ ਅੰਦਰ ਹੀ (ਉਸ ਦਾ) ਮਨ ਪਤੀਜਿਆ ਰਹਿੰਦਾ ਹੈ। (ਉਹ) ਆਪਣੇ ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹੈ ਜਿਸ (ਗੁਰੂ) ਰਾਹੀਂ (ਉਹ) ਪਰਮਾਤਮਾ ਨੂੰ ਪਛਾਣਦਾ ਹੈ।੩।

(ਹੇ ਭਾਈ!) ਮਨੁੱਖਾ ਜਨਮ ਵਿਚ (ਜਿਸ ਨੇ) ਸਤਿਗੁਰੂ ਨੂੰ ਨਹੀਂ ਸੇਵਿਆ (ਜਾਣੋ ਉਸ ਨੇ ਆਪਣਾ) ਜੀਵਨ ਵਿਅਰਥ ਹੀ ਗਵਾ ਦਿਤਾ ਹੈ। (ਹਾਂ, ਜਿਸ ਉਤੇ ਪ੍ਰਭੂ ਆਪਣੀ) ਮਿਹਰ ਦੀ ਨਜ਼ਰ ਕਰੇ ਤਾਂ (ਉਸ ਨੂੰ)

ਸਤਿਗੁਰੂ ਮਿਲਾ ਦਿੰਦਾ ਹੈ (ਜਿਸ ਦੀ ਬਰਕਤ ਨਾਲ ਜੀਵ) ਸੁਤੇ ਸਿਧ ਹੀ ਅਡੋਲ ਅਵਸਥਾ ਵਿਚ ਪਹੁੰਚ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਪੂਰੇ ਭਾਗ ਕਰਕੇ (ਵਾਹਿਗੁਰੂ ਜੀ ਦਾ ਨਾਮ) ਧਿਆਇਆ ਹੋਵੇ ਉਸ ਨੂੰ) ਨਾਮ (ਤੇ ਨਾਮ ਜਪਣ ਦੀ) ਵਡਿਆਈ ਮਿਲਦੀ ਹੈ ੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਗੁਰੂ ਦੀ ਸਿਖਿਆ ਤੋਂ ਜਾਣੂੰ ਕਰਾਇਆ ਗਿਆ ਹੈ। ਪਰਮਾਤਮਾ ਦਾ ਨਾਮ ਸਦਾ ਹੀ ਹਰ ਪ੍ਰਕਾਰ ਦਾ ਸੁਖ ਦੇਣ ਵਾਲਾ ਹੈ ਜਿਸ ਨਾਲ ਜੀਵਨ-ਲੋੜਾਂ ਦੀ ਪੂਰਤੀ ਹੋਂਦੀ ਹੈ।

ਗੁਰੂ ਦੀ ਸਿਖਿਆ ਲੈਣ ਨਾਲ ਮਨ ਨਿਰ ਅਭਿਮਾਨ ਹੋ ਜਾਂਦਾ ਹੈ, ਦੁਰਮਤਿ ਦਾ ਵਿਨਾਸ਼ ਹੋ ਜਾਂਦਾ ਹੈ। ਨਾਮ ਸਿਮਰਨ ਨਾਲ ਮਨ ਨਿਰਮਲ ਹੁੰਦਾ ਹੈ।

ਅੰਤ ਵਿਚ ਸਾਰੀ ਵੀਚਾਰ ਦਾ ਸਿਟਾ ਇਹ ਹੈ ਕਿ ਮਨੁਖਾ ਜਨਮ ਵਿਚ ਜੇ ਸਤਿਗੁਰੂ ਦੀ ਸੇਵਾ ਨਾ ਕੀਤੀ, ਪਰਮਾਤਮਾ ਦਾ ਨਾਮ ਨਾ ਜਪਿਆ ਤਾਂ ਜਾਣੋ ਅਮੋਲਕ ਜਨਮ ਵਿਅਰਥ ਹੀ ਚਲਾ ਗਿਆ। ਹਾਂ, ਸਤਿਗੁਰੂ ਜੀ ਦੀ ਮਿਹਰ ਦੀ ਨਜ਼ਰ ਹੋਣ ਨਾਲ ਮਨੁੱਖ ਦੀ ਸੁਰਤਿ ਨਾਮ-ਸਿਮਰਨ ਵਿਚ ਜੁੜ ਜਾਂਦੀ ਹੈ ਅਤੇ ਨਾਮ ਦੀ ਬਰਕਤ ਨਾਲ ਹੀ ਸ੍ਰੇਸ਼ਟ ਭਾਗ ਬਣਦੇ ਹਨ, ਲੋਕ ਪਰਲੋਕ ਦੀ ਵਡਿਆਈ ਮਿਲਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਸਨਮੁਖ ਰਹਿਆਂ ਹੀ ਸਹਜ ਘਰ ਦਾ ਵਾਸੀ ਬਣ ਸਕੀਦਾ ਹੈ।

**ਪ੍ਰਭਾਤੀ ਮਹਲਾ ੩ ॥ ਆਪੇ ਭਾਂਤਿ ਬਣਾਏ ਬਹੁ ਰੰਗੀ, ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥ ਕਰਿ ਕਰਿ ਵੇਖੈ ਕਰੇ ਕਰਾਏ, ਸਰਬ ਜੀਆ ਨੋ ਰਿਜਕੁ ਦੀਆ ॥ ੧ ॥ ਕਲੀ ਕਾਲ ਮਹਿ, ਰਵਿਆ ਰਾਮੁ ॥ ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ, ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥ ੧ ॥ ਰਹਾਉ ॥ ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ, ਘਟਿ ਘਟਿ ਹਰਿ ਭਰਪੂਰਿ ਰਹਿਆ ॥ ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ, ਜੋ ਗੁਰ ਸਰਣਾਈ ਭਜਿ ਪਇਆ ॥ ੨ ॥ ਇੰਦ੍ਰੀ ਪੰਚ, ਪੰਚੇ ਵਸਿ ਆਣੈ, ਖਿਮਾ ਸੰਤੋਖੁ ਗੁਰਮਤਿ ਪਾਵੈ ॥ ਸੋ ਧਨੁ ਧਨੁ ਹਰਿ ਜਨੁ ਵਡ ਪੂਰਾ, ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥ ੩ ॥ ਗੁਰ ਤੇ ਮੁਹੁ ਫੇਰੇ ਜੇ ਕੋਈ, ਗੁਰ ਕਾ ਕਹਿਆ ਨ ਚਿਤਿ ਧਰੈ ॥ ਕਰਿ ਆਚਾਰ ਬਹੁ ਸੰਪਉ ਸੰਚੈ, ਜੋ ਕਿਛੁ ਕਰੈ ਸੁ ਨਰਕਿ ਪਰੈ ॥ ੪ ॥ ਏਕੋ ਸਬਦੁ ਏਕੋ ਪ੍ਰਭੁ ਵਰਤੈ, ਸਭ ਏਕਸੁ ਤੇ ਉਤਪਤਿ ਚਲੈ ॥ ਨਾਨਕ, ਗੁਰਮੁਖਿ ਮੇਲਿ ਮਿਲਾਏ, ਗੁਰਮੁਖਿ ਹਰਿ ਹਰਿ ਜਾਇ ਰਲੈ ॥ ੫ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ ਨੋਂ, ਮਹਿਂ, ਤਿਨ੍ਹਾਂ, ਇੰਦ੍ਰੀਂ, ਮੁਹੁਂ।

**ਪਦ ਅਰਥ:** ਭਾਂਤਿ ਬਣਾਏ ਬਹੁਰੰਗੀ=ਅਨੇਕ ਪ੍ਰਕਾਰ ਦੀ, ਬਹੁਤ ਰੰਗਾਂ ਦੀ। ਸ੍ਰਿਸਟਿ ਉਪਾਇ=ਦੁਨੀਆ ਪੈਦਾ ਕਰਕੇ। ਪ੍ਰਭਿ=ਪ੍ਰਭੂ ਨੇ। ਖੇਲੁ=ਤਮਾਸ਼ਾ। ਕਰਿ ਕਰਿ ਵੇਖੈ=(ਖੇਲ) ਕਰ ਕਰ ਕੇ ਵੇਖਦਾ ਹੈ। ਕਰੇ ਕਰਾਏ=(ਆਪ) ਕਰ ਰਿਹਾ ਹੈ (ਤੇ ਜੀਆਂ ਤੋਂ) ਕਰਾ ਰਿਹਾ ਹੈ। ਸਰਬ=ਸਾਰੇ। ਜੀਅ ਨੋ=ਜੀਵਾਂ ਨੂੰ।

ਰਿਜਕੁ=(ਰਿਜ਼ਕ) ਧਨ ਪਦਾਰਥ।੧।

ਕਲੀ ਕਾਲ ਮਹਿ=ਕਲ ਜੁਗ ਦੇ ਸਮੇਂ ਵਿਚ। ਰਵਿਆ ਰਾਮੁ=ਪਰਮਾਤਮਾ ਨੂੰ ਸਿਮਰਿਆ ਹੈ। ਘਟਿ ਘਟਿ=ਹਰੇਕ ਸਰੀਰ ਵਿਚ। ਪੂਰ ਰਹਿਆ=ਵਿਆਪਕ ਹੋ ਰਿਹਾ ਹੈ। ਗੁਰਮੁਖਿ=ਗੁਰੂ ਦੇ ਰਾਹੀਂ।੧।ਰਹਾਉ।

ਗੁਪਤਾ=ਲੁਕਿਆ ਹੋਇਆ। ਕਲਜੁਗਿ=ਕਲਜੁਗ ਵਿਚ। ਘਟਿ ਘਟਿ=ਹਰੇਕ ਹਿਰਦੇ ਵਿਚ। ਭਰਪੂਰਿ ਰਹਿਆ=ਵਸ ਰਿਹਾ ਹੈ। ਤਿਨਾ ਹਿਰਦੈ=ਉਨ੍ਹਾਂ ਦੇ ਹਿਰਦੇ ਵਿਚ। ਭਜਿ ਪਇਆ=ਭਜ (ਦੌੜ) ਕੇ (ਸ਼ਰਣ ਵਿਚ) ਪਿਆ।੨।

ਇੰਦ੍ਰੀ=ਪੰਚ ਇੰਦ੍ਰੀਆਂ। ਪੰਚੇ ਵਸਿ ਆਣੈ=ਪੰਜੇ ਹੀ ਵਸ ਵਿਚ ਲਿਆਉਂਦਾ ਹੈ। ਖਿਮਾ=ਕਿਸੇ ਦੀ ਵਧੀਕੀ ਨੂੰ ਸਹਾਰਨ ਵਾਲਾ ਸੁਭਾਉ। ਗੁਰਮਤਿ=ਗੁਰੂ ਦੀ ਸਿਖਿਆ ਦੁਆਰਾ। ਧਨੁ ਧਨੁ=ਧੰਨਤਾ ਯੋਗ, ਭਾਗਾਂ ਵਾਲਾ। ਭੈ=(ਪਰਮਾਤਮਾ ਦੇ)ਡਰ ਵਿਚ। ਬੈਰਾਗਿ=ਵੈਰਾਗ ਵਿਚ, (ਦੁਨੀਆ ਵਲੋਂ ਉਪਰਾਮ ਹੋ ਕੇ)।੩।

ਤੇ=ਤੋਂ। ਮੁਹੁ=ਮੂੰਹ। ਫੇਰੇ=ਮੋੜ ਲਵੇ, ਭਾਵ ਵੇਮੁਖ ਹੋ ਜਾਵੇ। ਚਿਤਿ=(ਆਪਣੇ) ਚਿਤ ਵਿਚ। ਕਰਿ ਆਚਾਰ=(ਕਰਮ ਕਾਂਡ ਵਾਲੀ) ਕ੍ਰਿਆ ਕਰਕੇ। ਬਹੁ ਸੰਪਉ=ਬਹੁਤ ਧਨ ਸੰਪਦਾ। ਸੰਚੈ=ਇਕਠਾ ਕਰਦਾ ਹੈ। ਨਰਕਿ ਪਰੈ=ਨਰਕ ਵਿਚ ਹੀ ਪੈਂਦਾ ਹੈ।੪।

ਏਕੋ ਸਬਦੁ=ਇਕੋ ਹੁਕਮ। ਵਰਤੈ=ਵਰਤਦਾ ਹੈ, ਚਲ ਰਿਹਾ ਹੈ। ਏਕਸ ਤੇ=ਇਕ (ਪਰਮਾਤਮਾ) ਤੋਂ। ਉਤਪਤਿ=(ਜਗਤ ਦੀ) ਉਤਪਤੀ, ਰਚਨਾ। ਗੁਰਮੁਖਿ=ਗੁਰੂ ਦੀ ਰਾਹੀਂ (ਪ੍ਰਭੂ ਨੇ)। ਮੇਲਿ ਮਿਲਾਏ=(ਗੁਰੂ ਲਾਲ) ਮੇਲ ਕੇ (ਆਪਣੇ ਨਾਲ) ਮਿਲਾਂਦਾ ਹੈ। ਗੁਰਮੁਖਿ=ਗੁਰੂ ਦੀ ਰਾਹੀਂ। ਜਾਇ ਰਲੈ=ਜਾ ਮਿਲਦਾ ਹੈ।੫।

**ਅਰਥ:** (ਹੇ ਭਾਈ! ਪ੍ਰਭੂ) ਆਪ ਹੀ ਅਨੇਕ ਪ੍ਰਕਾਰੀ ਰੰਗਾਂ ਦੀ (ਸ੍ਰਿਸ਼ਟੀ) ਬਣਾਂਦਾ ਹੈ (ਅਤੇ) ਪ੍ਰਭੂ ਨੇ ਸ੍ਰਿਸ਼ਟੀ ਪੈਦਾ ਕਰਕੇ (ਇਕ) ਤਮਾਸ਼ਾ ਹੀ ਬਣਾਇਆ ਹੈ। (ਆਪ ਜੀਵ ਪੈਦਾ) ਕਰ ਕਰ ਕੇ ਵੇਖਦਾ ਹੈ, (ਆਪ ਹੀ ਸਭ ਕੁਝ) ਕਰ ਰਿਹਾ ਹੈ (ਜੀਆਂ ਤੋਂ ਕਾਰ) ਕਰਵਾ ਰਿਹਾ ਹੈ (ਅਤੇ) ਸਭ ਜੀਆਂ ਨੂੰ ਰਿਜ਼ਕ ਵੀ ਦਿੱਤਾ ਹੋਇਆ ਹੈ।੧।

(ਹੇ ਭਾਈ!) ਕਲਜੁਗ ਦੇ ਸਮੇਂ ਵਿਚ ਹਰੀ ਹੀ ਵਿਆਪਕ ਹੈ। (ਉਹ) ਇਕ ਪ੍ਰਭੂ ਹਰੇਕ ਸਰੀਰ ਵਿਚ ਵਿਆਪਕ ਹੋ ਰਿਹਾ ਹੈ (ਪਰ) ਗੁਰੂ ਦੁਆਰਾ ਹੀ ਹਰਿ ਹਰਿ ਨਾਮ ਪ੍ਰਗਟ (ਹੁੰਦਾ ਹੈ)।੧।ਰਹਾਉ।

(ਹੇ ਭਾਈ! ਜਿਹੜਾ) ਹਰੀ ਹਰੇਕ ਸਰੀਰ ਵਿਚ ਵਿਆਪਕ ਹੋ ਰਿਹਾ ਹੈ, (ਉਸ ਦਾ) ਲੁਕਿਆ ਹੋਇਆ ਨਾਮ ਕਲਜੁਗ ਵਿਚ ਵੀ ਮੌਜੂਦ ਹੈ। (ਪਰ ਇਹ) ਨਾਮ ਉਨ੍ਹਾਂ ਦੇ ਹਿਰਦੇ ਵਿਚ ਪ੍ਰਕਾਸ਼ਮਾਨ ਹੋਇਆ ਹੈ, ਜੋ (ਮਨੁੱਖ) ਭਜ ਕੇ ਗੁਰੂ ਦੀ ਸ਼ਰਨ ਵਿਚ ਜਾ ਪਏ ਹਨ।੨।

(ਹੇ ਭਾਈ! ਜਿਹੜਾ ਮਨੁੱਖ) ਗੁਰੂ ਦੀ ਮਤ ਦੁਆਰਾ ਖਿਮਾ, ਸੰਤੋਖ (ਆਦਿ ਦੈਵੀ ਗੁਣ) ਪ੍ਰਾਪਤ ਕਰ ਲੈਂਦਾ ਹੈ (ਉਹ) ਪੰਜੇ ਦੇ ਪੰਜੇ ਇੰਦ੍ਰੇ ਹੀ (ਆਪਣੇ) ਵਸ ਵਿਚ ਲੈ ਆਉਂਦਾ ਹੈ। (ਉਹ ਹਰੀ ਦਾ) ਸੇਵਕ ਧੰਨਤਾ ਯੋਗ, ਵੱਡਾ (ਅਤੇ) ਪੂਰਨ ਹੈ ਜੋ (ਗੁਰੂ ਦੇ) ਡਰ (ਅਦਬ) ਵਿਚ ਵੈਰਾਗ ਨਾਲ ਹਰੀ ਦੇ ਗੁਣ ਗਾਉਂਦਾ ਹੈ।੩।

ਜਿਹੜਾ ਕੋਈ (ਮਨੁੱਖ ਆਪਣੇ) ਗੁਰੂ ਤੋਂ ਮੂੰਹ ਫੇਰੀ ਰਖਦਾ ਹੈ (ਭਾਵ ਬੇਮੁਖ ਹੋ ਜਾਂਦਾ ਹੈ ਅਤੇ) ਗੁਰੂ ਦਾ ਆਖਿਆ ਬਚਨ (ਆਪਣੇ) ਚਿਤ ਵਿਚ ਨਹੀਂ ਟਿਕਾਂਦਾ (ਉਹ ਭਾਵੇਂ) ਧਾਰਮਿਕ ਕਰਮ (ਹੋਮ ਜਗ ਆਦਿ) ਕਰਕੇ ਬਹੁਤ ਧਨ ਇਕਠਾ ਕਰਦਾ ਹੈ (ਪਰ ਉਹ) ਜੋ ਕੁਝ ਵੀ ਕਰਦਾ ਹੈ (ਉਹ ਵਿਅਰਥ ਹੈ, ਅੰਤ ਨੂੰ ਬੇਮੁਖਤਾਈ ਵਾਲੇ ਕਰਮਾਂ ਕਾਰਨ ਉਹ) ਨਰਕ ਵਿਚ ਹੀ ਪੈਂਦਾ ਹੈ।੪।

(ਹੇ ਭਾਈ!) ਪਰਮਾਤਮਾ ਇਕ ਹੈ ਤੇ (ਉਸ ਦਾ) ਇਕ ਸ਼ਬਦ (ਹੁਕਮ ਜਗਤ ਵਿਚ) ਵਰਤਦਾ (ਚਲਦਾ) ਹੈ। (ਉਸ) ਇਕ ਹੁਕਮ ਤੋਂ ਹੀ ਸਾਰੀ ਸ੍ਰਿਸ਼ਟੀ ਦੇ ਜੀਆਂ ਦੀ ਉਤਪਤੀ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਆਪ ਹੀ (ਜਿਸ ਜੀਵ ਨੂੰ) ਗੁਰੂ ਦੁਆਰਾ ਮੇਲ ਕੇ (ਆਪਣੇ ਨਾਲ) ਮਿਲਾਉਂਦਾ ਹੈ, (ਉਹ ਜੀਵ) ਗੁਰੂ ਦੁਆਰਾ ਹਰੀ ਹਰੀ (ਨਾਮ ਜਪ ਕੇ ਹਰੀ ਦੀ ਜੋਤਿ ਵਿਚ) ਜਾ ਰਲਦਾ ਹੈ (ਭਾਵ ਅਭੇਦ ਹੋ ਜਾਂਦਾ ਹੈ)।੫।੬।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਭਾਂਤ ਭਾਂਤ ਦੇ ਜੀਵ ਤੇ ਹੋਰ ਰੂਪ ਰੰਗ ਜੋ ਕੁਝ ਵੀ ਦਿਸਦਾ ਹੈ, ਇਹ ਸਾਰਾ ਖੇਲ ਪ੍ਰਭੂ ਨੇ ਆਪ ਹੀ ਬਣਾਇਆ ਹੈ। ਸਾਰੇ ਜੀਵਾਂ ਨੂੰ ਰਿਜ਼ਕ ਪਹੁੰਚਾਣਾ, ਸਾਰਿਆਂ ਦੀ ਸਾਰ-ਸੰਭਾਲ ਕਰਨੀ ਪ੍ਰਭੂ ਦੇ ਵਸ ਵਿਚ ਹੈ। ਪਰਮੇਸ਼ੁਰ ਦਾ ਨਾਮ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈ ਪਰ ਆਪਣੇ ਆਪ ਪ੍ਰਗਟ ਨਹੀਂ ਹੁੰਦਾ। ਜਿਵੇਂ ਧਰਤੀ ਵਿਚ ਪਾਣੀ ਹੈ, ਸਾਰੀ ਬਨਸਪਤੀ ਵਿਚ ਅੱਗ ਗੁਪਤ ਤੌਰ ਤੇ ਵਸ ਰਹੀ ਹੈ ਪਰ ਜੁਗਤੀ ਤੋਂ ਬਿਨਾਂ ਨਾ ਪਾਣੀ ਨਿਕਲਦਾ ਹੈ ਤੇ ਨਾ ਅੱਗ। ਇਸੇ ਤਰ੍ਹਾਂ ਹਰੀ ਦਾ ਗੁਪਤ ਰੂਪ ਵਿਚ ਹਰੇਕ ਹਿਰਦੇ ਵਿਚ ਮੌਜੂਦ ਹੈ ਪਰ ''ਗੁਰਮੁਖਿ ਪਰਗਟੁ ਹਰਿ ਹਰਿ ਨਾਮੁ'' ਭਾਵ ਗੁਰੂ ਦੁਆਰਾ ਨਾਮ ਪ੍ਰਗਟ ਹੁੰਦਾ ਹੈ। ਗੁਰੂ ਤੋਂ ਬੇਮੁਖ ਹੋਇਆਂ ਜਿਤਨੇ ਵੀ ਧਾਰਮਿਕ ਜਾਂ ਸੰਸਾਰਕ ਕੰਮ ਹਨ, ਉਹ ਕਿਸੇ ਅਰਥ ਨਹੀਂ :--

**ਗੁਰ ਤੇ ਮੁਹੁ ਫੇਰੇ ਜੇ ਕੋਈ, ਗੁਰ ਕਾ ਕਹਿਆ ਨ ਚਿਤਿ ਧਰੈ ॥**
**ਕਰਿ ਆਚਾਰ ਬਹੁ ਸੰਪਉ ਸੰਚੈ, ਜੋ ਕਿਛੁ ਕਰੈ ਸੁ ਨਰਕਿ ਪਰੈ ॥**

**ਪ੍ਰਭਾਤੀ ਮਹਲਾ ੩ ॥ ਮੇਰੇ ਮਨ, ਗੁਰੁ ਅਪਣਾ ਸਾਲਾਹਿ ॥ ਪੂਰਾ ਭਾਗੁ ਹੋਵੈ ਮੁਖਿ ਮਸਤਕਿ, ਸਦਾ ਹਰਿ ਕੇ ਗੁਣ ਗਾਹਿ॥੧॥ਰਹਾਉ॥ ਅੰਮ੍ਰਿਤ ਨਾਮੁ ਭੋਜਨੁ, ਹਰਿ ਦੇਇ॥ ਕੋਟਿ ਮਧੇ, ਕੋਈ ਵਿਰਲਾ ਲੇਇ ॥ ਜਿਸ ਨੋ, ਅਪਣੀ ਨਦਰਿ ਕਰੇਇ॥੧॥ ਗੁਰ ਕੇ ਚਰਣ, ਮਨ ਮਾਹਿ ਵਸਾਇ ॥ ਦੂਖੁ ਅਨ੍ਹੇਰਾ, ਅੰਦਰਹੁ ਜਾਇ ॥ ਆਪੇ ਸਾਚਾ ਲਏ ਮਿਲਾਇ॥੨॥ ਗੁਰ ਕੀ ਬਾਣੀ ਸਿਉ, ਲਾਇ ਪਿਆਰੁ ॥ ਐਥੈ ਓਥੈ, ਏਹੁ ਅਧਾਰੁ ॥ ਆਪੇ ਦੇਵੈ ਸਿਰਜਨਹਾਰੁ॥੩॥ ਸਚਾ ਮਨਾਏ ਅਪਣਾ ਭਾਣਾ॥ ਸੋਈ ਭਗਤੁ ਸੁਘੜੁ ਸੋੁਜਾਣਾ ॥ ਨਾਨਕੁ ਤਿਸ ਕੈ ਸਦ ਕੁਰਬਾਣਾ ॥੪॥੭॥੧੭॥੭॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਅੰਦਰਹੁੰ, ਸਿਉਂ।

**ਫੁਟਕਲ:** 'ਸੋੁਜਾਣਾ' ਪਦ ਦੇ 'ਸ' ਨੂੰ ਦੋ ਲੱਗਾਂ ਲੱਗੀਆਂ ਹੋਈਆਂ ਹਨ ਪਰ ਇਥੇ ਇਸ ਦਾ ਉਚਾਰਨ 'ਸੋਜਾਣਾ' 'ੋ' ਨਾਲ ਕਰਨਾ ਹੈ।

**ਪਦ ਅਰਥ:** ਸਾਲਾਹਿ=ਸਲਾਹਿਆ ਕਰ। ਭਾਗੁ=ਕਿਸਮਤ। ਮੁਖਿ=ਮੂੰਹ ਉਤੇ। ਮਸਤਕਿ=ਮੱਥੇ ਉਤੇ। ਗੁਣ ਗਾਹਿ=(ਗੁਣਾਂ ਦਾ) ਅਵਗਾਹਨ ਕਰ।੧।ਰਹਾਉ।

ਦੇਇ=ਦਿੰਦਾ ਹੈ। ਕੋਟਿ ਮਧੇ=ਕ੍ਰੋੜਾਂ ਵਿਚੋਂ। ਲੇਇ=ਲੈਂਦਾ, ਪ੍ਰਾਪਤ ਕਰਦਾ ਹੈ। ਨਦਰਿ

ਕਰੇਇ=ਕਿਰਪਾ-ਦ੍ਰਿਸ਼ਟੀ ਕਰਦਾ ਹੈ।੧।

ਮਨ ਮਾਹਿ=ਮਨ ਵਿਚ। ਅਨੇਰਾ=(ਅਗਿਆਨਤਾ ਦਾ) ਹਨੇਰਾ। ਅੰਦਰਹੁ ਜਾਇ=ਅੰਦਰੋਂ ਚਲਾ ਜਾਂਦਾ ਹੈ। ਸਾਚਾ=ਸਦਾ ਥਿਰ ਰਹਿਣ ਵਾਲਾ ਪਰਮਾਤਮਾ।੨।

ਸਿਉ=ਨਾਲ। ਐਥੈ ਓਥੈ=ਲੋਕ ਪਰਲੋਕ ਵਿਚ। ਅਧਾਰੁ=ਆਸਰਾ।੩।

ਭਾਣਾ=ਹੁਕਮ। ਸੁਘੜ=ਸੁਚੱਜਾ, ਚੰਗੀ ਘਾੜਤ ਵਾਲਾ। ਸੋੁਜਾਣਾ=ਸਿਆਣਾ। ਤਿਸ ਕੈ=ਉਸ ਤੋਂ। ਸਦ ਕੁਰਬਾਣਾ=ਸਦਾ ਸਦਕੇ ਬਲਿਹਾਰ (ਜਾਂਦਾ ਹੈ)।੪।

**ਅਰਥ:** ਹੇ ਮੇਰੇ ਮਨ! (ਤੂੰ) ਆਪਣੇ ਗੁਰੂ ਨੂੰ (ਸਦਾ ਹੀ) ਸਲਾਹਿਆ ਕਰ। (ਜਿਸ ਦੇ) ਮੂੰਹ ਮਥੇ ਉਤੇ ਪੂਰਾ ਭਾਗ (ਚਮਕਦਾ) ਹੁੰਦਾ ਹੈ (ਉਹ) ਸਦਾ ਪਰਮਾਤਮਾ ਦੇ ਗੁਣਾਂ ਦਾ ਅਵਗਾਹਨ ਕਰਦਾ ਹੈ।੧।ਰਹਾਉ।

(ਹੇ ਭਾਈ!) ਗੁਰ-ਪਰਮੇਸ਼ਰ ਅੰਮ੍ਰਿਤ ਨਾਮ ਰੂਪ ਭੋਜਨ ਦਿੰਦਾ ਹੈ। (ਪਰ ਇਹ ਭੋਜਨ) ਕਰੋੜਾਂ ਵਿਚ ਕੋਈ ਵਿਰਲਾ (ਉਹ) ਮਨੁੱਖ ਪ੍ਰਾਪਤ ਕਰਦਾ ਹੈ ਜਿਸ ਉਤੇ (ਗੁਰ-ਪਰਮੇਸ਼ਰ) ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ।੧।

(ਹੇ ਭਾਈ!) ਗੁਰੂ ਦੇ ਚਰਨ (ਆਪਣੇ) ਮਨ ਵਿਚ ਟਿਕਾਈ ਰਖ (ਇਸ ਨਾਲ ਤੇਰੇ) ਅੰਦਰੋਂ ਅਗਿਆਨਤਾ ਦਾ ਹਨੇਰਾ ਦੁਖ ਦੂਰ ਹੋ ਜਾਵੇਗਾ। ਸਦਾ ਥਿਰ ਰਹਿਣ ਵਾਲਾ ਪਰਮਾਤਮਾ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੨।

(ਹੇ ਭਾਈ!) ਗੁਰੂ ਦੀ ਬਾਣੀ ਨਾਲ ਪਿਆਰ (ਪ੍ਰੇਮ) ਲਾ। ਇਹ (ਬਾਣੀ ਹੀ) ਲੋਕ ਪਰਲੋਕ ਦਾ (ਸਚਾ) ਆਸਰਾ ਹੈ। (ਸੰਸਾਰ ਦਾ) ਸਿਰਜਣਹਾਰ ਆਪ ਹੀ (ਗੁਰਬਾਣੀ ਦਾ ਆਸਰਾ) ਦਿੰਦਾ ਹੈ।੩।

(ਹੇ ਭਾਈ!) ਸਚਾ (ਪਰਮੇਸ਼ਰ ਆਪ ਹੀ) ਆਪਣਾ ਹੁਕਮ ਮੰਨਾਉਂਦਾ ਹੈ। (ਜਿਹੜਾ ਭਾਣਾ ਮੰਨਦਾ ਹੈ)' ਉਹੀ ਭਗਤ (ਜੀਵਨ ਦੀ) ਚੰਗੀ ਘਾੜਤ ਵਾਲਾ ਤੇ ਸਿਆਣਾ ਹੈ। ਨਾਨਕ ਉਸ (ਭਗਤ) ਤੋਂ ਸਦਾ ਸਦਕੇ (ਬਲਿਹਾਰ ਜਾਂਦਾ ਹੈ)।੪।੭।੧੭।੭।੨੪।

## ਅਰਥ ਭੇਦ ਅਤੇ ਨਿਰਣੈ

**ਮੇਰੇ ਮਨ ਗੁਰੁ ਅਪਣਾ ਸਾਲਾਹਿ ॥**

**ਪੂਰਾ ਭਾਗੁ ਹੋਵੈ ਮੁਖਿ ਮਸਤਕਿ, ਸਦਾ ਹਰਿ ਕੇ ਗੁਣ ਗਾਹਿ॥੧॥**

ਪਹਿਲੀ ਪੰਕਤੀ ਦੇ ਅਰਥ ਸਰਲ ਹਨ। ਦੂਜੀ ਪੰਗਤੀ ਦੇ ਅਰਥ ਟੀਕਾਕਾਰਾਂ ਨੇ ਇਉਂ ਕੀਤੇ ਹਨ:--

੧. ਜਬ ਮਸਤਕ ਪਰ ਪੂਰਾ ਭਾਗ ਹੋਵੇ ਤੋ ਮੁਖ ਕਰਕੇ ਸਦਾ ਹਰੀ ਕੇ ਗੁਣੋਂ ਕੋ ਹੀ ਗਾਵਣਾ ਕਰੀਏ ਹੈ। [ਫ.ਸ.

੨. ਜੇ ਤੇਰੇ ਮੂੰਹ-ਮੱਥੇ ਤੇ ਚੰਗੇ ਭਾਗ ਹੋਣ ਤਾਂ ਸਦਾ ਹਰੀਦੇ ਗੁਣ ਵਿਚਾਰਦਾ ਰਹੇ''ਮੁਖਿ ਮਸਤਕਿ ਭਾਗੋ ਸਚਿ ਬੈਰਾਗੋ'' (ਵਡਹੰਸ ਮ:੩, ਪੰਨਾ ੫੬੮) [ਸ਼ਬਦਾਰਥ

੩. (ਗੁਰੂ ਦੀ ਸ਼ਰਨ ਪੈ ਕੇ) ਪਰਮਾਤਮਾ ਦੇ ਗੁਣਾਂ ਵਿਚ ਚੁਭੀ ਲਾਇਆ ਕਰ। ਤੇਰੇ ਮੱਥੇ ਉਤੇ ਪੂਰੀ ਕਿਸਮਤ ਜਾਗ ਪਵੇਗੀ। [ਦਰਪਣ

**ਨਿਰਣੈ:** ਉਪ੍ਰੋਕਤ ਨੰਬਰ ੧ ਤੇ ੩ ਵਾਲੇ ਅਰਥ ਸ਼ਬਦਾਵਲੀ ਦੇ ਮੁਤਾਬਿਕ ਨਹੀਂ ਹਨ। ਨੰਬਰ ੧ ਵਾਲੇ ਅਰਥ ਸ਼ਾਇਦ ਸਾਧ-ਭਾਸ਼ਾ ਹੋਣ ਕਰਕੇ ''ਗੁਣਾ ਕੋ ਗਾਵਣਾ ਕਰੀਏ'' ਓਪਰੇ ਜਿਹੇ ਲਗਦੇ ਹਨ। ਇਹ ਪੰਗਤੀ ਮਨ ਨੂੰ ਸੰਬੋਧਨ ਹੈ, ਕਿਸੇ ਨੂੰ ਨਾਲ ਲੈ ਕੇ ਸਲਾਹੁਣ ਵਾਲੀ ਗਲ ਇਥੇ ਨਹੀਂ ਬਣਦੀ।

ਨੰਬਰ ੩ ਵਾਲੇ 'ਤੇਰੇ ਮੱਥੇ ਉਤੇ ਪੂਰੀ ਕਿਸਮਤ ਜਾਗ ਪਵੇਗੀ' ਵਾਲੀ ਗਲ ਚੰਗੀ ਹੈ ਪਰ ਗੁਰਬਾਣੀ ਵਿਚ ਅਜਿਹੀਆਂ ਅਨਗਿਣਤ ਪੰਗਤੀਆਂ ਮਿਲਦੀਆਂ ਹਨ ਜਿਨ੍ਹਾਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਜਿਨ੍ਹਾਂ ਦੇ ਮਥੇ ਤੇ ਚੰਗੇ ਭਾਗ ਹੁੰਦੇ ਹਨ, ਉਨ੍ਹਾਂ ਨੂੰ ਹੀ ਸਤਿਸੰਗਤ ਮਿਲਦੀ ਹੈ, ਓਹੀ ਨਾਮ ਜਪਦੇ ਤੇ ਸਾਈਂ ਦੀ ਸਿਫਤਿ-ਸਾਲਾਹ ਕਰਦੇ ਹਨ:--

੧. **ਹਰਿ ਜਨ ਕੇ ਵਡਭਾਗ ਵਡੇਰੇ, ਜਿਨ ਹਰਿ ਹਰਿ ਸਰਧਾ ਹਰਿ ਪਿਆਸ॥**

੨. **ਜਿਨਿ ਹਰਿ ਜਨ ਸਤਿਗੁਰ ਸੰਗਤਿ ਪਾਈ,**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥** [ਪੰਨਾ ੧੦

## ਸਾਰੰਸ਼ ਅਤੇ ਸਿਧਾਂਤ

ਆਪਣੇ ਗੁਰੂ ਦਾ ਜਸ ਕੀਤਿਆਂ ਮਨੁੱਖ ਦੇ ਭਾਗ ਖੁਲ੍ਹਦੇ ਹਨ। ਚੰਗੇ ਭਾਗਾਂ ਦੀ ਇਹ ਨਿਸ਼ਾਨੀ ਹੈ ਕਿ ਪਰਮੇਸ਼ਰ ਪਾਸੋਂ ਅੰਮ੍ਰਿਤ ਨਾਮ ਰੂਪ ਭੋਜਨ ਪ੍ਰਾਪਤ ਹੁੰਦਾ ਹੈ। ਗੁਰੂ ਦੀ ਬਾਣੀ ਨਾਲ ਪਿਆਰ ਲਗਦਾ ਹੈ।

ਤਤ ਇਹ ਹੈ ਕਿ ਪਰਮੇਸ਼ਰ ਆਪਣਾ ਭਾਣਾ ਜੀਵ ਨੂੰ ਆਪ ਹੀ ਮੰਨਾਉਂਦਾ ਹੈ। ਗੁਰੂ ਦੀ ਸੇਵਾ ਸਿਮਰਨ ਵਿਚ ਲਗਣਾ ਹਰੀ ਦੀ ਮਿਹਰ ਦੇ ਆਸਰੇ ਹੈ, ਮਨੁੱਖ ਆਪਣੇ ਜ਼ੋਰ ਨਾਲ ਕੁਝ ਨਹੀਂ ਲੈ ਸਕਦਾ:--

**ਨਾਨਕ, ਸੇਵਾ ਸੁਰਤਿ ਕਮਾਵਣੀ, ਜੋ ਹਰਿ ਭਾਵੈ ਸੋ ਥਾਇ ਪਾਇ॥** [ਪੰਨਾ ੮੮

ਸ਼ਬਦ ਦਾ ਸਿਧਾਂਤ ਇਹ ਹੈ ਕਿ ਸਦਾ ਹੀ ਪ੍ਰਭੂ ਦੇ ਗੁਣਾਂ ਦਾ ਅਵਗਾਹਨ ਕਰਨਾ ਚਾਹੀਦਾ ਹੈ ਜੋ ਚੰਗੇ ਭਾਗਾਂ ਦਾ ਪ੍ਰਤੀਕ ਹੈ।

## ਪ੍ਰਭਾਤੀ ਮਹਲਾ ੪ ਬਿਭਾਸ

**੧ਓ ਸਤਿਗੁਰ ਪ੍ਰਸਾਦਿ ॥ ਰਸਕਿ ਰਸਕਿ ਗੁਨ ਗਾਵਹ ਗੁਰਮਤਿ, ਲਿਵ ਉਨਮਨਿ ਨਾਮਿ ਲਗਾਨ ॥ ਅੰਮ੍ਰਿਤੁ ਰਸੁ ਪੀਆ ਗੁਰ ਸਬਦੀ, ਹਮ ਨਾਮੁ ਵਿਟਹੁ ਕੁਰਬਾਨ ॥ ੧ ॥ ਹਮਰੇ ਜਗਜੀਵਨ ਹਰਿ ਪ੍ਰਾਨ॥ ਹਰਿ ਊਤਮੁ ਰਿਦ ਅੰਤਰਿ ਭਾਇਓ, ਗੁਰਿ ਮੰਤੁ ਦੀਓ ਹਰਿ ਕਾਨ ॥ ੧ ॥ ਰਹਾਉ ॥ ਆਵਹੁ ਸੰਤ ਮਿਲਹੁ ਮੇਰੇ ਭਾਈ, ਮਿਲਿ ਹਰਿ ਹਰਿ ਨਾਮੁ ਵਖਾਨ ॥ ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ, ਮੋ ਕਉ ਕਰਹੁ ਉਪਦੇਸੁ ਹਰਿ ਦਾਨ ॥ ੨ ॥ ਸਤ ਸੰਗਤਿ ਮਹਿ ਹਰਿ ਹਰਿ ਵਸਿਆ, ਮਿਲਿ ਸੰਗਤਿ ਹਰਿ ਗੁਨ ਜਾਨ ॥ ਵਡੈ ਭਾਗਿ ਸਤ ਸੰਗਤਿ ਪਾਈ, ਗੁਰੁ ਸਤਿਗੁਰੁ ਪਰਸਿ ਭਗਵਾਨ ॥ ੩ ॥ ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ, ਗੁਨ ਗਾਇ ਰਹੇ ਹੈਰਾਨ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਹਰਿਨਾਮੁ ਦੀਓ ਖਿਨ ਦਾਨ ॥ ੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹੰ, ਵਿਟਹੁੰ, ਮਹਿੰ।

**ਪਦ ਅਰਥ:** ਰਸਕਿ ਰਸਕਿ=ਸੁਆਦ ਲਾ ਲਾ ਕੇ। ਗਾਵਹ=ਆਓ ਅਸੀਂ ਗਾਇਨ ਕਰੀਏ। ਉਨਮਨਿ=ਮਸਤੀ ਵਾਲੀ ਅਵਸਥਾ ਵਿਚ। ਨਾਮਿ=ਨਾਮ ਵਿਚ। ਲਗਾਨ=ਲੱਗੀ ਹੈ। ਸਬਦੀ=ਸ਼ਬਦ ਦੇ ਰਾਹੀਂ। ਵਿਟਹੁ=ਤੋਂ।੧।

ਜਗਜੀਵਨ=ਜਗਤ ਦੇ ਜੀਵਨ (ਦਾਤੇ)। ਪ੍ਰਾਨ=ਜਿੰਦ-ਜਾਨ (ਭਾਵ ਹਰੀ)। ਮੰਤੁ=ਮੰਤਰ, ਉਪਦੇਸ਼। ਕਾਨ=ਕੰਨਾਂ ਵਿਚ।੧।ਰਹਾਉ।

ਮਿਲਿ=ਮਿਲ ਕੇ। ਵਖਾਨ=ਉਚਾਰੀਏ। ਕਿਤੁ ਬਿਧਿ=ਕਿਸ ਬਿਧੀ ਨਾਲ?। ਕਿਉ=ਕਿਵੇਂ?।੨।

ਮਹਿ=ਵਿਚ। ਹਰਿ ਗੁਨ ਜਾਨ=ਹਰੀ ਦੇ ਗੁਣਾਂ ਨਾਲ ਜਾਣ-ਪਛਾਣ (ਬਣਦੀ ਹੈ)। ਵਡੇ ਭਾਗਿ=ਵਡੇ ਭਾਗਾਂ ਨਾਲ। ਪਰਸਿ=ਭੇਟ ਕੇ, ਮਿਲ ਕੇ।੩।

ਗਾਵਹ=ਗਾਇਨ ਕਰੀਏ। ਅਗਮ ਠਾਕੁਰ ਕੇ=ਅਪਹੁੰਚ ਪ੍ਰਭੂ ਦੇ। ਗੁਰਿ=ਗੁਰੂ ਨੇ। ਧਾਰੀ=ਕੀਤੀ। ਖਿਨ=(ਇਕ) ਖਿਨ ਵਿਚ ਭਾਵ ਤੁਰਤ ਹੀ। ਦਾਨ=(ਨਾਮ) ਦਾਨ।੪।

**ਅਰਥ:** ਹੇ ਭਾਈ! ਅਸੀਂ ਗੁਰੂ ਦੀ ਮਤਿ ਦੁਆਰਾ (ਹਰੀ) ਦੇ ਗੁਣ ਸੁਆਦ ਲਾ ਲਾ ਕੇ ਗਾਇਨ ਕਰੀਏ (ਇਸ ਤਰ੍ਹਾਂ) ਮਸਤੀ ਦੀ ਅਵਸਥਾ ਵਿਚ ਨਾਮ ਵਿਚ ਲਗਨ ਲੱਗ ਜਾਂਦੀ ਹੈ। (ਹੇ ਭਾਈ!) ਅਸੀਂ ਗੁਰੂ ਦੇ ਸ਼ਬਦ ਦੁਆਰਾ ਅੰਮ੍ਰਿਤ ਰੂਪ (ਨਾਮ) ਰਸ ਪੀਤਾ ਹੈ (ਅਤੇ ਅਸੀਂ) ਨਾਮ ਤੋਂ ਕੁਰਬਾਨ (ਜਾਂਦੇ ਹਾਂ)।੧।

(ਹੇ ਭਾਈ!) ਜਗਤ ਦੇ ਜੀਵਨ ਹਰੀ ਸਾਡੇ ਪ੍ਰਾਣ (ਭਾਵ ਜਿੰਦ ਜਾਨ) ਹਨ। ਗੁਰੂ ਨੇ (ਜਿਸ ਮਨੁੱਖ ਦੇ) ਕੰਨਾਂ ਵਿਚ ਮੰਤਰ (ਉਪਦੇਸ਼) ਦਿਤਾ ਹੈ (ਉਸ ਮਨੁੱਖ ਦੇ) ਹਿਰਦੇ ਵਿਚ (ਹਰੀ) ਚੰਗਾ ਲੱਗਾ ਹੈ।੧।ਰਹਾਉ।

ਹੇ ਸੰਤ (ਜਨੋ!) ਹੇ ਮਾਈ ਭਾਈ (ਜਨੋ!) ਆਓ ਮਿਲੋ, ਮਿਲ ਕੇ ਪਰਮਾਤਮਾ ਦਾ ਨਾਮ ਉਚਾਰਨ ਕਰੀਏ। (ਉਹ) ਆਪਣਾ ਮਾਲਕ ਕਿਵੇਂ ਤੇ ਕਿਸ ਤਰੀਕੇ ਨਾਲ ਪਾਈਏ, ਮੈਨੂੰ ਹਰੀ-ਮਿਲਾਪ ਦਾ ਉਪਦੇਸ਼ ਦਾਨ ਕਰੋ।੨।

ਹੇ ਭਾਈ! ਸਾਧ ਸੰਗਤ ਵਿਚ ਨਿਰੋਲ ਹਰੀ ਹਰੀ (ਨਾਮ) ਵਸਿਆ ਹੋਇਆ ਹੈ, (ਆਓ) ਸਤਿ ਸੰਗਤ ਨਾਲ ਮਿਲ ਕੇ ਹਰੀ ਨਾਮ ਦੀ ਜਾਣ-ਪਛਾਣ ਕਰੀਏ। ਵਡੇ ਭਾਗਾਂ ਨਾਲ (ਜਿਸ ਨੂੰ) ਸਤਿਸੰਗਤ ਪ੍ਰਾਪਤ ਹੋਈ ਹੈ (ਉਸ ਨੇ) ਗੁਰੂ ਸਤਿਗੁਰੂ (ਦੇ ਚਰਨ) ਛੂਹ ਕੇ ਭਗਵਾਨ ਦਾ (ਮਿਲਾਪ ਹਾਸਲ ਕੀਤਾ ਹੈ)।੩।

(ਹੇ ਭਾਈ!) ਆਓ ਅਪਹੁੰਚ ਮਾਲਕ ਦੇ ਗੁਣ ਗਾਇਨ ਕਰੀਏ, ਗੁਣ ਗਾ ਕੇ (ਅਸੀਂ) ਅਸਚਰਜ ਹੋ ਰਹੇ ਹਾਂ। ਦਾਸ ਨਾਨਕ ਉਤੇ ਗੁਰੂ ਨੇ ਕਿਰਪਾ ਕੀਤੀ ਹੈ ਤੁਰਤ ਹੀ ਹਰੀ ਦਾ ਨਾਮ ਦਾਨ (ਵਜੋਂ ਦੇ) ਦਿਤਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਜਦੋਂ ਰਸ ਰਸ ਕੇ ਨਾਮ ਜਪਣ ਨਾਲ ਜਗਿਆਸੂ ਦੀ ਸੁਰਤਿ ਉਚਾਣਾ ਨਿਵਾਣਾ ਦੇ ਘੇਰੇ ਚੋਂ ਨਿਕਲ ਕੇ ਸਹਿਜ ਵਿਚ ਟਿਕ ਜਾਂਦੀ ਹੈ ਤਾਂ ਗੁਰੂ ਦੀ ਕਿਰਪਾ ਨਾਲ ਅੰਮ੍ਰਿਤ-ਰਸ ਪੀਣ ਦਾ ਅਸਲੀ ਸੁਆਦ ਆਉਂਦਾ ਹੈ। ਅਜਿਹੀ ਅਵਸਥਾ ਦਾ ਵਰਨਣ ਗੁਰਬਾਣੀ ਵਿਚ ਕੀਤਾ ਹੋਇਆ ਇਉਂ ਮਿਲਦਾ ਹੈ:-

ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥

ਮਸਲਤਿ ਮਤਾ ਸਿਆਣਪ ਜਨ ਕੀ, ਜੋ ਤੂੰ ਕਰਹਿ ਕਰਾਵਹਿ ॥ [ਪੰਨਾ ੩੮੦

ਫਿਰ ਆਪਣੇ ਸੰਗੀਆਂ ਸਾਥੀਆਂ ਨਾਲ ਮਿਲ ਕੇ ਹਰੀ ਦੇ ਗੁਣ ਬਿਆਨ ਕਰਨ ਵਿਚ ਹੋਰ ਉਤਸ਼ਾਹ ਵਧਦਾ ਹੈ। ਸਤਿਸੰਗਤ ਦੀ ਬਰਕਤ ਨਾਲ ਪ੍ਰਭੂ ਦੇ ਚਰਨ ਪਰਸਣ ਦਾ ਅਵਸਰ ਪ੍ਰਾਪਤ ਹੋ ਜਾਂਦਾ ਹੈ। ਇਸ ਸ਼ਬਦ ਦੇ ਅੰਤ ਵਿਚ ਗੁਰੂ ਦੀ ਕਿਰਪਾ ਦਾ ਉਲੇਖ ਇਉਂ ਕੀਤਾ ਹੈ:-

ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਹਰਿ ਨਾਮੁ ਦੀਓ ਖਿਨ ਦਾਨ॥

**ਪ੍ਰਭਾਤੀ ਮਹਲਾ ੪ ॥ ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ, ਸਭ ਰੈਨਿ ਸਮ੍ਹਾਲਹਿ ਹਰਿ ਗਾਲ ॥ ਹਮਰੈ ਪ੍ਰਭਿ ਹਮ ਲੋਚ ਲਗਾਈ, ਹਮ ਕਰਹ ਪ੍ਰਭੂ ਹਰਿ ਭਾਲ ॥ ੧ ॥ ਮੇਰਾ ਮਨੁ, ਸਾਧੂ ਧੂਰਿ ਰਵਾਲ ॥ ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ, ਗੁਰ ਪਗ ਝਾਰਹ ਹਮ ਬਾਲ ॥ ੧ ॥ ਰਹਾਉ ॥ ਸਾਕਤ ਕਉ ਦਿਨੁ ਰੈਨਿ ਅੰਧਾਰੀ, ਮੋਹਿ ਫਾਥੇ ਮਾਇਆ ਜਾਲ ॥ ਖਿਨੁ ਪਲੁ ਹਰਿਪ੍ਰਭੁ ਰਿਦੈ ਨ ਵਸਿਓ, ਰਿਨਿ ਬਾਧੇ ਬਹੁ ਬਿਧਿ ਬਾਲ ॥ ੨ ॥ ਸਤਸੰਗਤਿ ਮਿਲਿ ਮਤਿ ਬੁਧਿ ਪਾਈ, ਹਉ ਛੂਟੇ ਮਮਤਾ ਜਾਲ ॥ ਹਰਿਨਾਮਾ ਹਰਿ ਮੀਠ ਲਗਾਨਾ, ਗੁਰਿ ਕੀਏ ਸਬਦਿ ਨਿਹਾਲ ॥ ੩ ॥ ਹਮ ਬਾਰਿਕ, ਗੁਰ ਅਗਮ ਗੁਸਾਈ, ਗੁਰ ਕਰਿ ਕਿਰਪਾ ਪ੍ਰਤਿਪਾਲ ॥ ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ, ਗੁਰ ਨਾਨਕ ਬਾਲ ਗੁਪਾਲ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੋਲਹਿਂ, ਸਮਾਲਹਿਂ, ਕਰਹ੍ਂ, ਝਾਰਹਂ, ਹਉਂ, ਹਰਿਨਾਮਾਂ।

**ਪਦ ਅਰਥ:** ਉਗਵੈ=ਚੜ੍ਹਦਾ ਹੈ। ਸੂਰੁ=ਸੂਰਜ। ਗੁਰਮੁਖਿ=ਗੁਰੂ ਅਨੁਸਾਰੀ ਸਿਖ। ਬੋਲਹਿ=ਬੋਲਦੇ ਹਨ। ਸਭ ਰੈਨ=ਸਾਰੀ ਰਾਤ। ਸਮਾਲਦੇ=ਸਿਮਰਦੇ, ਯਾਦ ਕਰਦੇ ਹਨ। ਹਰਿ ਗਾਲ=ਹਰੀ ਦੀਆਂ ਗੱਲਾਂ। ਹਮਰੈ ਪ੍ਰਭਿ=ਸਾਡੇ ਪ੍ਰਭੂ ਨੇ। ਲੋਚ=ਲਗ਼ਨ, ਚਾਹਨਾ। ਹਮ ਕਰਹ=ਅਸੀਂ ਕਰਦੇ ਰਹੀਏ। ਭਾਲ=ਢੂੰਢ।੧।

ਸਾਧੂ ਧੂਰਿ ਰਵਾਲ=ਸਾਧੂ (ਗੁਰੂ) ਦੀ (ਚਰਨ) ਧੂੜੀ। ਦ੍ਰਿੜਾਇਓ=(ਹਿਰਦੇ ਵਿਚ) ਪੱਕਾ ਕਰਾਇਆ ਹੈ। ਗੁਰਿ=ਗੁਰੂ ਨੇ। ਗੁਰਪਗ=ਗੁਰੂ ਦੇ ਪੈਰ (ਚਰਨ)। ਝਾਰਹ ਹਮ=ਅਸੀਂ ਝਾੜਦੇ ਰਹੀਏ। ਬਾਲ=ਕੇਸਾਂ ਨਾਲ।੧।ਰਹਾਉ।

ਸਾਕਤ ਕਉ=ਮਾਇਆ ਦੇ ਉਪਾਸ਼ਕਾਂ, ਰਬ ਨਾਲੋਂ ਟੁੱਟੇ ਹੋਇਆਂ ਨੂੰ। ਰੈਨਿ ਅੰਧਾਰੀ=ਘੁਪ ਹਨੇਰੀ ਰਾਤ। ਮੋਹਿ=ਮੋਹ ਵਿਚ। ਰਿਦੈ=ਹਿਰਦੇ ਵਿਚ। ਰਿਨਿ=ਕਰਜ਼ੇ ਨਾਲ। ਬਹੁ ਬਿਧ ਬਾਲ=ਵਾਲ ਵਾਲ ਬਧੇ ਹੋਏ ਨੇ।੨।

ਮਿਲਿ=ਮਿਲ ਕੇ। ਹਉ=ਹਉਮੈ। ਮਮਤਾ ਜਾਲ=ਮੈਂ ਮੇਰੀ ਦੀਆਂ ਫਾਹੀਆਂ। ਗੁਰਿ=ਗੁਰੂ ਨੇ। ਸਬਦਿ ਨਿਹਾਲ=ਸ਼ਬਦ ਦੁਆਰਾ ਪ੍ਰਸੰਨ (ਕੀਤੇ ਹਨ)।੩।

ਅਗਮ=ਅਪਹੁੰਚ। ਗੁਸਾਈ=ਮਾਲਕ। ਗੁਰ=ਹੇ ਗੁਰੂ!। ਪ੍ਰਤਿਪਾਲ=ਪਾਲਣਾ ਕਰ। ਬਿਖੁ ਭਉਜਲੁ=ਜ਼ਹਿਰੀਲੇ ਸੰਸਾਰ ਤੋਂ। ਪ੍ਰਭ=ਹੇ ਪ੍ਰਭੂ!। ਗੁਪਾਲ=ਹੇ ਸ੍ਰਿਸ਼ਟੀ ਦੇ ਪਾਲਕ!।੪।

**ਅਰਥ:** (ਹੇ ਭਾਈ! ਜਨੋ) ਸੂਰਜ ਚੜ੍ਹਦਾ ਹੈ, (ਤਦੋਂ) ਗੁਰੂ ਅਨੁਸਾਰੀ ਸਿਖ ਹਰੀ ਦਾ (ਨਾਮ) ਉਚਾਰਨ ਕਰਦੇ ਹਨ, ਸਾਰੀ ਰਾਤ ਵੀ (ਉਹ) ਹਰੀ ਦੀਆਂ ਗੱਲਾਂ ਕਰਦੇ ਹਨ (ਹਰੀ ਨੂੰ) ਯਾਦ ਕਰਦੇ ਰਹਿੰਦੇ ਹਨ। (ਹੇ ਭਾਈ!) ਸਾਡੇ ਪ੍ਰਭੂ ਨੇ ਸਾਡੇ ਅੰਦਰ ਲੋਚਾ (ਲਗਨ) ਲਾ ਦਿਤੀ ਹੈ (ਤਾਂ ਜੋ) ਅਸੀਂ ਹਰੀ ਪ੍ਰਭੂ ਦੀ ਢੂੰਢ ਕਰਦੇ ਰਹੀਏ।੧।

(ਹੇ ਭਾਈ!) ਮੇਰਾ ਮਨ ਸਾਧੂ (ਗੁਰੂ ਦੀ ਚਰਨਾਂ ਦੀ) ਧੂੜ ਹੋ ਗਿਆ ਹੈ। ਗੁਰੂ ਨੇ ਹਰੀ ਦਾ ਨਾਮ (ਹਿਰਦੇ ਵਿਚ ਪੱਕਾ ਕਰਾਇਆ ਹੈ)। (ਤਾਂ ਜੋ) ਅਸੀਂ ਗੁਰੂ ਦੇ ਚਰਨ ਕੇਸਾਂ ਨਾਲ ਝਾੜਦੇ ਰਹੀਏ।੧।ਰਹਾਉ।

(ਹੇ ਭਾਈ!) ਮਾਇਆ ਧਾਰੀਆਂ ਲਈ ਦਿਨ ਤੇ ਰਾਤ (ਅਗਿਆਨਤਾ ਦਾ) ਘੁੱਪ ਹਨੇਰਾ ਹੈ (ਕਿਉਂਕਿ ਉਹ) ਮਾਇਆ ਮੋਹ ਵਿਚ (ਅਤੇ) ਮਾਇਆ ਦੀਆਂ ਫਾਹੀਆਂ ਵਿਚ ਫਸੇ ਪਏ ਹਨ। ਪਰਮਾਤਮਾ (ਉਨ੍ਹਾਂ ਦੇ) ਹਿਰਦੇ ਵਿਚ ਖਿਨ ਪਲ (ਸਮੇਂ ਲਈ ਵੀ) ਨਹੀਂ ਵਸਿਆ ਓਹ ਵਾਲ ਵਾਲ (ਇਸ) ਕਰਜ਼ੇ ਵਿਚ ਬੱਧੇ ਪਏ ਹਨ।੨।

(ਹੇ ਭਾਈ! ਜਿਨ੍ਹਾਂ ਨੇ) ਸਤਸੰਗਤ ਵਿਚ ਮਿਲ ਕੇ (ਸਤਿਗੁਰੂ ਪਾਸੋਂ ਨਾਮ ਦੀ) ਮਤਿ ਤੇ ਬੁਧੀ ਪਾਈ ਹੈ, (ਉਹ) ਹਉਮੈ ਤੇ ਮੈਂ-ਮੇਰੀ ਦੇ ਜਾਲ ਤੋਂ ਛੁਟ ਗਏ ਹਨ। ਹਰੀ ਦਾ ਨਾਮ (ਉਨ੍ਹਾਂ ਨੂੰ) ਹਰੀ ਨੇ ਮਿੱਠਾ ਲਾ ਦਿਤਾ ਹੈ, (ਅਤੇ) ਗੁਰੂ ਨੇ ਸ਼ਬਦ (ਉਪਦੇਸ਼) ਦੁਆਰਾ (ਉਨ੍ਹਾਂ ਨੂੰ) ਪ੍ਰਸੰਨ ਕਰ ਦਿਤਾ ਹੈ।੩।

ਹੇ ਗੁਰੂ! ਹੇ ਅਪਹੁੰਚ ਮਾਲਕ! ਅਸੀਂ ਤੇਰੇ (ਛੋਟੇ ਜਿਹੇ) ਬੱਚੇ ਹਾਂ, ਹੇ ਗੁਰੂ ਕਿਰਪਾ ਕਰਕੇ ਸਾਡੀ ਪਾਲਣਾ ਕਰ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਗੁਰੂ! ਹੇ ਪ੍ਰਭੂ! ਹੇ ਸ੍ਰਿਸ਼ਟੀ ਦੇ ਪਾਲਕ! ਅਸੀਂ (ਤੇਰੇ ਨੰਨ੍ਹੇ) ਬੱਚੇ ਹਾਂ, (ਮਾਇਆ ਦੇ) ਜ਼ਹਿਰੀਲੇ ਸੰਸਾਰ ਸਮੁੰਦਰ ਵਿਚ ਡੁਬਦੇ ਹੋਇਆਂ ਨੂੰ ਕਢ ਲਵੋ।੪।੨।

## ਸਾਰੰਸ਼ ਅਤੇ ਸਿਧਾਂਤ

ਗੁਰਮੁਖਾਂ ਦੀ ਅਵਸਥਾ ਬੇ-ਪਰਵਾਹੀ ਵਾਲੀ ਹੁੰਦੀ ਹੈ ਕਿਉਂਕਿ ਅੰਮ੍ਰਿਤ ਵੇਲੇ ਪਰਮੇਸ਼ਰ ਦੇ ਨਾਮ-ਸਿਮਰਨ ਦੀਆਂ ਛਹਬਰਾਂ ਨਾਲ ਸਰਸ਼ਾਰ ਹੋਏ ਹੁੰਦੇ ਹਨ। ਨਾਮ ਕੀਰਤਨ ਦੇ ਰੰਗ ਵਿਚ ਰੰਗੀਜ ਕੇ ਰੈਣ-ਸਬਾਈ ਤੇ ਦਿਨ-ਸੁਹੇਲਾ ਕਰਦੇ ਹਨ। ਜਿਨ੍ਹਾਂ ਜਗਿਆਸੂਆਂ ਨੂੰ ਗੁਰੂ ਜੀ ਨੇ ਸਾਈਆਂ ਜੀਓ ਦਾ ਮਿਠੜਾ ਨਾਮ ਦ੍ਰਿੜ ਕਰਾ ਦਿਤਾ ਹੈ, ਉਨ੍ਹਾਂ ਦੇ ਚਰਨ ਪੂਜਣੇ ਚਾਹੀਦੇ ਹਨ।

ਆਪ-ਹੁਦਰੇ ਮਨੁੱਖ ਮਾਇਆ ਮੋਹ ਵਿਚ ਫਸੇ ਹੋਏ ਅਗਿਆਨਤਾ ਦੇ ਹਨੇਰੇ ਵਿਚ ਪਏ ਰਹਿੰਦੇ ਹਨ। ਜੇ ਓਹ ਸਾਧਸੰਗਤ ਦੀ ਸ਼ਰਣ ਵਿਚ ਆ ਜਾਣ ਤਾਂ ਉਨ੍ਹਾਂ ਨੂੰ ਆਤਮਿਕ ਚਾਨਣ ਮਿਲ ਸਕਦਾ ਹੈ ਤੇ ਪ੍ਰਭੂ ਦਾ ਨਾਮ ਪਿਆਰਾ ਲਗ ਸਕਦਾ ਹੈ।

ਇਸ ਸ਼ਬਦ ਵਿਚ ਇਹ ਸੇਧ ਬਖਸ਼ਿਸ਼ ਕੀਤੀ ਹੈ ਕਿ ਬਾਲਕ ਬਣ ਕੇ ਗੁਰੂ ਦੀ ਸ਼ਰਨ ਵਿਚ ਢਹਿ ਪੈਣਾ ਚਾਹੀਦਾ ਹੈ। ਫਿਰ ਪਿਤਾ ਗੁਰੂ ਆਪਣੇ ਸ਼ਬਦ ਦੁਆਰਾ ਪੁੱਤਰਾਂ ਨੂੰ ਨਿਹਾਲ ਕਰ ਦੇਂਦਾ ਹੈ।

ਅੰਤਲੀ ਪੰਗਤੀ ਬੇਨਤੀ ਦਾ ਸੁੰਦਰ ਨਮੂੰਨਾ ਹੈ:—

**ਹਮ ਬਾਰਿਕ ਗੁਰ ਅਗਮ ਗੁਸਾਈ, ਗੁਰ ਕਰਿ ਕਿਰਪਾ ਪ੍ਰਤਿਪਾਲ॥**

**ਬਿਖੁ ਭਉਜਲ ਡੁਬਦੇ ਕਢਿ ਲੇਹੁ ਪ੍ਰਭ, ਗੁਰ ਨਾਨਕ ਬਾਲ ਗੁਪਾਲ॥**

**ਪ੍ਰਭਾਤੀ ਮਹਲਾ ੪ ॥ ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ, ਗੁਨ ਗਾਏ ਰਸਕ ਰਸੀਕ ॥ ਗਾਵਤ ਸੁਨਤ ਦੋਊ ਭਏ ਮੁਕਤੇ, ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥ ੧ ॥ ਮੇਰੈ ਮਨਿ, ਹਰਿ ਹਰਿ ਰਾਮ ਨਾਮੁ ਰਸੁ ਟੀਕ ॥ ਗੁਰਮੁਖਿ ਨਾਮੁ ਸੀਤਲ ਜਲੁ ਪਾਇਆ, ਹਰਿ ਹਰਿ ਨਾਮੁ ਪੀਆ ਰਸੁ ਝੀਕ ॥ ੧ ॥ ਰਹਾਉ ॥ ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ, ਤਿਨਾ ਮਸਤਕਿ ਊਜਲ ਟੀਕ ॥ ਹਰਿ ਜਨ ਸੋਭਾ ਸਭ ਜਗ ਊਪਰਿ, ਜਿਉ ਵਿਚਿ ਉਡਵਾ ਸਸਿ ਕੀਕ ॥ ੨ ॥ ਜਿਨ ਹਰਿ ਹਿਰਦੈ ਨਾਮੁ ਨ ਵਸਿਓ, ਤਿਨ ਸਭਿ ਕਾਰਜ ਫੀਕ ॥ ਜੈਸੇ ਸੀਗਾਰੁ ਕਰੈ ਦੇਹ ਮਾਨੁਖ, ਨਾਮ ਬਿਨਾ ਨਕਟੇ ਨਕ ਕੀਕ ॥ ੩ ॥ ਘਟਿ ਘਟਿ ਰਮਈਆ ਰਮਤ ਰਾਮ ਰਾਇ, ਸਭ ਵਰਤੈ ਸਭ ਮਹਿ ਈਕ ॥ ਜਨ ਨਾਨਕ ਕਉ ਹਰਿ ਕਿਰਪਾ ਧਾਰੀ, ਗੁਰ ਬਚਨ ਧਿਆਇਓ ਘਰੀ ਮੀਕ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਸ਼ੀਂਗਾਰੁ, ਮਹਿਂ।

**ਪਦ ਅਰਥ:** ਪ੍ਰਭਿ=ਪ੍ਰਭੂ ਨੇ। ਧਾਰੀ=ਕੀਤੀ। ਰਸਕ ਰਸੀਕ=(ਨਾਮ) ਰਸ ਮਾਣਨ ਵਾਲੇ ਰਸੀਏ। ਦੋਊ=ਦੋਵੇਂ। ਮੁਕਤੇ=(ਮਾਇਆ ਦੇ ਬੰਧਨਾਂ ਤੋਂ) ਆਜ਼ਾਦ। ਗੁਰਮੁਖਿ=ਗੁਰੂ ਦੇ ਰਾਹੀਂ। ਹਰਿ ਪੀਕ=ਹਰੀ (ਰਸ) ਪੀਤਾ।੧।

ਮੇਰੈ ਮਨਿ=ਮੇਰੇ ਮਨ ਵਿਚ। ਟੀਕ=ਟਿਕਿਆ ਹੋਇਆ। ਸੀਤਲ=ਠੰਢਾ। ਝੀਕ=ਡੀਕ (ਲਾਕੇ), ਸਾਹ ਲਏ ਬਿਨਾ ਨਿਰੰਤਰ ਪੀਣਾ।੧।ਰਹਾਉ।

ਜਿਨ ਹਿਰਦੈ=ਜਿਨ੍ਹਾਂ ਦੇ ਹਿਰਦੇ ਵਿਚ। ਹਰਿ=ਹਰੀ ਨੇ। ਮਸਤਕਿ=ਮੱਥੇ ਉਤੇ। ਊਜਲ=ਉਜਲਾ, ਸੁੰਦਰ। ਟੀਕ=ਟਿੱਕਾ। ਉਡਵਾ=ਤਾਰੇ। ਸਸਿ=ਚੰਦਰਮਾ। ਕੀਕ=ਕੀਤਾ ਹੋਇਆ ਹੈ।੨।

ਫੀਕ=ਫਿੱਕੇ, ਬੇ-ਰੱਸੇ। ਜੈਸੇ=ਜਿਸ ਤਰ੍ਹਾਂ। ਸੀਗਾਰ=ਸ਼ਿੰਗਾਰ, ਸਜਾਵਟ। ਦੇਹ=ਸਰੀਰ। ਕਰੈ=ਕਰਦਾ ਹੈ। ਨਕਟੇ=ਨਕ ਕੱਟੇ, ਕੀਕ=ਕੀ?।੩।

ਘਟਿ ਘਟਿ=ਹਰੇਕ ਹਿਰਦੇ ਵਿਚ। ਰਾਮਈਆ=ਸੋਹਣਾ ਰਾਮ। ਰਮਤਾ=ਵਿਆਪਕ ਹੋ ਰਿਹਾ ਹੈ। ਰਾਮ ਰਾਇ=ਰਾਮ ਰਾਜਾ, ਪ੍ਰਭੂ ਪਾਤਿਸ਼ਾਹ। ਵਰਤੈ=ਵਸਦਾ ਹੈ, ਮੌਜੂਦ ਹੈ। ਈਕ=ਇਕ। ਗੁਰਬਚਨ=ਗੁਰੂ ਦੇ ਬਚਨਾ ਰਾਹੀਂ। ਘਰੀ=ਘੜੀ। ਮੀਕ=ਇਕ।੪।

**ਅਰਥ:** (ਹੇ ਭਾਈ! ਜਿਸ ਮਨੁੱਖ ਉਤੇ) ਇਕ ਛਿਨ ਭਰ ਹਰੀ ਪ੍ਰਭੂ ਨੇ ਕਿਰਪਾ ਕੀਤੀ (ਉਸ ਨੇ) ਨਾਮ ਰਸ ਮਾਣਨ ਵਾਲਿਆਂ (ਨਾਲ ਮਿਲ ਕੇ ਰੁਸ ਰਸ ਕੇ ਹਰੀ ਦੇ) ਗੁਣ ਗਾਇਨ ਕੀਤੇ। ਜਿਨ੍ਹਾਂ ਨੇ ਗੁਰੂ ਦੁਆਰਾ (ਇਕ) ਛਿਨ ਹਰੀ (ਦਾ ਰਸ) ਪੀਤਾ, (ਉਹ) ਗੁਣ ਗਾਉਂਦੇ ਰਹੇ, ਸੁਣਦੇ ਰਹੇ, ਦੋਵੇਂ ਹੀ (ਮਾਇਆ ਦੇ ਵਿਕਾਰੀ ਬੰਧਨਾਂ ਤੋਂ) ਮੁਕਤ ਹੋ ਗਏ।੧।

(ਹੇ ਭਾਈ!) ਮੇਰੇ ਮਨ ਵਿਚ ਹਰ ਵੇਲੇ ਹਰੀ ਦਾ ਨਾਮ ਰੂਪੀ ਰਸ ਟਿਕਿਆ ਹੋਇਆ ਹੈ। (ਅਸਾਂ) ਨਾਮ ਰੂਪੀ ਠੰਢਾ ਜਲ ਗੁਰੂ ਦੁਆਰਾ ਪ੍ਰਾਪਤ ਕੀਤਾ ਹੈ, (ਅਤੇ) ਹਰਿ ਹਰਿ (ਨਾਮ ਰਸ) ਨੂੰ ਨਿਰੰਤਰ (ਡੀਕ ਲਾ ਕੇ) ਪੀਤਾ ਹੈ।੧।ਰਹਾਉ।

(ਹੇ ਭਾਈ!) ਜਿਨ੍ਹਾਂ (ਮਨੁੱਖਾਂ) ਦੇ ਹਿਰਦੇ ਵਿਚ ਹਰੀ (ਨਾਮ ਦੀ) ਪ੍ਰੀਤ ਲਗੀ ਹੈ, ਉਨ੍ਹਾਂ ਦੇ ਮਥੇ ਉਤੇ ਉਜਲ (ਜਸ ਦਾ) ਟਿੱਕਾ ਲੱਗਾ ਹੈ। ਹਰੀ ਦੇ (ਭਗਤ) ਜਨਾ ਦੀ ਸ਼ੋਭਾ ਸਾਰੇ ਸੰਸਾਰ ਉਤੇ (ਪ੍ਰਗਟ ਹੁੰਦੀ ਹੈ) ਜਿਵੇਂ (ਆਕਾਸ਼ ਦੇ) ਤਾਰਿਆਂ ਵਿਚ ਚੰਦਰਮਾਂ (ਸੋਹਣਾ ਸੋਭਾ ਵਾਲਾ) ਕੀਤਾ ਹੋਇਆ ਹੈ।੨।

(ਹੇ ਭਾਈ!) ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵਸਿਆ, ਉਨ੍ਹਾਂ ਦੇ ਸਾਰੇ ਕੰਮ ਫਿਕੇ (ਬੇ-ਰੱਸੇ) ਹੁੰਦੇ ਹਨ। ਜਿਸ ਤਰ੍ਹਾਂ (ਕੋਈ) ਮਨੁਖਾ ਦੇਹੀ ਦੀ ਸਜਾਵਟ ਕਰਦਾ ਹੈ (ਪਰ ਜਿਵੇਂ) ਨੱਕ ਤੋਂ ਬਿਨਾ (ਸਾਰੇ ਸ਼ਿੰਗਾਰ ਵਿਅਰਥ ਹਨ, ਤਿਵੇਂ) ਨਾਮ ਤੋਂ ਬਿਨਾ (ਓਹ ਮਨੁੱਖ) ਨਕ-ਕੱਟੇ ਹੀ ਕੀਤੇ ਹਨ।੩।

(ਉਹ) ਸੁੰਦਰ ਰਾਮਈਆ ਪ੍ਰਭੂ ਪਾਤਿਸ਼ਾਹ ਹਰੇਕ ਸਰੀਰ ਵਿਚ ਵਿਆਪਕ ਹੈ, ਸਾਰੀ (ਸ੍ਰਿਸ਼ਟੀ ਵਿਚ) ਸਭ (ਜਿੰਦਾਂ) ਵਿਚ ਇਕ (ਆਪ ਹੀ) ਮੌਜੂਦ ਹੈ। ਦਾਸ ਨਾਨਕ ਉਤੇ (ਜਦੋਂ) ਹਰੀ ਨੇ ਕਿਰਪਾ ਕੀਤੀ (ਤਾਂ) ਗੁਰੂ ਦੇ ਬਚਨਾ ਦੁਆਰਾ (ਉਸ ਹਰੀ ਨੂੰ) ਹਰੇਕ ਘੜੀ ਵਿਚ ਧਿਆਉਣ ਲਗ ਪਿਆ।੪।੩।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕ ਕਉ ਹਰਿ ਕਿਰਪਾ ਧਾਰੀ ॥**

**ਗੁਰਬਚਨ ਧਿਆਇਓ ਘਰੀ ਮੀਕ ॥**

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ (ਜਨ) ਦਾਸ ਕੋ ਜਬ ਹਰੀ ਨੇ ਕ੍ਰਿਪਾ ਧਾਰੀ ਤਬ ਗੁਰੋਂ ਕੇ ਬਚਨੋਂ ਕਰ ਹਰੀ ਕੋ ਧਿਆਇਕੇ (ਘਰ) ਘਰੋਂ ਵਾਲੇ ਮੈਂ ਜਿਸ ਨੇ ਸਭ ਸਰੀਰੋਂ ਰੂਪੀ ਘਰ ਹੈਂ ਤਿਸ ਸ੍ਵੈ ਰੂਪ ਮੈ (ਮੀਕ) ਮਿਲੇ ਹੈਂ ਅਰਥਾਤ ਅਭੇਦ ਹੂਏ ਹੈਂ। [ਫ.ਸ.

੨. ਘਰੀ ਮੀਕ=ਇਕ ਘੜੀ। [ਸ਼ਬਦਾਰਥ

੩. ਹੇ ਨਾਨਕ! ਜਿਨ੍ਹਾਂ ਸੇਵਕਾਂ ਉਤੇ ਉਸਨੇ ਮਿਹਰ ਕੀਤੀ, ਉਹ ਗੁਰੂ ਦੇ ਬਚਨਾ ਉਤੇ ਤੁਰ ਕੇ ਘੜੀ ਘੜੀ (ਹਰ ਵੇਲੇ) ਉਸਦਾ ਨਾਮ ਸਿਮਰਨ ਲੱਗ ਪਏ। [ਦਰਪਣ

**ਨਿਰਣੈ:** ਪੰਜਾਬੀ ਮਹਾਨ ਕੋਸ਼ ਵਿਚ 'ਮੀਕ' ਪਦ ਦੇ ਅਰਥ 'ਇਕ' ਹੀ ਦਰਜ ਹਨ ਅਤੇ ਇਹੋ ਪੰਗਤੀ ਅੰਕਿਤ ਕੀਤੀ ਹੈ। ਹਾਂ, 'ਮੀਕਾ' ਦੇ ਅਰਥ ਵੇਚਣ ਦੀ ਕ੍ਰਿਆ ਕੀਤੇ- 'ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ।। (ਬਿਲਾਵਲ ਕਬੀਰ)। ਤੀਜਾ ਅਰਥ ਮਿਲਾਪ ਹੈ, ਇਕ-ਮਿਕ ਹੋਣਾ 'ਜੋਤੀ ਜੋਤਿ ਮੀਕੇ ਰਾਮ' (ਬਿਲਾਵਲ ਛੰਤ ਮ: ੧)। ਇਸ ਪੰਗਤੀ ਵਿਚ 'ਘਰੀ' ਮੀਕ ਤੋਂ ਭਾਵ ਇਕ ਘੜੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਰਾਮਦਾਸ ਪਾਤਿਸ਼ਾਹ ਜੋ ਨਾਮ ਦੇ ਰਸ ਵਿਚ ਓਤਿ ਪੋਤਿ ਹਨ, ਹਰੀ ਦੀ ਕਿਰਪਾ ਦਾ ਜ਼ਿਕਰ ਕਰਦਿਆਂ ਫੁਰਮਾਉਂਦੇ ਹਨ ਕਿ ਪ੍ਰਭੂ ਜੀ ਜਿਸ ਜੀਵ ਉਤੇ ਕਿਰਪਾਲੂ ਹੋ ਗਏ ਉਸ ਨੇ ਨਾਮ ਦਾ ਰਸ ਗੁਰੂ ਦੁਆਰਾ ਰਜ ਕੇ ਮਾਣਿਆ। ਨਾਮ-ਰਸੀਏ ਭਗਤ ਜਗਤ ਵਿਚ ਇਸ ਤਰ੍ਹਾਂ ਪ੍ਰਸਿਧ ਹੋ ਜਾਂਦੇ ਹਨ ਜਿਵੇਂ ਤਾਰਿਆਂ

ਵਿਚ ਚੰਨ ਪ੍ਰਕਾਸ਼ਮਾਨ ਹੁੰਦਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਰਸ ਨਹੀਂ, ਉਨ੍ਹਾਂ ਦਾ ਜੀਵਨ ਫਿੱਕਾ ਜਿਹਾ ਨਿਰੱਸਾ ਜਿਹਾ ਹੁੰਦਾ ਹੈ। ਓਹ ਬੇਸ਼ਰਮੀ ਵਾਲਾ ਨਕ-ਕਟਿਆ ਵਾਲਾ ਜੀਵਨ ਜੀਉਂਦੇ ਹਨ। ਗੁਰਬਾਣੀ ਵਿਚ ਸਤਿਗੁਰੂ ਦਾ ਫੁਰਮਾਨ ਹੈ:-

**ਤੇ ਨਰ ਨਿੰਦਕ ਸੋਭ ਨ ਪਾਵਹਿ, ਤਿਨ ਨਕ ਕਾਟੇ ਸਿਰਜਨਹਾਰੀ ॥[ਪੰਨਾ ੧੧੩੫**

ਹਾਂ, ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੋ ਜਾਂਦੀ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਹਰ ਥਾਂ ਉਸ ਸਰਬ-ਵਿਆਪਕ ਪ੍ਰਭੂ ਦਾ ਦਰਸ਼ਨ ਅਨੁਭਵ ਕਰਦੇ ਹਨ।

**ਪ੍ਰਭਾਤੀ ਮਹਲਾ ੪ ॥ ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ, ਮੁਖਿ ਹਰਿ ਹਰਿ ਨਾਮੁ ਹਮ ਕਹੇ ॥ ਪਤਿਤ ਪਾਵਨ ਹਰਿਨਾਮੁ ਧਿਆਇਓ, ਸਭਿ ਕਿਲਬਿਖ ਪਾਪ ਲਹੇ ॥ ੧ ॥ ਜਪਿ ਮਨ, ਰਾਮਨਾਮੁ ਰਵਿ ਰਹੇ ॥ ਦੀਨ ਦਇਆਲੁ ਦੁਖਭੰਜਨੁ ਗਾਇਓ, ਗੁਰਮਤਿ ਨਾਮੁ ਪਦਾਰਥੁ ਲਹੇ ॥ ੧ ॥ ਰਹਾਉ ॥ ਕਾਇਆ ਨਗਰਿ ਨਗਰਿ ਹਰਿ ਬਸਿਓ, ਮਤਿ ਗੁਰਮਤਿ ਹਰਿ ਹਰਿ ਸਹੇ ॥ ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ, ਘਰਿ ਮੰਦਰਿ ਹਰਿ ਪ੍ਰਭੁ ਲਹੇ ॥ ੨ ॥ ਜੋ ਨਰ ਭਰਮਿ ਭਰਮਿ ਉਦਿਆਨੇ, ਤੇ ਸਾਕਤ ਮੂੜ ਮੁਹੇ ॥ ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ, ਭ੍ਰਮਿ ਭ੍ਰਮਿਓ ਝਾਰ ਗਹੇ ॥ ੩ ॥ ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ, ਮਤਿ ਦੇਵਹੁ ਹਰਿਪ੍ਰਭ ਲਹੇ ॥ ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ, ਹਰਿ ਰਾਮ ਨਾਮਿ ਰਵਿ ਰਹੇ ॥ ੪ ॥ ੪ ॥**

**ਪਦ ਅਰਥ:** ਅਗਮ=ਅਪਹੁੰਚ। ਦਇਆਲ=ਦਇਆ ਦਾ ਘਰ, ਸੋਮਾ। ਪ੍ਰਭਿ=ਪ੍ਰਭੂ ਨੇ। ਮੁਖਿ=ਮੂੰਹ ਵਾਲਾ। ਕਹੇ=ਕਹਿਆਂ, ਉਚਾਰਿਆਂ। ਪਤਿਤ=ਆਚਰਨ ਤੋਂ ਗਿਰੇ ਹੋਏ, ਪਾਪੀ। ਪਾਵਨ=ਪਵਿੱਤਰ ਕਰਨ ਵਾਲਾ। ਕਿਲਬਿਖ ਪਾਪ=ਵੱਡੇ ਪਾਪ। ਲਹੇ=ਲਹਿ ਗਏ, ਦੂਰ ਹੋ ਗਏ।੧।

ਜਪਿ ਮਨ=ਹੇ ਮਨ (ਤੂੰ) ਜਪ, ਸਿਮਰ। ਰਵਿ ਰਹੇ=ਵਿਆਪਕ ਹੋ ਰਿਹਾ ਹੈ। ਦੀਨ ਦਇਆਲ=ਗਰੀਬਾਂ ਉਤੇ ਦਇਆ ਕਰਨ ਵਾਲਾ, ਵਾਹਿਗੁਰੂ। ਦੁਖ ਭੰਜਨੁ=ਦੁੱਖਾਂ ਦਾ ਨਾਸ਼ ਕਰਨ ਵਾਲਾ। ਲਹੇ=ਲਭ ਲਿਆ।੧।ਰਹਾਉ।

ਕਾਇਆ ਨਾਗਰਿ=ਸਰੀਰ ਨਗਰੀ ਵਿਚ। ਨਗਰਿ=ਸਰ ਸਰੀਰਾਂ ਦੀ) ਨਗਰੀ ਵਿਚ। ਹਰਿ ਬਸਿਓ=ਹਰੀ ਵਸਿਆ ਹੋਇਆ ਹੈ। ਮਤਿ ਗੁਰਮਤਿ=ਗੁਰੂ ਦੀ ਬਖਸ਼ੀ ਹੋਈ ਅਮੋਲਕ ਬੁਧੀ ਦੁਆਰਾ। ਹਰਿ ਹਰਿ ਸਹੇ=ਹਰੀ ਸਿਧ (ਪ੍ਰਗਟ) ਹੋਏ। ਸਰੋਵਰਿ=ਸਰੋਵਰ ਵਿਚ। ਘਰਿ=(ਹਿਰਦੇ ਰੂਪੀ) ਘਰ ਵਿਚ। ਲਹੇ=ਲਭ ਲਿਆ।੨।

ਜੋ ਨਰ=ਜਿਹੜੇ ਮਨੁੱਖ। ਭਰਮਿ ਭਰਮਿ=ਭਟਕ ਭਟਕ ਕੇ। ਉਦਿਆਨੇ=(ਸੰਸਾਰ ਰੂਪੀ) ਜੰਗਲ ਵਿਚ। ਤੇ=ਉਹ। ਸਾਕਤ=ਮਾਇਆ ਦੇ (ਉਪਾਸ਼ਕ) ਪ੍ਰਭੂ ਤੋਂ ਵੇਮੁਖ। ਮੂੜ=ਮੂਰਖ। ਮੁਹੇ=ਠੱਗੇ ਗਏ। ਜਿਉ=ਜਿਵੇਂ। ਮ੍ਰਿਗ ਨਾਭਿ=ਹਿਰਨ ਦੀ ਨਾਭ (ਧੁਨੀ) ਵਿਚ। ਬਸੈ=ਵਸਦੀ ਹੈ। ਬਾਸ=ਸੁਗੰਧੀ, ਵਾਸ਼ਨਾ।

ਬਸਨਾ=ਕਸਤੂਰੀ। ਭ੍ਰਮਿ ਭ੍ਰਮਿਓ=ਭਟਕ ਭਟਕ ਕੇ ਫਿਰਦਾ ਰਿਹਾ। ਝਾਰ ਗਹੇ=ਝਾੜੀਆਂ ਗਾਹੀ ਫਿਰਦਾ ਹੈ।੩। ਵਡ=ਵਡੇ। ਅਗਮ=ਅਪਹੁੰਚ। ਅਗਾਧਿ ਬੋਧ=ਜਾਨਣ ਤੋਂ ਪਰੇ। ਪ੍ਰਭ=ਹੇ ਪ੍ਰਭੂ!। ਲਹੇ=ਲਭੇ।੪।

**ਅਰਥ:** (ਹੇ ਭਾਈ! ਜਦੋਂ) ਅਪਹੁੰਚ, ਦਇਆ ਦੇ ਸੋਮੇ ਪ੍ਰਭੂ ਨੇ (ਆਪਣੀ) ਕਿਰਪਾ ਕੀਤੀ (ਤਾਂ) ਅਸੀਂ ਆਪਣੇ ਮੂੰਹ ਤੋਂ ਹਰੀ ਹਰੀ ਨਾਮ ਆਖਣ ਲਗ ਪਏ। ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ਹਰੀ ਨਾਮ ਨੂੰ (ਅਸਾਂ) ਧਿਆਇਆ (ਜਿਸ ਦੀ ਬਰਕਤ ਨਾਲ ਸਾਡੇ) ਸਾਰੇ, ਛੋਟੇ ਵੱਡੇ ਪਾਪ ਲਹਿ ਗਏ (ਭਾਵ ਦੂਰ ਹੋ ਗਏ)।੧।

ਹੇ ਮਨ! (ਤੂੰ) ਪਰਮਾਤਮਾ ਦਾ ਨਾਮ ਜਪ ਜੋ ਸਭ ਵਿਚ ਵਿਆਪਕ ਹੋ ਰਿਹਾ ਹੈ। (ਜਿਸ ਨੇ) ਦੀਨਾਂ ਉਤੇ ਦਇਆ ਕਰਨ ਵਾਲੇ (ਅਤੇ) ਦੁਖਾਂ ਨੂੰ ਨਾਸ਼ ਕਰਨ ਵਾਲੇ (ਪ੍ਰਭੂ ਦਾ ਜਸ) ਗਾਇਨ ਕੀਤਾ (ਉਸ ਨੇ) ਗੁਰੂ ਦੀ ਮਤਿ ਦੁਆਰਾ ਨਾਮ ਪਦਾਰਥ ਨੂੰ ਪ੍ਰਾਪਤ ਕਰ ਲਿਆ।੧।ਰਹਾਉ।

ਕਾਇਆ ਇਕ (ਮਹਾਨ) ਨਗਰੀ ਹੈ, (ਹਰੇਕ ਕਾਇਆ) ਨਗਰੀ ਵਿਚ ਹਰੀ ਵਸ ਰਿਹਾ ਹੈ, ਗੁਰੂ ਦੀ ਮਤਿ ਦੁਆਰਾ ਹੀ ਹਰੀ (ਜਗਿਆਸੂ ਦੀ ਮਤ ਵਿਚ) ਸਿਧ (ਪ੍ਰਗਟ) ਹੁੰਦਾ ਹੈ। ਸਰੀਰ ਰੂਪ ਸਰੋਵਰ ਵਿਚ ਜਦੋਂ ਹਰੀ ਦਾ ਨਾਮ (ਜਲ) ਪ੍ਰਗਟ ਹੋਇਆ (ਉਸਦੇ) ਘਰ ਭਾਵ ਹਿਰਦੇ ਰੂਪੀ ਮੰਦਰ ਵਿਚੋਂ ਹਰੀ ਪ੍ਰਭੂ ਲਭ ਪਏ।੨।

(ਹੇ ਭਾਈ! ਜਿਹੜੇ ਮਨੁੱਖ) ਜੰਗਲ ਵਿਚ ਭਟਕਦੇ ਫਿਰਦੇ ਰਹੇ, ਓਹ ਮਾਇਆ ਦੇ ਉਪਾਸ਼ਕ ਵੇਮੁਖ ਲੋਕ ਲੁਟੇ ਗਏ। ਜਿਸ ਤਰ੍ਹਾਂ ਹਿਰਨ ਦੀ ਧੁਨੀ ਵਿਚ ਕਸਤੂਰੀ ਦੀ ਵਾਸ਼ਨਾ ਵਸਦੀ ਹੈ (ਪਰ ਉਹ) ਭਰਮ ਵਿਚ ਭਟਕਦਾ ਹੋਇਆਂ ਝਾੜੀਆਂ ਹੀ ਗਾਹੀ ਫਿਰਦਾ ਹੈ।੩।

ਹੇ ਪ੍ਰਭੂ! ਤੁਸੀਂ ਵਡੇ, ਅਪਹੁੰਚ ਅਤੇ ਜੀਆਂ ਦੀ ਸਮਝ ਤੋਂ ਪਰੇ ਹੋ, ਸਾਨੂੰ ਸੁਮਤਿ ਬਖਸ਼ੋ (ਤਾਂ ਜੋ ਆਪ) ਹਰੀ ਪ੍ਰਭੂ ਨੂੰ ਲਭ ਲਈਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਦੇ) ਸਿਰ ਉਤੇ ਗੁਰੂ ਨੇ (ਮਿਹਰ ਭਰਿਆ) ਹਥ ਰਖਿਆ (ਉਹ) ਪਰਮਾਤਮਾ ਦੇ ਨਾਮ ਸਿਮਰਨ ਵਿਚ ਲੀਨ ਹੋ ਰਹੇ ਹਨ।੪।੪।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਦਾ ਸਾਰੰਸ਼ ਇਉਂ ਦਿਤਾ ਹੈ:–

''ਹਰੀ ਦੀ ਕਿਰਪਾ ਹੋਈ ਤਾਂ ਪਵਿੱਤਰ ਕਰਨ ਵਾਲਾ ਨਾਮ ਸਿਮਰ ਕੇ ਸਾਰੇ ਪਾਪ ਲਾਹ ਸੁੱਟੇ। ਉਹ ਕਿਵੇਂ? ਗੁਰੂ ਨੇ ਸਰੀਰ ਵਿਚ ਵਸਦਾ ਹਰੀ ਪ੍ਰਗਟ ਕਰ ਦਸਿਆ ਅਤੇ ਅਸੀਂ ਘਰ ਬਾਹਰ ਹਰੀ ਨੂੰ ਦੇਖਣ ਲਗ ਪਏ। ਮਨਮੁਖ ਲੋਕ ਅੰਦਰ ਵਸਦੇ ਹਰੀ ਨੂੰ ਨਹੀਂ ਦੇਖ ਸਕਦੇ, ਜਿਵੇਂ ਅੰਦਰ ਵਸਦੀ ਕਸਤੂਰੀ ਨੂੰ ਮਿਰਗ ਨਹੀਂ ਮਹਸੂਸ ਕਰਦਾ ਅਤੇ ਬਾਹਰ ਪਿਆ ਭੌਂਦਾ ਹੈ। ਹਰੀ ਨੂੰ ਬੇਨਤੀ ਕਰਦੇ ਹਨ ਕਿ ਐਸੀ ਬੁਧਿ ਦਿਓ ਕਿ ਅਸੀ ਤੈਨੂੰ ਲੱਭ ਲਈਏ। ਉਹ ਗੁਰੂ ਨੇ ਕਿਰਪਾ ਕੀਤੀ ਤੇ ਮਿਲ ਪਿਆ।''

ਗੁਰਬਾਣੀ ਵਿਚ ਕਾਇਆ ਨਗਰ ਦੀ ਬਹੁਤ ਤਾਰੀਫ ਕੀਤੀ ਹੈ:–

**ਕਾਇਆ ਅੰਦਰਿ ਸਭੁ ਕਿਛੁ ਵਸੈ, ਖੰਡ ਮੰਡਲ ਪਾਤਾਲਾ ॥**

**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ, ਸਭਨਾ ਕਰੈ ਪ੍ਰਤਿਪਾਲਾ ॥**

**ਕਾਇਆ ਕਾਮਣਿ ਸਦਾ ਸੁਹੇਲੀ, ਗੁਰਮੁਖਿ ਨਾਮੁ ਸਮਾਲਾ॥੨॥....** [ਪੰਨਾ ੭੫੪

ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਹਿਰਦੇ ਅੰਦਰ ਭਾਲਣ ਦੀ ਲੋੜ ਹੈ:–

**ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥** [ਪੰਨਾ ੧੦੨

**ਪ੍ਰਭਾਤੀ ਮਹਲਾ ੪ ॥ ਮਨਿ ਲਾਗੀ ਪ੍ਰੀਤਿ ਰਾਮਨਾਮ ਹਰਿ, ਹਰਿ ਜਪਿਓ ਹਰਿਪ੍ਰਭੁ ਵਡਫਾ ॥ ਸਤਿਗੁਰ ਬਚਨ ਸੁਖਾਨੇ ਹੀਅਰੈ, ਹਰਿ ਧਾਰੀ ਹਰਿਪ੍ਰਭ ਕ੍ਰਿਪਫਾ ॥ ੧ ॥ ਮੇਰੇ ਮਨ, ਭਜੁ ਰਾਮਨਾਮੁ ਹਰਿ ਨਿਮਖਫਾ ॥ ਹਰਿ ਹਰਿ ਦਾਨੁ ਦੀਓ ਗੁਰਿ ਪੂਰੈ, ਹਰਿਨਾਮਾ ਮਨਿ ਤਨਿ ਬਸਫਾ ॥ ੧ ॥ ਰਹਾਉ ॥ ਕਾਇਆ ਨਗਰਿ ਵਸਿਓ ਘਰਿ ਮੰਦਰਿ, ਜਪਿ ਸੋਭਾ ਗੁਰਮੁਖਿ ਕਰਪਫਾ ॥ ਹਲਤਿ ਪਲਤਿ ਜਨ ਭਏ ਸੁਹੇਲੇ, ਮੁਖ ਊਜਲ ਗੁਰਮੁਖਿ ਤਰਫਾ ॥ ੨ ॥ ਅਨਭਉ ਹਰਿ ਹਰਿ ਹਰਿ ਲਿਵ ਲਾਗੀ, ਹਰਿ ਉਰਧਾਰਿਓ ਗੁਰਿ ਨਿਮਖਫਾ ॥ ਕੋਟਿ ਕੋਟਿ ਕੇ ਦੋਖ ਸਭ ਜਨ ਕੇ, ਹਰਿ ਦੂਰਿ ਕੀਏ ਇਕ ਪਲਫਾ ॥ ੩ ॥ ਤੁਮਰੇ ਜਨ ਤੁਮ ਹੀ ਤੇ ਜਾਨੇ, ਪ੍ਰਭ ਜਾਨਿਓ ਜਨ ਤੇ ਮੁਖਫਾ ॥ ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ, ਜਨ ਨਾਨਕੁ ਹਰਿਪ੍ਰਭੁ ਇਕਫਾ ॥੪॥੫॥**

**ਪਦ ਅਰਥ**: ਮਨਿ=ਮਨ ਵਿਚ। ਵਡਫਾ=ਵੱਡਾ। ਸੁਖਾਨੇ ਹੀਅਰੈ=ਹਿਰਦੇ ਵਿਚ ਚੰਗੇ ਲਗੇ ਹਨ। ਕ੍ਰਿਪਫਾ=ਕਿਰਪਾ।੧।

ਨਿਮਖਫਾ=ਨਿਮਖ ਮਾਤਰ। ਗੁਰਿ ਪੂਰੈ=ਪੂਰੇ ਗੁਰੂ ਨੇ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਬਸਫਾ=ਵਸ ਪਿਆ ਹੈ।੧।ਰਹਾਉ।

ਕਾਇਆ=ਸਰੀਰ। ਨਗਰਿ=ਸ਼ਹਿਰ ਵਿਚ। ਘਰਿ=ਘਰ ਵਿਚ। ਮੰਦਰਿ=ਮੰਦਰ ਵਿਚ। ਜਪਿ=ਜਪ ਕੇ। ਸੋਭਾ=ਵਡਿਆਈ। ਗੁਰਮੁਖਿ=ਗੁਰੂ ਦੇ ਰਾਹੀਂ। ਕਰਪਫਾ=ਕਰਦੇ ਹਨ। ਹਲਤਿ=ਇਸ ਲੋਕ ਵਿਚ। ਪਲਤਿ=ਪਰਲੋਕ ਵਿਚ। ਸੁਹੇਲੇ=ਸੁਖੀ। ਮੁਖ ਊਜਲ=ਮੂੰਹ ਨਿਰਮਲ ਹੋਏ ਹਨ। ਤਰਫਾ=ਤਰਦੇ ਹਨ।੨।

ਅਨਭਉ=ਡਰ ਤੋਂ ਰਹਿਤ ਸਰੂਪ। ਉਰ ਧਾਰਿਓ=ਹਿਰਦੇ ਵਿਚ ਟਿਕਾਇਆ। ਗੁਰਿ=ਗੁਰੂ ਨੇ। ਨਿਮਖਫਾ=ਨਿਮਖ ਮਾਤਰ ਵਿਚ। ਪਲਫਾ=ਪਲ ਵਿਚ। ਦੋਖ=ਦੋਸ਼। ਪਲਫਾ=ਪਲ ਮਾਤਰ ਵਿਚ।੩।

ਤੇ=ਤੋਂ। ਜਾਨੇ=ਜਾਣੇ (ਜਾਂਦੇ ਹਨ)। ਮੁਖਫਾ=ਮੁਖੀ, ਸ਼੍ਰੋਮਣੀ। ਇਕਫਾ=ਇਕ ਰੂਪ।੪।

**ਅਰਥ**: (ਹੇ ਭਾਈ! ਜਿਸ ਮਨੁੱਖ ਦੇ) ਮਨ ਵਿਚ ਪਰਮਾਤਮਾ ਦੇ ਨਾਮ ਦੀ ਪ੍ਰੀਤ ਲਗੀ (ਉਸ ਨੇ ਉਸ) ਹਰੀ ਦਾ (ਨਾਮ) ਜਪਿਆ (ਜੋ) ਹਰੀ ਪ੍ਰਭੂ (ਸਭ ਤੋਂ) ਵੱਡਾ ਹੈ। (ਉਸ ਦੇ) ਹਿਰਦੇ ਵਿਚ ਸਤਿਗੁਰੂ ਦੇ (ਅੰਮ੍ਰਿਤ) ਬਚਨ ਸੁਖਾਏ ਹਨ, (ਜਿਸ ਉਤੇ) ਹਰੀ ਪ੍ਰਭੂ ਨੇ ਕਿਰਪਾ ਕੀਤੀ ਹੈ।੧।

ਹੇ ਮੇਰੇ ਮਨ! (ਤੂੰ) ਪਰਮਾਤਮਾ ਦਾ ਨਾਮ (ਹਰ ਵੇਲੇ) ਸਿਮਰਦਾ ਰਹੁ। (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਹਰੀ ਦਾ (ਨਾਮ) ਦਾਨ ਬਖਸ਼ ਦਿਤਾ ਹੈ, ਉਸ ਦੇ ਮਨ ਵਿਚ ਉਸ ਦੇ ਸਰੀਰ ਵਿਚ ਹਰੀ-ਨਾਮ ਵਸਦਾ ਹੈ।੧।ਰਹਾਉ।

(ਹੇ ਭਾਈ!) ਕਾਇਆ ਰੂਪ ਨਗਰੀ ਅੰਦਰ (ਭਾਵ) ਸਰੀਰ ਮੰਦਰ ਵਿਚ (ਪ੍ਰਭੂ ਵਸਦਾ ਹੈ), ਗੁਰੂ ਅਨੁਸਾਰੀ ਜੀਵ (ਨਾਮ) ਜਪ ਕੇ ਸੋਭਾ ਪਾਂਦੇ ਹਨ। (ਪ੍ਰਭੂ ਦੇ ਸੇਵਕ) ਜਨ ਲੋਕ ਪਰਲੋਕ ਵਿਚ ਸੁਖੀ ਹੋਏ ਹਨ ਗੁਰੂ ਦੁਆਰਾ (ਉਨ੍ਹਾਂ ਦੇ) ਮੁਖੜੇ ਨਿਰਮਲ ਹੋਏ ਹਨ (ਅਤੇ ਉਹ ਸੰਸਾਰ ਸਾਗਰ ਤੋਂ) ਤਰ ਗਏ ਹਨ।੨।

(ਹੇ ਭਾਈ!) ਗੁਰੂ ਦੁਆਰਾ (ਜਿਸ ਜਗਿਆਸੂ ਨੇ) ਹਰੀ ਨੂੰ (ਆਪਣੇ) ਹਿਰਦੇ ਵਿਚ ਟਿਕਾਇਆ ਹੈ ਡਰ ਤੋਂ ਰਹਿਤ ਹਰੀ ਨਾਲ (ਹਰੀ ਹਰੀ ਜਪਦੇ ਉਸ ਦੀ) ਲਿਵ ਲਗੀ ਹੈ। ਹਰੀ ਨੇ (ਆਪਣੇ ਸੇਵਕ) ਜਨਾਂ ਦੇ ਕ੍ਰੋੜਾਂ ਕ੍ਰੋੜਾਂ ਜਨਮਾਂ ਦੇ ਸਾਰੇ ਪਾਪ ਇਕ ਪਲ ਵਿਚ ਦੂਰ ਕਰ ਦਿਤੇ ਹਨ।੩।

(ਹੇ ਪ੍ਰਭੂ!) ਤੇਰੇ (ਸੇਵਕ) ਜਨ ਤੇਰੇ ਤੋਂ ਹੀ ਜਾਣੇ ਜਾਂਦੇ ਹਨ, ਹੇ ਪ੍ਰਭੂ! (ਜਿਨ੍ਹਾਂ) ਸੇਵਕਾਂ ਨੇ (ਤੈਨੂੰ) ਜਾਣਿਆ ਹੈ, ਉਹ ਸੇਵਕ (ਸੰਸਾਰ ਵਿਚ) ਸ਼੍ਰੋਮਣੀ (ਬਣ ਗਏ ਹਨ)। ਹਰੀ ਨੇ ਆਪਣਾ ਆਪ-ਆਪਣੇ ਸੇਵਕ ਜਨਾ ਅੰਦਰ ਟਿਕਾਇਆ ਹੋਇਆ ਹੈ (ਇਸ ਲਈ) ਦਾਸ ਨਾਨਕ ਅਤੇ ਹਰੀ ਪ੍ਰਭੂ ਇਕ ਰੂਪ ਹਨ (ਭਾਵ ਅਭੇਦ ਹਨ: ''ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ॥'' ਪੰਨਾ ੪੪੨)।੪।੫।

## ਅਰਥ ਭੇਦ ਅਤੇ ਨਿਰਣੈ

**ਤੁਮਰੇ ਜਨ ਤੁਮ ਹੀ ਤੇ ਜਾਨੇ, ਪ੍ਰਭ ਜਾਨਿਓ ਜਨ ਤੇ ਮੁਖਫਾ ॥**

ਵਖ ਵਖ ਅਰਥ:

੧. ਤਾਂ ਤੇ ਵਾਹਿਗੁਰੂ ਤੁਮਾਰੇ (ਜਨ) ਦਾਸ ਤੁਮਾਰੇ ਤੇ ਹੀ ਜਾਣੀਤੇ ਹੈਂ ਜਿਨ ਜਨੋਂ ਨੇ ਹੇ ਪ੍ਰਭੂ ਤੁਝ ਕੋ ਜਾਨਿਆ ਹੈ ਤੇ ਸਰਬ ਵਿਖੇ ਮੁਖਯ ਰੂਪ ਹੋਤੇ ਭਏ ਹੈਂ। [ਫ. ਸ.

੨. ਹੇ ਹਰੀ! ਤੇਰੇ ਭਗਤ ਤੈਥੋਂ ਹੀ ਜਾਣੇ ਗਏ (ਭਾਵ ਤੇਰੀ ਭਗਤੀ ਕਰਕੇ ਹੀ ਪ੍ਰਗਟ ਹੋਏ) ਅਤੇ ਤੂੰ ਭਗਤਾਂ ਕਰਕੇ ਮੁਖੀ ਜਾਂ ਸ੍ਰੇਸ਼ਟ ਕਰਕੇ ਜਾਣਿਆ ਗਿਆ (ਤੇਰੀ ਮਹਿਮਾ ਭਗਤਾਂ ਕਰਕੇ ਹੋਈ ਹੈ)। [ਸ਼ਬਦਾਰਥ

੩. ਹੇ ਪ੍ਰਭੂ! ਤੇਰੇ ਭਗਤ ਤੇਰੀ ਹੀ ਮਿਹਰ ਨਾਲ (ਜਗਤ ਵਿਚ) ਪਰਗਟ ਹੁੰਦੇ ਹਨ। ਹੇ ਪ੍ਰਭੂ! ਜਿਨ੍ਹਾਂ ਨੇ ਤੇਰੇ ਨਾਲ ਸਾਂਝ ਪਾਈ, ਉਹ ਸੇਵਕ ਇਜ਼ਤ ਵਾਲੇ ਹੋ ਜਾਂਦੇ ਹਨ। [ਦਰਪਣ

**ਨਿਰਣੈ** : ਤਿੰਨ ਨੰਬਰ ਵਾਲੇ ਅਰਥ ਇਕ ਅੰਗੀ ਪ੍ਰੀਤਿ ਦੇ ਲਖਾਇਕ ਹਨ ਪਰ ਇਥੇ ਇਕ-ਅੰਗੀ ਸੋਭਾ ਦੀ ਗਲ ਨਹੀਂ ਹੈ। ਇਥੇ ਤਾਂ ''ਪ੍ਰਭ ਤੇ ਜਨੁ ਜਾਨੀਜੈ, ਜਨ ਤੇ ਸੁਆਮੀ'' ਪ੍ਰਗਟ ਕਰਨ ਵਾਲਾ ਸਿਧਾਂਤ ਹੈ। ਪ੍ਰਭੂ ਅਤੇ ਪ੍ਰਭੂ ਦੇ ਭਗਤ ਓਤਿ ਪੋਤਿ ਹੁੰਦੇ ਹਨ। ਇਸ ਲਈ ਉਪਰੋਕਤ ਅਰਥ ਭੇਦ ਵਾਲੀ ਪੰਗਤੀ ਮਗਰੋਂ ''ਹਰਿ ਹਰਿ ਆਪ ਧਰਿਓ ਹਰਿ ਜਨ ਮਹਿ, ਜਨ ਨਾਨਕ ਹਰਿ ਪ੍ਰਭੂ ਇਕਫਾ'' ਦਾ ਨਿਰਣਾ ਕਰ ਦਿੱਤਾ ਹੈ।

## ਸਾਰੰਸ਼ ਅਤੇ ਸਿਧਾਂਤ

ਆਪਣੇ ਜਤਨ ਆਪਣੀ ਸਿਆਣਪ ਪਾਰਬ੍ਰਹਮ ਪਰਮੇਸ਼ਰ ਦਾ ਨਾਮ ਜਪਣ ਵਿਚ ਓਦੋਂ ਤਕ ਸਹਾਇਤਾ ਨਹੀਂ ਕਰਦੀ ਜਦੋਂ ਤਕ ਗੁਰੂ ਦੀ ਕਿਰਪਾ ਨਾ ਹੋਵੇ, ਗੁਰੂ ਦੇ ਬਚਨ ਮਿਠੇ ਨਾ ਲਗਣ, ਗੁਰੂ ਦਾ ਨਾਮ ਹਿਰਦੇ ਵਿਚ ਨਾ ਵਸੇ।

ਹਲਤ ਪਲਤ ਉਨ੍ਹਾਂ ਗੁਰਸਿਖਾਂ ਦਾ ਹੀ ਸੁਹੇਲਾ ਹੋਇਆ ਹੈ, ਰਬੀ ਦਰਗਾਹ ਵਿਚ ਉਨ੍ਹਾਂ ਦੇ ਮੁਖ ਉਜਲੇ ਹੋਏ ਹਨ ਜਿਨ੍ਹਾਂ ਦੀ ਨਾਮ ਨਾਲ ਲਿਵ ਲਗੀ ਹੈ, ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵਸਿਆ ਹੈ। ਗੁਰਵਾਕ ਹਨ:–

**ਜਿਨੀ ਇਕਮਨਿ ਨਾਮੁ ਧਿਆਇਆ, ਗੁਰਮਤੀ ਵੀਚਾਰਿ ॥**
**ਤਿਨ ਕੇ ਮੁਖ ਸਦਾ ਉਜਲੇ ਤਿਤੁ ਸਚੈ ਦਰਬਾਰਿ ॥**

**ਓਇ ਅੰਮ੍ਰਿਤੁ ਪੀਵਹਿ ਸਦਾ ਸਦਾ, ਸਚੈ ਨਾਮਿ ਪਿਆਰਿ ॥੧॥** [ਪੰਨਾ ੨੮

ਸਿਧਾਂਤ ਇਹ ਹੈ ਕਿ ਹਰੀ ਤੋਂ ਜਨ ਅਤੇ ਜਨ ਤੋਂ ਹਰੀ ਦੀ ਪਛਾਣ ਹੁੰਦੀ ਹੈ। ਸੋ ਹਰੀ ਨਾਲ ਇਕਮਿਕ ਹੋਣ ਦੀ ਲੋੜ ਹੈ ਪਰ ਇਸ ਇਕ-ਮਿਕਤਾ ਦਾ ਆਧਾਰ ਗੁਰੂ ਦਾ ਸ਼ਬਦ ਚੰਗਾ ਲਗਣਾ ਹੈ।

**ਪ੍ਰਭਾਤੀ ਮਹਲਾ ੪ ॥ ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ, ਹਮ ਮੁਏ ਜੀਵੇ ਹਰਿ ਜਪਿਭਾ ॥ ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ, ਬਿਖੁ ਡੂਬਦੇ ਬਾਹ ਦੇਇ ਕਢਿਭਾ ॥ ੧ ॥ ਜਪਿ ਮਨ ਰਾਮਨਾਮੁ ਅਰਧਾਂਭਾ ॥ ਉਪਜੰਪਿ ਉਪਾਇ ਨ ਪਾਈਐ ਕਤਹੂ, ਗੁਰਿ ਪੂਰੈ ਹਰਿਪ੍ਰਭੁ ਲਾਭਾ ॥ ੧ ॥ ਰਹਾਉ ॥ ਰਾਮਨਾਮੁ ਰਸੁ ਰਾਮ ਰਸਾਇਣੁ, ਰਸੁ ਪੀਆ ਗੁਰਮਤਿ ਰਸਭਾ ॥ ਲੋਹ ਮਨੂਰ ਕੰਚਨੁ ਮਿਲਿ ਸੰਗਤਿ, ਹਰਿ ਉਰਧਾਰਿਓ ਗੁਰਿ ਹਰਿਭਾ ॥ ੨ ॥ ਹਉਮੈ ਬਿਖਿਆ ਨਿਤ ਲੋਭਿ ਲੁਭਾਨੇ, ਪੁਤ ਕਲਤ ਮੋਹਿ ਲੁਭਿਭਾ ॥ ਤਿਨ ਪਗ ਸੰਤ ਨ ਸੇਵੇ ਕਬਹੂ, ਤੇ ਮਨਮੁਖ ਭੂੰਭਰ ਭਰਭਾ ॥ ੩ ॥ ਤੁਮਰੇ ਗੁਨ ਤੁਮ ਹੀ ਪ੍ਰਭੁ ਜਾਨਹੁ, ਹਮ ਪਰੇ ਹਾਰਿ ਤੁਮ ਸਰਨਭਾ ॥ ਜਿਉ ਜਾਨਹੁ ਤਿਉ ਰਾਖਹੁ ਸੁਆਮੀ, ਜਨ ਨਾਨਕੁ ਦਾਸੁ ਤੁਮਨਭਾ ॥ ੪ ॥ ੬ ॥ ਛਕਾ ੧**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਹ, ਕਤਹੂੰ, ਕਬਹੂੰ, ਜਾਨਹੂੰ, ਜਿਉਂ, ਤਿਉਂ।

**ਫੁਟਕਲ:** (ਉਚਾਰਨ ਸਮੇਂ 'ਭ' ਹਰ ਸ਼ਬਦ ਨਾਲ ਜਿਵੇਂ ਅੰਕਿਤ ਹੈ, ਬੋਲਣਾ ਹੈ ਪਰ ਅਰਥ ਕਰਨ ਵੇਲੇ ਇਸ ਦਾ ਕੋਈ ਸਬੰਧ ਨਹੀਂ, ਕੇਵਲ ਕਾਵਿ ਚਾਲ ਦੀ ਪੂਰਤੀ ਲਈ ਇਸਦੀ ਵਰਤੋਂ ਕੀਤੀ ਗਈ ਹੈ)।

**ਪਦ ਅਰਥ:** ਸਤਿਗੁਰਿ=ਸਤਿਗੁਰੂ ਨੇ। ਦ੍ਰਿੜਾਇਓ=ਪੱਕੀ ਤਰ੍ਹਾਂ ਸਮਝਾਇਆ। ਮੁਏ=(ਆਤਮਿਕ ਮੌਤ) ਮਰੇ ਹੋਏ। ਜੀਵੇ=ਜੀਉ ਪਏ, ਜ਼ਿੰਦਾ ਹੋ ਗਏ। ਹਰਿ ਜਪਿਭਾ=ਹਰੀ ਨੂੰ ਜਪ ਕੇ। ਬਿਖ ਡੂਬਦੇ=ਬਿਖ (ਭਉਜਲ ਵਿਚ) ਡੁਬਦੇ ਹੋਏ। ਬਾਹ ਦੇਇ=ਬਾਂਹ ਦੇ ਕੇ। ਕਢਿਭਾ=(ਬਾਹਰ) ਕਢ ਲਿਆ।੧।

ਅਰਧਾਂਬਾ=ਅਰਾਧਣ ਯੋਗ (ਹਰੀ)। ਉਪਜੰਪਿ ਉਪਾਇ=ਨਿਤ ਨਵੇਂ ਉਪਾਵਾਂ ਨਾਲ। ਨ ਪਾਈਐ ਕਤਹੂ=ਕਦੇ ਭੀ ਨਹੀਂ ਪਾ ਸਕੀਦਾ। ਗੁਰਿ ਪੂਰੈ=ਪੂਰੇ ਗੁਰੂ ਦੁਆਰਾ। ਲਾਭਾ=ਲਭਿਆ ਹੈ।੧।ਰਹਾਉ।

ਰਸਾਇਣੁ=ਰੱਸਾਂ ਦਾ ਘਰ, ਅੰਮ੍ਰਿਤ। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਰਸਭਾ=ਰਸ ਨਾਲ। ਲੋਹ=ਲੋਹਾ। ਮਨੂਰ=ਸੜਿਆ ਹੋਇਆ, ਨਿਕੰਮਾ ਲੋਹੇ ਦਾ ਬੂਰਾ। ਕੰਚਨੁ=ਸੋਨਾ। ਮਿਲਿ=ਮਿਲ ਕੇ। ਉਰਧਾਰਿ=ਹਿਰਦੇ ਵਿਚ ਵਸਾ ਦਿਤਾ। ਗੁਰਿ=ਗੁਰੂ ਦੁਆਰਾ। ਹਰਿਭਾ=ਹਰੀ ਦੀ ਜੋਤਿ।੨।

ਬਿਖਿਆ=ਮਾਇਆ। ਲੋਭਿ=ਲੋਭ ਵਿਚ। ਲੁਭਾਨੇ=ਲੋਭਾਏ ਰਹਿੰਦੇ ਹਨ। ਕਲਤ=ਇਸਤ੍ਰੀ। ਮੋਹਿ=ਮੋਹ ਵਿਚ। ਲੁਭਿਤਾ=ਲੁਭਾਇਮਾਨ ਹੋਇਆ। ਤਿਨ=ਉਨ੍ਹਾਂ ਨੇ। ਪਗ ਸੰਤ=ਸੰਤਾਂ ਦੇ ਚਰਨ। ਭੂੰਭਰ=ਤੱਤੀ ਸੁਆਹ। ਭਰਭਾ=ਭਰੇ ਹੋਏ ਭਾਵ ਤ੍ਰਿਸ਼ਨਾਲੂ।੩।

ਪ੍ਰਭ=ਹੇ ਪ੍ਰਭੂ! ਪਰੇ=ਪਏ। ਹਾਰਿ=ਹਾਰ ਕੇ। ਸਰਨਭਾ=ਸਰਨੀ। ਤੁਮਨਭਾ=ਤੇਰਾ।੪।

**ਅਰਥ:** (ਹੇ ਭਾਈ! ਜਦ ਤੋਂ) ਸਤਿਕਾਰ ਯੋਗ ਸਤਿਗੁਰੂ ਨੇ (ਸਾਨੂੰ) ਹਰੀ ਹਰੀ ਨਾਮ ਪੱਕਾ

ਕਰਾਇਆ (ਤਦ ਤੋਂ) ਹਰੀ ਨੂੰ ਜਪ ਕੇ (ਆਤਮਿਕ ਮੌਤੇ) ਮੋਏ ਹੋਏ (ਅਸੀਂ) ਜੀਉ ਪਏ (ਭਾਵ ਜਿੰਦਾ ਹੋ ਗਏ)। ਗੁਰੂ ਸਤਿਗੁਰੂ ਪੂਰਾ ਧੰਨਤਾ ਯੋਗ ਹੈ, ਸਲਾਹਣਯੋਗ ਹੈ, (ਜਿਸ ਨੇ) ਬਿਖ ਰੂਪ (ਸਮੁੰਦਰ ਵਿਚ) ਡੁਬਦੇ ਹੋਇਆਂ ਨੂੰ ਬਾਂਹ ਦੇ ਕੇ (ਭਾਵ ਬਾਹੋਂ ਫੜ ਕੇ ਬਾਹਰ) ਕਢ ਲਿਆ।੧।

ਹੇ ਮਨ! ਅਰਾਧਣਯੋਗ ਪਰਮਾਤਮਾ ਦਾ ਨਾਮ ਜਪਿਆ ਕਰ। ਕਿਸੇ ਨਵੇਂ ਉਪਾਵਾਂ ਨਾਲ ਕਦੇ ਵੀ (ਉਸ ਪ੍ਰਭੂ ਨੂੰ) ਨਹੀਂ ਪਾ ਸਕੀਦਾ, ਪੂਰੇ ਗੁਰੂ ਦੇ ਰਾਹੀਂ ਹੀ ਹਰੀ-ਪ੍ਰਭੂ ਲਭ ਪੈਂਦਾ ਹੈ।੧।ਰਹਾਉ।

(ਹੇ ਭਾਈ!) ਵਿਆਪਕ ਪਰਮਾਤਮਾ ਦਾ ਨਾਮ ਸਮੂਹ ਰਸਾਂ ਦਾ ਘਰ ਹੈ ਜਿਸ ਨੇ ਗੁਰੂ ਦੀ ਮਤਿ ਲੈ ਕੇ (ਨਾਮ-ਰਸ) ਪੀਤਾ, (ਉਸ ਨੂੰ ਇਸ) ਰਸ ਦਾ ਅਨੰਦ ਆਇਆ। (ਜਿਵੇਂ) ਸੜਿਆ ਹੋਇਆ ਲੋਹਾ (ਪਾਰਸ ਦੀ) ਸੰਗਤ ਨਾਲ ਮਿਲ ਕੇ ਸੋਨਾ ਹੋ ਜਾਂਦਾ ਹੈ (ਤਿਵੇਂ ਜਿਸ ਨੇ) ਗੁਰੂਦੁਆਰਾ (ਸੰਗਤ ਵਿਚ ਮਿਲਕੇ) ਹਰੀ ਦਾ (ਨਾਮ) ਹਿਰਦੇ ਵਿਚ ਧਾਰਨ ਕੀਤਾ, ਉਹ ਹਰੀ ਦੀ ਜੋਤਿ ਦਾ ਰੂਪ ਹੀ ਬਣ ਗਿਆ।੨।

(ਹੇ ਭਾਈ! ਜਿਹੜੇ ਮਨੁੱਖ) ਹਉਮੈ ਕਰਕੇ ਮਾਇਆ ਦੇ ਲੋਭ ਵਿਚ ਨਿਤ ਗ੍ਰਸੇ ਰਹਿੰਦੇ ਹਨ, (ਉਹ) ਪੁਤਰ, ਇਸਤ੍ਰੀ (ਤੇ ਹੋਰ ਪਦਾਰਥਾਂ ਦੇ) ਮੋਹ ਵਿਚ ਲੁਭਾਇਮਾਨ ਹੋਏ ਰਹਿੰਦੇ ਹਨ। ਉਨ੍ਹਾਂ (ਮਨੁੱਖਾਂ) ਨੇ ਸੰਤ ਜਨਾਂ ਦੇ ਚਰਨ ਕਮਲ ਕਦੀ ਨਹੀਂ ਪਰਸੇ, ਉਹ ਮਨਮੁਖ ਤ੍ਰਿਸ਼ਨਾ ਰੂਪੀ ਤਤੀ ਸੁਆਹ ਨਾਲ ਭਰੇ ਹੁੰਦੇ ਹਨ।੩।

ਹੇ ਪ੍ਰਭੂ! ਆਪਣੇ ਗੁਣਾਂ ਨੂੰ ਤੁਸੀਂ (ਆਪ ਹੀ) ਜਾਣਦੇ ਹੋ। ਅਸੀਂ (ਅਲਪਗ ਜੀਵ) ਹਾਰ ਕੇ ਤੁਹਾਡੀ ਸ਼ਰਨ ਆ ਪਏ ਹਾਂ। ਹੇ ਸੁਆਮੀ! ਜਿਸ ਤਰ੍ਹਾਂ ਵੀ ਹੋ ਸਕੇ, ਉਸੇ ਤਰ੍ਹਾਂ (ਸਾਡੀ) ਰਖਿਆ ਕਰੋ, ਦਾਸ ਨਾਨਕ (ਕੇਵਲ) ਤੇਰਾ ਹੀ ਦਾਸ ਹੈ।੪।੬।ਛਕਾ ੧

## ਅਰਥ ਭੇਦ ਅਤੇ ਨਿਰਣੈ

**ਜਪਿ ਮਨ ਰਾਮਨਾਮੁ ਅਰਧਾਂਭਾ ॥**

**ਉਪਜੰਪਿ ਉਪਾਇ ਨ ਪਾਈਐ ਕਤਹੂ, ਗੁਰਿ ਪੂਰੈ ਹਰਿ ਪ੍ਰਭੁ ਲਾਭਾ॥**

ਵਖ ਵਖ ਅਰਥ:

੧. ਹੇ ਮੇਰੇ ਮਨ! ਰਾਮ ਨਾਮ ਕੋ (ਅਰਧਾਂਭਾ) ਅਧਾ ਪਲੁ ਭੀ ਜਪਾ ਵਾ (ਅਰਧਾਂਭਾ) ਅਰਾਧਨ ਯੋਗ ਕੋ ਜਪੁ ਤਿਸ ਵਾਹਿਗੁਰੂ ਕੇ (ਉਪਜੰਪਿ) ਸਮੀਪ ਜਾਨਾ ਔਰੁ ਸਿਧੀ ਉਪਾਵ ਕਰ ਨਹੀਂ ਪਾਈਤਾ ਹੈ ਜਿਸ ਕਿਸੀ ਕੋ ਹਰਿ ਪ੍ਰਭੂ(ਲਾਭਾ)ਪ੍ਰਾਪਤ ਹੂਆ ਹੈ ਸੋ ਪੂਰੇ ਗੁਰੂ ਦ੍ਵਾਰੇ ਨਾਮ ਜਪ ਕੇ ਪ੍ਰਾਪਤਿ ਹੂਆ ਹੈ[ਫ. ਸ

੨. ੫. ਅਰਧਾਂਭਾ-ਅਰਾਧਣ ਯੋਗ ਹਰੀ।

੬. ਉਪਜੰਪਿ=(ਉਦੈ ਕਾਲ, ਸਵੇਰੇ। ਦੇਖੋ ਪੰਨਾ ੨੨੮ ਨੋਟ ੬) ਨਿਤ ਉਠਦੇ। ਨਿਤ-ਨਵੇਂ ਉਪਾਵਾਂ ਨਾਲ ਨਹੀਂ ਮਿਲਦਾ। [ਸ਼ਬਦਾਰਥ

੩. ਹੇ (ਮੇਰੇ) ਮਨ! ਪਰਮਾਤਮਾ ਦਾ ਨਾਮ ਜਪਿਆ ਕਰ, (ਇਹ ਨਾਮ) ਜਪਣ-ਯੋਗ ਹੈ। ਕੰਮਾਂ ਵਿਚ ਕੋਈ ਗੁਪਤ ਮੰਤ੍ਰ ਦੇਣ ਆਦਿਕ ਦੇ ਢੰਗ ਨਾਲ ਕਦੇ ਭੀ ਪਰਮਾਤਮਾ ਨਹੀਂ ਮਿਲਦਾ। ਪੂਰੇ ਗੁਰੂ ਦੀ ਰਾਹੀਂ (ਨਾਮ ਜਪ ਕੇ ਹੀ) ਪਰਮਾਤਮਾ ਲੱਭਦਾ ਹੈ। [ਦਰਪਣ

**ਨਿਰਣੈ:** 'ਅਰਧਾਂਭਾ' ਗੁਰੂ ਪਾਤਿਸ਼ਾਹ ਜੀ ਦਾ ਆਪਣਾ ਘੜਿਆ ਹੋਇਆ ਨਵੀਨ ਸ਼ਬਦ ਹੈ। ਇਸ ਦੇ ਅਰਥ 'ਅੱਧਾ ਪਲ' ਕਰਨੇ ਮਨੋਕਲਪਿਤ ਹਨ। ਇਸ ਦੇ ਕੋਸ਼ਕ ਅਰਥ ਹਨ ਦੇਵ ਅਤੇ ਪਿਤਰਾਂ ਤੋਂ ਅਰਾਧਨ

ਯੋਗ. (ਜਪਣੇ ਯੋਗ)। ਵੇਖੋ ਮਹਾਨ ਕੋਸ਼ ਪੰਨਾ ੬੧ (੧੯੬੦)

## ਸਾਰੰਸ਼ ਅਤੇ ਸਿਧਾਂਤ

ਸਾਰੀ ਬਰਕਤ ਨਾਮ ਦ੍ਰਿੜਤਾ ਦੀ ਹੈ। ਜਦੋਂ ਸਤਿਗੁਰੂ ਦੀ ਬਖ਼ਸ਼ਿਸ਼ ਹੁੰਦੀ ਹੈ, ਨਾਮ ਦ੍ਰਿੜ ਹੁੰਦਾ ਹੈ। ਫਿਰ ਉਸ ਨਾਮ ਦੀ ਹੋਰ ਅਭਿਆਸ ਕਮਾਈ ਨਾਲ ਮਾਨੋ ਇਕ ਨਵਾਂ ਜੀਵਨ ਮਿਲ ਜਾਂਦਾ ਹੈ। 'ਹਮ ਮੁਏ ਜੀਵੇ ਹਰਿ ਜਪਿਭਾ' ਸ਼ਬਦਾਵਲੀ ਇਸ ਭਾਵ ਦੀ ਸੰਕੇਤਕ ਹੈ।

ਮਨੁੱਖਾ ਜਨਮ ਆਪਣੀਆਂ ਨਿਤ-ਨਵੀਆਂ ਕਾਢਾਂ ਅਤੇ ਉਕਤੀਆਂ ਜੁਕਤੀਆਂ ਨਾਲ ਨਹੀਂ ਲਭਦਾ। ਉਸ ਪ੍ਰਭੂ ਦੀ ਪ੍ਰਾਪਤੀ ਲਈ ਹਉਮੈ, ਲੋਭ ਤੇ ਮੋਹ ਆਦਿ ਦਾ ਤਿਆਗ ਕਰਨਾ ਅਤਿ ਜ਼ਰੂਰੀ ਹੈ। 'ਗੁਰ ਸਤਿਗੁਰ ਕੀ ਮਤਿ ਲੈਨੀ' ਵਾਲੀ ਸਿਖਿਆ ਤੇ ਅਮਲ ਕੀਤਿਆਂ ਹੀ ਨਾਮ-ਰਸ ਨਾਲ ਓਤਿ ਪੋਤਿ ਹੋ ਸਕੀਦਾ ਹੈ। ਅਸੀਂ ਪਾਪੀ ਜੀਵ ਭਾਵੇਂ ਗਲੇ ਸੜੇ ਲੋਹੇ ਮਨੂਰ ਦੀ ਨਿਆਈਂ ਹਾਂ ਪ੍ਰੰਤੂ, ਗੁਰੂ ਦੀ ਸ਼ਰਨ ਪੈ ਕੇ, ਸੇਵਾ ਕਰਕੇ ਕੰਚਨ ਬਣ ਸਕਦੇ ਹਾਂ ਤੇ ਹਰੀ ਨਾਲ ਸਾਡਾ ਮਿਲਾਪ ਹੋ ਸਕਦਾ ਹੈ। ਅੰਤਲੀ ਪੰਕਤੀ ਨਿਰਮਾਣਤਾ ਦਾ ਨਮੂੰਨਾ ਹੈ। ਸਾਨੂੰ ਵੀ ਮਾਲਕ ਅਗੇ ਅਰਦਾਸਿ ਕਰਨੀ ਚਾਹੀਦੀ ਹੈ:--

**ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ, ਹਮ ਪਰੇ ਹਾਰਿ ਤੁਮ ਸਰਨਭਾ॥**
**ਜਿਉ ਜਾਨਹੁ ਤਿਉ ਰਾਖਹੁ ਸੁਆਮੀ, ਜਨ ਨਾਨਕੁ ਦਾਸੁ ਤੁਮਨਭਾ॥**

## ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪

**੧ਓ ਸਤਿਗੁਰ ਪ੍ਰਸਾਦਿ ॥ ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥ ਹਰਿ ਦਰਗਹ ਪਾਵਹਿ ਮਾਨ ॥ ਜਿਨਿ ਜਪਿਆ, ਤੇ ਪਾਰਿ ਪਰਾਨ ॥ ੧ ॥ ਰਹਾਉ ॥ ਸੁਨਿ ਮਨ, ਹਰਿ ਹਰਿ ਨਾਮੁ ਕਰਿ ਧਿਆਨੁ ॥ ਸੁਨਿ ਮਨ, ਹਰਿ ਕੀਰਤਿ ਅਠਸਠਿ ਮਜਾਨੁ ॥ ਸੁਨਿ ਮਨ, ਗੁਰਮੁਖਿ ਪਾਵਹਿ ਮਾਨੁ ॥ ੧ ॥ ਜਪਿ ਮਨ, ਪਰਮੇਸੁਰੁ ਪਰਧਾਨੁ ॥ ਖਿਨ ਖੋਵੈ, ਪਾਪ ਕੋਟਾਨ ॥ ਮਿਲੁ ਨਾਨਕ ਹਰਿ ਭਗਵਾਨ ॥ ੨ ॥ ੧ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ,

**ਪਦ ਅਰਥ:** ਪੜਤਾਲ='ਤਾਲ ਨੂੰ ਮੁੜ ਮੁੜ ਕੇ ਪਰਤਣ ਦਾ ਨਾਮ ਪੜਤਾਲ ਹੈ।' ਜਪਿ ਮਨ=ਹੇ ਮਨ! ਜਪਿਆ ਕਰ। ਨਿਧਾਨੁ=ਖਜ਼ਾਨਾ। ਪਾਵਹਿ=ਪਾ ਲਵੇਂਗਾ। ਮਾਨ=ਆਦਰ, ਇਜ਼ਤ। ਜਿਨਿ=ਜਿਸ (ਮਨੁੱਖ) ਨੇ। ਤੇ=ਓਹ (ਮਨੁੱਖ)। ਪਾਰਿ ਪਰਾਨ=(ਸੰਸਾਰ ਸਮੁੰਦਰ ਤੋਂ) ਪਾਰ ਹੋ ਗਏ।੧।ਰਹਾਉ।

ਸੁਨਿ ਮਨ=ਹੇ ਮਨ! ਸੁਣ। ਕਰਿ ਧਿਆਨ=ਧਿਆਨ ਕਰਿਆ ਕਰ। ਹਰਿ ਕੀਰਤਿ=ਹਰੀ ਦੀ ਸਿਫਤਿ ਸਾਲਾਹ। ਅਠਸਠਿ ਮਜਾਨ=ਅਠਾਹਠ ਤੀਰਥਾਂ ਦਾ ਇਸ਼ਨਾਨ। ਗੁਰਮੁਖਿ=ਗੁਰੂਦੁਆਰਾ। ਪਰਧਾਨੁ=ਸਭ ਤੋਂ ਵੱਡਾ। ਖਿਨ=ਇਕ ਛਿਨ ਵਿਚ। ਖੋਵੈ ਪਾਪ ਕੋਟਾਨ=ਕ੍ਰੋੜਾਂ ਪਾਪਾਂ ਦਾ ਨਾਸ਼ ਕਰ ਦਿੰਦਾ ਹੈ। ਮਿਲੁ=ਮਿਲ ਪਉ, ਇਕ ਮਿਕ ਹੋ ਜਾ।੨।

**ਅਰਥ:** ਹੇ ਮਨ! ਹਰੀ ਹਰੀ ਨਾਮ (ਜਿਹੜਾ ਸਭ ਨਿਧੀਆਂ ਦੇ) ਖਜ਼ਾਨਿਆਂ (ਨਾਲ ਭਰਪੂਰ ਹੈ,

ਉਸਨੂੰ) ਜਪਿਆ ਕਰ। (ਨਾਮ ਜਪਣ ਦੀ ਬਰਕਤ ਨਾਲ ਤੂੰ) ਹਰੀ ਦੀ ਦਰਗਾਹ ਵਿਚ ਇਜ਼ਤ ਪਾਵੇਂਗਾ। ਜਿਸ ਜਿਸ ਨੇ (ਨਾਮ) ਜਪਿਆ ਓਹ (ਸਾਰੇ ਸੰਸਾਰ ਸਾਗਰ ਤੋਂ) ਪਾਰ ਹੋ ਗਏ।੧।ਰਹਾਉ।

ਹੇ ਮਨ! ਹਰਿ ਹਰਿ ਨਾਮ ਧਿਆਨ ਕਰਕੇ ਸੁਣਿਆ ਕਰ। ਹੇ ਮਨ! ਹਰੀ ਦੀ ਕੀਰਤੀ (ਸਿਫਤਿ ਸਾਲਾਹ) ਸੁਣਿਆ ਕਰ (ਇਹ ਸੁਣਨਾ) ਅਠਾਹਠ ਤੀਰਥਾਂ ਦਾ ਇਸ਼ਨਾਨ ਹੈ। ਹੇ ਮਨ! ਗੁਰੂ ਦੁਆਰਾ (ਪਰਮਾਤਮਾ ਦਾ ਨਾਮ) ਸੁਣਿਆ ਕਰ (ਇਸ ਨਾਲ ਲੋਕ ਪਰਲੋਕ ਵਿਚ) ਆਦਰ ਪਾ ਲਵੇਂਗਾ।੧।

ਹੇ ਮਨ! (ਉਹ) ਪਰਮੇਸ਼ਰ (ਸਭ ਤੋਂ) ਵੱਡਾ ਹੈ (ਉਸ ਦਾ ਨਾਮ) ਜਪਿਆ ਕਰ (ਜਿਹੜਾ) ਇਕ ਛਿਨ ਵਿਚ ਕ੍ਰੋੜਾਂ ਪਾਪਾਂ ਨੂੰ ਨਾਸ਼ ਕਰ ਦਿੰਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਜੀਵ! ਤੂੰ ਸਦਾ) ਹਰੀ ਭਗਵਾਨ ਦਾ (ਨਾਮ ਜਪ ਕੇ ਉਸ ਹਰੀ ਨੂੰ) ਜਾ ਮਿਲ (ਭਾਵ ਉਸ ਨਾਲ ਇਕ-ਮਿਕ ਹੋ ਜਾ)।੨।੧।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਨੂੰ ਪ੍ਰਭਾਤੀ ਤੇ ਬਿਭਾਸ ਨੂੰ ਮਿਲਾ ਕੇ ਗਾਇਨ ਕਰਨ ਦਾ ਉਪਦੇਸ਼ ਹੈ।

ਬਿਭਾਸ ਦੇ ਕਈ ਅਰਥ ਹਨ:--

ਸੰ. ਵਿਭਾਸ। ਸੰਗਯਾ-ਚਮਕ। ਪ੍ਰਕਾਸ਼. ''ਜਨੁ ਰਾਤਿ ਕੋ ਦੂਰਿ ਬਿਭਾਸ ਦਸੋ ਦਿਸੈ'' (ਚੰਡੀ ਕੀ ਵਾਰ ਪਾ: ੧੦)। ੨. ਸ਼ੋਭਾ। ੩. ਇਕ ਤੀਰਥ ਜਿਸਦਾ ਨਾਮ ਪ੍ਰਭਾਸ ਭੀ ਹੈ। ੪. ਇਕ ਰਾਗ ਜੋ ਭੈਰਵ ਠਾਟ ਦਾ ਔੜਵ ਹੈ। ਸੜਜ, ਗਾਂਧਾਰ ਅਤੇ ਪੰਚਮ ਸ਼ੁੱਧ, ਧੈਵਤ ਅਤੇ ਰਿਸਭ ਕੋਮਲ ਹਨ। ਵਾਦੀ ਧੈਵਤ ਅਤੇ ਗਾਂਧਾਰ ਸੰਵਾਦੀ ਹੈ। ਮਧਮ ਅਤੇ ਨਿਸ਼ਾਦ ਵਰਜਿਤ ਹਨ। ਗਾਂਧਾਰ ਸੰਵਾਦੀ ਹੈ। ਮੱਧ ਅਤੇ ਨਿਸ਼ਾਦ ਬਰਜਿਤ ਹਨ। ਗਾਉਣ ਦਾ ਸਮਾਂ ਅੰਮ੍ਰਿਤ ਵੇਲਾ ਹੈ।

ਆਰੋਹੀ- ਸ ਗ ਮ ਪ ਧਾ ਸ

ਅਵਰੋਹੀ- ਸ ਧਾ ਮ ਗ ਰਾ ਸ

ਕਈ ਬਿਭਾਸ ਵਿਚ ਤੀਵ੍ਰ ਮੱਧਮ ਭੀ ਲਾ ਦਿੰਦੇ ਹਨ।

ਪੜਤਾਲ ਤੋਂ ਭਾਵ ਮੁੜ ਮੁੜ ਕੇ ਤਾਲ ਪਰਤਾਉਣਾ ਹੁੰਦਾ ਹੈ। ਇਹ ਸਬਦ 'ਘਰੁ ੩' ਦਾ ਹੈ। ਇਸ ਸ਼ਬਦ ਵਿਚ ਮੁੜ ਮੁੜ ਕੇ ਮਨ ਨੂੰ ਸਾਵਧਾਨ ਕੀਤਾ ਹੈ, ਹੇ ਮਨ! ਤੂੰ ਨਾਮ ਸੁਣ, ਤੀਰਥ-ਇਸ਼ਨਾਨ ਅਤੇ ਹੋਰ ਆਦਰ ਆਦਿ ਸਭ ਕੁਝ ਇਸ ਨਾਮ ਵਿਚ ਆ ਜਾਂਦਾ ਹੈ। ਨਾਮ ਜਪ ਕੇ ਪਾਪ ਦੂਰ ਹੋ ਜਾਂਦੇ ਹਨ ਅਤੇ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ।

ਯਥਾਰਥ ਵੀਚਾਰ ਇਹ ਹੈ ਕਿ ਕੰਨ ਤਾਂ ਸੁਣਦੇ ਹਨ ਪਰ ਮਨ ਨਹੀਂ ਸੁਣਦਾ। ਜਗਿਆਸੂ ਨੂੰ ਇਹ ਅਭਿਆਸ ਪਕਾਉਣਾ ਚਾਹੀਦਾ ਹੈ ਕਿ ਜੋ ਨਾਮ-ਬਾਣੀ ਕੀਰਤਨ ਆਦਿ ਕੰਨਾ ਰਾਹੀਂ ਸੁਣਿਆ ਜਾਂਦਾ ਹੈ ਉਹ ਮਨ ਵਿਚ ਵਸੇ। ਇਹ ਨਹੀਂ ਕਿ ਇਕ ਕੰਨੋ ਸੁਣੋ ਤੇ ਦੂਜੇ ਕੰਨੋ ਬਾਹਰ ਕਢ ਛਡੋ। ਗੁਰਬਾਣੀ ਵਿਚ ਸੁਣਨ ਦੀ ਬੇਅੰਤ ਮਹਿਮਾ ਹੈ:--

**ਨਾਇ ਸੁਣਿਐ ਸਭ ਸਿਧਿ ਹੈ, ਰਿਧਿ ਪਿਛੈ ਪਾਵੈ ॥**

**ਨਾਇ ਸੁਣਿਐ ਨਉਨਿਧਿ ਮਿਲੈ, ਮਨ ਚਿੰਦਿਆ ਪਾਵੈ ॥....**

**ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥੨॥** [ਪੰਨਾ ੧੨੪੦

ਸਾਰੰਗ ਕੀ ਵਾਰ ਮ: ੪ ਵਿਚ ੬ਵੀਂ ਤੇ ੮ਵੀਂ ਪਉੜੀ ਵੀ 'ਨਾਇ ਸੁਣਿਐ' ਬਾਰੇ ਹੈ। 'ਜਪੁ' ਬਾਣੀ ਵਿਚ ਵੀ ਨਾਮ ਸੁਣਨ ਦੀ ਵਡਿਆਈ ਨੂੰ ੪ ਪਉੜੀਆਂ ਵਿਚ ਵਿਸਥਾਰ ਸਹਿਤ ਵਰਨਣ ਕੀਤਾ ਗਿਆ ਹੈ।

## ਪ੍ਰਭਾਤੀ ਮਹਲਾ ੫ ਬਿਭਾਸ ॥

**ੴ ਸਤਿਗੁਰ ਪ੍ਰਸਾਦਿ ॥ ਮਨੁ ਹਰਿ ਕੀਆ, ਤਨੁ ਸਭੁ ਸਾਜਿਆ ॥ ਪੰਚ ਤਤ ਰਚਿ, ਜੋਤਿ ਨਿਵਾਜਿਆ ॥ ਸਿਹਜਾ ਧਰਤਿ, ਬਰਤਨ ਕਉ ਪਾਨੀ ॥ ਨਿਮਖ ਨ ਵਿਸਾਰਹੁ, ਸੇਵਹੁ ਸਾਰਿਗਪਾਨੀ ॥ ੧ ॥ ਮਨੁ, ਸਤਿਗੁਰੁ ਸੇਵਿ ਹੋਇ ਪਰਮ ਗਤੇ ॥ ਹਰਖ ਸੋਗ ਤੇ ਰਹਹਿ ਨਿਰਾਰਾ, ਤਾਂ ਤੂ ਪਾਵਹਿ ਪ੍ਰਾਨ ਪਤੇ ॥ ੧ ॥ ਰਹਾਉ ॥ ਕਾਪੜ ਭੋਗ ਰਸ, ਅਨਿਕ ਭੁੰਚਾਏ ॥ ਮਾਤ ਪਿਤਾ ਕੁਟੰਬ, ਸਗਲ ਬਨਾਏ ॥ ਰਿਜਕੁ ਸਮਾਹੇ ਜਲਿ ਥਲਿ, ਮੀਤ ॥ ਸੋ ਹਰਿ ਸੇਵਹੁ, ਨੀਤਾ ਨੀਤ ॥ ੨ ॥ ਤਹਾ ਸਖਾਈ, ਜਹ ਕੋਇ ਨ ਹੋਵੈ ॥ ਕੋਟਿ ਅਪ੍ਰਾਧ, ਇਕ ਖਿਨ ਮਹਿ ਧੋਵੈ ॥ ਦਾਤਿ ਕਰੈ, ਨਹੀ ਪਛੋਤਾਵੈ ॥ ਏਕਾ ਬਖਸ, ਫਿਰਿ ਬਹੁਰਿ ਨ ਬੁਲਾਵੈ ॥ ੩ ॥ ਕਿਰਤ ਸੰਜੋਗੀ, ਪਾਇਆ ਭਾਲਿ ॥ ਸਾਧ ਸੰਗਤਿ ਮਹਿ ਬਸੇ ਗੁਪਾਲ ॥ ਗੁਰ ਮਿਲਿ ਆਏ ਤੁਮਰੈ ਦੁਆਰ ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ ॥ ੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਰਿੰਗਪਾਨੀ, ਰਹਹਿੰ, ਪਾਵਹਿੰ, ਤਹਾਂ, ਜਹਂ, ਮਹਿੰ, ਨਹੀਂ।

**ਪਦ ਅਰਥ:** ਮਨੁ=ਮਨ ਨੂੰ। ਹਰਿ ਕੀਆ=ਹਰੀ ਨੇ (ਪੈਦਾ) ਕੀਤਾ ਹੈ। ਤਨੁ ਸਭੁ=ਸਾਰਾ ਸਰੀਰ। ਸਾਜਿਆ=ਬਣਾਇਆ, ਸ਼ਿੰਗਾਰਿਆ ਹੈ। ਪੰਜ ਤਤ ਰਚਿ=ਮਿੱਟੀ, ਹਵਾ, ਪਾਣੀ ਆਦਿ ਰਚ ਕੇ (ਪੈਦਾ ਕਰਕੇ)। ਜੋਤਿ ਨਿਵਾਜਿਆ=(ਰਬੀ) ਜੋਤ ਨਾਲ ਨਿਵਾਜਿਆ ਭਾਵ ਉਚਾ ਕੀਤਾ ਹੈ। ਸਿਹਜਾ=ਸੌਣ ਲਈ, ਵਿਛੌਣਾ। ਧਰਤਿ=ਧਰਤੀ। ਬਰਤਨ ਕਉ=ਵਰਤਣ ਲਈ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਸਾਰਿਗਪਾਨੀ=ਜਿਸ ਦੇ ਹਥ ਵਿਚ ਧਨੁੱਖ ਹੈ ਭਾਵ ਧਨੁਖਧਾਰੀ ਵਾਹਿਗੁਰੂ।੧।

ਮਨ=ਹੇ ਮਨ!। ਪਰਮਗਤੇ=ਉਚੀ ਆਤਮਿਕ ਅਵਸਥਾ। ਹਰਖ=ਖੁਸ਼ੀ। ਸੋਗ=ਗ਼ਮ। ਤੇ=ਤੋਂ। ਰਹਹਿ ਨਿਰਾਲਾ=ਨਿਰਲੇਪ ਟਿਕਿਆ ਰਹੇਂ। ਪਾਵਹਿ=ਪਾ ਸਕੇਂਗਾ। ਪ੍ਰਾਨ ਪਤੇ=ਸੁਆਸਾਂ ਦਾ ਭਾਵ ਜਿੰਦ ਦਾ ਮਾਲਕ।੧।ਰਹਾਉ।

ਕਾਪੜ=ਕਪੜੇ, ਬਸਤਰ। ਭੋਗ ਰਸ=ਰਸਾਂ ਦੇ ਭੋਗ। ਅਨਿਕ ਭੁੰਚਾਏ=ਅਨੇਕ ਪ੍ਰਕਾਰ ਦੇ (ਭੋਜਨ) ਖਾਣ ਲਈ ਦਿਤੇ। ਕੁਟੰਬ=ਪਰਵਾਰ। ਸਗਲ=ਸਾਰੇ। ਰਿਜ਼ਕ=ਰੋਜ਼ੀ। ਸਮਾਹੇ=ਪਹੁੰਚਾਏ । ਜਲਿ=ਪਾਣੀ ਵਿਚ। ਥਲਿ=ਧਰਤੀ ਵਿਚ (ਧਰਤੀ ਉਤੇ)। ਮੀਤ=ਹੇ ਮਿੱਤਰ!। ਨੀਤਾ ਨੀਤ=ਸਦਾ ਹੀ, ਹਰ ਰੋਜ਼।੨।

ਤਹਾ=ਉਥੇ। ਸਖਾਈ=ਸਾਥੀ। ਜਹ=ਜਿਥੇ। ਕੋਟਿ ਅਪ੍ਰਾਧ=ਕ੍ਰੋੜਾਂ ਗੁਨਾਹ, ਪਾਪ। ਧੋਵੈ=ਧੋ ਦਿੰਦਾ ਹੈ। ਏਕਾਬਖਸ=ਇਕੋ ਵਾਰੀ ਬਖਸ਼ ਦਿੰਦਾ ਹੈ। ਬਹੁਰਿ=ਮੁੜ ਮੁੜ।੩।

ਕਿਰਤ ਸੰਜੋਗੀ=ਪਿਛੇ ਕੀਤੇ ਕਰਮਾਂ ਅਨੁਸਾਰ ਭਾਵ ਭਾਗਾਂ ਨਾਲ। ਭਾਲਿ=ਲਭ ਕੇ, ਢੂੰਢ ਕੇ। ਗੁਪਾਲ=ਸ੍ਰਿਸ਼ਟੀ ਦਾ ਪਾਲਣਹਾਰ। ਗੁਰ ਮਿਲਿ=ਗੁਰੂ ਨੂੰ ਮਿਲ ਕੇ। ਮੁਰਾਰਿ=(ਮੁਰ ਰਾਖਸ਼ ਦਾ ਵੈਰੀ ਕ੍ਰਿਸ਼ਨ) ਭਾਵ ਹੇ ਮੁਰਾਰੀ! ਵਾਹਿਗੁਰੂ॥੪॥

**ਅਰਥ**: (ਹੇ ਭਾਈ!) ਹਰੀ ਨੇ (ਮਨੁੱਖ ਦਾ) ਮਨ (ਪੈਦਾ) ਕੀਤਾ ਹੈ (ਅਤੇ) ਤਨ ਅਥਵਾ ਸਭ (ਅੰਗਾਂ ਨੂੰ) ਬਣਾਇਆ (ਤੇ ਸ਼ਿੰਗਾਰਿਆ) ਹੈ। ਪੰਜ ਤਤਾਂ ਦਾ (ਪੁਤਲਾ) ਬਣਾ ਕੇ (ਰਬੀ) ਜੋਤਿ ਨਾਲ (ਉਸ ਨੂੰ) ਨਿਵਾਜਿਆ ਹੈ (ਭਾਵ ਉਚਾ, ਆਦਰਯੋਗ ਕੀਤਾ ਹੈ)। (ਵਸਣ ਲਈ) ਧਰਤੀ ਦਾ ਵਿਛੌਣਾ, ਵਰਤਣ ਲਈ ਪਾਣੀ ਦਿਤਾ ਹੈ, (ਅਜਿਹੇ) ਧਨੁਖਧਾਰੀ ਵਾਹਿਗੁਰੂ ਨੂੰ ਅੱਖ ਫਰਕਣ ਜਿਤਨੇ ਸਮੇਂ ਲਈ ਵੀ ਨਾ ਭੁਲਾਉ, (ਭਾਵ ਹਰ ਵੇਲੇ ਉਸ ਨੂੰ) ਸਿਮਰਦੇ ਰਹੁ॥੧॥

ਹੇ (ਮੇਰੇ) ਮਨ! ਸਤਿਗੁਰੂ ਨੂੰ ਸੇਵ ਕੇ (ਸਿਮਰ ਕੇ) ਉਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ। (ਜਦੋਂ ਤੂੰ) ਖੁਸ਼ੀ ਤੇ ਗ਼ਮੀ ਤੋਂ ਨਿਰਲੇਪ ਹੋ ਜਾਵੇਂਗਾ, ਤਾਂ ਤੂੰ ਜਿੰਦੜੀ ਦੇ ਮਾਲਕ ਨੂੰ ਪਾ ਲਵੇਂਗਾ॥੧॥ਰਹਾਉ॥

(ਹੇ ਮਨ! ਜਿਸ ਪ੍ਰਭੂ ਨੇ ਤੈਨੂੰ ਸੁੰਦਰ) ਕਪੜੇ, (ਪਦਾਰਥਾਂ ਦੇ) ਰਸਦਾਇਕ ਭੋਗ ਭੁੰਚਾਏ (ਅਰਥਾਤ ਖਵਾਏ) ਹਨ, ਮਾਤਾ ਪਿਤਾ, ਪਰਵਾਰ (ਸਬੰਧੀ ਆਦਿ) ਸਾਰੇ ਬਣਾਏ ਹਨ। ਹੇ ਮਿਤਰ! ਜਲ ਵਿਚ, ਧਰਤੀ ਵਿਚ (ਹਰ ਥਾਂ ਜੋ ਜੀਆਂ ਨੂੰ) ਰੋਜ਼ੀ ਰਿਜ਼ਕ ਪਹੁੰਚਾਉਂਦਾ ਹੈ, ਉਸ ਪਰਮਾਤਮਾ ਨੂੰ ਸਦਾ ਹੀ ਸੇਵਿਆ ਸਿਮਰਿਆ ਕਰ॥੨॥

(ਹੇ ਭਾਈ!) ਜਿਥੇ ਕੋਈ ਵੀ ਸਹਾਇਕ ਨਹੀਂ, ਉਥੇ (ਉਹ ਪ੍ਰਭੂ) ਸਾਥੀ (ਸਹਾਈ) ਹੁੰਦਾ ਹੈ। ਕ੍ਰੋੜਾਂ ਪਾਪਾਂ ਨੂੰ ਇਕ ਛਿਨ ਵਿਚ ਦੂਰ ਕਰ ਦਿੰਦਾ ਹੈ। (ਸਭ ਜੀਆਂ ਨੂੰ ਬੇਅੰਤ) ਦਾਤਾਂ ਦਿੰਦਾ ਹੈ (ਪਰ ਕਦੇ ਵੀ) ਪਛਤਾਂਦਾ ਨਹੀਂ ਹੈ। (ਜਿਸ ਨੂੰ) ਇਕ ਵਾਰ ਬਖਸ਼ ਦਿੰਦਾ ਹੈ, ਮੁੜ ਮੁੜ (ਉਸ ਨੂੰ ਹਿਸਾਬ ਕਿਤਾਬ ਦੇਣ ਲਈ ਆਪਣੇ ਪਾਸ ਨਹੀਂ) ਬੁਲਾਂਦਾ। (ਗੁਰਵਾਕ ਹਨ:- ਜੋ ਕਿਛੁ ਪਾਇਆ ਸੁ ਏਕਾ ਵਾਰ॥ ਕਰਿ ਕਰਿ ਵੇਖੈ ਸਿਰਜਣਹਾਰ॥ ਨਾਨਕ ਸਚੇ ਕੀ ਸਾਚੀ ਕਾਰ॥")॥੩॥

(ਹੇ ਭਾਈ! ਉਹ) ਸ੍ਰਿਸ਼ਟੀ ਦਾ ਮਾਲਕ ਸਾਧ ਸੰਗਤ ਵਿਚ ਵਸਦਾ ਹੈ। ਪਿਛੇ ਕੀਤੇ ਕਰਮਾਂ ਅਨੁਸਾਰ ਭਾਵ ਭਾਗਾਂ ਨਾਲ (ਉਸ ਪ੍ਰਭੂ ਨੂੰ) ਢੂੰਢ ਕੇ ਪਾ ਲਈਦਾ ਹੈ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਮੁਰਾਰੀ ਵਾਹਿਗੁਰੂ! ਅਸੀਂ ਗੁਰੂ ਨੂੰ ਮਿਲ ਕੇ ਤੇਰੇ ਦੁਆਰੇ ਤੇ ਆ ਪਹੁੰਚੇ ਹਾਂ (ਕਿਰਪਾ ਕਰਕੇ ਆਪਣਾ) ਦਰਸ਼ਨ-ਦੀਦਾਰ ਬਖਸ਼ੋ ਜੀ॥੪॥੧॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੇ ਗੁਣ ਤੇ ਉਪਕਾਰ ਸਾਹਮਣੇ ਰਖ ਕੇ ਪ੍ਰਾਣੀ ਨੂੰ ਨਾਮ ਜਪਣ ਤੇ ਸੇਵਾ ਕਰਨ ਦੀ ਪ੍ਰੇਰਨਾ ਦਿਤੀ ਹੈ।

ਉਚੀ ਆਤਮਿਕ ਅਵਸਥਾ ਨੂੰ ਪ੍ਰਾਪਤ ਕਰਨ ਦਾ ਮਾਰਗ ਹੀ ਸਤਿਗੁਰੂ ਦੀ ਸੇਵਾ ਕਰਨਾ ਅਤੇ ਸੰਸਾਰ ਵਿਚ ਵਿਚਰਦਿਆਂ ਖੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿਣਾ ਹੈ।

'ਰਿਜਕੁ ਸੰਬਾਹੇ ਜਲਿ ਥਲਿ ਮੀਤ' ਇਸ ਪਾਵਨ ਵਾਕ ਵਿਚ ਦਿਤੇ ਭਾਵ ਤੇ ਜੇ ਨਿਸ਼ਚਾ ਬਣ ਜਾਏ ਤਾਂ ਜੀਵਨ-ਬੇੜਾ ਪਾਰ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਰਸ਼ਨ ਪਰਸਨ ਲਈ ਇਕ ਪ੍ਰੇਮੀ ਹਰ ਮਹੀਨੇ ਆਇਆ ਕਰਦਾ ਸੀ। ਉਹ ਸਿਖ ਧਰਮ ਦੀ ਕ੍ਰਿਤ ਕਰਕੇ ਕੁਟੰਬ ਦੀ ਪਾਲਨਾ ਅਤੇ ਜਥਾਸ਼ਕਤ

ਸਤਿਗੁਰੂ ਦੀ ਸੇਵਾ ਵੀ ਕਰਦਾ ਸੀ। ਜਦੋਂ ਉਹ ਗੁਰ ਦਰਸ਼ਨਾ ਲਈ ਜਾਂਦਾ ਤਾਂ ਘਰ ਵਿਚ ਖ਼ਰਚਾ ਦੇ ਕੇ ਜਾਂਦਾ ਸੀ। ਜਿਤਨੇ ਦਿਨ ਦਾ ਖਰਚਾ ਦੇ ਕੇ ਜਾਵੇ ਉਤਨੇ ਦਿਨ ਗੁਰੂ ਜੀ ਪਾਸ ਰਹਿ ਕੇ ਫਿਰ ਘਰ ਆ ਜਾਂਦਾ ਸੀ।

ਇਕ ਵਾਰੀ ਗੁਰੂ ਜੀ ਨੇ ਇਸ ਸਿਖ ਦਾ ਪ੍ਰੇਮ ਵੇਖ ਕੇ ਕਿਹਾ ''ਭਾਈ ਸਿੱਖਾ! ਤੇਰਾ ਗੁਰੂ ਦੇ ਲੰਗਰ ਦੀ ਸੇਵਾ ਆਦਿ ਕੰਮਾਂ ਵਿਚ ਬਹਤੁ ਹਿੱਸਾ ਹੈ, ਤੂੰ ਸਦਾ ਸਾਡੇ ਪਾਸ ਹੀ ਰਿਹਾ ਕਰ। ਤਦ ਸਿਖ ਨੇ ਕਿਹਾ ਸਚੇ ਪਾਤਸ਼ਾਹ ਜੀ! ਮੈਂ ਗ਼ਰੀਬ ਮਿਹਨਤ ਕਰਕੇ ਆਪਣੀ ਤੇ ਪਰਵਾਰ ਦੀ ਉਪਜੀਵਕਾ ਕਰਦਾ ਹਾਂ। ਜਿਤਨੇ ਦਿਨ ਹਜ਼ੂਰ ਦੇ ਦਰਸ਼ਨ ਲਈ ਆਉਂਦਾ ਹਾਂ, ਉਤਨੇ ਦਿਨ ਦਾ ਖਰਚਾ ਰਾਸ਼ਨ ਘਰ ਦੇ ਕੇ ਆਉਂਦਾ ਹਾਂ। ਫਿਰ ਜਾਵਾਂਗਾ ਕਮਾ ਕੇ ਘਰ ਦਿਆਂਗਾ ਤਾਂ ਉਨ੍ਹਾਂ ਦਾ ਗੁਜ਼ਾਰਾ ਚਲੇਗਾ। ਜੇ ਮੈਂ ਆਪ ਦੇ ਪਾਸ ਰਿਹਾ ਤਾਂ ਸਾਰਾ ਪਰਵਾਰ ਹੀ ਭੁੱਖ ਨਾਲ ਮਰ ਜਾਵੇਗਾ, ਕੇਵਲ ਮੈਂ ਉਨ੍ਹਾਂ ਦਾ ਆਸਰਾ ਹਾਂ। ਜਦੋਂ ਗੁਰੂ ਜੀ ਨੇ ਸਿਖ ਦੀ ਗਲ ਸੁਣੀ ਤਾਂ ਉਸ ਨੂੰ ਇਸ ਬੰਧਨ ਤੋਂ ਮੁਕਤ ਕਰਨ ਹਿਤ ਸੰਕਲਪ ਉਠਿਆ ਅਤੇ ਸਤਿਗੁਰੂ ਜੀ ਨੇ ਕਿਹਾ 'ਭਾਈ ਸਿਖਾ! ਜੋ ਤੂੰ ਆਖਿਆ ਹੈ ਅਸਾਂ ਸਮਝਿਆ ਹੈ। ਸਾਡਾ ਇਕ ਜ਼ਰੂਰੀ ਕੰਮ ਹੈ ਤੂੰ ਉਹ ਕਰਕੇ ਫਿਰ ਘਰ ਜਾਵੀਂ'। ਤਾਂ ਹਥ ਜੋੜ ਕੇ ਸਿਖ ਨੇ ਕਿਹਾ, ਹੁਕਮ ਕਰੋ ਜੀ। ਸਤਿਗੁਰਾਂ ਇਕ ਹੁਕਮਨਾਮਾ ਸਿਖ ਨੂੰ ਦਿਤਾ ਅਤੇ ਕਿਹਾ ਕੇ ਅਮਕੇ ਸ਼ਹਿਰ ਸਾਡੇ ਸੇਵਕ ਰਹਿੰਦੇ ਹਨ, ਉਨ੍ਹਾਂ ਨੂੰ ਦੇ ਕੇ ਫਿਰ ਵਾਪਸ ਆ ਜਾਵੀਂ। ਸਿਖ ਉਹ ਹੁਕਮਨਾਮਾ ਲੈ ਕੇ ਉਸ ਸ਼ਹਿਰ ਵਿਚ ਜਾ ਪਹੁੰਚਿਆ। ਸਰਦਾਰਾਂ ਨੂੰ ਮਿਲਿਆ, ਹੁਕਮਨਾਮਾ ਦਿਤਾ, ਗੁਰੂ ਜੀ ਦੀ ਖੁਸ਼ੀ ਦਸੀ। ਉਨ੍ਹਾਂ ਸੇਵਕਾਂ ਨੇ ਇਸ ਸਿਖ ਦਾ ਬਹੁਤ ਆਦਰ ਕੀਤਾ, ਚਰਨ ਝਾੜੇ ਅਤੇ ਆਸਣ ਵਿਛਾ ਕੇ ਬਿਠਾਇਆ। ਹੁਕਮਨਾਮਾ ਉਨ੍ਹਾਂ ਖੋਲ ਕੇ ਪੜਿਆ, ਉਸ ਹੁਕਮਨਾਮੇ ਵਿਚ ਲਿਖਿਆ ਸੀ ਕਿ ਇਸ ਸਿਖ ਨੂੰ ਛੇ ਮਹੀਨੇ ਆਪਣੇ ਪਾਸ ਰਖਣਾ, ਬਹੁਤ ਆਦਰ ਤੇ ਸੇਵਾ ਕਰਨੀ। ਉਨ੍ਹਾਂ ਸਿਖ ਸਰਦਾਰਾਂ ਨੇ ਪਲੰਘ ਵਿਛਾ ਦਿਤਾ, ਦੋ ਟਹਿਲੀਏ ਸੇਵਾ ਵਿਚ ਲਾ ਦਿਤੇ। ਤਾਂ ਸਿਖ ਨੇ ਕਿਹਾ ਕਿ ਮੈਂ ਜਾਂਦਾ ਹਾਂ ਤਾਂ ਸਰਦਾਰਾਂ ਨੇ ਕਿਹਾ ਜੋ ਹੁਕਮਨਾਮਾ ਤੁਸੀਂ ਲਿਆਏ ਹੋ ਉਸ ਵਿਚ ਇਹ ਹੁਕਮ ਹੈ ਕਿ ਇਸ ਸਿਖ ਨੂੰ ਛੇ ਮਹੀਨੇ ਆਪਣੇ ਪਾਸ ਰਖਣਾ। ਸੋ ਹੁਣ ਤੁਸੀਂ ਰਾਜ਼ੀ ਰਹੁ ਜਾਂ ਨਰਾਜ਼ ਹੋਵੋ, ਤੁਹਾਨੂੰ ਜਾਣ ਨਹੀਂ ਦੇਣਾ। ਇਥੇ ਰਹਿਣਾ ਪਵੇਗਾ। ਅਸੀਂ ਗੁਰੂ ਜੀ ਦਾ ਹੁਕਮ ਨਹੀਂ ਮੋੜ ਸਕਦੇ। ਤਦ ਸਿਖ ਨੇ ਸੋਚਿਆ ਕਿ ਇਹ ਬਹੁਤ ਜ਼ੋਰਾਵਰ ਹਨ, ਜੇ ਮੈਂ ਇਹਨਾਂ ਦੀ ਗਲ ਨਾ ਮੰਨੀ ਤਾਂ ਮੈਨੂੰ ਕੈਦ ਕਰ ਲੈਣਗੇ, ਤਾਂ ਮੇਰੀ ਇਹਨਾਂ ਅਗੇ ਕੀ ਪੇਸ਼ ਜਾਵੇਗੀ। ਇਸ ਤਰ੍ਹਾਂ ਸਿਖ ਨੇ ਛੇ ਮਹੀਨੇ ਗੁਜ਼ਾਰੇ ਤਾਂ ਸਰਦਾਰਾਂ ਪਾਸੋਂ ਵਿਦਾਇਗੀ ਲਈ। ਚਿਤ ਵਿਚ ਸੋਚਦਾ ਜਾਵੇ ਕਿ ਮੈਂ ਇਥੇ ਇਤਨਾ ਚਿਰ ਲਾ ਦਿਤਾ, ਪਿਛੋਂ ਮੇਰਾ ਕੁਟੰਬ ਭੁਖ ਤੇ ਦੁਖ ਨਾਲ ਮਰ ਗਿਆ ਹੋਵੇਗਾ। ਜਦ ਉਹ ਸਤਿਗੁਰਾਂ ਪਾਸ ਆਇਆ, ਸਿਖਾਂ ਦਾ ਸਨੇਹਾ, ਪੂਜਾ ਭੇਟ ਦਿਤੀ ਅਤੇ ਆਖਿਆ ਕਿ ਆਪ ਜੀ ਦਾ ਜੋ ਹੁਕਮ ਸੀ ਉਹ ਸਤ ਹੋਇਆ। ਮੈਨੂੰ ਸਰਦਾਰਾਂ ਨੇ ਰਖ ਲਿਆ ਮੇਰੇ ਪੁਤਰ ਇਸਤਰੀ ਤਾਂ ਭੁਖ ਤੇ ਦੁਖ ਨਾਲ ਮਰ ਗਏ ਹੋਣਗੇ। ਤਾਂ ਗੁਰੂ ਜੀ ਨੇ ਕਿਹਾ ਭਾਈ! ਜੇਕਰ ਤੂੰ ਉਨ੍ਹਾਂ ਦਾ ਰਾਖਾ ਹੈਂ ਤਾਂ ਉਹ ਜ਼ਰੂਰ ਮਰ ਗਏ ਹੋਣਗੇ, ਜੇ ਉਨ੍ਹਾਂ ਦੇ ਰਖਿਅਕ ਪਰਮੇਸ਼ਰ ਜੀ ਹਨ ਤਾਂ ਉਹ ਜੀਉਂਦੇ ਹੋਣਗੇ। ਇਸ ਤਰ੍ਹਾਂ ਦੀਆਂ ਗਲਾਂ ਬਾਤਾਂ ਕਰਕੇ ਸਿਖ ਨੇ ਗੁਰੂ ਜੀ ਤੋਂ ਘਰ ਜਾਣ ਦੀ ਆਗਿਆ ਲਈ। ਜਦੋਂ ਘਰ ਪਹੁੰਚਿਆ ਤਾਂ ਪਰਵਾਰ ਅਗੇ ਨਾਲੋਂ ਵੀ ਵਧੇਰੇ ਖੁਸ਼ਹਾਲ ਸੀ। ਉਸਨੇ ਇਸਤਰੀ ਨੂੰ ਆਪਣਾ ਹਾਲ ਸੁਣਾਇਆ ਤੇ ਪੁਛਿਆ ਕਿ ਤੁਹਾਡਾ ਗੁਜ਼ਾਰਾ ਕਿਸ ਤਰ੍ਹਾਂ ਚਲਦਾ ਰਿਹਾ? ਤਾਂ ਇਸਤ੍ਰੀ ਨੇ ਕਿਹਾ ਜਦ ਤੂੰ ਨਹੀਂ ਸੀ ਤਾਂ ਦੋ ਦਿਨ ਤੰਗ ਰਹੇ ਉਸ ਤੋਂ ਬਾਅਦ ਸਭ ਨੂੰ ਪਤਾ ਚਲ ਗਿਆ ਕਿ ਅਮਕਾ ਪੁਰਖ ਘਰ ਤਿਆਗ ਕੇ ਚਲਾ ਗਿਆ ਹੈ। ਇਕ ਦਿਨ ਦੋ ਚੌਧਰੀ ਤੇ ਲੋਕ ਕਿਸੀ ਨਮਿਤ ਇਕਤਰ ਹੋਏ, ਤਾਂ ਤੁਹਾਡੇ ਜਾਣੇ ਦੀ ਗਲ

ਉਥੇ ਹੋਈ। ਲੋਕਾਂ ਨੇ ਕਿਹਾ ਕਿ ਉਹ ਤਾਂ ਤਿਆਗ ਕੇ ਚਲਾ ਗਿਆ ਇਨ੍ਹਾਂ ਦੀ ਪਾਲਨਾ ਦਾ ਕੋਈ ਉਪਾਵ ਕਰਨਾ ਚਾਹੀਦਾ ਹੈ ਤਾਂ ਉਨ੍ਹਾਂ ਕੁਝ ਰਸਦ ਦੇ ਦਿਤੀ। ਫਿਰ ਹਟੀ ਵਾਲੇ ਨੇ ਲੜਕੇ ਨੂੰ ਆਪਣੇ ਪਾਸ ਨੌਕਰ ਰਖ ਲਿਆ ਰੋਟੀ ਕਪੜੇ ਤੇ ਨੌਕਰ ਰਖ ਲਿਆ ਕੰਨਿਆਂ ਵੀ ਕਿਸੇ ਸ਼ਾਹ ਨੇ ਆਪਣੇ ਘਰ ਸੇਵਕਾ ਰਖ ਲਈ। ਮੈਂ ਭੀ ਸੇਵਾ ਕਰਕੇ ਰੋਟੀ ਖਾਂਦੀ ਰਹੀ। ਤੇਰੇ ਇਥੇ ਹੋਣ ਨਾਲੋਂ ਚੰਗਾ ਨਿਰਬਾਹ ਰਿਹਾ। ਇਸ ਤਰ੍ਹਾਂ ਦੀ ਗਲ ਸੁਣਕੇ ਉਹ ਕਹਿਣ ਲਗਾ ਧੰਨ ਗੁਰੂ ਅਰਜਨ ਦੇਵ ਜੀ ਹਨ ਜਿਨ੍ਹਾਂ ਨੇ ਮੈਨੂੰ ਸਮਝਾਇਆ ਕਿ ਸਭਨਾਂ ਜੀਆਂ ਦਾ ਮਾਲਕ ਤੇ ਪਾਲਕ ਪਰਮੇਸ਼ਰ ਆਪ ਹੈ। ਮੇਰੀ ਚਿੰਤਾ ਵਿਅਰਥ ਸੀ। ਫਿਰ ਗੁਰੂ ਜੀ ਪਾਸ ਗਿਆ ਤੇ ਆਪਣੇ ਘਰ ਦਾ ਬ੍ਰਿਤਾਂਤ ਸੁਣਾਇਆ। ਗੁਰੂ ਜੀ ਨੇ ਕਿਹਾ 'ਸਿਖਾ ਸਾਰੇ ਜੀਆਂ ਦੀ ਪਾਲਨਾ ਪਰਮੇਸ਼ਰ ਜੀ ਆਪ ਕਰਦੇ ਹਨ।''

ਸੰਸਾਰ ਦਾ ਕੋਈ ਮਾਇਆਧਾਰੀ ਜਾਂ ਸਰਕਾਰੀ ਅਧਿਕਾਰੀ ਜੀਵ ਕਿਸੇ ਮਨੁੱਖ ਉਤੇ ਕੋਈ ਅਹਿਸਾਨ ਕਰ ਦੇਵੇ ਤਾਂ ਜੀਵਨ ਭਰ ਉਸ ਨੂੰ ਚਿਤਾਰਦਾ ਰਹਿੰਦਾ ਹੈ। ਜੇ ਉਸ ਨਾਲ ਕਿਸੇ ਕਾਰਨ ਅਨ ਬਣ ਹੋ ਜਾਵੇ ਤਾਂ ਉਹ ਕੀਤੇ ਉਪਕਾਰ ਤੇ ਪਛਤਾਵਾ ਕਰਦਾ ਹੈ। ਪਰ ਪਰਮੇਸ਼ਰ ਇਹੋ ਜਿਹਾ ਬੇਮੁਹਤਾਜ ਬਾਪੂ ਹੈ ਜਿਹੜਾ ਅਨੇਕ ਪ੍ਰਕਾਰ ਦੀਆਂ ਦਾਤਾਂ ਦੇ ਕੇ ਪਛਤਾਂਦਾ ਨਹੀਂ ਹੈ:--

**ਦਾਤਿ ਕਰੈ ਨਹੀ ਪਛੋੁਤਾਵੈ ॥ ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥**

ਅਜਿਹੇ ਪਰਮੇਸ਼ਰ ਦਾ ਮਿਲਾਪ ਕੀਤੇ ਕਰਮਾਂ ਅਤੇ ਪ੍ਰਭੂ ਦੀ ਬਖਸ਼ਸ਼ ਉਤੇ ਨਿਰਭਰ ਕਰਦਾ ਹੈ। ਹਾਂ, ਜੀਵ ਦਾ ਫਰਜ਼ ਬਣਦਾ ਹੈ ਕਿ ਉਹ ਪ੍ਰਭੂ ਦੇ ਦਰ ਉਤੇ ਇਉਂ ਬੇਨਤੀ ਕਰਦਾ ਰਹੇ:--

੧. **ਗੁਰ ਮਿਲਿ ਆਏ ਤੁਮਰੈ ਦੁਆਰ ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ॥**

੨. **ਦਰਸਨ ਦੇਹੁ ਦਇਆ ਪਤਿ ਦਾਤੇ, ਗਤਿ ਪਾਵਉ ਮਤਿ ਦੇਹੋ॥** [ਪੰਨਾ ੧੧੦੯

**ਪ੍ਰਭਾਤੀ ਮਹਲਾ ੫ ॥ ਪ੍ਰਭ ਕੀ ਸੇਵਾ, ਜਨ ਕੀ ਸੋਭਾ ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥ ਨਾਮੁ ਤੇਰਾ, ਜਨ ਕੈ ਭੰਡਾਰਿ ॥ ਗੁਨ ਗਾਵਹਿ, ਪ੍ਰਭ ਦਰਸ ਪਿਆਰਿ ॥ ੧ ॥ ਤੁਮਰੀ ਭਗਤਿ, ਪ੍ਰਭ ਤੁਮਹਿ ਜਨਾਈ ॥ ਕਾਟਿ ਜੇਵਰੀ, ਜਨ ਲੀਏ ਛਡਾਈ ॥ ੧ ॥ ਰਹਾਉ ॥ ਜੋ ਜਨੁ ਰਾਤਾ, ਪ੍ਰਭ ਕੈ ਰੰਗਿ ॥ ਤਿਨਿ ਸੁਖੁ ਪਾਇਆ, ਪ੍ਰਭ ਕੈ ਸੰਗਿ ॥ ਜਿਸੁ ਰਸੁ ਆਇਆ, ਸੋਈ ਜਾਨੈ ॥ ਪੇਖਿ ਪੇਖਿ, ਮਨ ਮਹਿ ਹੈਰਾਨੈ ॥ ੨ ॥ ਸੋ ਸੁਖੀਆ, ਸਭ ਤੇ ਊਤਮੁ ਸੋਇ ॥ ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ ॥ ਸੋਈ ਨਿਹਚਲੁ, ਆਵੈ ਨ ਜਾਇ ॥ ਅਨਦਿਨੁ, ਪ੍ਰਭ ਕੇ ਹਰਿ ਗੁਣ ਗਾਇ ॥ ੩ ॥ ਤਾਕਉ ਕਰਹੁ ਸਗਲ ਨਮਸਕਾਰੁ ॥ ਜਾ ਕੈ ਮਨਿ ਪੂਰਨੁ ਨਿਰੰਕਾਰੁ ॥ ਕਰਿ ਕਿਰਪਾ ਮੋਹਿ, ਠਾਕੁਰ ਦੇਵਾ ॥ ਨਾਨਕੁ ਉਧਰੈ, ਜਨ ਕੀ ਸੇਵਾ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿੰ, ਮਹਿੰ, ਹੈਰਾਨੈਂ।

**ਪਦ ਅਰਥ:** ਸੇਵਾ=ਸੇਵਾ (ਕਰਨ) ਨਾਲ। ਸੋਭਾ=ਵਡਿਆਈ। ਮਿਟੇ=ਮੁਕ ਗਏ। ਲੋਭਾ=ਲੋਭ, ਲਾਲਚ। ਜਨ ਕੈ ਭੰਡਾਰਿ=ਦਾਸ ਦੇ ਖਜ਼ਾਨੇ ਵਿਚ। ਗਾਵਹਿ=ਗਾਉਂਦੇ ਹਨ। ਦਰਸ ਪਿਆਰਿ=ਦਰਸ਼ਨ ਦੇ

ਪਿਆਰ ਵਿਚ।੧।

ਪ੍ਰਭ=ਹੇ ਪ੍ਰਭੂ!। ਤੁਮਹਿ=ਤੂੰ ਆਪ ਹੀ। ਜਨਾਈ=ਸਮਝਾਈ। ਕਾਟਿ ਜੇਵਰੀ=(ਮੋਹ ਦੀ) ਰਸੀ ਕੱਟ ਕੇ।੧।ਰਹਾਉ।

ਰੰਗਿ=ਪ੍ਰੇਮ ਵਿਚ। ਸੁਖੁ=(ਆਤਮਿਕ) ਸੁਖ। ਸੰਗਿ=ਨਾਲ। ਪੇਖਿ ਪੇਖਿ=ਵੇਖ ਵੇਖ ਕੇ। ਹੈਰਾਨੈ=ਵਿਸਮਾਦ ਦੀ ਹਾਲਤ ਵਿਚ।੨।

ਤੇ=ਤੋਂ। ਉਤਮੁ=ਸ੍ਰੇਸ਼ਟ। ਸੋਇ=ਉਹ ਹੀ। ਨਿਹਚਲੁ=ਪੱਕਾ, ਅਸਿਥਰ। ਆਵੈ ਨ ਜਾਇ=ਆਂਦਾ ਜਾਂਦਾ ਨਹੀਂ, ਆਵਾਗਵਨ ਵਿਚ ਨਹੀਂ ਪੈਂਦਾ। ਅਨਦਿਨੁ=ਹਰ ਰੋਜ਼।੩।

ਮਨਿ=ਮਨ ਵਿਚ। ਮੋਹਿ=ਮੇਰੇ ਉਤੇ। ਠਾਕੁਰ ਦੇਵਾ=ਹੇ ਪ੍ਰਕਾਸ਼ ਰੂਪ ਮਾਲਕ!। ਉਧਰੈ=ਤਰ ਜਾਂਦਾ ਹੈ।੪।

**ਅਰਥ:** (ਹੇ ਭਾਈ!) ਪਰਮਾਤਮਾ ਦੀ ਸੇਵਾ (ਕਰਨ) ਨਾਲ (ਪ੍ਰਭੂ ਦੇ) ਦਾਸ ਦੀ (ਹਰ ਥਾਂ) ਵਡਿਆਈ ਹੁੰਦੀ ਹੈ। (ਸੇਵਾ ਕਰਨ ਨਾਲ) ਉਸ (ਮਨੁੱਖ ਦੇ ਅੰਦਰੋਂ) ਕਾਮ, ਕ੍ਰੋਧ, ਲੋਭ (ਆਦਿ) ਮੁਕ ਜਾਂਦੇ ਹਨ। (ਹੇ ਪ੍ਰਭੂ!) ਤੇਰਾ ਨਾਮ (ਤੇਰੇ) ਦਾਸ ਦੇ ਖਜ਼ਾਨੇ ਵਿਚ (ਭਰਿਆ ਰਹਿੰਦਾ ਹੈ)। ਹੇ ਪ੍ਰਭੂ! ਤੇਰੇ ਭਗਤ ਤੇਰੇ) ਦਰਸ਼ਨ ਦੇ ਪਿਆਰ ਵਿਚ ਗੁਣ ਗਾਉਂਦੇ ਰਹਿੰਦੇ ਹਨ।੧।

ਹੇ ਪ੍ਰਭੂ! (ਤੇਰੀ) ਭਗਤੀ (ਜਿਨ੍ਹਾਂ ਨੂੰ) ਤੂੰ ਆਪ ਹੀ ਜਣਾਈ (ਸਮਝਾਈ) ਹੈ, (ਉਨ੍ਹਾਂ ਦੇ ਮੋਹ ਦੀ) ਫਾਹੀ ਕੱਟ ਕੇ (ਤੂੰ) ਆਪਣੇ (ਸੇਵਕ ਜਨ ਆਪ ਹੀ ਬੰਧਨਾਂ ਤੋਂ) ਛੁਡਾ ਲਏ ਹਨ।੧।ਰਹਾਉ।

(ਹੇ ਭਾਈ!) ਜਿਹੜਾ ਜਿਹੜਾ ਸੇਵਕ ਜਨ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਗਿਆ ਹੈ, ਉਨ੍ਹਾਂ ਨੇ ਪ੍ਰਭੂ ਦੇ ਨਾਲ (ਰਹਿ ਕੇ ਆਤਮਿਕ) ਸੁਖ ਪਾਇਆ ਹੈ। (ਹੇ ਭਾਈ!) ਜਿਸ (ਮਨੁੱਖ) ਨੂੰ (ਨਾਮ ਦਾ) ਰਸ ਆਇਆ ਹੈ, ਉਹੀ (ਇਸ ਰਸ ਦਾ ਅਨੰਦ) ਜਾਣਦਾ ਹੈ। (ਉਹ ਜਨ ਪ੍ਰਭੂ ਦਾ ਦਰਸ਼ਨ) ਵੇਖ ਵੇਖ ਕੇ ਮਨ ਵਿਚ ਵਿਸਮਾਦ ਦੀ ਹਾਲਤ ਵਿਚ ਹੋ ਜਾਂਦਾ ਹੈ।੨।

(ਹੇ ਭਾਈ!) ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਵਸ ਗਿਆ ਹੈ ਉਹ (ਮਨੁੱਖ) ਸਭ ਤੋਂ ਸੁਖੀ ਅਤੇ ਸਾਰਿਆਂ ਨਾਲੋਂ ਸ੍ਰੇਸ਼ਟ ਹੈ। ਉਹ (ਮਨੁੱਖ) ਜਿਹੜਾ ਸਦਾ ਹੀ ਹਰੀ ਪ੍ਰਭੂ ਦੇ ਗੁਣ ਗਾਉਂਦਾ ਹੈ (ਕਿਤੇ) ਆਉਂਦਾ ਜਾਂਦਾ ਨਹੀਂ ਹੈ (ਭਾਵ ਆਵਾਗਵਣ ਤੋਂ ਰਹਿਤ ਹੋ ਜਾਂਦਾ ਹੈ)।੩।

(ਹੇ ਭਾਈ!) ਜਿਸ (ਮਨੁੱਖ ਦੇ) ਮਨ ਵਿਚ ਪੂਰਨ (ਪ੍ਰਭੂ) ਨਿਰੰਕਾਰ (ਆ ਵਸਿਆ ਹੈ), ਉਸ (ਮਨੁੱਖ) ਨੂੰ ਸਾਰੇ (ਲੋਕ) ਨਮਸਕਾਰ ਕਰੋ। ਹੇ ਪ੍ਰਕਾਸ਼ ਰੂਪ ਮਾਲਕ! ਮੇਰੇ ਉਤੇ ਕਿਰਪਾ ਕਰ, (ਤੇਰਾ) ਨਾਨਕ (ਉਸ) ਜਨ ਦੀ ਸੇਵਾ (ਕਰਕੇ ਸੰਸਾਰ ਸਾਗਰ ਤੋਂ) ਤਰ ਜਾਏ।੪।੨।

## ਸਾਰੰਸ਼ ਅਤੇ ਸਿਧਾਂਤ

ਇਹ ਇਕ ਅਟਲ ਸਚਾਈ ਹੈ ਕਿ ਜਨ ਦੀ ਵਡਿਆਈ ਦਾ ਰਾਜ਼ ਭੈ ਤੇ ਭਾਉ ਸਹਿਤ ਹਰੀ ਦੀ ਸੇਵਾ ਕਰਨਾ ਹੈ। ਨਾਮ-ਸਿਮਰਨ ਤੇ ਸੇਵਾ ਦਾ ਰਸ ਓਹੀ ਜਾਣਦਾ ਹੈ, ਜਿਸ ਦੇ ਭਾਗਾਂ ਵਿਚ ਇਹ ਸੇਵਾ ਆਈ ਹੈ। ਇਹ ਸਾਰਾ ਸ਼ਬਦ ਹੀ ਸੇਵਾ ਦੇ ਲਾਭਾਂ ਨਾਲ ਭਰਪੂਰ ਹੈ। ਅੰਤ ਵਿਚ ਮੰਗ ਵੀ ਸੇਵਾ ਕਰਨ ਦੀ ਹੀ ਮੰਗੀ ਹੈ:--

**ਕਰਿ ਕਿਰਪਾ ਮੋਹਿ ਠਾਕੁਰ ਦੇਵਾ ॥ ਨਾਨਕੁ ਉਧਰੈ ਜਨ ਕੀ ਸੇਵਾ॥**

ਸਮਗਰ ਗੁਰਬਾਣੀ ਵਿਚ ਸੇਵਾ ਬਾਰੇ ਗੁਰੂ ਅਮਰਦਾਸ ਜੀ ਦੇ ਬੇਅੰਤ ਬਚਨ ਦਰਜ ਹਨ ਪਰ ਇਥੇ ਟੂਕ ਮਾਤਰ ਆਪ ਜੀ ਦਾ ਪਾਵਨ ਵਾਕ ਦਰਜ ਹੈ:–

**ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ।।ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ।।**

**ਹਉ ਬਲਿਹਾਰੀ ਸਦਾ ਤਿਨ ਵਿਟਹੁ, ਗੁਰ ਸੇਵਾ ਚਿਤੁ ਲਾਵਣਿਆ ।।[ਪੰਨਾ ੧੧੪**

**ਪ੍ਰਭਾਤੀ ਮਹਲਾ ੫ ॥ ਗੁਨ ਗਾਵਤ, ਮਨਿ ਹੋਇ ਅਨੰਦ ॥ ਆਠ ਪਹਰ ਸਿਮਰਉ ਭਗਵੰਤ ॥ ਜਾ ਕੈ ਸਿਮਰਨਿ ਕਲਮਲ ਜਾਹਿ ॥ ਤਿਸੁ ਗੁਰ ਕੀ ਹਮ ਚਰਨੀ ਪਾਹਿ ॥ ੧ ॥ ਸੁਮਤਿ ਦੇਵਹੁ, ਸੰਤ ਪਿਆਰੇ ॥ ਸਿਮਰਉ ਨਾਮੁ, ਮੋਹਿ ਨਿਸਤਾਰੇ ॥ ੧ ॥ ਰਹਾਉ ॥ ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥ ਸਗਲ ਤਿਆਗਿ ਨਾਮਿ ਹਰਿ ਗੀਧਾ ॥ ਤਿਸੁ ਗੁਰ ਕੈ ਸਦਾ ਬਲਿ ਜਾਈਐ ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥ ੨ ॥ ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ ॥ ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ ॥ ਹਲਤੁ ਪਲਤੁ, ਜਿਨਿ ਗੁਰਹਿ ਸਵਾਰਿਆ ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥ ੩ ॥ ਮਹਾ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥ ਪਾਰਬ੍ਰਹਮ ਨਾਨਕ ਗੁਰ ਦੇਵ ॥ ਵਡੈ ਭਾਗਿ ਪਾਈਐ ਹਰਿ ਸੇਵ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਉਂ, ਜਾਹਿਂ, ਪਾਹਿਂ, ਨਹੀਂ, ਹਉਂ, ਮਹਾਂ।

**ਪਦ ਅਰਥ:** ਗਾਵਤ=ਗਾਉਂਦਿਆਂ। ਮਨਿ=ਮਨ ਵਿਚ। ਸਿਮਰਉ=ਮੈਂ ਸਿਮਰਦਾ ਹਾਂ। ਸਿਮਰਨਿ=ਸਿਮਰਨ ਨਾਲ। ਕਲਮਲ=ਪਾਪ। ਜਾਹਿ=ਦੂਰ ਹੋ ਜਾਂਦੇ ਹਨ। ਪਾਹਿ=ਪੈਂਦੇ ਹਾਂ।੧।

ਸੁਮਤਿ=ਸ੍ਰੇਸ਼ਟ ਮਤਿ। ਸੰਤ ਪਿਆਰੇ=ਹੇ (ਪ੍ਰਭੂ ਦੇ) ਪਿਆਰੇ ਸੰਤ ਜਨੋ। ਸਿਮਰਉ ਨਾਮੁ=ਮੈਂ ਨਾਮ ਸਿਮਰਦਾ ਰਹਾਂ। ਮੋਹਿ ਨਿਸਤਾਰੇ=ਮੈਨੂੰ ਤਾਰ ਦੇਵੋ।੧।ਰਹਾਉ।

ਜਿਨਿ ਗੁਰਿ=ਜਿਸ ਗੁਰੂ ਨੇ। ਕਹਿਆ=ਦਸਿਆ। ਮਾਰਗੁ ਸੀਧਾ=(ਜੀਵਨ ਦਾ) ਸਿਧਾ ਰਸਤਾ। ਤਿਆਗਿ=ਛਡ ਕੇ। ਨਾਮਿ ਹਰਿ=ਹਰੀ ਦੇ ਨਾਮ ਵਿਚ। ਗੀਧਾ=ਗਿੱਝ ਗਿਆ। ਬਲਿ ਜਾਈਐ=ਬਲਿਹਾਰ (ਸਦਕੇ) ਜਾਣਾ ਚਾਹੀਦਾ ਹੈ। ਗੁਰ ਤੇ=ਗੁਰੂ ਤੋਂ (ਪਾਸੋਂ)।੨।

ਬੂਡਤ ਪ੍ਰਾਣੀ=ਡੁਬਦੇ ਪ੍ਰਾਣੀ ਨੂੰ। ਜਿਨਿ ਗੁਰਹਿ=ਜਿਸ ਗੁਰੂ ਨੇ। ਪ੍ਰਸਾਦਿ=ਕਿਰਪਾ ਨਾਲ। ਮੋਹੈ ਨਹੀ=ਮੋਹ ਨਹੀਂ ਸਕਦੀ, ਫਸਾਅ ਨਹੀਂ ਸਕਦੀ। ਹਲਤੁ ਪਲਤੁ=ਲੋਕ ਪਰਲੋਕ। ਸਵਾਰਿਆ=ਸੋਹਣਾ ਬਣਾ ਦਿਤਾ, ਭਾਵ ਸੁਰਖ਼ਰੂ ਕਰ ਦਿਤਾ।੩।

ਮਹਾ ਮੁਗਧ ਤੇ=ਵੱਡੇ ਮੂਰਖ ਤੋਂ। ਗਿਆਨੀ=ਗਿਆਨਵਾਨ। ਅਕਥ=ਕਥਨ ਤੋਂ ਰਹਿਤ। ਕਹਾਨੀ=(ਸਿਫਤਾਂ ਵਾਲੀ) ਕਹਾਣੀ। ਵਡੈ ਭਾਗਿ=ਵਡੇ ਭਾਗਾਂ ਨਾਲ। ਹਰਿ ਸੇਵ=ਹਰੀ ਦੀ ਸੇਵਾ।੪।

**ਅਰਥ:** (ਹੇ ਭਾਈ! ਪਰਮਾਤਮਾ ਦੇ) ਗੁਣ ਗਾਉਂਦਿਆਂ ਮਨ ਵਿਚ ਅਨੰਦ (ਪੈਦਾ) ਹੁੰਦਾ ਹੈ। (ਇਸ

ਲਈ) ਮੈਂ ਅਠੇ ਪਹਰ ਮਾਲਕ ਦਾ (ਨਾਮ) ਸਿਮਰਦਾ ਹਾਂ। ਜਿਸ (ਪ੍ਰਭੂ) ਦੇ ਸਿਮਰਨ ਦੁਆਰਾ (ਸਾਰੇ) ਪਾਪ ਦੂਰ ਹੋ ਜਾਂਦੇ ਹਨ, ਅਸੀਂ ਉਸ ਗੁਰੂ ਦੀ ਚਰਨੀ ਪੈਂਦੇ ਹਾਂ।੧।

ਹੇ (ਪ੍ਰਭੂ ਦੇ) ਪਿਆਰੇ ਸੰਤ ਜਨੋਂ! (ਮੈਨੂੰ) ਸ੍ਰੇਸ਼ਟ ਮਤਿ ਦਿਉ (ਜਿਸ ਦੀ ਬਰਕਤ ਨਾਲ) ਮੈਂ ਨਾਮ ਸਿਮਰਨ ਕਰਾਂ (ਅਤੇ ਉਹ ਨਾਮ) ਮੈਨੂੰ (ਸੰਸਾਰ ਸਾਗਰ ਤੋਂ) ਤਾਰ ਦੇਵੇ।੧।ਰਹਾਉ।

(ਹੇ ਭਾਈ!) ਜਿਸ ਗੁਰੂ ਨੇ (ਮੈਨੂੰ ਪ੍ਰਭੂ-ਮਿਲਾਪ ਦਾ) ਸਿੱਧਾ ਰਸਤਾ ਦਸਿਆ ਹੈ। (ਉਸ ਦੀ ਕਿਰਪਾ ਨਾਲ) ਸਾਰੇ (ਧੰਧੇ) ਛਡ ਕੇ (ਮੇਰਾ ਮਨ ਹਰੀ ਦੇ) ਨਾਮ ਵਿੱਚ ਗਿਝ ਗਿਆ ਹੈ। ਜਿਸ ਗੁਰੂ ਪਾਸੋਂ ਹਰੀ ਦਾ (ਨਾਮ) ਸਿਮਰਨ ਪਾਈਦਾ ਹੈ, ਉਸ ਗੁਰੂ ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ।੨।

(ਹੇ ਭਾਈ!) ਜਿਸ ਗੁਰੂ ਨੇ (ਸੰਸਾਰ ਸਾਗਰ ਵਿਚ) ਡੁਬਦੇ ਪ੍ਰਾਣੀਆਂ ਨੂੰ (ਸੰਸਾਰ ਤੋਂ ਨਾਮ ਦੁਆਰਾ) ਤਾਰਿਆ ਹੈ। ਜਿਸ (ਗੁਰੂ) ਦੀ ਕਿਰਪਾ ਨਾਲ ਮਾਇਆ ਮੋਹਦੀ (ਫਸਾਉਂਦੀ) ਨਹੀਂ ਹੈ। ਜਿਸ ਗੁਰੂ ਨੇ (ਮਨੁੱਖ ਦਾ) ਲੋਕ ਪਰਲੋਕ ਸਵਾਰ ਦਿਤਾ ਹੈ, ਉਸ ਗੁਰੂ ਤੋਂ ਮੈਂ ਸਦਾ ਵਾਰਨੇ-ਸਦਕੇ ਜਾਂਦਾ ਹਾਂ।੩।

(ਹੇ ਭਾਈ!) ਜਿਸ (ਗੁਰੂ) ਨੇ ਮਹਾ ਮੂਰਖ ਤੋਂ ਗਿਆਨਵਾਨ ਬਣਾ ਦਿਤਾ (ਉਸ) ਪੂਰੇ ਗੁਰੂ ਦੀ (ਸਿਫਤਿ ਸਾਲਾਹ ਵਾਲੀ) ਕਹਾਣੀ ਬਿਆਨ ਨਹੀਂ ਕੀਤੀ ਜਾ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਦੇਵ ਪਰਮੇਸ਼ਰ ਦਾ (ਰੂਪ ਹੈ, ਅਤੇ ਉਸ ਗੁਰ-ਪਰਮੇਸ਼ਰ ਦੀ) ਸੇਵਾ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਗੁਣ ਗਾਉਂਦਿਆਂ ਜੋ ਪ੍ਰਾਪਤੀ ਹੁੰਦੀ ਹੈ, ਉਸ ਦਾ ਵਿਸਥਾਰ ਇਸ ਸ਼ਬਦ ਵਿਚ ਬੜੇ ਪਿਆਰ ਨਾਲ ਉਜਾਗਰ ਕੀਤਾ ਹੈ। ਹੇ ਭਾਈ! ਅਠੇ ਪਹਿਰ ਹਰੀ ਦੇ ਗੁਣ ਗਾਉਣ ਨਾਲ ਮਨ ਵਿਚ ਅਨੰਦ ਹੀ ਅਨੰਦ ਹੋ ਜਾਂਦਾ ਹੈ। ਨਾਮ ਸਿਮਰਿਆਂ ਸਾਰੇ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਇਸ ਸ਼ਬਦ ਦੀ ਇਕ ਇਕ ਪੰਗਤੀ ਨਾਮ ਸਿਮਰਨ, ਸੇਵਾ ਤੇ ਗੁਰੂ ਦੀ ਮਹਿਮਾ ਵਿਚ ਰੰਗੀ ਹੋਈ ਹੈ। 'ਮਹਾਂ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ' ਨੂੰ ਕੌਣ ਬਿਆਨ ਕਰ ਸਕਦਾ ਹੈ? ਤੱਤ ਇਹ ਹੈ ਕਿ ਇਤਨੇ ਗੁਣਾਂ ਤੇ ਸਿਫਤਾਂ ਦੇ ਮਾਲਕ ਗੁਰ-ਪਰਮੇਸ਼ਰ ਦੀ ਸੇਵਾ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ:--

**ਵਡੈ ਭਾਗਿ ਭੇਟੇ ਗੁਰ ਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ॥**

**ਵਡੈ ਭਾਗਿ ਪੂਜ ਗੁਰਚਰਨਾ॥ ਸਗਲ ਤਿਆਗਿ ਪਾਈ ਪ੍ਰਭ ਸਰਨਾ॥**[ਪੰਨਾ ੩੯੬

**ਪ੍ਰਭਾਤੀ ਮਹਲਾ ੫ ॥ ਸਗਲੇ ਦੂਖ ਮਿਟੇ ਸੁਖ ਦੀਏ, ਅਪਨਾ ਨਾਮੁ ਜਪਾਇਆ ॥ ਕਰਿ ਕਿਰਪਾ ਅਪਨੀ ਸੇਵਾ ਲਾਏ, ਸਗਲਾ ਦੁਰਤੁ ਮਿਟਾਇਆ ॥੧॥ ਹਮ ਬਾਰਿਕ ਸਰਨਿ ਪ੍ਰਭ ਦਇਆਲ ॥ ਅਵਗਣ ਕਾਟਿ ਕੀਏ ਪ੍ਰਭਿ ਅਪੁਨੇ, ਰਾਖਿ ਲੀਏ ਮੇਰੈ ਗੁਰ ਗੋਪਾਲਿ ॥ ੧ ॥ ਰਹਾਉ ॥ ਤਾਪ ਪਾਪ ਬਿਨਸੇ ਖਿਨ ਭੀਤਰਿ, ਭਏ ਕ੍ਰਿਪਾਲ ਗੁਸਾਈ ॥ ਸਾਸਿ ਸਾਸਿ ਪਾਰਬ੍ਰਹਮੁ ਅਰਾਧੀ, ਅਪਨੇ ਸਤਿਗੁਰ ਕੈ ਬਲਿ ਜਾਈ ॥ ੨ ॥ ਅਗਮ ਅਗੋਚਰੁ ਬਿਅੰਤੁ ਸੁਆਮੀ, ਤਾ ਕਾ ਅੰਤੁ ਨ ਪਾਈਐ ॥**

**ਲਾਹਾ ਖਾਟਿ ਹੋਈਐ ਧਨਵੰਤਾ, ਅਪੁਨਾ ਪ੍ਰਭੂ ਧਿਆਈਐ ॥੩॥ ਆਠ ਪਹਰ ਪਾਰਬ੍ਰਹਮ ਧਿਆਈ, ਸਦਾ ਸਦਾ ਗੁਨ ਗਾਇਆ ॥ ਕਹੁ ਨਾਨਕ ਮੇਰੇ ਪੂਰੇ ਮਨੋਰਥ, ਪਾਰਬ੍ਰਹਮੁ ਗੁਰੁ ਪਾਇਆ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਰਾਧੀਂ, ਜਾਈਂ.

**ਨੋਟ-** 'ਧਿਆਈ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ ਕਿਉਂਕਿ ਇਥੇ 'ਧਿਆਈ' ਤੋਂ ਭਾਵ 'ਧਿਆਇ' ਅਥਵਾ ਧਿਆ ਕੇ, ਸਿਮਰ ਕੇ ਬਣਦੇ ਹਨ।

**ਪਦ ਅਰਥ:** ਮਿਟੇ=ਨਾਸ਼ ਹੋ ਗਏ। ਦੀਏ=ਦਿੱਤੇ। ਕਰਿ ਕਿਰਪਾ=ਕਿਰਪਾ ਕਰਕੇ। ਸਗਲਾ ਦੁਰਤੁ=ਪਾਪਾਂ ਦਾ ਸਮੂਹ। ਮਿਟਾਇਆ=ਦੂਰ ਕਰ ਦਿਤਾ।੧।

ਪ੍ਰਭ ਦਇਆਲ=ਦਇਆ ਦੇ ਸੋਮੇ ਪ੍ਰਭੂ ਦੀ। ਕਾਟਿ=ਕਟ ਕੇ।ਪ੍ਰਭਿ=ਪ੍ਰਭੂ ਨੇ। ਗੋਪਾਲਿ=ਸ੍ਰਿਸ਼ਟੀ ਦੇ ਮਾਲਕ ਨੇ।੧।ਰਹਾਉ।

ਤਾਪ=ਦੁਖ, ਕਲੇਸ਼। ਬਿਨਸੇ=ਨਾਸ਼ ਹੋ ਗਏ। ਖਿਨ ਭੀਤਰਿ=ਇਕ ਛਿਨ ਵਿਚ। ਗੁਸਾਈ=ਪ੍ਰਿਥਵੀ ਦੇ ਮਾਲਕ। ਸਾਸਿ ਸਾਸਿ=ਹਰੇਕ ਸਾਹ ਨਾਲ। ਅਰਾਧੀ=ਮੈਂ ਅਰਾਧਨਾ ਕਰਦਾ ਹਾਂ, ਸਿਮਰਦਾ ਹਾਂ। ਬਲਿ ਜਾਈ=ਮੈਂ ਬਲਿਹਾਰ ਜਾਂਦਾ ਹਾਂ।੨।

ਅਗਮ=ਅਪਹੁੰਚ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਸੁਆਮੀ=ਮਾਲਕ। ਤਾ ਕਾ=ਉਸ (ਸੁਆਮੀ) ਦਾ। ਲਾਹਾ=ਲਾਭ। ਖਾਟਿ=ਖੱਟ ਕੇ। ਹੋਈਐ ਧਨਵੰਤਾ=ਧਨਵਾਨ ਹੋ ਜਾਈਦਾ ਹੈ।੩।

ਧਿਆਈ=ਧਿਆ ਕੇ। ਗੁਨ ਗਾਇ=ਗੁਣਾਂ ਦਾ ਗਾਇਨ ਕੀਤਾ। ਮਨੋਰਥ=ਮਨ ਦੇ ਸੰਕਲਪ।੪।

**ਅਰਥ:** (ਹੇ ਭਾਈ! ਸ਼ਾਨੂੰ ਪਰਮੇਸ਼ਰ ਨੇ) ਆਪਣਾ ਨਾਮ ਜਪਾਇਆ (ਜਿਸ ਦੇ ਫਲ ਸਰੂਪ ਸਾਡੇ) ਸਾਰੇ ਦੁਖ ਨਾਸ਼ ਹੋ ਗਏ ਹਨ ਅਤੇ ਸੁਖ ਬਖਸ਼ ਦਿਤੇ ਹਨ। ਕਿਰਪਾ ਕਰਕੇ (ਸਾਨੂੰ) ਆਪਣੀ ਸੇਵਾ ਵਿਚ ਲਾ ਕੇ ਪਾਪਾਂ ਦਾ ਸਮੂਹ ਦੂਰ ਕਰ ਦਿਤਾ ਹੈ।੧।

(ਹੇ ਭਾਈ!) ਅਸੀਂ ਬਾਬਲ (ਉਸ) ਦਇਆ ਦੇ ਸੋਮੇ ਪ੍ਰਭੂ ਦੀ ਸ਼ਰਨੀ ਪੈ (ਗਏ ਹਾਂ)। ਮੇਰੇ ਸ੍ਰਿਸ਼ਟੀ ਦੇ ਪਾਲਕ ਨੇ (ਸਾਡੇ) ਔਗੁਣ ਕਟ ਕੇ ਆਪਣੇ (ਦਾਸ) ਬਣਾ ਲਏ (ਇਸ ਤਰ੍ਹਾਂ ਆਪਣੇ ਬਚੇ) ਰਖ ਲਏ ਭਾਵ ਬਚਾਅ ਲਏ।੧।ਰਹਾਉ।

(ਹੇ ਭਾਈ! ਜਦੋਂ) ਪ੍ਰਿਥਵੀ ਦੇ ਪਾਲਕ ਕਿਰਪਾਲੂ ਹੋਏ ਤਾਂ ਸਾਰੇ ਤਾਪ ਅਤੇ ਪਾਪ ਇਕ ਛਿਨ ਵਿਚ ਨਾਸ਼ ਹੋ ਗਏ। ਮੈਂ ਹਰੇਕ ਸੁਆਸ ਨਾਲ ਪਰਮਾਤਮਾ ਨੂੰ ਸਿਮਰਦਾ ਹਾਂ (ਅਤੇ) ਆਪਣੇ ਸਤਿਗੁਰੂ ਦੇ ਸਦਕੇ ਜਾਂਦਾ ਹਾਂ।੨।

ਹੇ ਭਾਈ! (ਸਾਡਾ) ਸੁਆਮੀ ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਤੇ ਬੇਅੰਤ ਹੈ, ਉਸ (ਪ੍ਰਭੂ) ਦਾ ਅੰਤ ਨਹੀਂ ਪਾਇਆ ਜਾ ਸਕਦਾ। (ਹੇ ਭਾਈ!) ਆਪਣਾ ਪ੍ਰਭੂ ਧਿਆਉਣਾ ਚਾਹੀਦਾ ਹੈ, (ਜੀਵਨ ਦਾ) ਲਾਭ ਖਟ ਕੇ ਧਨਵਾਨ ਬਣਨਾ ਚਾਹੀਦਾ ਹੈ।੩।

(ਹੇ ਭਾਈ!) ਅਠੇ ਪਹਰ ਪਰਮਾਤਮਾ ਨੂੰ ਧਿਆ ਕੇ ਸਦਾ ਸਚੇ (ਪਰਮੇਸ਼ਰ ਦੇ) ਗੁਣਾਂ ਦਾ ਹੀ ਗਾਇਨ

ਕੀਤਾ। ਨਾਨਕ! ਆਖ ਕਿ (ਗੁਣ ਗਾਉਣ ਨਾਲ ਮੇਰੇ ਸਾਰੇ) ਮਨੋਰਥ ਪੂਰੇ ਹੋ ਗਏ ਹਨ (ਕਿਉਂਕਿ) ਪਰਮੇਸ਼ਰ ਗੁਰੂ ਨੂੰ ਪਾ ਲਿਆ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਗੁਰ-ਗੋਪਾਲ ਜੀ ਦੀ ਬੇਅੰਤ ਮਿਹਰ ਨਾਲ ਮਨੁੱਖ ਨੂੰ ਨਾਮ ਜਪਣਾ ਨਸੀਬ ਹੁੰਦਾ ਹੈ ਜਿਸ ਦੀ ਬਰਕਤ ਨਾਲ ਸਾਰੇ ਦੁਖ ਕਲੇਸ਼ ਦੂਰ ਹੋ ਜਾਂਦੇ ਹਨ। ਇਸ ਲਈ ਗੁਰੂ ਦਾ ਸੇਵਕ ਗੁਰੂ ਤੌਂ ਸਦਕੇ ਤੇ ਬਲਿਹਾਰ ਜਾਂਦਾ ਹੈ। ਸੇਵਕ ਦੇ ਹਿਰਦੇ ਵਿਚ ਇਹ ਚਾਹਨਾ ਬਣੀ ਰਹਿੰਦੀ ਹੈ:--

**ਸਾਸਿ ਸਾਸਿ ਪਾਰਬ੍ਰਹਮ ਅਰਾਧੀ, ਅਪਨੇ ਸਤਿਗੁਰ ਕੈ ਬਲਿ ਜਾਈ ॥**

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਸਦਾ ਸਦਾ ਹਰੀ ਦੇ ਗੁਣ ਗਾਉਣ ਦੇ ਫਲ ਸਰੂਪ ਸਾਡੇ ਸਾਰੇ ਮਨੋਰਥ ਪੂਰੇ ਹੋ ਗਏ ਹਨ।

**ਪ੍ਰਭਾਤੀ ਮਹਲਾ ੫ ॥ ਸਿਮਰਤ ਨਾਮੁ, ਕਿਲਬਿਖ ਸਭ ਨਾਸੇ ॥ ਸਚੁ ਨਾਮੁ, ਗੁਰਿ ਦੀਨੀ ਰਾਸੇ ॥ ਪ੍ਰਭ ਕੀ ਦਰਗਹ ਸੋਭਾਵੰਤੇ ॥ ਸੇਵਕ ਸੇਵਿ ਸਦਾ ਸੋਹੰਤੇ ॥ ੧ ॥ ਹਰਿ ਹਰਿ ਨਾਮੁ ਜਪਹੁ, ਮੇਰੇ ਭਾਈ ॥ ਸਗਲੇ ਰੋਗ ਦੋਖ ਸਭਿ ਬਿਨਸਹਿ, ਅਗਿਆਨੁ ਅੰਧੇਰਾ ਮਨ ਤੇ ਜਾਈ ॥ ੧ ॥ ਰਹਾਉ ॥ ਜਨਮ ਮਰਨ ਗੁਰਿ ਰਾਖੇ, ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥ ਕੋਟਿ ਜਨਮ ਕੇ ਗਏ ਕਲੇਸ ॥ ਜੋ ਤਿਸੁ ਭਾਵੈ, ਸੋ ਭਲ ਹੋਸ ॥ ੨ ॥ ਤਿਸੁ ਗੁਰ ਕਉ, ਹਉ ਸਦ ਬਲਿ ਜਾਈ ॥ ਜਿਸੁ ਪ੍ਰਸਾਦਿ ਹਰਿਨਾਮੁ ਧਿਆਈ ॥ ਐਸਾ ਗੁਰੁ ਪਾਈਐ, ਵਡਭਾਗੀ ॥ ਜਿਸੁ ਮਿਲਤੇ, ਰਾਮ ਲਿਵ ਲਾਗੀ ॥ ੩ ॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਆਠ ਪਹਰ, ਅਪੁਨੀ ਲਿਵ ਲਾਇ ॥ ਜਨੁ ਨਾਨਕੁ, ਪ੍ਰਭ ਕੀ ਸਰਨਾਇ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਸਹਿੰ, ਸਿਉਂ, ਹਉਂ, ਜਾਈਂ, ਧਿਆਈਂ, ਵਡਭਾਗੀਂ, ਘਟਾਂ।

**ਪਦ ਅਰਥ:** ਸਿਮਰਤ ਨਾਮ=ਨਾਮ ਸਿਮਰਦਿਆਂ। ਕਿਲਬਿਖ=ਪਾਪ। ਨਾਸੇ=ਨਾਸ਼ ਹੋ ਗਏ। ਗੁਰਿ=ਗੁਰੂ ਨੇ। ਦੀਨੀ ਰਾਸੇ=ਰਾਸ (ਨਾਮ ਦੀ ਪੂੰਜੀ) ਦਿਤੀ। ਸੋਭਾਵੰਤੇ=ਸੋਭਾ ਵਾਲੇ। ਸੇਵਿ=ਸੇਵਾ ਕਰਕੇ। ਸੋਹੰਤੇ=ਸੋਹਣੇ ਲਗਦੇ ਹਨ।੧।

ਦੋਖਾ=ਦੋਸ਼, ਪਾਪ। ਸਭਿ ਬਿਨਸਹਿ=ਸਾਰੇ ਨਾਸ਼ ਹੋ ਜਾਂਦੇ ਹਨ। ਅਗਿਆਨ ਅੰਧੇਰਾ=ਅਗਿਆਨ ਰੂਪ ਹਨੇਰਾ। ਮਨ ਤੇ=ਮਨ ਤੋਂ। ਜਾਈ=ਦੂਰ ਹੋ ਜਾਂਦਾ ਹੈ।੧।ਰਹਾਉ।

ਗੁਰਿ=ਗੁਰੂ ਨੇ। ਮੀਤ=ਹੇ ਮਿੱਤਰ!। ਸਿਉ=ਨਾਲ। ਕੋਟਿ ਜਨਮ ਕੇ=ਕ੍ਰੋੜਾਂ ਜਨਮਾ ਦੇ। ਕਲੇਸ਼=ਦੁਖ। ਭਲ ਹੋਸ=ਚੰਗਾ ਹੁੰਦਾ ਹੈ। ਹਉ=ਮੈਂ। ਬਲਿ ਜਾਈ=ਬਲਿਹਾਰ ਜਾਂਦਾ ਹਾਂ। ਜਿਸ ਪ੍ਰਸਾਦਿ=ਜਿਸ (ਗੁਰੂ ਦੀ) ਕਿਰਪਾ ਨਾਲ। ਧਿਆਈ=ਮੈਂ ਧਿਆਉਂਦਾ ਹਾਂ। ਵਡਭਾਗੀ=ਵਡੇ ਭਾਗਾਂ ਨਾਲ।੩। ਰਾਮ ਲਿਵਲਾਗੀ=ਰਾਮ ਦੀ

ਲਿਵ ਲਗੀ ਹੈ। ਲਿਵ ਲਾਇ=ਲਿਵ ਲਾਈ (ਰਖ)।੪।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਸਿਮਰਦਿਆਂ (ਉਨ੍ਹਾਂ ਦੇ) ਸਾਰੇ ਪਾਪ ਨਾਸ਼ ਹੋ ਗਏ ਹਨ। (ਜਿਨ੍ਹਾਂ ਨੂੰ) ਗੁਰੂ ਨੇ ਸਚ ਨਾਮ ਰੂਪ ਪੂੰਜੀ ਦਿਤੀ ਹੈ। (ਉਹ) ਪ੍ਰਭੂ ਦੀ ਦਰਗਾਹ ਵਿਚ ਸ਼ੋਭਾ ਵਾਲੇ (ਇਜ਼ਤ ਵਾਲੇ ਬਣ ਗਏ ਹਨ ਕਿਉਂਕਿ) ਸੇਵਕ-ਜਨ (ਪ੍ਰਭੂ ਦੀ) ਸੇਵਾ ਕਰਕੇ ਸਦਾ ਸੋਹਣੇ ਲਗਦੇ ਹਨ।੧।

ਹੇ ਮੇਰੇ ਭਰਾਵੋ! ਹਰਿ ਹਰਿ ਨਾਮ ਨੂੰ ਜਪਦੇ ਰਹੁ। (ਨਾਮ ਜਪਣ ਨਾਲ) ਸਾਰੇ ਰੋਗ ਤੇ ਪਾਪ ਨਾਸ਼ ਹੋ ਜਾਂਦੇ ਹਨ, ਅਤੇ ਅਗਿਆਨ ਰੂਪ ਹਨੇਰਾ ਵੀ ਮਨ ਤੋਂ ਦੂਰ ਹੋ ਜਾਂਦਾ ਹੈ।੧।ਰਹਾਉ।

(ਹੇ ਮਿੱਤਰ! ਜਿਨ੍ਹਾਂ ਦੀ) ਹਰੀ ਦੇ ਨਾਮ ਨਾਲ ਪ੍ਰੀਤ ਲਗੀ ਹੈ ਗੁਰੂ ਨੇ (ਉਨ੍ਹਾਂ ਨੂੰ) ਜਨਮ ਮਰਨ ਦੇ (ਦੁਖਾਂ ਤੋਂ) ਬਚਾ ਲਿਆ ਹੈ। (ਉਹਨਾਂ ਦੇ) ਕ੍ਰੋੜਾਂ ਜਨਮਾਂ ਦੇ ਦੁਖ ਕਲੇਸ਼ ਦੂਰ ਹੋ ਗਏ ਹਨ। ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ, ਉਹ ਹੀ (ਉਨ੍ਹਾਂ ਸੇਵਕਾਂ ਨੂੰ) ਚੰਗਾ ਲਗਦਾ ਹੈ।੨।

ਜਿਸ (ਗੁਰੂ ਦੀ) ਕਿਰਪਾ ਨਾਲ ਮੈਂ ਪਰਮਾਤਮਾ ਦਾ ਨਾਮ ਧਿਆਉਂਦਾ ਹਾਂ, ਉਸ ਗੁਰੂ ਤੋਂ ਮੈਂ ਸਦਾ ਬਲਿਹਾਰ (ਸਦਕੇ) ਹਾਂ। ਇਹੋ ਜਿਹਾ ਗੁਰੂ ਵਡੇ ਭਾਗਾਂ ਨਾਲ ਪਾਈਦਾ ਹੈ। ਜਿਸ ਦੇ ਮਿਲਿਆਂ ਪਰਮਾਤਮਾ ਨਾਲ ਬ੍ਰਿਤੀ ਜੁੜ ਜਾਂਦੀ ਹੈ।੩।

ਹੇ ਪਾਰਬ੍ਰਹਮ ਸੁਆਮੀ! ਹੇ ਸਾਰੇ ਸਰੀਰਾਂ ਦੇ ਅੰਦਰ ਦੀ ਜਾਨਣ ਵਾਲੇ (ਮੇਰੇ ਉਤੇ ਆਪਣੀ) ਕਿਰਪਾ ਕਰ, (ਹੇ ਪ੍ਰਭੂ!) ਅਠੇ ਪਹਿਰ (ਮੇਰੇ ਹਿਰਦੇ ਵਿਚ) ਆਪਣੀ ਲਿਵ ਲਾਈ ਰਖ। ਦਾਸ ਨਾਨਕ (ਆਪ) ਪ੍ਰਭੂ ਦੀ ਸ਼ਰਨ ਵਿਚ (ਪਿਆ ਇਹ ਮੰਗ ਮੰਗਦਾ ਹੈ)।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਨਾਮ ਜਪਣ ਦੀ ਪ੍ਰੇਰਨਾ ਦਿਤੀ ਹੈ। ਨਾਮ ਜਪਣ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਪ੍ਰਭੂ ਦੀ ਦਰਗਾਹ ਵਿਚ ਸੋਭਾ ਹੁੰਦੀ ਹੈ। ਸੇਵਕ ਸੇਵਾ ਕਰਕੇ ਹੀ ਸੋਹਣੇ ਲਗਦੇ ਹਨ।

ਸਿਖ ਗੁਰੂ ਦੀ ਬਖਸ਼ੀ ਰਾਸ ਨੂੰ ਪ੍ਰੇਮ ਨਾਲ ਵਰਤੇ। ਨਾਮ ਜਪਣ ਨਾਲ ਜਨਮ ਮਰਨ ਤੋਂ ਰਹਿਤ ਹੋ ਸਕਦਾ ਹੈ। ਇਹ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਨਾਮ ਦਾ ਵਸਣਾ ਰਸਣਾ ਆਪਣੇ ਵਸ ਨਹੀਂ, ਇਹ ਗੁਰੂ ਦੀ ਨਦਰਿ ਤੇ ਨਿਰਭਰ ਕਰਦਾ ਹੈ। ਸਿਖ ਦਾ ਫਰਜ਼ ਬਣਦਾ ਹੈ ਕਿ ਉਹ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਪ੍ਰਭੂ ਦੇ ਚਰਨਾਂ ਵਿਚ ਇਉਂ ਅਰਦਾਸਿ ਕਰਦਾ ਰਹੇ:–

ਆਠ ਪਹਰ, ਅਪੁਨੀ ਲਿਵ ਲਾਇ ॥ ਜਨੁ ਨਾਨਕੁ ਪ੍ਰਭ ਕੀ ਸਰਨਾਇ॥

**ਪ੍ਰਭਾਤੀ ਮਹਲਾ ੫ ॥ ਕਰਿ ਕਿਰਪਾ, ਅਪੁਨੇ ਪ੍ਰਭਿ ਕੀਏ ॥ ਹਰਿ ਕਾ ਨਾਮੁ ਜਪਨ ਕਉ ਦੀਏ ॥ ਆਠ ਪਹਰ ਗੁਨ ਗਾਇ ਗੁਬਿੰਦ ॥ ਭੈ ਬਿਨਸੇ, ਉਤਰੀ ਸਭ ਚਿੰਦ ॥ ੧ ॥ ਉਬਰੇ ਸਤਿਗੁਰ ਚਰਨੀ ਲਾਗਿ ॥ ਜੋ ਗੁਰੁ ਕਹੈ ਸੋਈ ਭਲ ਮੀਠਾ, ਮਨ ਕੀ ਮਤਿ ਤਿਆਗਿ ॥ ੧ ॥ ਰਹਾਉ ॥ ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ ॥ ਕਲਿ ਕਲੇਸ, ਕਿਛੁ ਬਿਘਨੁ ਨ ਹੋਈ ॥ ਸਦਾ ਸਦਾ ਪ੍ਰਭੁ ਜੀਅ ਕੈ ਸੰਗਿ ॥ ਉਤਰੀ ਮੈਲੁ, ਨਾਮ ਕੈ ਰੰਗਿ ॥ ੨ ॥ ਚਰਨ ਕਮਲ ਸਿਉ ਲਾਗੋ ਪਿਆਰੁ ॥ ਬਿਨਸੇ ਕਾਮ**

**ਕ੍ਰੋਧ ਅਹੰਕਾਰ ॥ ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥ ਭਾਇ ਭਗਤਿ, ਹਰਿ ਸਿਉ ਮਨੁ ਮਾਨਾਂ ॥ ੩ ॥ ਸੁਣਿ ਸਜਣ ਸੰਤ ਮੀਤ ਸੁਹੇਲੇ ॥ ਨਾਮੁ ਰਤਨੁ ਹਰਿ ਅਗਹ ਅਤੋਲੇ॥ ਸਦਾ ਸਦਾ ਪ੍ਰਭੁ ਗੁਣਨਿਧਿ ਗਾਈਐ ॥ ਕਹੁ ਨਾਨਕ, ਵਡਭਾਗੀ ਪਾਈਐ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਵਡਭਾਗੀਂ,

**ਪਦ ਅਰਥ:** ਕਰਿ=ਕਰਕੇ। ਪ੍ਰਭਿ=ਪਰਮਾਤਮਾ ਨੇ। ਕੀਏ=ਬਣਾਏ। ਕਉ=ਨੂੰ, ਲਈ, ਵਾਸਤੇ। ਗਾਇ=ਗਾਇਆ ਕਰ। ਭੈ=ਡਰ। ਬਿਨਸੇ=ਨਾਸ਼ ਹੋ ਗਏ। ਉਤਰੀ=ਲਹਿ ਗਈ। ਚਿੰਦ=ਚਿੰਤਾ।੧।

ਉਬਰੇ=(ਪਾਪਾਂ ਤੋਂ) ਬਚ ਗਏ। ਲਾਗਿ=ਲਗ ਕੇ। ਕਹੈ=ਕਹਿੰਦਾ ਹੈ। ਭਲ=ਭਲਾ। ਤਿਆਗਿ=ਛੱਡ ਕੇ।੧।ਰਹਾਉ।

ਮਨਿ=ਮਨ ਵਿਚ। ਤਨਿ=ਸਰੀਰ ਵਿਚ। ਸੋਈ=ਉਹ। ਕਲਿ=ਝਗੜੇ। ਕਲੇਸ=ਦੁਖ। ਬਿਘਨੁ=ਰੁਕਾਵਟ। ਜੀਅ ਕੈ ਸੰਗਿ=ਜਿੰਦ ਦੇ ਨਾਲ। ਮੈਲੁ=(ਹਉਮੈ ਦੀ) ਮੈਲ। ਰੰਗਿ=ਰੰਗ (ਪ੍ਰੇਮ) ਵਿਚ।੨।

ਸਿਉ=ਨਾਲ। ਮਾਰਗੁ=ਰਸਤਾ। ਭਾਇ ਭਗਤਿ=ਪ੍ਰੇਮਾ ਭਗਤੀ ਦੁਆਰਾ। ਮਾਨਾ=ਮੰਨ ਗਿਆ, ਪਤੀਜ ਗਿਆ।੩। ਸੁਹੇਲੇ=ਸੁਖੀ ਜੀਵਨ। ਅਗਹ=ਅਪਹੁੰਚ। ਅਤੋਲੇ=ਜੋ ਤੋਲਿਆ ਨਾ ਜਾ ਸਕੇ। ਗੁਣਨਿਧਿ=ਗੁਣਾਂ ਦਾ ਸਮੁੰਦਰ। ਵਡਭਾਗੀ=ਵੱਡੇ ਭਾਗਾਂ ਨਾਲ।੪।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਕਿਰਪਾ ਕਰਕੇ ਪ੍ਰਭੂ ਨੇ ਆਪਣੇ ਬਣਾ ਲਏ ਹਨ (ਉਨ੍ਹਾਂ ਨੂੰ ਹੀ) ਹਰੀ ਦਾ ਨਾਮ ਜਪਣ ਲਈ ਦਿਤਾ ਹੈ। (ਜਿਹੜਾ ਮਨੁੱਖ) ਅਠੇ ਪਹਿਰ ਗੋਬਿੰਦ ਦੇ ਗੁਣ ਗਾਉਂਦਾ ਹੈ, ਉਸ ਦੇ ਸਾਰੇ ਡਰ ਲਹਿ ਜਾਂਦੇ ਹਨ (ਅਤੇ) ਸਾਰੀ ਚਿੰਤਾ ਦੂਰ ਹੋ ਜਾਂਦੀ ਹੈ।੧।

(ਹੇ ਭਾਈ! ਅਨੇਕ ਜੀਵ) ਸਤਿਗੁਰੂ ਦੀ ਚਰਨੀ ਲਗ ਕੇ (ਵਿਸ਼ੇ-ਵਿਕਾਰਾਂ ਦੇ ਸਮੁੰਦਰ ਚੋਂ) ਬਚ ਗਏ ਹਨ। ਮਨ ਦੀ ਮਤ ਤਿਆਗ ਕੇ ਜੋ (ਵੀ ਬਚਨ) ਗੁਰੂ ਕਹਿੰਦਾ ਹੈ, ਉਹ (ਉਹਨਾਂ ਨੂੰ) ਚੰਗਾ ਤੇ ਮਿੱਠਾ ਲਗਦਾ ਹੈ।੧।ਰਹਾਉ।

(ਹੇ ਭਾਈ!) ਉਹ ਹਰੀ ਪ੍ਰਭੂ (ਜਿਸ ਮਨੁੱਖ ਦੇ) ਮਨ ਵਿਚ ਸਰੀਰ ਵਿਚ ਵਸਿਆ ਹੈ, ਕਲਜੁਗ ਵਿਚ ਦੁਖ ਕਲੇਸ਼ (ਅਤੇ) ਹੋਰ ਕਿਸੇ ਤਰ੍ਹਾਂ ਦੇ ਵਿਘਨ (ਉਸ ਦੇ ਜੀਵਨ) ਵਿਚ ਨਹੀਂ ਆਉਂਦੇ। (ਉਹ) ਮਾਲਕ ਸਦਾ ਹੀ ਜਿੰਦ ਦੇ ਨਾਲ ਹੈ। ਨਾਮ ਦੇ ਪ੍ਰੇਮ ਵਿਚ ਰੰਗਿਆਂ (ਹਉਮੈ ਦੀ) ਮੈਲ ਉਤਰ ਜਾਂਦੀ ਹੈ।੨।

(ਹੇ ਭਾਈ! ਗੁਰੂ ਨਾਲ ਸਾਂਝ ਪਾਇਆਂ ਗੁਰੂ ਦੇ) ਚਰਨ ਕਮਲਾ ਨਾਲ ਪਿਆਰ ਬਣ ਜਾਂਦਾ ਹੈ। ਕਾਮ, ਕ੍ਰੋਧ, ਅਹੰਕਾਰ (ਆਦਿਕ ਵਿਕਾਰ ਸਭ) ਨਾਸ਼ ਹੋ ਜਾਂਦੇ ਹਨ। (ਜਿਸਨੇ) ਪ੍ਰਭੂ ਮਿਲਾਪ ਦਾ ਰਸਤਾ ਸਮਝ ਲਿਆ ਹੈ, ਪ੍ਰੇਮਾ-ਭਗਤੀ ਦੁਆਰਾ (ਉਸ ਦਾ) ਮਨ ਹਰੀ ਨਾਲ ਪਤੀਜ ਗਿਆ ਹੈ।੩।

ਹੇ ਸੰਤ! ਹੇ ਸਜਣ! ਹੇ ਮਿੱਤਰ ਸੁਣ (ਜਿਨ੍ਹਾਂ ਨੇ) ਹਰੀ ਦਾ ਅਪਹੁੰਚ ਅਤੇ ਅਤੋਲ ਨਾਮ-ਰਤਨ ਪ੍ਰਾਪਤ ਕਰ ਲਿਆ ਹੈ (ਉਹ) ਸੁਖੀ ਜੀਵਨ ਵਾਲੇ ਹੋ ਗਏ ਹਨ। ਹੇ ਭਾਈ! ਗੁਣਾਂ ਦੇ ਖਜ਼ਾਨੇ ਪ੍ਰਭੂ ਨੂੰ ਸਦਾ ਹੀ (ਮਨ ਤਨ ਕਰਕੇ)ਗਾਉਣਾ ਚਾਹੀਦਾ ਹੈ (ਪਰ) ਨਾਨਕ! ਆਖ ਕਿ (ਇਹ ਦਾਤਿ)ਵਡੇ ਭਾਗਾਂ ਨਾਲ ਪਾਈਦੀ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਜੋਦੜੀ ਕੀਤੀ ਸੀ ਜਿਸ ਦੇ ਫਲ ਸਰੂਪ ਪ੍ਰਭੂ ਤੁੱਠ ਪਏ, ਕਿਰਪਾ ਹੋ ਗਈ, ਨਾਮ ਦਾ ਜਾਪ ਨਸੀਬ ਹੋ ਗਿਆ। ਅਠੇ ਪਹਿਰ ਗੋਬਿੰਦ ਦਾ ਨਾਮ ਜਪਣ ਦਾ ਸਦਕਾ ਸਭ ਭੈ ਦੂਰ ਹੋ ਗਏ, ਚਿੰਤਾ ਮਿਟ ਗਈ, ਪ੍ਰਭੂ ਦਾ ਭਾਣਾ ਮਿਠਾ ਲਗਣ ਲਗ ਗਿਆ।

ਗੁਰੂ ਨੇ ਆਪਣਾ ਸੇਵਕ ਕਿਵੇਂ ਬਣਾਇਆ ਤੇ ਨਾਮ ਦੀ ਦਾਤਿ ਕਿਵੇਂ ਬਖਸ਼ੀ, ਇਸ ਦੀ ਸੋਝੀ ਰਹਾਉ ਵਾਲੀ ਪੰਗਤੀ ਤੋਂ ਪ੍ਰਾਪਤ ਹੁੰਦੀ ਹੈ। ਮਨ ਦੀ ਮਤਿ ਤਿਆਗ ਕੇ ਗੁਰੂ ਦੀ ਚਰਨੀ ਲਗੇ, ਜੋ ਕੁਝ ਗੁਰੂ ਨੇ ਵਰਤਾਇਆ ਉਸ ਨੂੰ ਭਲਾ ਕਰਕੇ ਮੰਨਿਆ। ਇਹ ਗੁਰਮਤਿ ਦਾ ਮਾਰਗ ਹੈ। ਪ੍ਰਭੂ ਦੇ ਮਾਰਗ ਦੀ ਸੋਝੀ ਅਭਿਆਸੀ ਦੇ ਹਿਰਦੇ ਵਿਚ ਓਦੋਂ ਉਜਾਗਰ ਹੁੰਦੀ ਹੈ ਜਦੋਂ ਕਾਮ, ਕ੍ਰੋਧ, ਅਹੰਕਾਰ ਆਦਿ ਦਾ ਅਭਾਵ ਹੋ ਜਾਂਦਾ ਹੈ। ਇਸ ਸਿਧਾਂਤ ਨੂੰ ਗੁਰੂ ਪਾਤਿਸ਼ਾਹ ਜੀ ਨੇ ਇਉਂ ਅੰਕਿਤ ਕੀਤਾ ਹੈ:-

**ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥ ਭਾਇ ਭਗਤਿ ਹਰਿ ਸਿਉ ਮਨੁ ਮਾਨਾਂ॥**

**ਪ੍ਰਭਾਤੀ ਮਹਲਾ ੫ ॥ ਸੇ ਧਨਵੰਤ, ਸੇਈ ਸਚੁ ਸਾਹਾ ॥ ਹਰਿ ਕੀ ਦਰਗਹ ਨਾਮੁ ਵਿਸਾਹਾ ॥ ੧ ॥ ਹਰਿ ਹਰਿ ਨਾਮੁ ਜਪਹੁ, ਮਨ ਮੀਤ ॥ ਗੁਰੁ ਪੂਰਾ ਪਾਈਐ ਵਡਭਾਗੀ, ਨਿਰਮਲ ਪੂਰਨ ਰੀਤਿ ॥ ੧ ॥ ਰਹਾਉ ॥ ਪਾਇਆ ਲਾਭੁ, ਵਜੀ ਵਾਧਾਈ ॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ ॥ ੨ ॥ ਸਫਲ ਜਨਮੁ, ਜੀਵਨ ਪਰਵਾਣੁ ॥ ਗੁਰ ਪਰਸਾਦੀ, ਹਰਿਰੰਗੁ ਮਾਣੁ ॥ ੩ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥ ਨਾਨਕ, ਗੁਰਮੁਖਿ ਉਤਰਹਿ ਪਾਰਿ ॥ ੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀਂ, ਉਤਰਹਿਂ।

**ਪਦ ਅਰਥ:** ਸੇਈ=ਉਹ (ਮਨੁੱਖ)। ਸਾਹੁ=ਸ਼ਾਹੂਕਾਰ। ਨਾਮ ਵਿਸਾਹਾ=(ਜਿਨ੍ਹਾਂ ਨੇ) ਨਾਮ ਖ਼ਰੀਦਿਆ ਹੈ।੧।

ਮਨ ਮੀਤ=ਹੇ (ਪਿਆਰੇ) ਮਨ ਮਿੱਤਰ!। ਵਡਭਾਗੀ=ਵੱਡੇ ਭਾਗਾਂ ਨਾਲ। ਨਿਰਮਲ=ਪਵਿੱਤਰ। ਰੀਤਿ=ਮਰਯਾਦਾ।੧।ਰਹਾਉ। ਲਾਭੁ=ਨਫ਼ਾ। ਵਜੀ ਵਾਧਾਈ=ਵਧਾਈ ਪ੍ਰਗਟ ਹੋਈ। ਪ੍ਰਸਾਦਿ=ਕਿਰਪਾ ਨਾਲ। ਗਾਈ=ਗਾਉਂਦਾ ਹੈ।੨।

ਪਰਵਾਣੁ=ਕਬੂਲ। ਪਰਸਾਦੀ=ਕਿਰਪਾ ਨਾਲ। ਹਰਿ ਰੰਗੁ=ਹਰਿ (ਨਾਮ ਦਾ) ਅਨੰਦ। ਮਾਣੁ=ਮਾਣਦਾ ਰਹੁ।੩। ਬਿਨਸੇ=ਨਾਸ਼ ਹੋ ਗਏ। ਗੁਰਮੁਖਿ=ਗੁਰੂ ਦੇ ਰਾਹੀਂ। ਉਤਰਹਿ ਪਾਰਿ=ਪਾਰ ਲੰਘ ਜਾਂਦੇ ਹਨ।੪।

**ਅਰਥ:** (ਹੇ ਭਾਈ!) ਓਹ (ਮਨੁੱਖ) ਧਨਵਾਨ ਹਨ (ਅਤੇ) ਓਹੀ ਕਾਇਮ ਰਹਿਣ ਵਾਲੇ ਸ਼ਾਹੂਕਾਰ ਹਨ (ਜਿਨ੍ਹਾਂ ਨੇ) ਹਰੀ ਦੀ ਦਰਗਾਹ ਵਿਚ (ਜਾਣ ਲਈ) ਨਾਮ ਰੂਪੀ (ਸੌਦਾ) ਖ਼ਰੀਦਿਆ ਹੈ।੧।

ਹੇ ਮਨ ਮਿੱਤਰ! ਸਦਾ ਹੀ ਪਰਮਾਤਮਾ ਦਾ ਨਾਮ ਜਪੋ। ਵਡੇਭਾਗਾਂ ਨਾਲ ਪੂਰਾ ਗੁਰੂ ਪਾਈਦਾ ਹੈ, (ਜਿਸ ਪਾਸੋਂ ਨਾਮ ਜਪਣ ਵਾਲੀ) ਪਵਿਤਰ ਤੇ ਪੂਰਨ ਮਰਯਾਦਾ (ਪ੍ਰਾਪਤ ਹੁੰਦੀ ਹੈ)।੧।ਰਹਾਉ।

(ਹੇ ਭਾਈ! ਜਿਸ ਨੇ ਨਾਮ ਦਾ) ਲਾਭ (ਨਫ਼ਾ) ਪਾਇਆ ਹੈ (ਉਸੇ ਨੂੰ ਹੀ) ਵਧਾਈ ਪ੍ਰਗਟ ਹੋਈ ਹੈ। (ਉਹ) ਸੰਤ (ਗੁਰੂ) ਦੀ ਕਿਰਪਾ ਨਾਲ ਹਰੀ ਦੇ ਗੁਣ ਗਾਉਂਦਾ ਹੈ।੨।

(ਹੇ ਭਾਈ! ਨਾਮ ਜਪਣ ਵਾਲੇ ਦਾ) ਜਨਮ ਸਫਲ (ਅਤੇ ਹਰੀ ਦੀ ਦਰਗਾਹ ਵਿਚ) ਪਰਵਾਣ (ਹੁੰਦਾ ਹੈ, ਇਸ ਲਈ ਤੂੰ ਵੀ) ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ (ਨਾਮ ਦਾ) ਰੰਗ (ਅਨੰਦ) ਮਾਣ।੩।

(ਹੇ ਭਾਈ! ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਜਪਿਆ ਉਹਨਾਂ ਦੇ) ਕਾਮ, ਕ੍ਰੋਧ ਅਹੰਕਾਰ (ਆਦਿਕ ਵਿਕਾਰ) ਨਾਸ਼ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ) ਗੁਰੂ ਦੁਆਰਾ (ਨਾਮ ਜਪ ਕੇ ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ।੪।੭।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਮਿਤਰ ਰੂਪ ਵਿਚ ਹਰਿ ਹਰਿ ਨਾਮ ਜਪਣ ਦਾ ਆਦੇਸ਼ ਦਿਤਾ ਹੈ। ਇਹ ਨਾਮ ਵਸਤੂ ਅਤੇ ਨਾਮ ਜਪਣ ਦੀ ਨਿਰਮਲ ਤੇ ਪੂਰਨ ਰੀਤਿ, ਪੂਰੇ ਗੁਰੂ ਦੀ ਕਿਰਪਾ ਨਾਲ ਹੀ ਪਾਈਦੀ ਹੈ। ਸੰਤ ਗੁਰੂ ਦੀ ਕਿਰਪਾ ਨਾਲ ਜੋ ਪ੍ਰਭੂ ਦਾ ਨਾਮ ਵਿਹਾਝਦੇ ਹਨ, ਸਹੀ ਅਰਥਾਂ ਵਿਚ ਓਹੀ ਸਚੇ ਵਣਜਾਰੇ ਹਨ, ਓਹੀ ਸਚੇ ਸ਼ਾਹੂਕਾਰ ਹਨ।

ਸਫਲ ਜਨਮ ਤੇ ਪ੍ਰਮਾਣੀਕ ਜੀਵਨ ਦੀ ਇਹ ਨਿਸ਼ਾਨੀ ਹੈ ਕਿ ਜਗਿਆਸੂ ਗੁਰੂ ਦੀ ਕਿਰਪਾ ਨਾਲ ਹਰੀ ਨਾਮ ਦਾ ਰੰਗ ਮਾਣਦਾ ਹੋਵੇ।

**ਪ੍ਰਭਾਤੀ ਮਹਲਾ ੫ ॥ ਗੁਰੁ ਪੂਰਾ, ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ, ਸਦਾ ਸਦ ਅਟਲਾ ॥ ਗੁਰ ਕੀ ਬਾਣੀ, ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ, ਤਾ ਕਾ ਨਸੈ ॥ ੧ ॥ ਹਰਿ ਰੰਗਿ ਰਾਤਾ, ਮਨੁ ਰਾਮ ਗੁਨ ਗਾਵੈ ॥ ਮੁਕਤੋੁ, ਸਾਧੂ ਧੂਰੀ ਨਾਵੈ ॥ ੧ ॥ ਰਹਾਉ ॥ ਗੁਰਪਰਸਾਦੀ ਉਤਰੇ ਪਾਰਿ ॥ ਭਉ ਭਰਮੁ ਬਿਨਸੇ ਬਿਕਾਰ ॥ ਮਨ ਤਨ ਅੰਤਰਿ ਬਸੇ ਗੁਰ ਚਰਨਾ ॥ ਨਿਰਭੈ ਸਾਧ ਪਰੇ ਹਰਿ ਸਰਨਾ ॥ ੨ ॥ ਅਨਦ ਸਹਜ ਰਸ ਸੂਖ ਘਨੇਰੇ ॥ ਦੁਸਮਨੁ ਦੂਖੁ ਨ ਆਵੈ ਨੇਰੇ ॥ ਗੁਰਿ ਪੂਰੈ ਅਪੁਨੇ ਕਰਿ ਰਾਖੇ ॥ ਹਰਿਨਾਮੁ ਜਪਤ ਕਿਲਬਿਖ ਸਭ ਲਾਥੇ ॥ ੩ ॥ ਸੰਤ ਸਾਜਨ ਸਿਖ ਭਏ ਸੁਹੇਲੇ ॥ ਗੁਰਿ ਪੂਰੈ, ਪ੍ਰਭ ਸਿਉ ਲੈ ਮੇਲੇ ॥ ਜਨਮ ਮਰਨ ਦੁਖ ਫਾਹਾ ਕਾਟਿਆ ॥ ਕਹੁ ਨਾਨਕ, ਗੁਰਿ ਪੜਦਾ ਢਾਕਿਆ॥੪॥੮॥**

**ਪਦ ਅਰਥ:** ਤਾ ਕੀ=ਉਸ (ਗੁਰੂ) ਦੀ। ਕਲਾ=ਸ਼ਕਤੀ। ਸਦਾ ਸਦ=ਸਦੀਵ ਕਾਲ। ਅਟਲਾ=ਕਾਇਮ ਰਹਿਣ ਵਾਲਾ। ਮਨਿ=ਮਨ ਵਿਚ। ਵਾ ਕਾ=ਉਸ (ਮਨੁੱਖ) ਦਾ। ਨਸੈ=ਨਸ ਜਾਂਦਾ ਹੈ, ਦੂਰ ਹੋ ਜਾਂਦਾ ਹੈ।੧।

ਰੰਗਿ=(ਨਾਮ ਦੇ) ਰੰਗ ਵਿਚ। ਰਾਤਾ=ਰੰਗਿਆ ਗਿਆ ਹੈ। ਮੁਕਤੋੁ=ਮੁਕਤ (ਮੂਲ ਰੂਪ 'ਮੁਕਤ' ਹੈ ਪਰ ਇਥੇ 'ਮੁਕਤੋ' ਉਚਾਰਨਾ ਹੈ)। ਸਾਧੂ ਧੂਰੀ=ਸਾਧ (ਗੁਰੂ ਦੀ ਚਰਨ) ਧੂੜ ਵਿਚ। ਨਾਵੈ=ਨਹਾਉਂਦਾ, ਇਸ਼ਨਾਨ ਕਰਦਾ ਹੈ।੧।ਰਹਾਉ।

ਪਰਸਾਦੀ=ਕਿਰਪਾ ਨਾਲ। ਉਤਰੇ ਪਾਰਿ=(ਸੰਸਾਰ ਸਾਗਰ ਤੋਂ) ਪਾਰ ਹੋਏ ਹਨ। ਭਉ=ਡਰ। ਭਰਮੁ=ਭਟਕਣ। ਬਿਕਾਰ=ਵਿਕਾਰ। ਮਨ ਤਨ ਅੰਤਰਿ=ਮਨ ਤੇ ਸਰੀਰ ਅੰਦਰ। ਨਿਰਭੈ ਸਾਧ=(ਉਹ) ਸਾਧੂ ਭੈ ਤੋਂ ਰਹਿਤ ਹੋ ਗਏ। ਪਰੇ=ਪਏ ਹਨ। ਸਰਨਾ=ਸ਼ਰਨ ਵਿਚ।੨।

ਅਨਦ=ਅਨੰਦ। ਸਹਜ=ਆਤਮਿਕ ਅਡੋਲਤਾ। ਰਸ=(ਆਤਮਿਕ) ਰਸ। ਘਨੇਰੇ=ਬਹੁਤੀ। ਨੇਰੇ=ਨੇੜੇ। ਗੁਰਿ ਪੂਰੈ=ਪੂਰੇ ਗੁਰੂ ਨੇ। ਅਪੁਨੇ ਕਰਿ=ਆਪਣੇ ਬਣਾ ਕੇ। ਕਿਲਬਿਖ=ਪਾਪ।੩।

ਸੁਹੇਲੇ=ਸੁਖੀ ਜੀਵਨ ਵਾਲੇ। ਗੁਰਿ ਪੂਰੈ=ਪੂਰੇ ਗੁਰੂ ਨੇ। ਫਾਹਾ ਕਾਟਿਆ=ਫਾਹਾ ਕਟ ਦਿਤਾ। ਗੁਰਿ=ਗੁਰੂ ਨੇ। ਪੜਦਾ ਢਾਕਿਆ=ਪੜਦਾ ਕਜਿਆ ਭਾਵ ਲਾਜ ਰਖ ਲਈ।੪।

**ਅਰਥ:** (ਹੇ ਭਾਈ! ਜੋ) ਪੂਰਾ ਗੁਰੂ ਹੈ ਉਸ ਦੀ (ਆਤਮਿਕ) ਸ਼ਕਤੀ (ਸਰਬ ਕਲਾ ਸਮਰਥ ਵਾਲੀ) ਪਰੀਪੂਰਨ ਹੈ। (ਉਸ) ਗੁਰੂ ਦਾ ਸ਼ਬਦ ਸਦਾ ਹੀ ਕਾਇਮ ਰਹਿੰਦਾ ਹੈ (ਭਾਵ ਅਡੋਲ ਹੈ)। ਜਿਸ (ਮਨੁੱਖ ਦੇ) ਮਨ ਵਿਚ ਗੁਰੂ ਦੀ ਬਾਣੀ ਵਸਦੀ ਹੈ ਉਸ (ਮਨੁੱਖ) ਦਾ ਸਾਰਾ ਦੁਖ ਦਰਦ ਨਾਸ਼ ਹੋ ਜਾਂਦਾ ਹੈ।੧।

(ਹੇ ਭਾਈ! ਜਿਸ ਮਨੁੱਖ ਦਾ) ਮਨ ਪਰਮਾਤਮਾ ਦੇ (ਨਾਮ) ਰੰਗ ਵਿਚ ਰੰਗਿਆ ਹੋਇਆ ਹੈ, (ਉਹ ਮਨ ਹਰ ਵੇਲੇ) ਰਾਮ ਦੇ ਗੁਣ ਗਾਉਂਦਾ ਰਹਿੰਦਾ ਹੈ। (ਉਹ ਮਨ ਸਦਾ) ਸਾਧ (ਗੁਰੂ ਦੀ ਚਰਨ) ਧੂੜੀ ਵਿਚ ਇਸ਼ਨਾਨ ਕਰਦਾ ਹੈ (ਇਸ ਲਈ ਉਹ ਸਦਾ ਹੀ ਬੰਧਨਾਂ ਤੋਂ) ਮੁਕਤ (ਰਹਿੰਦਾ ਹੈ)।੧।ਰਹਾਉ।

(ਹੇ ਭਾਈ! ਜਿਨ੍ਹਾਂ ਦੇ) ਮਨ ਤੇ ਤਨ ਵਿਚ ਗੁਰੂ ਦੇ ਚਰਨ ਵਸ ਗਏ ਹਨ (ਉਨ੍ਹਾਂ ਦੇ) ਡਰ, ਭਰਮ, ਵਿਕਾਰ (ਸਭ) ਨਾਸ਼ ਹੋ ਗਏ ਹਨ। (ਜੋ) ਪਰਮਾਤਮਾ ਦੀ ਸ਼ਰਨ ਵਿਚ ਪਏ ਹਨ (ਓਹ) ਨਿਰਭਉ ਸਾਧੂ ਹੋ ਗਏ ਹਨ (ਅਤੇ) ਗੁਰੂ ਦੀ ਕਿਰਪਾ ਨਾਲ (ਸੰਸਾਰ ਸਮੁੰਦਰ ਤੋਂ) ਪਾਰ ਲੰਘ ਗਏ ਹਨ।੨।

ਪੂਰੇ ਗੁਰੂ ਨੇ (ਜਿਹੜੇ ਮਨੁੱਖ) ਆਪਣੇ ਬਣਾ ਕੇ ਰਖ ਲਏ, ਹਰੀ ਦਾ ਨਾਮ ਜਪਦਿਆਂ ਉਨ੍ਹਾਂ ਦੇ ਸਾਰੇ ਪਾਪ ਦੂਰ ਹੋ ਗਏ। (ਕੋਈ) ਦੁਸ਼ਮਨ ਤੇ ਦੁਖ (ਉਨ੍ਹਾਂ ਦੇ) ਨੇੜੇ ਨਹੀਂ ਆਉਂਦਾ (ਅਤੇ ਉਨ੍ਹਾਂ ਦੇ ਹਿਰਦੇ ਅੰਦਰ ਆਤਮਿਕ) ਅਨੰਦ, (ਆਤਮਿਕ) ਅਡੋਲਤਾ ਦੇ ਰਸ ਤੇ ਘਣੇ ਸੁਖ (ਬਣੇ ਰਹਿੰਦੇ ਹਨ)।੩।

(ਹੇ ਭਾਈ! ਉਹ) ਸੰਤ ਸਜਣ, ਸਿਖ (ਸਾਰੇ) ਸੁਖੀ ਜੀਵਨ ਵਾਲੇ ਹੋ ਗਏ (ਜਿਹੜੇ) ਪੂਰੇ ਗੁਰੂ ਨੇ ਲਿਆ ਕੇ ਪ੍ਰਭੂ ਨਾਲ ਮੇਲ ਦਿਤੇ। (ਉਨ੍ਹਾਂ ਦੇ) ਜਨਮ ਮਰਨ ਦੇ ਦੁਖਾਂ ਦਾ ਫਾਹਾ ਕੱਟ ਦਿਤਾ। ਨਾਨਕ! ਆਖ ਕਿ ਗੁਰੂ ਨੇ (ਉਨ੍ਹਾਂ ਦਾ) ਪੜਦਾ ਢਕ ਲਿਆ (ਭਾਵ ਇਜ਼ਤ ਰਖ ਲਈ)।੪।੮।

## ਸਾਰੰਸ਼ ਅਤੇ ਸਿਧਾਂਤ

ਪੂਰਨ ਗੁਰੂ ਦੀ ਸ਼ਕਤੀ ਸਮਰਥਾ ਵੀ ਪੂਰਨ ਹੁੰਦੀ ਹੈ। ਉਸ ਦੇ ਪਵਿਤਰ ਮੁਖਾਰਬਿੰਦ ਚੋਂ ਪਾਵਨ-ਵਾਕ ਬਚਨ ਨਿਕਲਦੇ ਹਨ, ਓਹ ਅਟਲ ਹੁੰਦੇ ਹਨ। ਗੁਰੂ ਦੇ ਬਚਨਾਂ ਦੀ ਸ਼ਕਤੀ ਨੂੰ ਪੂਰੀ ਤਰ੍ਹਾਂ ਵਰਨਣ ਕਰਨਾ ਸੰਭਵ ਨਹੀਂ। ਪਰ ਇਹਨਾਂ ਦੀ ਮਹਿਮਾ ਦੇ ਦਰਸ਼ਨ ਗੁਰਬਾਣੀ ਵਿਚੋਂ ਇਉਂ ਹੁੰਦੇ ਹਨ:--

**ਗੁਰ ਕੈ ਬਚਨਿ ਮੋਹਿ ਪਰਮਗਤਿ ਪਾਈ ॥**
**ਗੁਰਿ ਪੂਰੈ ਮੇਰੀ ਪੈਜ ਰਖਾਈ ॥ ੧ ॥**
**ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥**
**ਗੁਰ ਪਰਸਾਦਿ ਮੁਹਿ ਮਿਲਿਆ ਥਾਉ ॥ ੧ ॥ ਰਹਾਉ ॥**

ਗੁਰ ਕੈ ਬਚਨਿ ਸੁਣਿ ਰਸਨਿ ਵਖਾਣੀ ॥
ਗੁਰਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥ ੨ ॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥
ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥ ੩ ॥
ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥
ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥ ੪ ॥
ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥
ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥ ੫ ॥
ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥
ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥ ੬ ॥
ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥
ਤਿਸ ਕੀ ਕਟੀਐ ਜਮ ਕੀ ਫਾਸਾ ॥ ੭ ॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥
ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥ ੮ ॥ ੮ ॥ [ਪੰਨਾ ੨੩੯

ਗੁਰੂ ਦੀ ਬਾਣੀ ਜਿਸ ਮਨੁੱਖੀ ਮਨ ਵਿਚ ਵਸ ਜਾਂਦੀ ਹੈ, ਉਥੋ ਸਭ ਦੁਖ ਭਰਮ ਹੋਰ ਕਲ ਕਲੇਸ਼ ਦੂਰ ਹੋ ਜਾਂਦੇ ਹਨ। ਬਾਣੀ ਵਸਣ ਦੀ ਬਰਕਤ ਇਹ ਹੈ ਕਿ ਮਨ ਹਰੇ ਵੇਲੇ ਨਾਮ ਦੇ ਰੰਗ ਵਿਚ ਮਸਤ ਰਹਿੰਦਾ ਹੈ ਅਤੇ ਉਹ ਸਾਧੂ ਜਨ ਦੀ ਚਰਨ ਧੂੜੀ ਵਿਚ ਇਸ਼ਨਾਨ ਕਰਦਾ ਰਹਿੰਦਾ ਹੈ। ਮਨ ਵਿਚ ਹਰ ਪ੍ਰਕਾਰ ਦਾ ਸੁਖ ਆ ਵਸਦਾ ਹੈ। ਹਰੀ ਹਰ ਵੇਲੇ ਅੰਗ ਸੰਗ ਵਸਦਾ ਦਿਸਦਾ ਹੈ। ਅੰਤ ਵਿਚ ਗੁਰੂ ਦੀ ਮਹਿਮਾ ਨੂੰ ਇਉਂ ਅੰਕਿਤ ਕੀਤਾ ਹੈ:-- **ਜਨਮ ਮਰਨ ਦੂਖ ਫਾਹਾ ਕਾਟਿਆ॥ ਕਹੁ ਨਾਨਕ ਗੁਰਿ ਪੜਦਾ ਢਾਕਿਆ॥**

ਸਿਧਾਂਤ ਇਹ ਹੈ ਕਿ ਗੁਰਬਾਣੀ ਦੇ ਪਿਆਰ ਵਿਚੋਂ ਹੀ ਹਰੀ ਦਾ ਪਿਆਰ ਉਪਜਦਾ ਹੈ ਤੇ ਜਨਮ ''ਸਫਲ ਜਨਮੁ ਜੀਵਨ ਪਰਵਾਣੁ'' ਵਾਲੀ ਬਿਧਿ ਬਣ ਆਉਂਦੀ ਹੈ।

**ਪ੍ਰਭਾਤੀ ਮਹਲਾ ੫ ॥ ਸਤਿਗੁਰਿ ਪੂਰੈ ਨਾਮੁ ਦੀਆ ॥ ਅਨਦ ਮੰਗਲ ਕਲਿਆਣ ਸਦਾ ਸੁਖੁ, ਕਾਰਜੁ ਸਗਲਾ ਰਾਸਿ ਥੀਆ ॥ ੧ ॥ ਰਹਾਉ ॥ ਚਰਨ ਕਮਲ ਗੁਰ ਕੇ ਮਨਿ ਵੂਠੇ ॥ ਦੂਖ ਦਰਦ ਭ੍ਰਮ ਬਿਨਸੇ ਝੂਠੇ ॥ ੧ ॥ ਨਿਤ ਉਠਿ ਗਾਵਹੁ, ਪ੍ਰਭ ਕੀ ਬਾਣੀ ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥ ੨ ॥ ਘਰਿ ਬਾਹਰਿ ਪ੍ਰਭੁ ਸਭਨੀ ਥਾਈ ॥ ਸੰਗਿ ਸਹਾਈ ਜਹ ਹਉ ਜਾਈ ॥ ੩ ॥ ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣਤਾਸੁ ॥ ੪ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਈਂ, ਜਹਂ, ਹਉਂ, ਜਾਈਂ, ਕਰੀਂ।

**ਪਦ ਅਰਥ:** ਸਤਿਗੁਰਿ ਪੂਰੈ=ਪੂਰੇ ਸਤਿਗੁਰੂ ਨੇ। ਅਨਦ ਮੰਗਲ=ਅਨੰਦ, ਖੁਸ਼ੀ। ਕਲਿਆਣ=ਸੁਖ ਸਾਂਦ। ਸਗਲ=ਸਾਰੀ। ਰਾਸਿ ਥੀਆ=ਸਿਰੇ ਚੜ੍ਹ ਗਿਆ।੧।ਰਹਾਉ। ਮਨਿ=ਮਨ ਵਿਚ। ਵੂਠੇ=ਵਸ ਗਏ। ਭ੍ਰਮ=ਭਰਮ, ਭਟਕਣਾ। ਬਿਨਸੇ=ਨਾਸ਼ ਹੋ ਗਏ।੧। ਨਿਤ=ਹਰ ਰੋਜ਼। ਉਠਿ=ਉਠ ਕੇ (ਭਾਵ ਸਾਵਧਾਨ ਹੋ ਕੇ)। ਪ੍ਰਾਣੀ=ਹੇ ਪ੍ਰਾਣੀਓ!।੨।

ਘਰਿ=ਘਰ ਵਿਚ। ਸਭਨੀ ਥਾਈ=ਸਭ ਥਾਵਾਂ ਤੇ। ਸੰਗਿ=ਨਾਲ। ਸਹਾਈ=ਸਹਾਇਤਾ ਕਰਨ ਨਾਲ। ਜਹ=ਜਿਥੇ। ਹਉ=ਮੈਂ। ਜਾਈ=ਮੈਂ ਜਾਂਦਾ ਹਾਂ।੨।

ਦੁਇ ਕਰ ਜੋੜਿ=ਦੋਵੇਂ ਹਥ ਜੋੜ ਕੇ। ਕਰੀ=ਮੈਂ ਕਰਦਾ ਹਾਂ। ਗੁਣਤਾਸੁ=ਗੁਣਾਂ ਦਾ ਖਜ਼ਾਨਾ, ਵਾਹਿਗੁਰੂ।੪।

**ਅਰਥ:** (ਹੇ ਭਾਈ! ਜਿਸ ਮਨੁੱਖ ਨੂੰ) ਪੂਰੇ ਸਤਿਗੁਰੂ ਨੇ (ਪ੍ਰਭੂ ਦਾ) ਨਾਮ (ਦਾਨ) ਬਖਸ਼ਿਆ (ਉਸ ਨੂੰ) ਅਨੰਦ ਮੰਗਲ, ਕਲਿਆਣ (ਆਦਿ) ਸਦਾ (ਆਤਮਿਕ) ਸੁਖ (ਮਿਲ ਗਿਆ (ਅਤੇ ਉਸ ਦੇ ਜੀਵਨ ਦਾ) ਸਾਰਾ ਕਾਰਜ ਠੀਕ ਠਾਕ (ਸਿਰੇ ਚੜ੍ਹ ਗਿਆ)।੧।ਰਹਾਉ।

(ਹੇ ਭਾਈ! ਜਿਸ ਮਨੁੱਖ ਦੇ ਹਿਰਦੇ) ਵਿਚ ਗੁਰੂ ਦੇ ਸੋਹਣੇ ਚਰਨ ਆ ਵਸੇ (ਉਸ ਦੇ ਸਾਰੇ) ਝੂਠੇ ਦੁਖ, ਦਰਦ, ਭਰਮ (ਆਦਿ) ਨਾਸ਼ ਹੋ ਗਏ।੧।

(ਹੇ ਭਾਈ!) ਹਰ ਰੋਜ਼ ਉਠ ਕੇ (ਭਾਵ ਸਾਵਧਾਨ ਹੋ ਕੇ) ਪ੍ਰਭੂ ਦੀ ਬਾਣੀ ਗਾਇਨ ਕਰੋ। ਹੇ ਪ੍ਰਾਣੀਓ! ਅੱਠੇ ਪਹਰ (ਉਸ) ਹਰੀ ਨੂੰ (ਮਨ ਵਿਚ) ਯਾਦ ਕਰਦੇ ਰਹੁ।੨।

(ਹੇ ਭਾਈ! ਉਹ) ਪ੍ਰਭੂ ਘਰ ਵਿਚ, ਬਾਹਰ (ਅਤੇ) ਸਾਰੀਆਂ ਥਾਵਾਂ ਤੇ (ਵਿਆਪਕ) ਹੈ। ਜਿਥੇ ਮੈਂ ਜਾਂਦਾ ਹਾਂ (ਉਥੇ ਹੀ) ਸਹਾਇਤਾ ਕਰਨ ਵਾਲਾ (ਪ੍ਰਭੂ ਮੇਰੇ) ਨਾਲ ਹੈ।੩।

(ਹੇ ਭਾਈ!) ਮੈਂ ਦੋਵੇਂ ਹੱਥ ਜੋੜ ਕੇ (ਉਸ ਪ੍ਰਭੂ ਅਗੇ) ਅਰਦਾਸਿ (ਬੇਨਤੀ) ਕਰਦਾ ਰਹਿੰਦਾ ਹਾਂ (ਕਿ) ਨਾਨਕ ਸਦਾ ਹੀ ਗੁਣਾ ਦੇ ਖਜ਼ਾਨੇ (ਪ੍ਰਭੂ) ਨੂੰ ਜਪਦਾ ਰਹੇ।੪।੯।

## ਸਾਰੰਸ਼ ਅਤੇ ਸਿਧਾਂਤ

ਪੂਰੇ ਸਤਿਗੁਰੂ ਪਾਸੋਂ ਨਾਮ ਦੀ ਦਾਤਿ ਪ੍ਰਾਪਤ ਹੋਣ ਨਾਲ ਆਤਮਿਕ ਰੰਗ ਮਾਨਣ ਦੀ ਮੌਜ ਬਣ ਜਾਂਦੀ ਹੈ। ਇਸ ਰੰਗ ਵਿਚ ਐਸਾ ਜੀਵਨ ਹੁਲਾਰਾ ਮਿਲਦਾ ਹੈ ਜਿਸ ਨਾਲ ਹਿਰਦੇ ਚੋਂ ਇਹ ਧੁਨੀ ਉਠਦੀ ਹੈ:--

**ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥**

ਗੁਰਬਾਣੀ ਨਾਲ ਪਿਆਰ ਕੀਤਿਆਂ ਦੁਖ ਤੇ ਭਰਮ ਦੂਰ ਹੋ ਜਾਂਦੇ ਹਨ, ਮਨ ਸੁਖੀ ਹੋ ਜਾਂਦਾ ਹੈ ਅਤੇ ਹਰ ਪਾਸੇ ਹਰੀ ਦੀ ਵਿਆਪਕ ਜੋਤਿ ਦੇ ਦੀਦਾਰ ਹੁੰਦੇ ਹਨ। ਮਨ ਵਿਚ ਇਹ ਵਿਸ਼ਵਾਸ਼ ਬਝ ਜਾਂਦਾ ਹੈ:--

**ਘਰਿ ਬਾਹਰਿ ਪ੍ਰਭ ਸਭਨੀ ਥਾਈ॥ ਸੰਗਿ ਸਹਾਈ ਜਹ ਹਉ ਜਾਈ॥**

ਇਸ ਵਿਸ਼ਵਾਸ਼ ਵਿਚੋਂ ਗੁਣਤਾਸ ਅੱਗੇ ਜੋ ਅਰਦਾਸਿ ਕੀਤੀ ਜਾਂਦੀ ਹੈ, ਓਹ ਸਫਲ ਹੁੰਦੀ ਹੈ।

**ਪ੍ਰਭਾਤੀ ਮਹਲਾ ੫ ॥ ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ ॥ ਗੁਰੁ ਪੂਰਾ ਪਾਈਐ ਵਡਭਾਗੀ, ਦਰਸਨ ਕਉ ਜਾਈਐ ਕੁਰਬਾਣੁ ॥ ੧ ॥ ਰਹਾਉ ॥ ਕਿਲਬਿਖ ਮੇਟੇ, ਸਬਦਿ ਸੰਤੋਖੁ ॥ ਨਾਮੁ ਅਰਾਧਨ ਹੋਆ ਜੋਗੁ ॥ ਸਾਧ ਸੰਗਿ ਹੋਆ ਪਰਗਾਸੁ ॥ ਚਰਨ**

ਕਮਲ ਮਨ ਮਾਹਿ ਨਿਵਾਸੁ ॥ ੧ ॥ ਜਿਨਿ ਕੀਆ ਤਿਨਿ ਲੀਆ ਰਾਖਿ ॥ ਪ੍ਰਭੁ ਪੂਰਾ ਅਨਾਥ ਕਾ ਨਾਥੁ ॥ ਜਿਸਹਿ ਨਿਵਾਜੇ ਕਿਰਪਾ ਧਾਰਿ ॥ ਪੂਰਨ ਕਰਮ ਤਾ ਕੇ ਆਚਾਰ ॥ ੨ ॥ ਗੁਣ ਗਾਵੈ ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ ਜੋਨਿ ਨ ਭਵੇ ॥ ਈਹਾਂ ਊਹਾਂ ਚਰਣ ਪੂਜਾਰੇ ॥ ਮੁਖੁ ਊਜਲੁ ਸਾਚੇ ਦਰਬਾਰੇ ॥ ੩ ॥ ਜਿਸੁ ਮਸਤਕਿ, ਗੁਰਿ ਧਰਿਆ ਹਾਥੁ ॥ ਕੋਟਿ ਮਧੇ ਕੋ ਵਿਰਲਾ ਦਾਸੁ ॥ ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥ ਨਾਨਕ, ਉਧਰਸਿ ਤਿਸੁ ਜਨ ਕੀ ਧੂਰਿ ॥ ੪ ॥ ੧੦॥

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀਂ, ਮਹਿਂ, ਨਵੇਂ,

**ਪਦ ਅਰਥ:** ਸੁਘੜ=ਸੋਹਣੀ ਘਾੜਤ ਘੜਨ ਵਾਲਾ। ਸੁਜਾਣੁ=ਸਿਆਣਾ। ਵਡਭਾਗੀ=ਵਡੇਭਾਗਾਂ ਨਾਲ। ਕਉ=ਵਾਸਤੇ। ਕੁਰਬਾਣੁ=ਸਦਕੇ।੧।ਰਹਾਉ।

ਕਿਲਬਿਖ=ਪਾਪ। ਮੇਟੇ=ਮਿਟਾ ਦਿਤੇ। ਸਬਦਿ=ਸ਼ਬਦ ਦੁਆਰਾ। ਹੋਆ ਜੋਗੁ=ਲਾਇਕ, ਯੋਗ ਹੋਇਆ। ਪਰਗਾਸੁ=(ਆਤਮਿਕ) ਚਾਨਣ। ਮਾਹਿ=ਵਿਚ।੧।

ਜਿਨਿ ਦੀਆ=ਜਿਸ (ਪ੍ਰਭੂ) ਨੇ (ਪੈਦਾ) ਕੀਤਾ ਹੈ। ਤਿਨਿ=ਉਸ (ਪ੍ਰਭੂ) ਨੇ। ਅਨਾਥ ਕਾ ਨਾਥੁ=ਗਰੀਬਾਂ ਦਾ ਮਾਲਕ। ਜਿਸਹਿ=ਜਿਸ ਨੂੰ। ਨਿਵਾਜੇ=ਨਿਵਾਜਦਾ, ਇਜ਼ਤ ਦਿੰਦਾ ਹੈ। ਧਾਰਿ=ਕਰਕੇ। ਆਚਾਰ= ।੨।

ਜੋਨਿ ਨ ਭਵੈ=ਜੂਨੀਆਂ ਵਿਚ ਨਹੀਂ ਫਿਰਦਾ। ਈਹਾਂ ਊਹਾਂ=ਲੋਕ ਪਰਲੋਕ ਵਿਚ। ਚਰਣ ਪੂਜਾਰੇ=ਚਰਣ ਪੂਜਕ। ਦਰਬਾਰੇ=ਦਰਬਾਰ ਵਿਚ।੩।

ਮਸਤਕਿ=ਮਥੇ ਉਤੇ। ਗੁਰਿ=ਗੁਰੂ ਨੇ। ਕੋਟਿ ਮਧੇ=ਕ੍ਰੋੜਾਂ ਵਿਚੋਂ। ਕੋ=ਕੋਈ। ਜਲਿ ਥਲਿ=ਪਾਣੀ ਤੇ ਧਰਤੀ ਵਿਚ। ਮਹੀਅਲਿ=ਪੁਲਾੜ ਵਿਚ। ਪੇਖੈ ਭਰਪੂਰਿ=ਪੂਰਨ ਹੋਇਆ ਵੇਖਦਾ ਹੈ। ਉਧਰਸਿ=ਉਧਰ ਜਾਂਦਾ ਹੈ।੪।

**ਅਰਥ:** (ਹੇ ਭਾਈ! ਉਹ) ਪਰਮੇਸ਼ਰ ਪ੍ਰਭੂ ਸੋਹਣੀ ਘਾੜਤ ਘੜਨ ਵਾਲਾ ਅਤੇ ਸਿਆਣਾ ਹੈ। ਵਡੇਭਾਗਾਂ ਨਾਲ ਜਦੋਂ ਪੂਰਾ ਗੁਰੂ ਪਾਈਦਾ ਹੈ (ਤਾਂ ਉਸ ਪ੍ਰਭੂ ਨੂੰ ਮਿਲ ਪਾਈਦਾ ਹੈ ਇਸ ਲਈ ਅਜਿਹੇ ਗੁਰੂ-ਪਰਮੇਸ਼ਰ ਦੇ) ਦਰਸ਼ਨ ਤੋਂ ਕੁਰਬਾਣ (ਸਦਕੇ) ਜਾਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ! ਗੁਰੂ ਨੇ ਜਿਸ ਮਨੁੱਖ ਦੇ ਸਾਰੇ) ਪਾਪ ਸ਼ਬਦ ਦੁਆਰਾ ਦੂਰ ਕਰ ਦਿਤੇ ਹਨ (ਉਸ ਦੇ ਹਿਰਦੇ ਵਿਚ) ਸੰਤੋਖ ਹੋਇਆ ਹੈ (ਅਤੇ ਉਹੀ ਮਨੁੱਖ) ਨਾਮ ਸਿਮਰਨ ਦੇ ਯੋਗ ਹੋਇਆ ਹੈ। ਸਾਧ (ਗੁਰੂ) ਦਾ ਸੰਗ ਕਰਕੇ (ਉਸ ਮਨੁੱਖ ਦੇ ਹਿਰਦੇ ਵਿਚ ਗੁਰਮਤਿ ਗਿਆਨ ਦਾ) ਚਾਨਣ ਹੋਇਆ ਹੈ, (ਅਤੇ ਉਸ ਦੇ) ਮਨ ਵਿਚ (ਗੁਰੂ ਦੇ) ਸੋਹਣੇ ਚਰਨਾ ਦਾ ਵਾਸਾ ਹੋਇਆ ਹੈ।੧।

ਜਿਸ (ਪ੍ਰਭੂ) ਨੇ (ਮਨੁੱਖ) ਨੂੰ (ਪੈਦਾ) ਕੀਤਾ ਹੈ, ਉਸ ਨੇ (ਹੀ ਇਸ ਨੂੰ) (ਗੁਰੂ ਦੀ ਸ਼ਰਨ ਵਿਚ) ਹੀ ਰਖ ਲਿਆ ਹੈ। (ਮੇਰਾ) ਪੂਰਾ ਪ੍ਰਭੂ (ਹਰ ਤਰ੍ਹਾਂ ਸਮਰਥ ਹੈ, ਉਹ) ਯਤੀਮਾਂ ਦਾ ਮਾਲਕ ਹੈ। ਜਿਸ (ਮਨੁੱਖ) ਨੂੰ

(ਪ੍ਰਭੂ ਆਪਣੀ) ਕਿਰਪਾ ਧਾਰ ਕੇ ਨਿਵਾਜ ਲਵੇ (ਭਾਵ ਆਦਰ ਮਾਣ ਦੇ ਦੇਵੇ), ਉਸ ਦੇ ਸਾਰੇ (ਛੋਟੇ) ਵਡੇ ਕੰਮ ਸੰਪੂਰਨ ਹੋ ਜਾਂਦੇ ਹਨ।੨।

(ਹੇ ਭਾਈ! ਜਿਹੜਾ ਮਨੁੱਖ) ਨਿਤ ਨਿਤ (ਭਾਵ) ਹਰ ਰੋਜ਼ (ਪ੍ਰਭੂ ਦੇ) ਗੁਣ ਗਾਉਂਦਾ ਹੈ (ਉਸ ਲਈ ਉਹ ਗੁਣ) ਨਿਤ ਹੀ ਨਵੇਂ ਹਨ। (ਉਹ ਮਨੁੱਖ) ਚੌਰਾਸੀ ਲਖ ਜੂਨੀਆਂ ਵਿਚ ਨਹੀਂ ਭਟਕਦਾ। (ਗੁਣ ਗਾਉਣ ਵਾਲੇ ਮਨੁੱਖ ਦੇ) ਇਥੇ ਉਥੇ (ਭਾਵ ਲੋਕ ਪਰਲੋਕ ਵਿਚ ਸਾਰੇ ਲੋਕ ਹੀ) ਚਰਨ-ਪੂਜਕ ਹਨ। (ਉਸ ਦਾ) ਮੂੰਹ ਸਚੇ (ਪ੍ਰਭੂ ਦੇ) ਦਰਬਾਰ ਵਿਚ ਉਜਲਾ ਹੁੰਦਾ ਹੈ।੩।

(ਹੇ ਭਾਈ!) ਜਿਸ (ਮਨੁੱਖ ਦੇ) ਮਥੇ ਉਤੇ ਗੁਰੂ ਨੇ (ਆਪਣਾ ਮਿਹਰ ਭਰਿਆ) ਹਥ ਰਖਿਆ ਹੈ, ਕ੍ਰੋੜਾਂ ਵਿਚ (ਅਜਿਹਾ) ਕੋਈ ਵਿਰਲਾ ਹੀ ਦਾਸ ਹੁੰਦਾ ਹੈ। (ਅਜਿਹਾ ਦਾਸ) ਜਲ ਵਿਚ ਥਲ ਵਿਚ, ਆਕਾਸ਼ ਵਿਚ (ਭਾਵ ਹਰ ਥਾਂ ਪ੍ਰਭੂ ਨੂੰ ਪਰੀ) ਪੂਰਨ ਹੋਇਆ ਵੇਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਜਨ (ਦਾਸ) ਦੀ ਚਰਨ ਧੂੜੀ ਨਾਲ (ਜੀਵ ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ।੪।੧੦।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦੀਆਂ ਬਰਕਤਾਂ ਦਾ ਗਿਆਨ ਗੁਰੂ ਦੇ ਲੜ ਲਗਿਆਂ ਹੀ ਹੁੰਦਾ ਹੈ। ਗੁਰਬਾਣੀ ਦੇ ਉਪਦੇਸ਼ ਦੁਆਰਾ ਹੀ ਪਾਪ ਦੂਰ ਕਰਕੇ ਸੰਤੋਖ ਧਾਰਨ ਕਰੀਦਾ ਹੈ। ਗੁਰਬਾਣੀ ਦੁਆਰਾ ਜਦੋਂ ਸਾਈਂ ਨਾਲ ਸਾਂਝ ਪੈ ਜਾਂਦੀ ਹੈ ਤਾਂ ਨਿਰਮਲ ਰਹਿਣੀ ਅਤੇ ਆਚਰਣ ਦੀ ਉਚਤਾ ਸੁਤੇ ਹੀ ਜੀਵਨ ਵਿਚ ਪਰਵੇਸ਼ ਕਰ ਜਾਂਦੀ ਹੈ। ਗੁਰਬਾਣੀ ਦੇ ਨਾਲ ਸੁਧਰਿਆ ਹੋਇਆ ਮਨ ਨਾਮ-ਸਿਮਰਨ ਦੇ ਯੋਗ ਹੋ ਜਾਂਦਾ ਹੈ। ਹਰੀ ਦੇ ਗੁਣ ਗਾਂਦਾ ਹੋਇਆ ਆਵਾਗਵਣ ਤੋਂ ਛੁੱਟਕਾਰਾ ਪਾ ਲੈਂਦਾ ਹੈ। ਅਜੇਹੇ ਜੀਵਨ ਵਾਲੇ ਜਗਿਆਸੂ ਦਾ ਲੋਕ ਪਰਲੋਕ ਵਿਚ ਆਦਰ ਹੁੰਦਾ ਹੈ। ਪਰ ਅਜਿਹਾ ਕਰੋੜਾਂ ਵਿਚ ਕੋਈ 'ਇਕ-ਅਧ ਨਾਇ ਰਸੀਅੜਾ' ਹੁੰਦਾ ਹੈ ਜਿਸ ਦੇ ਮੱਥੇ ਤੇ ਸਮਰਥ ਗੁਰੂ ਆਪਣਾ ਪਾਵਨ ਹੱਥ ਧਰਦਾ ਹੈ।

**ਪ੍ਰਭਾਤੀ ਮਹਲਾ ੫ ॥ ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥ ਜਿਸੁ ਪ੍ਰਸਾਦਿ, ਹਰਿ ਹਰਿ ਜਪੁ ਜਪਨੇ ॥ ੧ ॥ ਰਹਾਉ ॥ ਅੰਮ੍ਰਿਤ ਬਾਨੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ ਜੰਜਾਲ ॥ ੧ ॥ ਸਾਚ ਸਬਦੁ ਸਿਉ ਲਾਗੀ ਪ੍ਰੀਤਿ ॥ ਹਰਿਪ੍ਰਭੁ ਅਪੁਨਾ ਆਇਆ ਚੀਤਿ ॥ ੨ ॥ ਨਾਮੁ ਜਪਤ ਹੋਆ ਪਰਗਾਸੁ ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥ ੩ ॥ ਗੁਰ ਸਮਰਥ, ਸਦਾ ਦਇਆਲ ॥ ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥ ੪ ॥ ੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਈਂ, ਸਿਉਂ,

**ਪਦ ਅਰਥ:** ਕੁਰਬਾਣੁ ਜਾਈ=ਜਿਸ (ਗੁਰੂ ਦੀ) ਕਿਰਪਾ ਨਾਲ। ਜਪਨੇ=ਜਪਣ ਲਈ।੧।ਰਹਾਉ।

ਅੰਮ੍ਰਿਤ ਬਾਣੀ=ਅਮਰ ਜੀਵਨ ਦੇਣ ਵਾਲੀ ਬਾਣੀ। ਸੁਣਤ=ਸੁਣਦਿਆਂ। ਨਿਹਾਲ=ਪ੍ਰਸੰਨ। ਬਿਖਿਆ ਜੰਜਾਲ=ਮਾਇਆ ਦੇ ਟੰਟੇ।੧।

ਸਿਉ=ਨਾਲ। ਚੀਤਿ=ਚਿਤ ਵਿਚ।੨। ਜਪਤ=ਜਪਦਿਆਂ। ਪਰਗਾਸੁ=ਚਾਨਣ। ਸਬਦੇ=ਸ਼ਬਦ ਦੇ ਰਾਹੀਂ। ਰਿਦੈ=ਹਿਰਦੇ ਵਿਚ।੩।

ਸਮਰਥ=ਸਭ ਸ਼ਕਤੀਆਂ ਦਾ ਮਾਲਕ। ਜਪਿ ਜਪਿ=ਜਪ ਜਪ ਕੇ। ਭਏ ਨਿਹਾਲ=ਪ੍ਰਸੰਨ ਹੋ ਗਏ।੪।

**ਅਰਥ:** (ਹੇ ਭਾਈ!) ਮੈਂ ਆਪਣੇ ਪੂਰੇ ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਦੀ ਕਿਰਪਾ ਨਾਲ (ਮੈਨੂੰ) ਪਰਮਾਤਮਾ ਦਾ (ਹਰਿ-ਨਾਮ ਰੂਪੀ) ਜਪੁ ਜਪਣ ਲਈ ਮਿਲਿਆ ਹੈ।੧।ਰਹਾਉ।

(ਹੇ ਭਾਈ! ਉਸ ਗੁਰੂ ਤੋਂ ਕੁਰਬਾਨ ਜਾਈਏ ਜਿਸ ਦੀ) ਅੰਮ੍ਰਿਤ ਬਾਣੀ ਸੁਣਦਿਆਂ ਹੀ (ਅਸੀਂ) ਨਿਹਾਲ ਹੋ ਗਏ ਹਾਂ, (ਅਤੇ) ਮਾਇਆ ਦੇ ਸਾਰੇ ਟੰਟੇ ਮੁਕ ਗਏ ਹਨ।੧।

(ਹੇ ਭਾਈ! ਸਤਿਗੁਰੂ ਦੇ) ਸਚੇ ਸ਼ਬਦ ਨਾਲ (ਸਾਡੀ) ਪ੍ਰੀਤਿ ਲਗੀ ਹੋਈ ਹੈ ਜਿਸ ਦੀ ਬਰਕਤ ਨਾਲ ਆਪਣਾ ਹਰੀ ਪ੍ਰਭੂ (ਸਾਡੇ) ਚਿਤ ਵਿਚ (ਆ ਵਸਿਆ ਹੈ)।੨।

(ਹੇ ਭਾਈ!) ਨਾਮ ਜਪਦਿਆਂ (ਸਾਡੇ ਹਿਰਦੇ ਵਿਚ ਗਿਆਨ ਦਾ) ਚਾਨਣ ਹੋ ਗਿਆ ਹੈ (ਕਿਉਂਕਿ) ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨੇ ਸਾਡੇ) ਹਿਰਦੇ ਵਿਚ ਵਾਸਾ ਕੀਤਾ ਹੈ।੩।

(ਹੇ ਭਾਈ!) ਗੁਰੂ ਸਭ ਸ਼ਕਤੀਆਂ ਦਾ ਮਾਲਕ ਹੈ, ਸਦਾ ਹੀ ਦਇਆਲੂ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਅਸੀਂ) ਹਰੀ ਦਾ (ਨਾਮ) ਜਪ ਜਪ ਕੇ ਨਿਹਾਲ ਹੋ ਗਏ ਹਾਂ।੪।੧੧।

## ਸਾਰੰਸ਼ ਅਤੇ ਸਿਧਾਂਤ

ਧੰਨਤਾ ਯੋਗ ਹੈ ਪੂਰੇ ਸਤਿਗੁਰੂ ਜੀ ਦੀ ਅੰਮ੍ਰਿਤ ਬਾਣੀ ਜੋ ਜੀਵ ਨੂੰ ਨਾਮ-ਸਿਮਰਨ ਵਿਚ ਲਾ ਕੇ ਨਿਹਾਲ ਕਰ ਦਿੰਦੀ ਹੈ।

ਗੁਰੂ ਦੀ ਕਿਰਪਾ ਸਦਕਾ ਸਾਰੇ ਵਿਤ-ਰੂਪ ਮਾਇਆ ਦੇ ਧੰਧੇ ਮੁਕ ਜਾਂਦੇ ਹਨ ਕਿਉਂਕਿ ਗੁਰੂ ਜੀ ਦੇ ਬਖਸ਼ੇ ਹੋਏ ਸਚੇ ਸ਼ਬਦ ਨਾਲ ਪ੍ਰੀਤ ਲਗ ਜਾਂਦੀ ਹੈ। ਫਿਰ ਤਾਂ ਅਜੇਹੀ ਹਾਲਤ ਬਣ ਜਾਂਦੀ ਹੈ:–

**ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ॥**
**ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪ੍ਰਾਨ॥੨੧੭॥** [ਪੰਨਾ ੧੩੭੬

ਸਿਧਾਂਤ ਇਹ ਹੈ ਕਿ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਣ ਨਾਲ ਸਾਰੀਆਂ ਵਾਸ਼ਨਾਵਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਸਮਰਥ ਗੁਰੂ ਦਾ ਸਿਰ ਤੇ ਹੱਥ ਹੋਣ ਸਦਕਾ ਜੀਵ ਜਾਪ ਵਿਚ ਹੀ ਮਗਨ ਹੋਇਆ ਰਹਿੰਦਾ ਹੈ।

**ਪ੍ਰਭਾਤੀ ਮਹਲਾ ੫ ॥ ਗੁਰੁ ਗੁਰੁ ਕਰਤ, ਸਦਾ ਸੁਖੁ ਪਾਇਆ ॥ ਦੀਨ ਦਇਆਲ ਭਏ ਕਿਰਪਾਲਾ, ਅਪਣਾ ਨਾਮੁ ਆਪਿ ਜਪਾਇਆ ॥ ੧ ॥ ਰਹਾਉ ॥ ਸੰਤ ਸੰਗਤਿ ਮਿਲਿ, ਭਇਆ ਪ੍ਰਗਾਸ ॥ ਹਰਿ ਹਰਿ ਜਪਤ ਪੂਰਨ ਭਈ ਆਸ ॥੧॥ ਸਰਬ ਕਲਿਆਣ ਸੂਖ ਮਨਿ ਵੂਠੇ ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥੨॥੧੨॥**

**ਪਦ ਅਰਥ:** ਗੁਰੁ ਗੁਰੁ ਕਰਤ=ਗੁਰੂ ਗੁਰੂ ਕਰਦਿਆਂ, ਸਿਮਰਦਿਆਂ। ਸੁਖੁ=(ਆਤਮਿਕ) ਸੁਖ। ਭਏ ਕਿਰਪਾਲਾ=ਕਿਰਪਾਲੂ ਹੋਏ ਹਨ।੧।ਰਹਾਉ।

ਸੰਤ ਸੰਗਤਿ ਮਿਲਿ=ਗੁਰੂ ਦੀ ਸੰਗਤ ਵਿਚ ਮਿਲ ਕੇ। ਪ੍ਰਗਾਸ=(ਆਤਮਿਕ ਜੀਵਨ ਦਾ) ਚਾਨਣ। ਜਪਤ=ਜਪਦਿਆਂ।੧।

ਸਰਬ=ਸਾਰੀ, ਹਰ ਤਰ੍ਹਾਂ ਦੀ। ਕਲਿਆਣ=ਖ਼ੈਰੀਅਤ, ਸੁਖ ਸਾਂਦ। ਮਨਿ ਵੂਠੇ=ਮਨ ਵਿਚ ਵਸੇ। ਤੂਠੇ=ਤ੍ਰੁੱਠੇ, ਪ੍ਰਸੰਨ ਹੋਏ।੨।

**ਅਰਥ:** (ਹੇ ਭਾਈ!) ਗੁਰੂ ਗੁਰੂ ਕਰਦਿਆਂ (ਨਾਮ-ਸਿਮਰਦਿਆਂ ਅਸਾਂ) ਸਦਾ ਹੀ ਆਤਮਿਕ ਸੁਖ ਪ੍ਰਾਪਤ ਕੀਤਾ ਹੈ। ਦੀਨਾਂ ਤੇ ਦਇਆ ਕਰਨ ਵਾਲੇ ਪ੍ਰਭੂ ਕਿਰਪਾਲੂ ਹੋਏ ਹਨ, (ਸਾਨੂੰ ਪ੍ਰਭੂ ਨੇ) ਆਪਣਾ ਨਾਮ ਆਪ ਹੀ ਜਪਾਇਆ (ਸਿਮਰਾਇਆ) ਹੈ।੧।ਰਹਾਉ।

(ਹੇ ਭਾਈ!) ਸੰਤ (ਗੁਰੂ) ਦੀ ਸੰਗਤ ਮਿਲ ਕੇ (ਆਤਮਿਕ ਜੀਵਨ ਦਾ) ਚਾਨਣ ਹੋਦਿਆਂ ਹਰੀ ਹਰੀ (ਨਾਮ) ਜਪਦਿਆਂ (ਸਾਡੀ ਹਰੇਕ) ਆਸ ਪੂਰੀ ਹੋ ਗਈ ਹੈ।੧।

(ਹੇ ਭਾਈ! ਹੁਣ) ਮਨ ਵਿਚ (ਪ੍ਰਭੂ) ਵਸ ਗਏ ਹਨ (ਜਿਸ ਕਰਕੇ) ਹਰ ਤਰ੍ਹਾਂ ਦੀ ਖ਼ੈਰੀਅਤ, ਸੁਖ ਸਾਂਦ ਅਨੰਦ (ਹੋ ਗਏ ਹਨ) ਕਿਉਂਕਿ ਨਾਨਕ ਗੁਰੂ ਜੀ ਤੁਠ ਪਏ ਹਨ ਭਾਵ ਪ੍ਰਸੰਨ ਹੋ ਗਏ ਹਨ।੨।

## ਸਾਰੰਸ਼ ਅਤੇ ਸਿਧਾਂਤ

ਆਤਮਿਕ ਸੁਖ ਦੀ ਕਦਰ ਗੁਰਸਿਖ ਜਾਣਦੇ ਹਨ ਜੋ ਸਾਸਿ ਸਾਸਿ ਗੁਰੂ ਨੂੰ ਜਪਦੇ ਹਨ ਅਥਵਾ ਨਾਮ-ਸਿਮਰਨ ਕਰਦੇ ਹਨ। ਗੁਰੂ ਦੇ ਮਿਲਣ ਨਾਲ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਫਿਰ ਮਨ ਵਿਚ ਜੋ ਵੀ ਆਸ ਹੋਵੇ ਉਹ ਸਤਿਗੁਰੂ ਪੂਰੀ ਕਰ ਦਿੰਦੇ ਹਨ। ਇਹ ਸਤਿਗੁਰੂ ਜੀ ਦੀ ਵਡਿਆਈ ਹੈ:--

**ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੂਠੇ ॥** [ਪੰਨਾ ੧੦੬

## ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ

**੧ੴ ਸਤਿਗੁਰ ਪ੍ਰਸਾਦਿ ॥ ਅਵਰੁ ਨ ਦੂਜਾ ਠਾਉ ॥ ਨਾਹੀ ਬਿਨੁ ਹਰਿਨਾਉ ॥ ਸਰਬ ਸਿਧਿ ਕਲਿਆਨ ॥ ਪੂਰਨ ਹੋਹਿ ਸਗਲ ਕਾਮ ॥ ੧ ॥ ਹਰਿ ਕੋ ਨਾਮੁ ਜਪੀਐ ਨੀਤ ॥ ਕਾਮ ਕ੍ਰੋਧ ਅਹੰਕਾਰ ਬਿਨਸੈ, ਲਗੈ ਏਕੈ ਪ੍ਰੀਤਿ ॥ ੧ ॥ ਰਹਾਉ ॥ ਨਾਮਿ ਲਾਗੈ ਦੂਖੁ ਭਾਗੈ, ਸਰਨਿ ਪਾਲਨ ਜੋਗੁ ॥ ਸਤਿਗੁਰੁ ਭੇਟੈ ਜਮੁ ਨ ਤੇਟੈ, ਜਿਸੁ ਧੁਰਿ ਹੋਵੈ ਸੰਜੋਗੁ ॥ ੨ ॥ ਰੈਨਿ ਦਿਨਸੁ ਧਿਆਇ ਹਰਿ ਹਰਿ, ਤਜਹੁ ਮਨ ਕੇ ਭਰਮ ॥ ਸਾਧ ਸੰਗਤਿ ਹਰਿ ਮਿਲੈ, ਜਿਸਹਿ ਪੂਰਨ ਕਰਮ ॥ ੩ ॥ ਜਨਮ ਜਨਮ ਬਿਖਾਦ ਬਿਨਸੇ, ਰਾਖਿ ਲੀਨੇ ਆਪਿ ॥ ਮਾਤ ਪਿਤਾ ਮੀਤ ਭਾਈ, ਜਨ ਨਾਨਕ ਹਰਿ ਹਰਿ ਜਾਪਿ ॥ ੪ ॥ ੧ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਉਂ, ਨਹੀਂ, ਨਾਉਂ, ਹੋਹਿਂ।

**ਪਦ ਅਰਥ:** ਅਵਰੁ=ਹੋਰ। ਠਾਉ=ਥਾਂ। ਸਰਬ ਸਿਧਿ=ਸਾਰੀਆਂ ਸਿਧੀਆਂ (ਸਫਲਤਾਵਾਂ)। ਕਲਿਆਨ=ਸੁਖ। ਪੂਰਨ ਹੋਹਿ=ਪੂਰੇ ਹੋ ਜਾਂਦੇ ਹਨ। ਸਗਲ ਕਾਮ=ਸਾਰੇ ਕੰਮ।੧।

ਨੀਤ=ਨਿਤ, ਹਰ ਰੋਜ਼। ਬਿਨਸੈ=ਨਾਸ਼ ਹੋ ਜਾਂਦਾ ਹੈ। ਏਕ ਪ੍ਰੀਤਿ=ਇਕ (ਪ੍ਰਭੂ) ਦੀ ਪ੍ਰੀਤੀ।੧।ਰਹਾਉ।

ਨਾਮਿ=ਨਾਮ ਵਿਚ। ਲਾਗੈ=ਲਗਦਾ, ਜੁੜਦਾ ਹੈ। ਭਾਗੈ=ਦੂਰ ਹੋ ਜਾਂਦਾ ਹੈ। ਸਰਨਿ ਪਾਲਨ ਜੋਗੁ=ਸ਼ਰਨ ਪਏ ਦੀ ਰਖਿਆ ਕਰਨ ਦੇ ਯੋਗ (ਲਾਇਕ)। ਭੇਟੈ=ਮਿਲਦਾ ਹੈ। ਜਮੁ ਨ ਤੇਟੈ=ਜਮ ਤਾੜਦਾ ਨਹੀਂ ਹੈ। ਧੁਰਿ=ਧੁਰ (ਦਰਗਾਹ) ਤੋਂ। ਸੰਜੋਗੁ=ਮੇਲ, ਮਿਲਾਪ।੨।

ਰੈਨਿ=ਰਾਤ। ਤਜਹੁ=ਛਡ ਦਿਓ। ਜਿਸਹਿ=ਜਿਸ ਦੇ। ਕਰਮ=ਪੂਰੇ ਭਾਗ।੩। ਬਿਖਾਦ=ਕਲੇਸ਼। ਬਿਨਾਸੇ=ਨਾਸ਼ ਹੋ ਗਏ। ਜਾਪਿ=ਜਪੋ।੪।

**ਅਰਥ:** (ਹੇ ਭਾਈ!) ਪਰਮਾਤਮਾ ਦੇ ਨਾਮ ਤੋਂ ਬਿਨਾ ਸਾਡੇ ਲਈ ਹੋਰ ਦੂਜਾ ਕੋਈ ਥਾਂ ਨਹੀਂ ਹੈ। (ਨਾਮ ਜਪਣ ਵਾਲਿਆਂ ਨੂੰ) ਸਾਰੀਆਂ ਸਿਧੀਆਂ ਤੇ ਸੁਖ (ਪ੍ਰਾਪਤ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ) ਸਾਰੇ ਕੰਮ ਸੰਪੂਰਨ ਹੋ ਜਾਂਦੇ ਹਨ।੧।

(ਹੇ ਭਾਈ!) ਪਰਮਾਤਮਾ ਦਾ ਨਾਮ ਨਿਤ ਹੀ ਜਪਣਾ ਚਾਹੀਦਾ ਹੈ। (ਨਾਮ ਜਪਣ ਦਾ ਸਦਕਾ) ਕਾਮ, ਕ੍ਰੋਧ ਤੇ ਹੰਕਾਰ (ਆਦਿਕ ਸਭ ਵਿਕਾਰਾਂ ਦਾ) ਨਾਸ਼ ਹੋ ਜਾਂਦਾ ਹੈ (ਅਤੇ) ਇਕ ਪਰਮਾਤਮਾ ਨਾਲ ਪ੍ਰੀਤਿ ਲਗ ਜਾਂਦੀ ਹੈ।੧।ਰਹਾਉ।

(ਹੇ ਭਾਈ! ਜਿਹੜਾ ਮਨੁੱਖ) ਨਾਮ ਵਿਚ ਲਗਦਾ ਹੈ (ਉਸ ਦਾ) ਦੁਖ ਦੂਰ ਹੋ ਜਾਂਦਾ ਹੈ (ਕਿਉਂਕਿ ਨਾਮ) ਸ਼ਰਨ ਵਿਚ ਆਇਆਂ ਦੀ ਪਾਲਣਾ ਕਰਨ ਦੇ ਸਮਰਥ ਹੈ। (ਜਿਸ ਨੂੰ) ਧੁਰ ਤੋਂ (ਪ੍ਰਭੂ ਮਿਲਾਪ ਦਾ) ਸੰਜੋਗ ਹੁੰਦਾ ਹੈ, (ਉਸ ਨੂੰ) ਸਤਿਗੁਰੂ ਮਿਲ ਪੈਂਦਾ ਹੈ ਅਤੇ ਉਸ ਨੂੰ ਜਮ ਤਾੜਦਾ ਨਹੀਂ ਹੈ।੨।

ਹੇ (ਭਾਈ!) ਮਨ ਦੇ ਸਾਰੇ ਭਰਮ ਛਡ ਦਿਓ (ਅਤੇ) ਦਿਨ ਰਾਤ ਪਰਮਾਤਮਾ ਦਾ ਨਾਮ ਧਿਆਈ ਚਲੋ। ਜਿਸ (ਮਨੁੱਖ) ਦੇ ਪੂਰੇ ਭਾਗ ਹੁੰਦੇ ਹਨ (ਉਸ ਨੂੰ) ਸਾਧ ਸੰਗਤ ਦੁਆਰਾ ਪਰਮਾਤਮਾ ਮਿਲ ਪੈਂਦਾ ਹੈ।੩।

(ਹੇ ਭਾਈ!) ਜਿਸ ਨੇ ਪਰਮਾਤਮਾ ਦਾ ਨਾਮ ਜਪਿਆ ਉਸਦੇ ਜਨਮਾ ਜਨਮਾਂ ਦੇ ਦੁਖ-ਕਲੇਸ਼ ਨਾਸ਼ ਹੋ ਗਏ, (ਉਸ ਨੂੰ) (ਪਰਮਾਤਮਾ ਨੇ) ਆਪ ਬਚਾਅ ਲਿਆ ਹੈ। ਦਾਸ ਨਾਨਕ (ਜੀ ਆਖਦੇ ਹਨ ਕਿ ਨਾਮ ਜਪਣ ਵਾਲੇ ਦਾ) ਮਾਤਾ, ਪਿਤਾ, ਭਰਾ (ਸਭ ਕੁਝ ਵਾਹਿਗੁਰੂ ਹੈ, ਇਸ ਲਈ ਸਾਰੇ ਉਸ ਦੇ) ਹਰਿ ਹਰਿ (ਨਾਮ ਨੂੰ) ਜਪੋ।੪।੧।੧੩।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦਾ ਨਾਮ ਨਿਤ ਜਪਣਾ ਚਾਹੀਦਾ ਹੈ ਜਿਸ ਨਾਲ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਗੁਰੂ ਦਾ ਮਿਲਾਪ ਸਾਰੇ ਦੁੱਖਾਂ ਕਲੇਸ਼ਾਂ ਦਾ ਨਾਸ਼ ਕਰ ਦਿੰਦਾ ਹੈ। ਹਰੀ ਦਾ ਨਾਮ ਜਪਦਿਆਂ ਹਰ ਪ੍ਰਕਾਰ ਦੀ ਆਸਾ ਪੂਰੀ ਹੋ ਜਾਂਦੀ ਹੈ ਅਤੇ ਹਰ ਕੰਮ ਵਿਚੋਂ ਸਫਲਤਾ ਮਿਲਦੀ ਹੈ। ਸਤਿਗੁਰੂ ਦੇ ਭੇਟਣ ਨਾਲ ਜੀਵ ਜਮ ਦੇ ਟੇਟੇ ਨਹੀਂ ਚੜ੍ਹਦਾ। ਇਸ ਸ਼ਬਦ ਵਿਚ ਇਹ ਉਪਦੇਸ਼ ਦਿਤਾ ਹੈ:--

**ਰੈਨਿ ਦਿਨਸੁ ਧਿਆਇ ਹਰਿ ਹਰਿ, ਤਜਹੁ ਮਨ ਕੇ ਭਰਮ ॥**
**ਸਾਧ ਸੰਗਤਿ ਹਰਿ ਮਿਲੈ, ਜਿਸਹਿ ਪੂਰਨ ਕਰਮ ॥**

## ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ

**੧ੴ ਸਤਿਗੁਰ ਪ੍ਰਸਾਦਿ ॥ ਰਮ ਰਾਮ ਰਾਮ, ਰਾਮ ਜਾਪ ॥ ਕਲਿ ਕਲੇਸ ਲੋਭ ਮੋਹ, ਬਿਨਸਿ ਜਾਇ ਅਹੰ ਤਾਪ ॥ ੧ ॥ ਰਹਾਉ ॥ ਆਪੁ ਤਿਆਗਿ ਸੰਤ ਚਰਨ**

**ਲਾਗਿ, ਮਨੁ ਪਵਿਤੁ, ਜਾਹਿ ਪਾਪ ॥ ੧ ॥ ਨਾਨਕੁ ਬਾਰਿਕੁ ਕਛੂ ਨ ਜਾਨੈ, ਰਾਖਨ ਕਉ ਪ੍ਰਭੁ ਮਾਈ ਬਾਪ ॥ ੨ ॥ ੧ ॥ ੧੪ ॥**

**ਪਦ ਅਰਥ:** ਰਮ=ਵਿਆਪਕ ਪ੍ਰਭੂ। ਕਲਿ ਕਲੇਸ=ਦੁਖ,ਝਗੜੇ। ਬਿਨਸਿ ਜਾਇ=ਨਾਸ਼ ਹੋ ਜਾਂਦਾ ਹੈ। ਅਹੰ ਤਾਪ=ਹੰਕਾਰ ਦੇ ਤਾਪ।੧।ਰਹਾਉ।

ਆਪੁ=ਆਪਾ-ਭਾਵ। ਤਿਆਗਿ=ਛਡ ਕੇ। ਪਵਿਤੁ=ਪਵਿੱਤਰ। ਜਾਹਿ ਪਾਪ=ਪਾਪ ਨਾਸ਼ ਹੋ ਜਾਣਗੇ।੧।

ਰਾਖਨ ਕਉ=ਰਖਿਆ ਕਰਨ ਵਾਸਤੇ। ਮਾਈ=ਮਾਤਾ। ਬਾਪ=ਪਿਤਾ।੨।

**ਅਰਥ:** (ਹੇ ਭਾਈ! ਤੂੰ) ਵਿਆਪਕ ਪ੍ਰਭੂ ਦਾ (ਨਾਮ) ਜਪ। (ਨਾਮ ਜਪਣ ਨਾਲ) ਦੁਖ ਝਗੜੇ, ਲੋਭ, ਮੋਹ ਅਤੇ ਹੰਕਾਰ ਦੇ ਤਾਪ (ਸਾਰੇ ਦੁਖਾਂ ਦਾ) ਨਾਸ਼ ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ!) ਆਪਾ-ਭਾਵ ਛਡ ਕੇ, ਸੰਤ (ਜਨਾ ਦੀ) ਚਰਨੀ ਲਗ ਜਾ (ਇਸ ਤਰ੍ਹਾਂ ਕੀਤਿਆਂ ਤੇਰਾ) ਮਨ ਪਵਿਤਰ ਹੋ ਜਾਵੇਗਾ (ਅਤੇ) ਪਾਪ ਦੂਰ ਹੋ ਜਾਣਗੇ।੧।

(ਹੇ ਭਾਈ!) ਨਾਨਕ ਬਾਲਕ (ਜਪ ਤਪ ਆਦਿ) ਕੁਝ ਵੀ ਨਹੀਂ ਜਾਣਦਾ, ਮੈਨੂੰ ਰਖਣ ਵਾਸਤੇ ਪ੍ਰਭੂ ਹੀ ਮਾਤਾ ਪਿਤਾ ਹੈ।੨।੧।੧੪।

## ਸਾਰੰਸ਼ ਅਤੇ ਸਿਧਾਂਤ

ਵਿਆਪਕ ਪ੍ਰਭੂ ਦੇ ਨਾਮ ਨੂੰ ਜਪਣ ਨਾਲ ਅਹੰਕਾਰ ਅਤੇ ਕਲ ਕਲੇਸ਼ਾਂ ਦਾ ਮਿਟਣਾ ਸੁਭਾਵਿਕ ਹੈ। ਆਪਾ-ਭਾਵ ਤਿਆਗ ਕੇ ਸੰਤ ਜਨਾਂ ਦੀ ਚਰਨੀ ਲਗਿਆਂ ਮਨ ਪਵਿਤਰ ਹੋ ਜਾਂਦਾ ਹੈ। ਅੰਤਲੀ ਪੰਗਤੀ ਵਿਚ ਬਾਲਕ ਵਾਂਗੂੰ ਨਿਰਛਲ ਹੋ ਕੇ ਅਰਦਾਸਿ ਕੀਤੀ ਹੈ ਜੋ ਨਿਮਰਤਾ ਦਾ ਸਿਖਰ ਹੈ:–

**ਨਾਨਕੁ ਬਾਰਿਕੁ ਕਛੂ ਨ ਜਾਨੈ, ਰਾਖਨ ਕਉ ਪ੍ਰਭੁ ਮਾਈ ਬਾਪ ॥**

**ਪ੍ਰਭਾਤੀ ਮਹਲਾ ੫ ॥ ਚਰਨ ਕਮਲ ਸਰਨਿ ਟੇਕ ॥ ਊਚ ਮੂਚ ਬੇਅੰਤੁ ਠਾਕੁਰੁ, ਸਰਬ ਊਪਰਿ ਤੁਹੀ ਏਕ ॥ ੧ ॥ ਰਹਾਉ ॥ ਪ੍ਰਾਨ ਅਧਾਰ ਦੁਖ ਬਿਦਾਰ, ਦੈਨਹਾਰ ਬੁਧਿ ਬਿਬੇਕ ॥ ੧ ॥ ਨਮਸਕਾਰ ਰਖਨਹਾਰ, ਮਨਿ ਅਰਾਧਿ ਪ੍ਰਭੂ ਮੇਕ ॥ ਸੰਤ ਰੇਨੁ ਕਰਉ ਮਜਨੁ, ਨਾਨਕ ਪਾਵੈ ਸੁਖ ਅਨੇਕ ॥ ੨ ॥ ੨ ॥ ੧੫ ॥**

**ਪਦ ਅਰਥ:** ਟੇਕ=ਓਟ, ਆਸਰਾ। ਊਚ=ਉਚਾ। ਮੂਚ=ਵੱਡਾ। ਸਰਬ ਊਪਰਿ=ਸਾਰਿਆਂ ਉਤੇ।੧।ਰਹਾਉ।

ਪ੍ਰਾਨ ਅਧਾਰ=ਪ੍ਰਾਣਾਂ ਦਾ ਆਸਰਾ। ਦੁਖ ਬਿਦਾਰ=ਦੁਖਾਂ ਦੇ ਦੂਰ ਕਰਨ ਵਾਲੇ। ਦੈਨਹਾਰ=ਦੇਣ ਵਾਲੇ। ਬੁਧਿ ਬਿਬੇਕ=ਵਿਚਾਰ ਵਾਲੀ ਬੁਧੀ।੧।

ਮਨਿ=ਮਨ ਵਿਚ। ਰੇਨੁ=ਚਰਨ ਧੂੜ। ਕਰਉ=(ਕਰਉਂ) ਮੈਂ ਕਰਦਾ ਹਾਂ। ਮਜਨੁ=ਇਸ਼ਨਾਨ। ਅਨੇਕ=ਅਨੇਕਾਂ, ਅਨਗਿਣਤ ਹੀ।੨।

**ਅਰਥ:** (ਹੇ ਪ੍ਰਭੂ! ਸਾਰੇ ਜੀਅ ਤੇਰੇ) ਸੋਹਣੇ ਚਰਨਾ ਦੀ ਸ਼ਰਨ ਵਿਚ ਹਨ (ਸਭ ਨੂੰ ਤੇਰੀ) ਓਟ (ਟੇਕ) ਹੈ। (ਹੇ ਪ੍ਰਭੂ!) ਸਾਰਿਆਂ ਉਤੇ ਤੂਹੀ ਇਕ (ਸ਼੍ਰੋਮਣੀ) ਹੈਂ, ਉਚਾ ਵੱਡਾ (ਅਤੇ) ਬੇਅੰਤ ਠਾਕੁਰ ਹੈਂ। (ਹੇ

ਪ੍ਰਭੂ! ਤੁਸੀਂ ਸਭ ਜੀਵਾਂ ਦੇ) ਪ੍ਰਾਣਾਂ ਦੇ ਆਸਰੇ ਹੋ, (ਸਭ ਦੇ) ਦੁਖ ਦੂਰ ਕਰਨ ਵਾਲੇ (ਅਤੇ) ਵੀਚਾਰ ਵਾਲੀ ਬੁਧੀ ਦੇਣ ਵਾਲੇ ਹੋ।੧।

(ਹੇ ਭਾਈ!) ਰਖਣਵਾਲੇ (ਪ੍ਰਭੂ ਨੂੰ) ਨਮਸਕਾਰ ਕਰ, ਇਕ ਮਾਲਕ ਦੀ (ਆਪਣੇ) ਮਨ ਵਿਚ ਅਰਾਧਨਾ ਕਰ। (ਜਿਹੜਾ ਮਨੁੱਖ) ਸੰਤ (ਗੁਰੂ) ਦੀ ਚਰਨ ਧੂੜੀ ਵਿਚ ਇਸ਼ਨਾਨੁ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਅਨੇਕਾਂ ਸੁਖ ਪ੍ਰਾਪਤ ਕਰ ਲੈਂਦਾ ਹੈ।੨।੨।੧੫।

## ਸਾਰੰਸ਼ ਅਤੇ ਸਿਧਾਂਤ

ਸਭ ਤੋਂ ਵੱਡੇ ਤੇ ਉਚੇ ਹਰੀ ਦੇ ਚਰਨਾ ਦੀ ਟੇਕ ਲੈਣੀ ਚਾਹੀਦੀ ਹੈ ਕਿਉਂਕਿ ਉਹ ਜਿਥੇ ਜੀਵਨ ਦਾ ਆਸਰਾ ਤੇ ਦੁਖਾਂ ਦੇ ਕੱਟਣ ਵਾਲਾ ਹੈ, ਉਥੇ ਮਨੁੱਖ ਨੂੰ ਬਿਬੇਕ ਬੁਧੀ ਬਖਸ਼ਣ ਵਾਲਾ ਵੀ ਹੈ। ਇਸ ਸ਼ਬਦ ਵਿਚੋਂ ਇਕ ਪ੍ਰਭੂ ਦੀ ਸ਼ਰਨ ਅਤੇ ਪ੍ਰਭੂ ਨੂੰ ਅਰਾਧਣ ਦਾ ਸਿਧਾਂਤ ਪ੍ਰਗਟ ਹੁੰਦਾ ਹੈ। ਇਹ ਸ਼ਰਨ ਸੰਤ-ਗੁਰੂ ਦੀ ਸੰਗਤ ਤੋਂ ਪ੍ਰਾਪਤ ਹੁੰਦੀ ਹੈ।

## ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ

**੧ਓ ਸਤਿਗੁਰ ਪ੍ਰਸਾਦਿ ॥ ਦੁਬਿਧਾ ਬਉਰੀ, ਮਨੁ ਬਉਰਾਇਆ ॥ ਝੂਠੈ ਲਾਲਚਿ, ਜਨਮੁ ਗਵਾਇਆ ॥ ਲਪਟਿ ਰਹੀ, ਫੁਨਿ ਬੰਧੁ ਨ ਪਾਇਆ ॥ ਸਤਿਗੁਰਿ ਰਾਖੇ, ਨਾਮੁ ਦ੍ਰਿੜਾਇਆ ॥ ੧ ॥ ਨਾ ਮਨੁ ਮਰੈ, ਨ ਮਾਇਆ ਮਰੈ ॥ ਜਿਨਿ ਕਿਛੁ ਕੀਆ ਸੋਈ ਜਾਣੈ, ਸਬਦੁ ਵੀਚਾਰਿ ਭਉ ਸਾਗਰੁ ਤਰੈ ॥ ੧ ॥ ਰਹਾਉ ॥ ਮਾਇਆ ਸੰਚਿ ਰਾਜੇ ਅਹੰਕਾਰੀ ॥ ਮਾਇਆ ਸਾਥਿ ਨ ਚਲੈ ਪਿਆਰੀ ॥ ਮਾਇਆ ਮਮਤਾ ਹੈ ਬਹੁ ਰੰਗੀ ॥ ਬਿਨੁ ਨਾਵੈ, ਕੋ ਸਾਥਿ ਨ ਸੰਗੀ ॥ ੨ ॥ ਜਿਉ ਮਨੁ ਦੇਖਹਿ, ਪਰ ਮਨੁ ਤੈਸਾ ॥ ਜੈਸੀ ਮਨਸਾ, ਤੈਸੀ ਦਸਾ ॥ ਜੈਸਾ ਕਰਮੁ, ਤੈਸੀ ਲਿਵ ਲਾਵੈ ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ ॥ ੩ ॥ ਰਾਗਿ ਨਾਦਿ, ਮਨੁ ਦੂਜੈ ਭਾਇ ॥ ਅੰਤਰਿ ਕਪਟੁ, ਮਹਾ ਦੁਖੁ ਪਾਇ ॥ ਸਤਿਗੁਰੁ ਭੇਟੈ ਸੋਝੀ ਪਾਇ॥ ਸਚੈ ਨਾਮਿ ਰਹੈ ਲਿਵ ਲਾਇ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੈਂ, ਦੇਖਹਿਂ, ਤਾਂ, ਮਹਿਂ, ਨਾਹੀਂ। **ਫੁਟਕਲ:** ਦਸ਼ਾ।

**ਪਦ ਅਰਥ:** ਦੁਬਿਧਾ=ਦ੍ਵੈਤ, ਦੂਜਾਪਨ। ਬਉਰੀ=ਕਮਲੀ, ਪਗਲੀ। ਬਉਰਾਇਆ=ਕਮਲਾ ਕਰ ਦਿਤਾ ਹੈਸ। ਝੂਠੈ ਲਾਲਚਿ=ਝੂਠੇ ਲਾਲਚ ਵਿਚ (ਲਗ ਕੇ)। ਲਪਟਿ ਰਹੀ=ਚੰਬੜੀ ਹੋਈ ਹੈ। ਫੁਨਿ=ਪ੍ਰੰਤੂ। ਬੰਧੁ=ਰੋਕ। ਸਤਿਗੁਰਿ=ਸਤਿਗੁਰੂ ਨੇ। ਦ੍ਰਿੜਾਇਆ=ਪੱਕਾ ਕਰਾਇਆ।੧।

ਜਿਨਿ=ਜਿਸ (ਪ੍ਰਭੂ) ਨੇ। ਕੀਆ=(ਖੇਲ) ਬਣਾਇਆ। ਸਬਦੁ ਵੀਚਾਰਿ=(ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ। ਭਉ ਸਾਗਰੁ=ਸੰਸਾਰ ਸਮੁੰਦਰ। ਤਰੈ=ਤਰ ਜਾਂਦਾ ਹੈ।੧।

ਸੰਚਿ=ਇਕਠੀ ਕਰਕੇ। ਸਾਥਿ=ਨਾਲ। ਪਿਆਰੀ=ਚੰਗੀ ਲਗਦੀ ਹੈ। ਮਮਤਾ=ਮੈਂ ਮੇਰੀ ਦੀ ਪਕੜ, ਅਪਣਤ। ਬਹੁ ਰੰਗੀ=ਕਈ ਰੰਗਾਂ ਦੀ। ਸਾਥਿ=ਸਾਥੀ।੨।

ਜਿਉ=ਜਿਸ ਤਰ੍ਹਾਂ। ਦੇਖਹਿ=ਵੇਖਦੇ ਹਨ। ਪਰ ਮਨੁ=ਦੂਜੇ ਦਾ ਮਨ। ਤੈਸਾ=ਓਹੋ ਜਿਹਾ। ਮਨਸਾ=ਵਾਸ਼ਨਾ, ਖਾਹਿਸ਼। ਦਸਾ=ਦਸ਼ਾ, ਹਾਲਤ। ਕਰਮੁ=ਕੰਮ। ਲਿਵ=ਲਗਨ, ਪ੍ਰੀਤੀ। ਪੂਛਿ=ਪੁੱਛ ਕੇ। ਸਹਜ ਘਰੁ=ਸਹਜ (ਅਵਸਥਾ) ਦਾ ਟਿਕਾਣਾ।੩।

ਰਾਗਿ=ਰਾਗ (ਰੰਗ) ਵਿਚ। ਨਾਦਿ=ਨਾਦ ਸੁਰੀਲੀ ਆਵਾਜ਼ ਦੁਆਰਾ। ਭਾਇ=ਪਿਆਰ ਵਿਚ। ਕਪਟੁ=ਖੋਟ। ਮਹਾ ਦੁਖ=ਵੱਡਾ ਦੁਖ। ਭੇਟੈ=ਮਿਲਦਾ ਹੈ। ਸੋਝੀ=ਸਮਝ। ਸਚੈ ਨਾਮਿ=ਸਚੇ ਨਾਮ ਵਿਚ। ਰਹੈ=(ਟਿਕਿਆ) ਰਹਿੰਦਾ ਹੈ। ਲਿਵ ਲਾਇ=ਲਿਵ ਲਾ ਕੇ, ਸੁਰਤਿ ਜੋੜ ਕੇ।੪।

**ਅਰਥ:** (ਮਾਇਆ ਵਿਚ) ਕਮਲੀ ਹੋਈ ਦੁਬਿਧਾ ਨੇ ਮਨ ਨੂੰ ਵੀ ਬਉਰਾ (ਕਮਲਾ) ਕਰ ਦਿਤਾ ਹੈ (ਜਿਸ ਕਰਕੇ ਜੀਵ ਨੇ) ਝੂਠੇ ਲਾਲਚ (ਵਿਚ ਲਗ ਕੇ ਆਪਣਾ ਅਮੋਲਕ) ਜਨਮ (ਵਿਅਰਥ ਹੀ) ਗਵਾ ਦਿਤਾ ਹੈ। (ਮਾਇਆ ਮਨੁੱਖ ਨਾਲ ਐਸੀ) ਚੰਬੜੀ ਹੋਈ ਹੈ, ਪ੍ਰੰਤੂ (ਜੀਵ ਨੇ ਇਸ ਦੇ ਰਾਹ ਵਿਚ) ਕੋਈ ਡੱਕਾ ਨਹੀਂ ਲਾਇਆ (ਭਾਵ ਰੋਕਿਆ ਨਹੀਂ)। (ਹਾਂ) ਸਤਿਗੁਰੂ ਨੇ (ਜਿਨ੍ਹਾਂ) ਨੂੰ ਨਾਮ ਪੱਕਾ ਕਰਾਇਆ ਹੈ, (ਉਹ ਜੀਵ ਮਾਇਆ ਦੇ ਪ੍ਰਭਾਵ ਤੋਂ) ਰਖ ਲਏ ਭਾਵ ਬਚਾਅ ਲਏ ਹਨ।੧।

(ਹੇ ਭਾਈ!) ਨਾ ਮਨ ਮਾਇਆ ਵਲੋਂ ਮਰਦਾ ਹੈ, ਨਾ ਮਾਇਆ (ਮਨ ਵਲੋਂ) ਮਰਦੀ ਹੈ। ਜਿਸ (ਪਰਮਾਤਮਾ) ਨੇ (ਇਹ ਖੇਲ) ਰਚਾਇਆ ਹੈ, ਓਹੀ ਜਾਣਦਾ ਹੈ (ਕਿ ਮਾਇਆ ਦੇ ਪ੍ਰਭਾਵ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਪਰ ਤੱਤ ਇਹ ਹੈ ਕਿ) ਗੁਰੂ ਸ਼ਬਦ ਨੂੰ ਵੀਚਾਰ ਕੇ ਸੰਸਾਰ ਸਮੁੰਦਰ ਤੋਂ ਜੀਵ ਤਰ ਜਾਂਦਾ ਹੈ।੧।ਰਹਾਉ।

(ਹੇ ਭਾਈ!) ਮਾਇਆ ਇਕੱਠੀ ਕਰਕੇ ਰਾਜੇ ਹੰਕਾਰੀ ਹੋ ਜਾਂਦੇ ਹਨ ਮਾਇਆ (ਜੀਵ ਨੂੰ) ਬਹੁਤ ਪਿਆਰੀ ਲਗਦੀ ਹੈ (ਪਰ ਇਹ ਕਿਸੇ ਦੇ) ਨਾਲ ਨਹੀਂ ਜਾਂਦੀ ਹੈ। ਮਾਇਆ ਦੀ ਪਕੜ ਕਈ ਰੰਗਾਂ (ਕਿਸਮਾਂ) ਦੀ ਹੈ (ਪਰ) ਨਾਮ ਤੋਂ ਬਿਨਾ (ਜੀਵ ਦਾ ਅੰਤ ਸਮੇਂ) ਕੋਈ ਸੰਗੀ ਸਾਥੀ ਨਹੀਂ ਬਣਦਾ।੨।

(ਮਾਇਆ ਵਿਚ ਫਸ ਕੇ ਮਨੁੱਖ) ਜਿਸ ਤਰ੍ਹਾਂ (ਆਪਣਾ) ਮਨ ਵੇਖਦੇ ਹਨ (ਉਸ ਤਰ੍ਹਾਂ ਦੂਜਿਆਂ ਦਾ ਮਨ (ਵੇਖਦੇ ਹਨ ਭਾਵ ਉਨ੍ਹਾਂ ਨੂੰ ਸਭ ਪਾਸੇ ਮਾਇਆ ਦਾ ਚਮਤਕਾਰ ਹੀ ਵਿਖਾਈ ਦਿੰਦਾ ਹੈ)। ਜਿਸ ਤਰ੍ਹਾਂ (ਜੀਵ ਦੀ) ਖਾਹਿਸ਼ ਹੁੰਦੀ ਹੈ, ਉਸ ਤਰ੍ਹਾਂ ਦੀ (ਉਸ ਦੀ ਜੀਵਨ) ਦਸ਼ਾ ਹੁੰਦੀ ਹੈ। (ਮਨੁੱਖ) ਜਿਸ ਤਰ੍ਹਾਂ ਕੰਮ (ਨਿਤ ਕਰਦਾ ਹੈ), ਉਸ ਤਰ੍ਹਾਂ (ਉਸ ਦੀ) ਲਗਨ (ਤੇ ਰੁਚੀ) ਬਣ ਜਾਂਦੀ ਹੈ। ਸਤਿਗੁਰੂ ਤੋਂ ਪੁਛ ਕੇ (ਜੀਵ) ਅਡੋਲ (ਅਵਸਥਾ) ਦਾ ਟਿਕਾਣਾ ਪਾ ਲੈਂਦਾ ਹੈ।੩।

ਰਾਗ (ਰੰਗ) ਵਿਚ, ਨਾਦ (ਦੀ ਸੁਰੀਲੀ ਆਵਾਜ਼) ਦੁਆਰਾ (ਮਨੁੱਖ) ਦ੍ਵੈਤ-ਭਾਵ ਵਿਚ ਫਸਦਾ ਹੈ। (ਮਨੁੱਖ ਦੇ ਮਨ) ਵਿਚ ਖੋਟ ਹੁੰਦਾ ਹੈ (ਜਿਸ ਕਰਕੇ) ਭਾਰੀ ਦੁਖ ਪਾਉਂਦਾ ਹੈ। (ਜਿਹੜਾ ਮਨੁੱਖ) ਸਤਿਗੁਰੂ ਨੂੰ ਮਿਲਦਾ ਹੈ (ਉਸ ਨੂੰ ਸਤਿਗੁਰੂ ਆਤਮਿਕ ਜੀਵਨ ਦੀ) ਸੋਝੀ ਬਖਸ਼ਦਾ ਹੈ (ਅਤੇ ਉਹ) ਸਚੇ ਨਾਮ ਵਿਚ ਬ੍ਰਿਤੀ ਜੋੜੀ ਰਖਦਾ ਹੈ।੪।

**ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿਗੁਣ ਗਾਵੈ ॥ ਨਿਜਘਰਿ ਵਾਸੁ, ਅਮਰ ਪਦੁ ਪਾਵੈ ॥ ਤਾ ਦਰਿ ਸਾਚੈ ਸੋਭਾ ਪਾਵੈ ॥ ੫ ॥ ਗੁਰਸੇਵਾ ਬਿਨੁ, ਭਗਤਿ ਨ ਹੋਈ ॥ ਅਨੇਕ ਜਤਨ ਕਰੈ ਜੇ ਕੋਈ ॥ ਹਉਮੈ ਮੇਰਾ ਸਬਦੇ ਖੋਈ ॥**

**ਨਿਰਮਲ ਨਾਮੁ ਵਸੈ ਮਨਿ ਸੋਈ ॥ ੬ ॥ ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰ ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥ ਸਬਦੇ ਨਾਮੁ ਰਖੈ ਉਰਿ ਧਾਰਿ ॥ ਸਬਦੇ ਗਤਿ ਮਤਿ ਮੋਖਦੁਆਰੁ ॥ ੭ ॥ ਅਵਰੁ ਨਾਹੀ ਕਰਿ ਦੇਖਣਹਾਰੋ ॥ ਸਾਚਾ ਆਪਿ ਅਨੂਪੁ ਅਪਾਰੋ ॥ ਰਾਮਨਾਮੁ ਊਤਮ ਗਤਿ ਹੋਈ ॥ ਨਾਨਕ ਖੋਜਿ ਲਹੈ ਜਨੁ ਕੋਈ ॥੮॥੧॥**

**ਪਦ ਅਰਥ:** ਸਚੈ ਸਬਦਿ=(ਜਿਹੜਾ ਮਨੁੱਖ) ਸਚੇ ਉਪਦੇਸ ਦੁਆਰਾ। ਸਚੀ ਬਾਣੀ=ਸਚੀ (ਗੁਰੂ) ਦੀ ਬਾਣੀ ਦੁਆਰਾ। ਨਿਜਘਰਿ=ਸ੍ਵੈ ਸਰੂਪ ਵਿਚ। ਵਾਸੁ=ਵਾਸਾ। ਅਮਰਪਦੁ=ਅਬਿਨਾਸ਼ੀ ਪਦ। ਦਰਿ=(ਪ੍ਰਭੂ ਦੇ) ਦਰ ਤੇ।੫।

ਭਗਤਿ=ਭਗਤੀ। ਜਤਨ=ਦੋਸ਼। ਸਬਦੇ=(ਗੁਰੂ) ਸਬਦ ਦੁਆਰਾ। ਖੋਈ=ਨਾਸ਼ ਹੁੰਦਾ ਹੈ। ਮਨਿ=ਮਨ ਵਿਚ। ਸੋਈ=ਉਹੀ।੬।

ਸਾਰੁ=ਸ੍ਰੇਸ਼ਟ। ਗੁਬਾਰੁ=ਘੁੱਪ ਹਨੇਰਾ। ਉਰਿਧਾਰਿ=ਹਿਰਦੇ ਵਿਚ ਟਿਕਾ ਕੇ ਰਖਦਾ ਹੈ। ਗਤਿ=ਗਤੀ। ਮਤਿ=ਬੁਧੀ ਨਾਲ। ਮੋਖ ਦੁਆਰ=ਮੁਕਤੀ ਦਾ ਦਰਵਾਜਾ।੭।

ਅਵਰੁ=ਹੋਰ। ਕਰਿ=(ਸ੍ਰਿਸ਼ਟੀ ਪੈਦਾ) ਕਰਕੇ। ਦੇਖਣਹਾਰੋ=ਵੇਖਣ ਵਾਲਾ। ਅਨੂਪ=ਅਤਿ ਸੁੰਦਰ, ਬੇ-ਮਿਸਾਲ। ਅਪਾਰੋ=ਬੇਅੰਤ। ਊਤਮ ਗਤਿ=ਉਚੀ ਆਤਮਿਕ ਅਵਸਥਾ। ਖੋਜਿ=ਖੋਜ ਕੇ। ਲਹੈ=ਲਭਦਾ ਹੈ। ਜਨ ਕੋਈ=ਕੋਈ (ਵਿਰਲਾ) ਸੇਵਕ।੮।

**ਅਰਥ:** (ਹੇ ਭਾਈ! ਗੁਰੂ ਦੇ) ਸਚੇ ਉਪਦੇਸ਼ ਦੁਆਰਾ (ਮਨੁੱਖ) ਸਚ (ਨਾਮ) ਕਮਾਉਂਦਾ ਹੈ। ਸਚੀ (ਗੁਰੂ) ਬਾਣੀ ਰਾਹੀਂ ਹਰੀ ਦੇ ਗੁਣ (ਰਸਨਾ ਨਾਲ) ਗਾਉਂਦਾ ਹੈ। ਸ੍ਵੈ-ਸਰੂਪ ਵਿਚ ਟਿਕਦਾ ਹੈ (ਅਤੇ) ਅਬਿਨਾਸ਼ੀ ਪਦ ਪਾਉਂਦਾ ਹੈ। ਤਾਂ ਸਚੇ ਪ੍ਰਭੂ ਦੇ ਦਰ ਉਤੇ ਸੋਭਾ (ਵਡਿਆਈ) ਪਾਉਂਦਾ ਹੈ।੫।

(ਹੇ ਭਾਈ!) ਜੇ ਕੋਈ (ਜੀਵ) ਅਨੇਕਾਂ ਜਤਨ ਪਿਆ ਕਰੇ ਪਰ ਗੁਰੂ ਦੀ ਸੇਵਾ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ। ਹਉਮੈ (ਜੋ) ਮੇਰਾ-ਪਨ ਹੈ (ਇਹ ਹਾਲਤ) ਗੁਰੂ ਦੇ ਸ਼ਬਦ ਦੁਆਰਾ ਹੀ ਨਾਸ਼ ਕੀਤੀ ਜਾ ਸਕਦੀ ਹੈ। (ਫਿਰ ਪਰਮਾਤਮਾ ਦਾ) ਓਹੀ ਪਵਿਤਰ ਨਾਮ ਮਨ ਵਿਚ ਆ ਵਸਦਾ ਹੈ।੬।

(ਹੇ ਭਾਈ!) ਇਸ ਜਗਤ ਵਿਚ (ਸਤਿਗੁਰੂ ਦਾ) ਸ਼ਬਦ ਹੀ ਸ੍ਰੇਸ਼ਟ ਕਰਣੀ (ਦਾ ਪ੍ਰਤੀਕ ਹੈ)। ਸ਼ਬਦ ਤੋਂ ਬਿਨਾ ਹੋਰ ਮੋਹ ਰੂਪ ਘੁੱਪ ਹਨੇਰਾ ਹੀ ਹੈ। (ਜਿਹੜਾ ਮਨ ਗੁਰੂ ਦੇ) ਸ਼ਬਦ ਦੁਆਰਾ (ਪਰਮਾਤਮਾ ਦਾ) ਨਾਮ ਹਿਰਦੇ ਵਿਚ ਧਾਰੀ ਰਖਦਾ ਹੈ, ਇਸ ਤਰ੍ਹਾਂ ਸ਼ਬਦ ਦੀ ਬਰਕਤ ਨਾਲ (ਉਸ ਦੀ ਆਤਮਿਕ ਅਵਸਥਾ ਉਚੀ ਹੋ ਜਾਂਦੀ ਹੈ ਤੇ) ਬੁਧੀ, ਸੁਚਜੀ (ਸ੍ਰੇਸ਼ਟ ਹੋ ਜਾਂਦੀ ਹੈ ਉਹ) ਮੁਕਤੀ ਦਾ ਘਰ ਪ੍ਰਾਪਤ ਕਰ ਲੈਂਦਾ ਹੈ।੭।

(ਹੇ ਭਾਈ! ਉਸ ਵਾਹਿਗੁਰੂ ਤੋਂ ਬਿਨਾ, ਜਗਤ ਪੈਦਾ) ਕਰਕੇ (ਜੀਆਂ ਨੂੰ) ਦੇਖਣ ਵਾਲਾ (ਭਾਵ ਸਾਰ-ਸੰਭਾਲ ਕਰਨ ਵਾਲਾ) ਹੋਰ ਕੋਈ ਨਹੀਂ ਹੈ। (ਉਹ) ਸੱਚਾ (ਸਾਹਿਬ) ਆਪ ਹੀ ਅਤਿ ਸੁੰਦਰ (ਅਤੇ) ਬੇਅੰਤ ਹੈ। ਪਰਮਾਤਮਾ ਦਾ ਨਾਮ (ਜਪਿਆਂ ਹੀ) ਉਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕੋਈ (ਵਿਰਲਾ) ਜਨ ਹੀ (ਸ਼ਬਦ ਰਾਹੀਂ ਪ੍ਰਭੂ ਨੂੰ) ਲਭਦਾ ਹੈ।੮।੧।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਅਸ਼ਟਪਦੀ ਦਾ ਸਾਰੰਸ਼ ਇਉਂ ਨਿਰੂਪਣ ਕੀਤਾ ਹੈ:—

ਮਨੁੱਖ ਦਾ ਮਨ ਮਾਇਆ-ਮੋਹ ਕਰਕੇ ਦੁਚਿੱਤੀ ਵਿਚ ਰਹਿੰਦਾ ਹੈ। ਇਸ ਤੋਂ ਛੁਟਕਾਰਾ ਗੁਰੂ ਹੀ ਦੇ ਸਕਦਾ ਹੈ(੧)। ਉਹ ਕਿਵੇਂ? ਗੁਰੂ ਸਮਝਾਉਂਦਾ ਹੈ ਕਿ ਮਾਇਆ ਸਾਥ ਨਹੀਂ ਜਾਂਦੀ, ਨਾਮ ਹੀ ਸਦੀਵੀ ਸਾਥੀ ਹੋ ਸਕਦਾ ਹੈ (੨)। ਜਿਹੀਆਂ ਮਨ ਦੀਆਂ ਖਾਹਿਸ਼ਾਂ ਹੁੰਦੀਆਂ ਹਨ, ਤਿਹੋ ਜਿਹੀ ਮਨ ਦੀ ਹਾਲਤ ਹੋ ਜਾਂਦੀ ਹੈ(੩)। ਜੇ ਮਨ ਭੋਗ ਬਿਲਾਸ ਵਿਚ ਲਗਾ ਰਹੇ ਤਾਂ ਉਸ ਵਿਚ ਸੰਸਾਰੀ ਰਸ ਪ੍ਰਬਲ ਹੁੰਦਾ ਹੈ, ਜਿਸ ਤੋਂ ਗੁਰੂ ਨਾਮ ਦਾ ਪਿਆਰ ਦੇ ਕੇ ਬਚਾਂਦਾ ਹੈ(੪)। ਗੁਰੂ ਆਪਣੀ ਸਚੀ ਬਾਣੀ ਦੇ ਕੇ ਹਰੀ ਗੁਣ ਗਾਣ ਦੀ ਰੁਚੀ ਦਿੰਦਾ ਹੈ, ਜਿਸ ਤੋਂ ਮਨ ਠਹਿਰ ਜਾਂਦਾ ਹੈ (੫)। ਫਿਰ ਸੇਵਾ ਕਰ ਕੇ ਨਿਰਮਲ ਭਗਤੀ ਵਿਚ ਲਗਦਾ ਹੈ(੬)। ਸ਼ਬਦ ਦੀ ਕਮਾਈ ਗਿਆਨ ਧਿਆਨ ਸਿਖਾ ਕੇ ਮੁਕਤੀ ਵਲ ਲਿਜਾਂਦੀ ਹੈ(੭), ਅਤੇ ਨਿਸਚਾ ਦੁਆਂਦੀ ਹੈ ਕਿ ਹਰੀ ਹੀ ਸਰਬ-ਸਮਰਥ ਹੈ।(੮)।

ਇਸ ਅਸ਼ਟਪਦੀ ਦਾ ਸਿਧਾਂਤ ਇਹ ਹੈ ਕਿ ਮਨੁੱਖ ਭਾਵੇਂ ਕਿਤਨੇ ਹੀ ਜਤਨ ਕਰ ਲਏ ਪਰ ਗੁਰੂ ਦੀ ਸੇਵਾ ਤੋਂ ਬਿਨਾ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ। ਹੰਗਤਾਂ ਨੂੰ ਨਾਸ਼ ਕਰਨ ਦਾ ਇਲਾਜ ਨਾਮ ਦੀ ਘਾਲ-ਕਮਾਈ ਹੈ। ਇਹ ਗਲ ਹਰੇਕ ਜਗਿਆਸੂ ਨੂੰ ਦ੍ਰਿੜ ਹੋਣੀ ਚਾਹੀਦੀ ਹੈ ਕਿ ਹਰੀ ਤੋਂ ਬਿਨਾ ਹੋਰ ਕੋਈ ਸਮਰਥ ਨਹੀਂ ਹੈ ਜੋ ਜੀਵ ਪੈਦਾ ਕਰਕੇ ਫਿਰ ਉਨ੍ਹਾਂ ਦੀ ਸੰਭਾਲ ਕਰ ਸਕੇ।

**ਪ੍ਰਭਾਤੀ ਮਹਲਾ ੧ ॥ ਮਾਇਆ ਮੋਹਿ ਸਗਲ ਜਗੁ ਛਾਇਆ ॥ ਕਾਮਣਿ ਦੇਖਿ ਕਾਮਿ ਲੋਭਾਇਆ ॥ ਸੁਤ ਕੰਚਨ ਸਿਉ ਹੇਤੁ ਵਧਾਇਆ ॥ ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥ ੧ ॥ ਐਸਾ ਜਾਪੁ ਜਪਉ ਜਪਮਾਲੀ ॥ ਦੁਖ ਸੁਖ ਪਰਹਰਿ, ਭਗਤਿ ਨਿਰਾਲੀ ॥ ੧ ॥ ਰਹਾਉ ॥ ਗੁਣ ਨਿਧਾਨ, ਤੇਰਾ ਅੰਤੁ ਨ ਪਾਇਆ ॥ ਸਾਚ ਸਬਦਿ ਤੁਝ ਮਾਹਿ ਸਮਾਇਆ ॥ ਆਵਾਗਉਣੁ ਤੁਧੁ ਆਪਿ ਰਚਾਇਆ ॥ ਸੇਈ ਭਗਤ, ਜਿਨ ਸਚਿ ਚਿਤੁ ਲਾਇਆ ॥ ੨ ॥ ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥ ਸਗਲ ਸਰੋਵਰ ਜੋਤਿ ਸਮਾਣੀ ॥ ਆਨਦ ਰੂਪ ਵਿਟਹੁ ਕੁਰਬਾਣੀ ॥ ੩ ॥ ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਸਚਾ ਨਾਮੁ ਮੰਨਿ ਵਸਾਏ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜਪਉਂ, ਮਾਹਿੰ, ਵਿਟਹੁੰ, ਹਉਮੈਂ, ਵਿਚਹੁੰ, ਮਹਾਂ ਰਸ।

**ਪਦ ਅਰਥ:** ਮੋਹਿ=ਮੋਹ ਕੇ। ਸਗਲ ਜਗੁ=ਸਾਰੇ ਜਗਤ ਉਤੇ। ਛਾਇਆ=ਸਾਇਆ, ਪ੍ਰਭਾਵ। ਕਾਮਣਿ=ਕਾਮਣੀ, ਇਸਤ੍ਰੀ। ਦੇਖਿ=ਵੇਖ ਕੇ। ਕਾਮਿ ਲੋਭਾਇਆ=(ਕਾਮੀ ਪੁਰਸ਼) ਕਾਮ ਵਿਚ ਲੁਭਾਇਮਾਨ ਹੋਇਆ ਹੈ। ਸੁਤ=ਪੁੱਤਰ। ਕੰਚਨ=ਸੋਨਾ। ਸਿਉ=ਨਾਲ। ਹੇਤੁ=ਹਿਤ, ਮੋਹ।੧।

ਜਪਉ=ਮੈਂ ਜਪਦਾ ਹਾਂ। ਜਪਮਾਲੀ=ਮਾਲਾ ਨਾਲ। ਪਰਹਰਿ=ਤਿਆਗ ਕੇ। ਭਗਤਿ ਨਿਰਾਲੀ=ਕੇਵਲ ਭਗਤੀ। ਗੁਣ ਨਿਧਾਨ=ਹੇ ਗੁਣਾਂ ਦੇ ਖਜ਼ਾਨੇ!। ਆਵਾਗਉਣੁ=ਜਨਮ ਮਰਨ ਦਾ ਚਕਰ, ਗੇੜ। ਰਚਾਇਆ=ਬਣਾਇਆ। ਸਚਿ=ਸਚੇ (ਪ੍ਰਭੂ) ਵਿਚ।੨।

ਨਰਹਰਿ=ਪਰਮਾਤਮਾ। ਨਿਰਬਾਣੀ=ਵਾਸ਼ਨਾ ਤੋਂ ਰਹਿਤ ਪਰਮਾਤਮਾ। ਨ ਜਾਣੀ=ਨਹੀਂ ਜਾਣਦਾ। ਸਰੀਰ ਸਰੋਵਰ=ਸਰੀਰ ਰੂਪ ਸਰੋਵਰ ਵਿਚ। ਸਮਾਈ=ਸਮਾਈ ਹੋਈ ਹੈ। ਵਿਟਹੁ=ਤੋਂ।੩।

ਭਾਉ ਭਗਤਿ=ਪ੍ਰੇਮਾ-ਭਗਤੀ। ਗੁਰਮਤੀ=ਗੁਰੂ ਦੀ ਮਤਿ ਦੁਆਰਾ। ਵਿਚਹੁ=(ਹਿਰਦੇ) ਵਿਚੋਂ। ਸਬਦਿ=ਸ਼ਬਦ ਦੁਆਰਾ। ਜਲਾਏ=ਸਾੜ ਦਿੰਦਾ ਹੈ। ਧਾਵਤ=ਦੌੜਦਾ (ਮਨ)। ਠਾਕਿ ਰਹਾਏ=ਰੋਕ ਕੇ ਰਖੇ। ਮੰਨਿ=ਮਨ ਵਿਚ।੪।

**ਅਰਥ:** (ਹੇ ਭਾਈ! ਇਸ) ਮਾਇਆ ਮੋਹ ਨੇ ਸਾਰੇ ਜਗਤ ਉਤੇ (ਆਪਣਾ) ਸਾਇਆ (ਪ੍ਰਭਾਵ) ਪਾਇਆ ਹੋਇਆ ਹੈ। ਇਸਤ੍ਰੀ ਵੇਖ ਕੇ ਕਾਮੀ (ਪੁਰਸ਼ ਦਾ ਮਨ) ਲੁਭਾਇਮਾਨ ਹੋਇਆ ਹੈ। (ਜੀਵ ਨੇ) ਪੁਤਰ ਤੇ ਸੋਨੇ ਨਾਲ ਮੋਹ ਵਧਾਇਆ ਹੋਇਆ ਹੈ। (ਮੂਰਖ ਜੀਵ ਧੰਨ ਪਦਾਰਥ) ਸਭ ਕੁਝ ਆਪਣਾ (ਸਮਝੀ) ਬੈਠਾ ਹੈ, ਕੇਵਲ ਇਕ ਪਰਮਾਤਮਾ ਨੂੰ ਪਰਾਇਆ (ਬਿਗਾਨਾ) ਸਮਝ ਰਿਹਾ ਹੈ।੧।

(ਹੇ ਭਾਈ!) ਮੈਂ ਇਹੋ ਜਿਹੇ (ਪ੍ਰਭੂ ਦਾ ਨਾਮ) ਜਾਪ ਮਾਲਾ ਨਾਲ ਜਪਦਾ ਹਾਂ। ਦੁਖਾਂ ਸੁਖਾਂ ਦੀ (ਲਾਲਸਾ) ਛਡ ਕੇ ਕੇਵਲ ਪ੍ਰਭੂ ਦੀ (ਪ੍ਰੇਮਾ-ਭਗਤੀ) ਕਰਦਾ ਹਾਂ।੧।ਰਹਾਉ।

ਹੇ ਗੁਣਾਂ ਦੇ ਖਜ਼ਾਨੇ! (ਪ੍ਰਭੂ) ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ। (ਜਿਹੜਾ ਜਗਿਆਸੂ ਤੇਰੇ) ਸਚੇ ਸ਼ਬਦ ਵਿਚ (ਜੁੜਦਾ ਹੈ ਉਹ) ਤੇਰੇ ਵਿਚ ਹੀ ਲੀਨ ਹੋਇਆ ਰਹਿੰਦਾ ਹੈ (ਅਤੇ ਆਖਦਾ ਹੈ ਕਿ ਹੇ ਪ੍ਰਭੂ!) ਜਨਮ ਮਰਨ ਦਾ ਗੇੜ ਤੁਸਾਂ ਆਪ ਹੀ ਬਣਾਇਆ ਹੈ। (ਸਹੀ ਅਰਥਾਂ ਵਿਚ) ਓਹੀ (ਤੇਰੇ) ਭਗਤ ਹਨ (ਜਿਨ੍ਹਾਂ ਨੇ ਤੇਰੇ) ਸਦਾ ਥਿਰ ਸ਼ਬਦ ਵਿਚ (ਆਪਣਾ) ਚਿਤ ਜੋੜਿਆ ਹੈ।੨।

(ਹੇ ਭਾਈ! ਉਹ) ਪਰਮਾਤਮਾ (ਜੋ) ਵਾਸ਼ਨਾ ਤੋਂ ਰਹਿਤ ਹੈ (ਉਸ ਦਾ) ਗਿਆਨ ਧਿਆਨ, ਸਤਿਗੁਰੂ ਨੂੰ ਮਿਲੇ ਬਿਨਾ ਕੋਈ ਮਨੁੱਖ ਨਹੀਂ ਸਮਝ ਸਕਦਾ। (ਜਿਸ ਪਰਮਾਤਮਾ ਦੀ) ਜੋਤਿ ਸਾਰੇ ਸਰੀਰ ਰੂਪੀ ਸਰੋਵਰਾਂ ਵਿਚ ਸਮਾਈ ਹੋਈ ਹੈ, (ਮੈਂ ਉਸ) ਅਨੰਦ ਸਰੂਪ (ਪ੍ਰਭੂ) ਤੋਂ ਕੁਰਬਾਨ (ਸਦਕੇ) ਜਾਂਦਾ ਹਾਂ।੩।

(ਜਗਿਆਸੂ) ਪ੍ਰੇਮਾ ਭਗਤੀ ਗੁਰੂ ਦੀ ਮਤਿ ਦੁਆਰਾ ਹੀ ਪਾਉਂਦਾ ਹੈ। (ਉਹ ਗੁਰੂ ਦੇ ਆਪਣੇ) ਸ਼ਬਦ ਦੁਆਰਾ (ਹਿਰਦੇ) ਵਿਚ ਹਉਮੈ ਸਾੜ ਦਿੰਦਾ ਹੈ। (ਉਹ ਆਪਣਾ) ਦੌੜਦਾ ਮਨ (ਵਿਸ਼ੇ ਵਿਕਾਰਾਂ ਵਲੋਂ) ਰੋਕ ਕੇ ਰਖਦਾ ਹੈ (ਅਤੇ ਇਕ ਰਸ) ਸਚਾ ਨਾਮ (ਆਪਣੇ) ਮਨ ਵਿਚ ਵਸਾਅ ਲੈਂਦਾ ਹੈ।੪।

**ਬਿਸਮ ਬਿਨੋਦ ਰਹੇ ਪਰਮਾਦੀ ॥ ਗੁਰਮਤਿ ਮਾਨਿਆ ਏਕ ਲਿਵ ਲਾਗੀ ॥ ਦੇਖਿ ਨਿਵਾਰਿਆ ਜਲ ਮਹਿ ਆਗੀ ॥ ਸੋ ਬੂਝੈ ਹੋਵੈ ਵਡਭਾਗੀ ॥ ੫ ॥ ਸਤਿਗੁਰੁ ਸੇਵੇ ਭਰਮੁ ਚੁਕਾਏ ॥ ਅਨਦਿਨੁ ਜਾਗੈ ਸਚਿ ਲਿਵ ਲਾਏ ॥ ਏਕੋ ਜਾਣੈ ਅਵਰੁ ਨ ਕੋਇ ॥ ਸੁਖਦਾਤਾ ਸੇਵੇ ਨਿਰਮਲੁ ਹੋਇ ॥੬॥ ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ ਹਉਮੈ ਮਾਰਿ ॥ ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ ॥ ੭ ॥ ਸੁਖਦਾਤਾ ਦੁਖ ਮੇਟਣਹਾਰਾ ॥ ਅਵਰੁ ਨ ਸੂਝਸਿ ਬੀਜੀ ਕਾਰਾ ॥ ਤਨੁ ਮਨੁ ਧਨੁ, ਹਰਿ ਆਗੈ ਰਾਖਿਆ ॥ ਨਾਨਕੁ ਕਹੈ ਮਹਾ ਰਸੁ ਚਾਖਿਆ ॥੮॥੨॥**

**ਪਦ ਅਰਥ:** ਬਿਸਮ=ਅਸਚਰਜ। ਪਰਮਾਦੀ=ਮਸਤੀ ਪੈਦਾ ਕਰਨ ਵਾਲੇ। ਗੁਰਮਤਿ ਮਾਨਿਆ=ਗੁਰੂ ਦੀ ਮਤਿ ਦੁਆਰਾ (ਵਿਸਮਾਦ ਪ੍ਰਭੂ ਦੇ) ਨਾਮ ਦਾ ਅਨੰਦ ਮਾਣਿਆ ਹੈ। ਦੇਖਿ=ਵੇਖ ਕੇ। ਨਿਵਾਰਿਆ=ਦੂਰ

ਕੀਤਾ ਹੈ। ਜਲ ਮਹਿ=(ਨਾਮ) ਜਲ ਵਿਚ। ਆਗੀ=(ਤ੍ਰਿਸ਼ਨਾ ਰੂਪ) ਅਗਨੀ। ਸੋ ਬੂਝੈ=ਉਹ ਸਮਝਦਾ ਹੈ। ਵਡਭਾਗੀ=ਵਡੇ ਭਾਗਾਂ ਵਾਲਾ।੫।

ਭਰਮ=ਭਟਕਣਾ। ਚੁਕਾਏ=ਦੂਰ ਕਰੇ। ਅਨਦਿਨੁ=ਹਰ ਰੋਜ਼, ਹਰ ਵੇਲੇ। ਜਾਗੈ=ਜਾਗਦਾ ਹੈ। ਸਚਿ=ਸਚ ਵਿਚ। ਅਵਰੁ=ਹੋਰ।੬।

ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਵੀਚਾਰਿ=ਵੀਚਾਰ ਕੇ। ਸੰਜਮ=ਸਾਧਨ। ਮਾਰਿ=ਮਾਰ ਕੇ। ਜਾ=ਜਦੋਂ।੭।

ਦੁਖ ਮੇਟਣਹਾਰਾ=ਦੁਖ ਨਾਸ਼ ਕਰਨ ਵਾਲਾ। ਅਵਰੁ=ਹੋਰ। ਨ ਸੂਝਸਿ=ਨਹੀਂ ਸੁਝਦਾ, ਨਹੀਂ ਦਿਸਦਾ। ਬੀਜੀ=ਦੂਜੀ। ਕਾਰਾ=ਕਾਰ। ਨਾਨਕ ਕਹੈ=ਨਾਨਕ ਕਹਿੰਦਾ ਹੈ। ਮਹਾ ਰਸ=ਅੰਮ੍ਰਿਤ ਰਸ।੮।

**ਅਰਥ:** (ਹੇ ਭਾਈ! ਪ੍ਰੇਮਾ ਭਗਤੀ ਵਿਚ ਮਾਇਆਂ ਮੋਹ ਦੀ) ਮਸਤੀ ਪੈਦਾ ਕਰਨ ਵਾਲੇ ਅਸਚਰਜ ਤਮਾਸ਼ੇ ਮੁਕ ਜਾਂਦੇ ਹਨ। (ਜਿਸ ਨੇ) ਗੁਰੂ ਦੀ ਮਤਿ ਦੁਆਰਾ (ਨਾਮ ਰਸ) ਮਾਣਿਆ ਹੈ (ਉਸ ਦੀ) ਸੁਰਤਿ ਇਕ (ਪ੍ਰਭੂ ਵਿਚ) ਜੁੜੀ ਰਹਿੰਦੀ ਹੈ। (ਉਸ ਨੇ ਪ੍ਰਭੂ ਦਾ ਦਰਸ਼ਨ) ਵੇਖ ਕੇ (ਨਾਮ ਰੂਪੀ) ਜਲ ਵਿਚ (ਟਿਕ ਕੇ ਤ੍ਰਿਸ਼ਨਾ ਰੂਪ) ਅਗਨੀ ਦੂਰ ਕਰ ਦਿਤੀ ਹੈ। ਉਹ (ਮਨੁੱਖ ਹੀ ਇਸ ਭੇਦ ਨੂੰ) ਸਮਝਦਾ ਹੈ (ਜੋ) ਵਡੇਭਾਗਾਂ ਵਾਲਾ ਹੁੰਦਾ ਹੈ।੫।

(ਅਜਿਹਾ ਮਨੁੱਖ) ਸਤਿਗੁਰੂ ਨੂੰ ਸੇਵ ਕੇ (ਆਪਣੇ ਅੰਦਰੋਂ) ਭਰਮ ਦੂਰ ਕਰ ਦਿੰਦਾ ਹੈ। ਸਚ ਵਿਚ ਲਿਵ ਲਾ ਕੇ (ਉਹ) ਹਰ ਰੋਜ਼, ਹਰ ਵੇਲੇ (ਨਾਮ ਸਿਮਰਨ ਦਾ) ਚਿੰਤਨ ਕਰਦਾ ਰਹਿੰਦਾ ਹੈ। (ਉਹ ਮਨੁੱਖ) ਇਕ (ਪਰਮਾਤਮਾ) ਨੂੰ ਜਾਣਦਾ ਹੈ (ਭਾਵ ਉਸ ਨਾਲ ਸਾਂਝ ਬਣਾਈ ਰਖਦਾ ਹੈ, ਉਸ ਤੋਂ ਬਿਨਾ) ਹੋਰ ਕਿਸੇ ਨੂੰ ਨਹੀਂ ਜਾਣਦਾ। ਸੁਖਦਾਤਾ ਸੇਵ ਕੇ (ਉਹ) ਪਵਿਤਰ (ਜੀਵਨ ਵਾਲਾ) ਹੋ ਜਾਂਦਾ ਹੈ।੬।

(ਸਚ ਵਿਚ ਟਿਕਿਆ ਮਨੁੱਖ) ਜਪ, ਤਪ, ਸੰਜਮ, ਹਉਮੈ (ਆਦਿ ਹਠ ਕਰਮਾਂ ਨੂੰ) ਮਾਰ ਕੇ (ਆਪਣੀ) ਸੁਰਤਿ ਨੂੰ (ਗੁਰੂ ਦੀ) ਸੇਵਾ ਵਿਚ (ਗੁਰੂ ਦੇ) ਸ਼ਬਦ ਵਿਚ (ਅਤੇ ਗੁਰਮਤਿ) ਵੀਚਾਰ ਵਿਚ (ਲੀਨ ਰਖਦਾ ਹੈ। ਜਦੋਂ (ਸਤਿਗੁਰੂ ਜਗਿਆਸੂ ਨੂੰ ਆਪਣਾ) ਸ਼ਬਦ ਸੁਣਾ ਦੇਵੇ (ਤਾਂ ਜਗਿਆਸੂ) ਸਚੀ ਰਹਤ ਤੇ ਸਚਾ ਸੁਖ ਪਾ ਕੇ ਜੀਵਨ-ਮੁਕਤ ਹੋ ਜਾਂਦਾ ਹੈ।੭।

(ਅਜਿਹਾ ਜਗਿਆਸੂ ਕੇਵਲ ਵਾਹਿਗੁਰੂ ਨੂੰ) ਸੁਖਾਂ ਦਾ ਦਾਤਾ ਅਤੇ ਦੁਖਾਂ ਨੂੰ ਮੇਟਣ ਵਾਲਾ (ਮੰਨਦਾ ਹੈ ਅਤੇ ਉਸ ਨੂੰ ਨਾਮ ਤੋਂ ਬਿਨਾ) ਹੋਰ ਦੂਜੀ ਕੋਈ ਕਾਰ (ਕਰਨੀ) ਨਹੀਂ ਸੁਝਦੀ। (ਹੇ ਭਾਈ! ਜਿਸ ਨੇ ਆਪਣਾ) ਸਰੀਰ, ਮਨ ਅਤੇ ਧਨ (ਸਭ ਕੁਝ ਪਰਮਾਤਮਾ ਅਗੇ ਭੇਟਾ ਵਜੋਂ) ਰਖ ਦਿਤਾ ਹੈ, ਨਾਨਕ ਕਹਿੰਦਾ ਹੈ (ਕਿ ਉਸ ਮਨੁੱਖ ਨੇ ਹੀ ਨਾਮ ਰੂਪੀ) ਮਹਾਂ ਰਸ ਚੱਖਿਆ ਹੈ।੮।੨।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਪ੍ਰਬਲ ਪ੍ਰਭਾਵ ਕਾਰਨ ਮਨੁੱਖ ਪਰਮਾਤਮਾ ਨੂੰ ਵਿਸਾਰ ਦਿੰਦਾ ਹੈ। ਮਾਇਆ ਦਾ ਮਾਰਣ (ਮਿਸਾਲਾ) ਹਰੀ ਦਾ ਨਾਮ ਹੈ। ਜਦ ਜੀਵ ਨੂੰ ਇਸ ਤੋਂ ਛੁਟਕਾਰਾ ਮਿਲਦਾ ਹੈ ਤਾਂ ਹਰੀ ਪ੍ਰਭੂ ਵਿਚ ਇਸ ਦਾ ਚਿਤ ਲਗਦਾ ਹੈ। ਅਜਿਹੀ ਅਵਸਥਾ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਗੁਰੂ ਅਜਿਹੀ ਤਬਦੀਲੀ ਕਿਵੇਂ ਲਿਆਉਂਦਾ ਹੈ? ਗੁਰੂ ਸਰਬ ਕਲਾ ਸਮਰਥ ਹੋਣ ਕਰਕੇ ਮਨੁੱਖੀ ਮਨ ਚੋਂ ਹਉਮੈ ਕਢ ਕੇ ਮਨ ਨੂੰ ਟਿਕਾਉਂਦਾ ਹੈ

ਤੇ ਪ੍ਰੇਮਾ-ਭਗਤੀ ਕਰਨ ਦੀ ਜਾਚ ਸਿਖਾਉਂਦਾ ਹੈ।

ਇਸ ਤਰ੍ਹਾਂ ਦੁਨਿਆਵੀ ਰੰਗ ਤਮਾਸ਼ਿਆਂ ਵਲੋਂ ਰੁਚੀ ਹਟਾ ਕੇ ਇਕ ਹਰੀ ਵਿਚ ਲਾਈ ਜਾਂਦੀ ਹੈ। ਗੁਰੂ ਦੀ ਸੇਵਾ ਕੀਤਿਆਂ ਮਨ ਦੇ ਭਰਮ ਦੂਰ ਹੁੰਦੇ ਹਨ ਅਤੇ ਹਿਰਦੇ ਵਿਚ ਨਾਮ ਜਪਣ ਵਾਲੀ ਸਚੀ ਜਾਗ੍ਰਤੀ ਆ ਜਾਂਦੀ ਹੈ। ਸੇਵਾ ਵਾਲੀ ਸੁਰਤਿ ਦੁਆਰਾ ਜੀਵਨ ਦੀ ਰਹਿਣੀ-ਬਹਿਣੀ ਸੱਚੀ ਹੋ ਜਾਂਦੀ ਹੈ, ਇਸ ਤਰ੍ਹਾਂ ਜ਼ਿੰਦਗੀ ਹਰੀ ਦੇ ਸਮਰਪਿਤ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਸ਼ਬਦ ਵਿਚ ਵਿਚਰਦਿਆਂ ਮਨੁੱਖ ਦੀ ਸੁਰਤਿ ਸੇਵਾ ਵਿਚ ਲਗਦੀ ਹੈ ਜੋ ਜਪ, ਤਪ, ਸੰਜਮ ਅਥਵਾ ਸਚੀ ਰਹਿਤ ਦਾ ਰੂਪ ਹੋ ਨਿਬੜਦੀ ਹੈ:--

**ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ॥**

**ਪ੍ਰਭਾਤੀ ਮਹਲਾ ੧ ॥ ਨਿਵਲੀ ਕਰਮ ਭੁਅੰਗਮ ਭਾਠੀ, ਰੇਚਕ ਪੂਰਕ ਕੁੰਭ ਕਰੈ ॥ ਬਿਨੁ ਸਤਿਗੁਰ ਕਿਛੁ ਸੋਝੀ ਨਾਹੀ, ਭਰਮੇ ਭੂਲਾ ਬੂਡਿ ਮਰੈ ॥ ਅੰਧਾ ਭਰਿਆ ਭਰਿ ਭਰਿ ਧੋਵੈ, ਅੰਤਰ ਕੀ ਮਲੁ ਕਦੇ ਨ ਲਹੈ ॥ ਨਾਮ ਬਿਨਾ ਫੋਕਟ ਸਭਿ ਕਰਮਾ, ਜਿਉ ਬਾਜੀਗਰੁ ਭਰਮਿ ਭੁਲੈ ॥ ੧ ॥ ਖਟੁ ਕਰਮ ਨਾਮੁ ਨਿਰੰਜਨੁ ਸੋਈ ॥ ਤੂ ਗੁਣ ਸਾਗਰੁ, ਅਵਗੁਣ ਮੋਹੀ ॥ ੧ ॥ ਰਹਾਉ ॥ ਮਾਇਆ ਧੰਧਾ ਧਾਵਣੀ, ਦੁਰਮਤਿ ਕਾਰ ਬਿਕਾਰ ॥ ਮੂਰਖੁ ਆਪੁ ਗਣਾਇਦਾ, ਬੂਝਿ ਨ ਸਕੈ ਕਾਰ ॥ ਮਨਸਾ ਮਾਇਆ ਮੋਹਣੀ, ਮਨਮੁਖ ਬੋਲ ਖੁਆਰ ॥ ਮਜਨੁ ਝੂਠਾ ਚੰਡਾਲ ਕਾ, ਫੋਕਟ ਚਾਰ ਸੀਂਗਾਰ ॥ ੨ ॥ ਝੂਠੀ ਮਨ ਕੀ ਮਤਿ ਹੈ, ਕਰਣੀ ਬਾਦਿ ਬਿਬਾਦੁ ॥ ਝੂਠੇ ਵਿਚਿ ਅਹੰਕਰਣੁ ਹੈ, ਖਸਮ ਨ ਪਾਵੈ ਸਾਦੁ ॥ ਬਿਨੁ ਨਾਵੈ ਹੋਰੁ ਕਮਾਵਣਾ, ਫਿਕਾ ਆਵੈ ਸਾਦੁ ॥ ਦੁਸਟੀ ਸਭਾ ਵਿਗੁਚੀਐ, ਬਿਖੁ ਵਾਤੀ ਜੀਵਣ ਬਾਦਿ ॥ ੩ ॥ ਏ ਭ੍ਰਮਿ ਭੂਲੇ, ਮਰਹੁ ਨ ਕੋਈ ॥ ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥ ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥ ਆਵਹਿ ਜਾਂਹਿ ਮਰਹਿ ਮਰਿ ਜਾਈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਕਰਮਾਂ, ਜਿਉਂ, ਨਾਵੈਂ, ਆਵਹਿਂ, ਜਾਹਿਂ, ਮਹਹਿਂ, ਵਿਚਹੁੰ, ਜਹਾਂ, ਤਹਾਂ।

**ਪਦ ਅਰਥ:** ਨਿਵਲੀ ਕਰਮ=ਇਕ ਯੋਗ ਕ੍ਰਿਆ ਜਿਸ ਵਿਚ ਦੋਵੇਂ ਮੋਢੇ ਨੀਚੇ ਕਰਕੇ ਸਿਧੇ ਬੈਠ ਕੇ ਸੁਆਸਾਂ ਦੇ ਬਲ ਨਾਲ ਪੇਟ ਨੂੰ ਹੇਠ ਉਤੇ ਸੱਜੇ ਖੱਬੇ ਚਲਾਉਣ ਨਾਲ ਅੰਦਰੋਂ ਆਂਦਰਾਂ ਸਾਫ਼ ਹੋ ਜਾਂਦੀਆਂ ਹਨ। ਭੁਅੰਗਮ ਭਾਠੀ=ਕੁੰਡਲਨੀ ਨਾੜੀ ਨੂੰ ਭੱਠੀ ਬਣਾਵੇ। ਰੇਚਕ=ਸਆਸ ਉਤਾਰਨੇ। ਪੂਰਕ=ਸੁਆਸ ਉਪਰ ਵਲ ਚੜ੍ਹਾਉਣੇ। ਕੁੰਭ=ਸੁਆਸ ਸੁਖਮਨਾ ਵਿਚ ਟਿਕਾਣੇ। ਭਰਮੇ ਭੂਲਾ=ਭਰਮ ਵਿਚ ਭੁਲਾ ਹੋਇਆ। ਡੂਬਿ ਮਰੈ=ਡੁਬ ਮਰਦਾ ਹੈ ਭਾਵ ਆਤਮਿਕ ਮੌਤ ਸਹੇੜ ਲੈਂਦਾ ਹੈ। ਅੰਧਾ=ਅੰਨ੍ਹਾ (ਗਿਆਨੀ ਮਨੁੱਖ)। ਭਰਿਆ=(ਪਾਪਾਂ ਨਾਲ) ਭਰਿਆ ਹੋਇਆ। ਭਰਿ ਭਰਿ ਧੋਵੈ=ਭਰ ਭਰ ਕੇ (ਲਿਬੇੜ ਕੇ ਫਿਰ) ਧੋਣ ਦਾ ਯਤਨ ਕਰਦਾ ਹੈ। ਅੰਤਰ ਕੀ ਮਲੁ=ਅੰਦਰ (ਹਿਰਦੇ ਦੀ) ਮੈਲ। ਕਦੇ ਨ ਲਹੈ=ਕਦੇ ਨਹੀਂ ਲਹਿੰਦੀ (ਉਤਰਦੀ)। ਫੋਕਟ=ਫ਼ਜ਼ੂਲ, ਵਿਅਰਥ।

ਭਰਮਿ=ਭਰਮ ਵਿਚ।੧।

ਖਟੁ ਕਰਮ=ਸ਼ਾਸਤਰਾਂ ਦੇ ਦਸੇ ਹੋਏ ਛੇ ਪ੍ਰਕਾਰ ਦੇ ਕਰਮ। ਮੋਹੀ=ਮੋਹ ਵਿਚ।੧।ਰਹਾਉ।

ਮਾਇਆ ਧੰਧਾ ਧਾਵਣੀ=ਮਾਇਆ ਦੇ ਧੰਧਿਆਂ ਵਿਚ ਦੌੜ ਭਜ ਕਰਨੀ। ਦੁਰਮਤਿ ਕਾਰ=ਖੋਟੀ ਮਤਿ ਵਾਲੀ ਕਾਰ। ਬਿਕਾਰ=ਨਿਕੰਮੀ ਕਾਰ। ਆਪੁ=ਆਪਣੇ ਆਪ ਨੂੰ। ਗਣਾਇਦਾ=ਚੰਗਾ ਅਖਵਾਂਦਾ ਹੈ। ਬੂਝਿ ਨ ਸਕੈ ਕਾਰ=ਅਸਲੀ (ਭਗਤੀ ਵਾਲੀ) ਕਾਰ ਸਮਝ ਹੀ ਨਹੀਂ ਸਕਦਾ। ਮਨਸਾ=ਵਾਸ਼ਨਾ, ਖਾਹਿਸ਼। ਮੋਹਣੀ=ਮਾਇਆ ਵਾਲੀ। ਬੋਲ ਖੁਆਰ=ਬੋਲ ਮਾੜੇ ਹੁੰਦੇ ਹਨ। ਮਜਨੁ=ਇਸ਼ਨਾਨ। ਚਾਰ=ਸੁੰਦਰ।੨।

ਬਾਦਿ=ਵਿਅਰਥ। ਬਿਬਾਦੁ=ਝਗੜੇ ਵਾਲੀ। ਅਹੰਕਰਣੁ=ਹੰਕਾਰ। ਸਾਦੁ=ਸੁਆਦ। ਦੁਸਟੀ ਸਭਾ=ਮਾੜੀ ਸੰਗਤ ਰਾਹੀਂ। ਵਿਗੁਚੀਐ=ਖਜ਼ਲ ਖੁਆਰ ਹੋਈਦਾ ਹੈ। ਬਿਖੁ=ਜ਼ਹਰ। ਵਾਤੀ=ਮੂੰਹ ਵਿਚ।੩।

ਏ ਭ੍ਰਮਿ ਭੂਲੇ=ਹੇ ਭਰਮ ਵਿਚ ਭੂਲੇ ਹੋਏ ਲੋਕੋ!। ਆਵਹਿ ਜਾਹਿ=ਜੰਮਦੇ ਮਰਦੇ ਹਨ। ਮਰਹਿ ਮਰਿ ਜਾਈ=ਆਤਮਿਕ ਮੌਤ ਮਰ ਜਾਂਦ ਹਨ।੪।

**ਅਰਥ:** (ਹੇ ਭਾਈ! ਭਰਮ ਵਿਚ ਭੁਲਾ ਹੋਇਆ ਮਨੁੱਖ) ਪਰਮੇਸ਼ਰ ਦਾ ਨਾਮ ਛਡ ਕੇ ਨਿਵਲੀ ਕਰਮ ਕਰਦਾ ਹੈ। ਕੁੰਡਲਨੀ ਨਾੜੀ ਦੁਆਰਾ ਦਸਮ ਦੁਆਰ ਵਿਚ ਸੁਆਸ ਚੜ੍ਹਾਉਣ ਦੀ ਕਿਰਿਆ ਕਰਦਾ ਹੈ, ਸੁਆਸ ਉਤਾਰਦਾ ਚੜ੍ਹਾਉਦਾ ਤੇ ਸੁਖਮਨਾ ਵਿਚ ਟਿਕਾਂਦਾ ਹੈ (ਪਰ) ਸਤਿਗੁਰੂ ਤੋਂ ਬਿਨਾ (ਜੀਵ ਨੂੰ) ਕੁਝ ਭੀ ਸੋਝੀ ਨਹੀਂ ਆਉਂਦੀ। ਸੰਸਾਰ ਸਮੁੰਦਰ ਵਿਚ) ਡੁਬ ਮਰਦਾ ਹੈ। (ਇਸ ਤਰ੍ਹਾਂ ਭਰਮ ਵਿਚ ਭੁਲਿਆ ਹੋਇਆ ਹੰਕਾਰ ਦੀ ਬੁਧੀ ਨਾਲ) ਭਰਿਆ ਹੋਇਆ (ਇਹਨਾਂ ਕਰਮਾਂ ਨੂੰ) ਭਰ ਭਰ ਕੇ (ਭਾਵ ਇਹਨਾਂ ਕਰਮਾਂ ਰਾਹੀਂ ਮੈਲ ਨੂੰ) ਧੋਂਦਾ ਹੈ (ਪਰ ਇਹਨਾਂ ਨਾਲ ਹਿਰਦੇ) ਅੰਦਰ ਲਗੀ ਹੋਈ (ਵਿਖੇਪਤਾ ਦੀ) ਮੈਲ ਕਦੇ ਨਹੀਂ ਉਤਰਦੀ। (ਹੇ ਭਾਈ! ਪਰਮੇਸ਼ਰ ਦੇ) ਨਾਮ ਤੋਂ ਬਿਨਾ ਸਾਰੇ ਫੋਕਟ (ਵਿਅਰਥ) ਕਰਮ ਹਨ ਜਿਸ ਤਰ੍ਹਾਂ (ਬੇਸਮਝ ਮਨੁੱਖ) ਬਾਜ਼ੀਗਰ (ਮਦਾਰੀ ਨੂੰ ਵੇਖ ਕੇ) ਭਰਮ ਵਿਚ ਭੁਲ ਜਾਂਦਾ ਹੈ (ਉਸ ਨੂੰ ਇਹ ਨਹੀਂ ਪਤਾ ਕਿ ਇਹ ਬਾਜ਼ੀ ਝੂਠੀ ਤੇ ਵਿਖਾਵੇ ਖ਼ਾਤਰ ਹੈ)।੧।

(ਹੇ ਭਾਈ!) ਮਾਇਆ ਦੇ ਪ੍ਰਭਾਵ ਤੋਂ ਰਹਿਤ ਉਸ ਪ੍ਰਭੂ ਦਾ ਨਾਮ ਹੀ (ਸ਼ਾਸ਼ਤਰਾਂ ਦੇ ਦਸੇ ਹੋਏ) ਛੇ ਕਰਮਾਂ ਦਾ (ਪ੍ਰਤੀਕ ਹੈ)। (ਹੇ ਪ੍ਰਭੂ!) ਤੂੰ ਗੁਣਾਂ ਦਾ (ਅਥਾਹ) ਸਮੁੰਦਰ ਹੈਂ (ਜਦੋਂ ਕਿ) ਮੇਰੇ ਅੰਦਰ (ਨਿਰੇ) ਅਵਗੁਣ ਹੀ ਅਵਗੁਣ ਹਨ।੧।ਰਹਾਉ।

(ਹੇ ਭਾਈ!) ਮਾਇਆ ਦੇ ਧੰਧਿਆਂ ਵਿਚ ਦੌੜ ਭਜ ਕਰਨੀ ਖੋਟੀ ਮਤਿ ਵਾਲੀ ਨਿਕੰਮੀ ਕਾਰ ਹੈ। ਮੂਰਖ (ਜੀਵ ਖਟ ਕਰਮ ਕਰਕੇ) ਆਪਣੇ ਆਪ ਨੂੰ ਵੱਡਾ ਅਖਵਾਉਂਦਾ ਹੈ (ਪਰ ਇਹ ਜੋ) ਅਸਲੀ (ਭਗਤੀ ਵਾਲੀ) ਕਾਰ ਹੈ, (ਉਸ ਨੂੰ) ਸਮਝ ਹੀ ਨਹੀਂ ਸਕਦਾ। (ਬੇਸਮਝ ਮਨੁੱਖ ਦੀ) ਵਾਸ਼ਨਾ ਮੋਹਣੀ ਮਾਇਆ ਵਿਚ ਹੀ ਲਗੀ ਰਹਿੰਦੀ ਹੈ (ਅਤੇ ਉਸ ਦੇ) ਬੋਲ ਮਨਮੁਖਾਂ ਵਾਲੇ ਇਸ ਤਰ੍ਹਾਂ ਦੇ ਘੜੇ ਹੁੰਦੇ ਹਨ ਜਿਸ ਤਰ੍ਹਾ ਕਿ ਚੰਡਾਲ (ਜੀਵ) ਦਾ ਇਸ਼ਨਾਨ ਝੂਠਾ (ਹੁੰਦਾ ਹੈ, ਅਤੇ ਉਸ ਦਾ) ਸੁੰਦਰ ਸ਼ਿੰਗਾਰ ਫੋਕਟ (ਕਰਮਾਂ ਦਾ ਪ੍ਰਤੀਕ ਹੁੰਦਾ ਹੈ)। (ਆਪ ਹੁਦਰੇ ਮਨੁੱਖ ਦੇ) ਮਨ ਦੀ ਮਤਿ ਵੀ ਝੂਠੀ ਹੁੰਦੀ ਹੈ (ਕਿਉਂਕਿ ਉਸ ਦੀ ਧਾਰਮਿਕ) ਕਰਣੀ ਵਾਦ-ਵਿਵਾਦ (ਭਾਵ ਝਗੜਿਆਂ ਵਿਚ ਕਲੰਕਤ ਹੁੰਦੀ ਹੈ)।੨।

ਝੂਠੇ (ਮਨੁੱਖ) ਵਿਚ ਹੰਕਾਰ ਹੁੰਦਾ ਹੈ (ਅਤੇ ਉਹ ਆਪਣੇ) ਖਸਮ ਦੇ (ਮਿਲਾਪ ਦਾ) ਸੁਆਦ (ਪ੍ਰਾਪਤ) ਨਹੀਂ ਕਰ ਸਕਦਾ। ਨਾਮ ਤੋਂ ਬਿਨਾ (ਜੋ) ਹੋਰ (ਹੋਰ ਕਰਮਾਂ ਨੂੰ) ਕਮਾਉਣਾ ਹੈ (ਉਹਨਾਂ ਦਾ ਕਰਮ ਫਲ ਭਾਵ)

ਸੁਆਦ ਵੀ ਫਿੱਕਾ ਹੀ ਆਉਂਦਾ ਹੈ। ਦੁਸ਼ਟਾਂ (ਭਾਵ ਮਾੜੇ ਮਨੁੱਖਾਂ ਦੀ) ਸੁਸਾਇਟੀ ਵਿਚ ਖ਼ਰਾਬ ਹੀ ਹੋਈਦਾ ਹੈ, (ਉਥੇ) ਮੂੰਹ ਵਿਚ (ਫਿਕੇ ਬੋਲ ਰੂਪੀ) ਜ਼ਹਰ (ਹੁੰਦੀ ਹੈ ਜਿਸ ਕਰਕੇ) ਜੀਵਨ ਵਿਅਰਥ ਹੋ ਜਾਂਦਾ ਹੈ।੩।

ਹੇ (ਫੋਕਟ ਕਰਮਾਂ ਵਿਚ) ਭੁਲੇ ਹੋਏ ਮਨੁਖੋ! (ਇਉਂ ਛੇ ਕਰਮਾਂ ਵਾਲੇ ਮਾਰਗ ਤੇ ਪੈ ਕੇ) ਕੋਈ ਵੀ (ਆਤਮਿਕ) ਮੌਤ ਨਾ ਮਰੋ। ਸਤਿਗੁਰੂ ਨੂੰ ਸੇਵਿ (ਸਿਮਰਿ ਕੇ) ਸਦਾ ਹੀ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਸਤਿਗੁਰੂ ਤੋਂ ਬਿਨਾ ਕਿਸੇ ਨੇ (ਜੀਵਨ) ਮੁਕਤੀ ਨਹੀਂ ਪਾਈ। (ਮਨਮੁਖ ਜੀਵ) ਜੂਨੀਆਂ ਵਿਚ) ਆਉਂਦੇ ਜਾਂਦੇ, ਮਰਦੇ ਹਨ,ਮਰ ਕੇ ਫਿਰ ਜੰਮਦੇ ਹਨ (ਭਾਵ ਸਦਾ ਹੀ ਆਵਾਗਵਣ ਵਿਚ ਪਏ ਰਹਿੰਦੇ ਹਨ)।੪।

**ਏਹੁ ਸਰੀਰੁ ਹੈ ਤ੍ਰੈਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥ ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥੫॥ ਜਹ ਜਹ ਦੇਖਾ, ਤਹ ਤਹ ਸੋਈ ॥ ਬਿਨੁ ਸਤਿਗੁਰ ਭੇਟੇ, ਮੁਕਤਿ ਨ ਹੋਈ ॥ ਹਿਰਦੈ ਸਚੁ, ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥੬॥ ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥ ਘਰਿ ਬਾਹਰਿ ਏਕੋ ਕਰਿ ਜਾਣੁ ॥ ਏਹਾ ਮਤਿ ਸਬਦੁ ਹੈ ਸਾਰੁ ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ ॥ ੭ ॥ ਕਰਣੀ ਕੀਰਤਿ ਗੁਰਮਤਿ ਸਾਰੁ ॥ ਸੰਤ ਸਭਾ ਗੁਣ ਗਿਆਨੁ ਬੀਚਾਰੁ ॥ ਮਨੁ ਮਾਰੇ ਜੀਵਤ ਮਰਿ ਜਾਣੁ ॥ ਨਾਨਕ, ਨਦਰੀ ਨਦਰਿ ਪਛਾਣੁ ॥ ੮ ॥ ੩ ॥**

**ਪਦ ਅਰਥ:** ਤ੍ਰੈ ਗੁਣ ਧਾਤੁ=ਰਜੋ, ਤਮੋ, ਸਤੋ, ਮਾਇਆ ਦੀਆਂ ਤਿੰਨ ਗੁਣੀ ਹਾਲਤਾਂ। ਵਿਆਪੈ=ਵਿਆਪਦਾ ਹੈ। ਸੋਗ ਸੰਤਾਪ=ਚਿੰਤਾ ਫ਼ਿਕਰ ਤੇ ਦੁਖ ਕਲੇਸ਼। ਵਿਚਹੁ=ਅੰਦਰੋਂ। ਚੂਕੈ=ਦੂਰ ਹੁੰਦਾ ਹੈ। ਆਪੁ=ਹੰਕਾਰ।੫।

ਜਹ ਜਹ=ਜਿਥੇ ਜਿਥੇ। ਦੇਖਾ=ਮੈਂ ਵੇਖਦਾ ਹਾਂ। ਤਹ ਤਹ=ਉਥੇ ਉਥੇ। ਸੋਈ=ਉਹ (ਵਾਹਿਗੁਰੂ)। ਭੇਟੇ=ਮਿਲੇ। ਸਾਰੁ=ਸ੍ਰੇਸ਼ਟ।੬।

ਦੁਬਿਧਾ=ਦ੍ਵੈਤ। ਚੂਕੈ=ਦੂਰ ਹੁੰਦੀ ਹੈ। ਸਬਦੁ ਪਛਾਣੁ=ਬ੍ਰਹਮ ਨੂੰ ਪਛਾਣ। ਮਤਿ=ਅਕਲਿ, ਸਿਖਿਆ। ਮਾਥੈ ਪਵੈ ਛਾਰੁ=ਮਥੇ ਉਤੇ ਭਾਵ ਸਿਰ ਵਿਚ ਸੁਆਹ ਪੈਂਦੀ ਹੈ।੭।

ਕਰਣੀ=(ਉਤਮ) ਕਰਣੀ। ਕੀਰਤਿ=ਹਰੀ ਦਾ ਜਸ। ਸੰਤ ਸਭਾ=ਸੰਤ (ਗੁਰੂ) ਦੀ ਸੰਗਤ ਵਿਚ। ਮਨੁ ਮਾਰੇ=(ਜੋ) ਮਨ ਨੂੰ ਮਾਰੇ। ਜੀਵਤ ਮਰਿ ਜਾਣੁ=ਉਹ ਜੀਵਤ-ਭਾਵ ਤੋਂ ਮਰਨਾ ਜਾਣਦਾ ਹੈ। ਨਦਰੀ=ਮਿਹਰ ਦੀ ਨਜ਼ਰ ਕਰਨ ਵਾਲਾ ਵਾਹਿਗੁਰੂ। ਪਛਾਣੁ=ਪਛਾਣੂੰ।੮।

**ਅਰਥ:** (ਹੇ ਭਾਈ!) ਇਹ ਸਰੀਰ ਤ੍ਰੈਗੁਣੀ ਮਾਇਆ ਦਾ ਸਰੂਪ ਹੈ ਇਸ ਨੂੰ ਚਿੰਤਾ ਤੇ ਦੁਖ ਲੱਗਾ ਰਹਿੰਦਾ ਹੈ। (ਇਸ ਲਈ, ਸਰੀਰ ਨਾਲੋਂ ਮੋਹ ਤੋੜ ਕੇ) ਉਸ (ਵਾਹਿਗੁਰੂ) ਨੂੰ ਸੇਵੋ ਜਿਸ ਦਾ ਕੋਈ ਮਾਤਾ ਪਿਤਾ ਨਹੀਂ ਹੈ। (ਇਸ ਤਰ੍ਹਾਂ ਕੀਤਿਆਂ ਹਿਰਦੇ ਵਿਚ) ਤ੍ਰਿਸ਼ਨਾ ਅਤੇ ਹੰਕਾਰ ਦੂਰ ਹੋ ਜਾਂਦਾ ਹੈ।੫।

(ਹੇ ਭਾਈ!) ਮੈਂ ਜਿਥੇ ਜਿਥੇ ਵੇਖਦਾ ਹਾਂ ਉਥੇ ਉਥੇ ਹੀ ਉਹ (ਵਾਹਿਗੁਰੂ ਵਸ ਰਿਹਾ ਹੈ)। ਸਤਿਗੁਰੂ ਦੇ ਮਿਲੇ ਬਿਨਾ (ਮਾਇਆ ਦੇ ਬੰਧਨਾਂ ਤੋਂ) ਮੁਕਤੀ ਨਹੀਂ ਹੁੰਦੀ। ਹਿਰਦੇ ਵਿਚ ਸਚ ਰੂਪ (ਪ੍ਰਭੂ ਦਾ ਸਿਮਰਨ ਕਰੋ) ਇਹ ਕਰਣੀ (ਸਭ ਤੋਂ) ਸ੍ਰੇਸ਼ਟ ਹੈ। ਹੋਰ ਸਭ ਕੁਝ ਪਖੰਡ ਹੈ (ਅਤੇ ਅਜਿਹੇ ਕਰਮਾਂ ਦੁਆਰਾ) ਪੂਜਾ ਕਰਨੀ (ਅੰਤ) ਖੁਆਰ ਹੀ ਕਰਦੀ ਹੈ।੬।

(ਹੇ ਭਾਈ! ਮਨੁੱਖ ਦੇ ਅੰਦਰੋਂ ਜਦ) ਦੁਬਿਧਾ ਦੂਰ ਹੋ ਜਾਂਦੀ ਹੈ ਤਾਂ (ਜੀਵ) ਇਕ ਸ਼ਬਦ (ਬ੍ਰਹਮ) ਨੂੰ ਪਛਾਣਨ ਵਾਲਾ (ਬਣਦਾ ਹੈ)। ਘਰ ਤੇ ਬਾਹਰ (ਭਾਵ ਹਿਰਦੇ ਵਿਚ ਤੇ ਵਸਦੇ ਸੰਸਾਰ ਵਿਚ) ਇਕੋ (ਰੂਪ) ਕਰਕੇ ਜਾਣਨ ਵਾਲਾ (ਬਣਦਾ ਹੈ)। ਇਹ ਅਸਲੀ ਮਤਿ (ਸਿਖਿਆ) ਹੈ ਕਿ ਗੁਰੂ ਦਾ) ਸ਼ਬਦ (ਸਭ ਤੋਂ) ਸ੍ਰੇਸ਼ਟ ਹੈ। ਦੁਬਿਧਾ ਵਿਚ (ਲਗਿਆਂ) ਸਿਰ ਉਤੇ ਸੁਆਹ ਹੀ ਪੈਂਦੀ ਹੈ।੭।

(ਹੇ ਭਾਈ! ਪ੍ਰਭੂ ਦੀ) ਕੀਰਤੀ (ਸਿਫਤ ਸਾਲਾਹ ਕਰਨਾ ਹੀ ਉਤਮ) ਕਰਣੀ ਹੈ, ਗੁਰੂ ਦੀ ਮਤਿ ਅਨੁਸਾਰ (ਜੀਵਨ ਮਾਰਗ ਵਿਚ ਚਲਣਾ) ਸ੍ਰੇਸ਼ਟ (ਧਾਰਨਾ) ਹੈ। ਸੰਤ (ਗੁਰੂ) ਦੀ ਸੰਗਤ ਵਿਚ ਮਿਲ ਕੇ ਗੁਰੂ ਦੇ ਗਿਆਨ ਰੂਪੀ ਗੁਣਾਂ ਦਾ ਵੀਚਾਰ (ਹੁੰਦਾ ਹੈ)। (ਜਿਹੜਾ ਮਨੁੱਖ ਆਪਣੇ) ਮਨ ਨੂੰ ਮਾਰੇ (ਭਾਵ ਸੰਕਲਪਾਂ ਵਿਕਲਪਾਂ ਤੇ ਕਾਬੂ ਪਾ ਲਵੇ ਉਸ ਨੂੰ) ਜੀਵਤ-ਭਾਵ ਤੋਂ ਮਰਿਆ ਹੋਇਆ ਜਾਣੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਜੀਵ ਉਸ ਦੀ ਮਿਹਰ ਦੀ) ਨਿਗਾਹ ਨਾਲ ਉਸ ਨਦਰ ਕਰਨ ਵਾਲੇ ਪ੍ਰਭੂ ਦਾ ਪਛਾਣੂੰ ਬਣ ਜਾਂਦਾ ਹੈ।੮।੩।

## ਅਰਥ ਭੇਦ ਅਤੇ ਨਿਰਣੈ

**ਦੂਸਟੀ ਸਭਾ ਵਿਗੁਚੀਐ, ਬਿਖੁ ਵਾਤੀ ਜੀਵਣ ਬਾਦਿ ॥**

ਵੱਖ ਵੱਖ ਅਰਥ:

੧. ਦੁਸ਼ਟੋਂ ਕੀ ਸਭਾ ਮੈਂ ਜਾਣੇ ਕਰ ਖ਼ਰਾਬ ਹੋਈਤਾ ਹੈ ਕਿਉਂਕਿ ਤਿਨ ਮਨਮੁਖੋਂ ਕੇ ਮੁਖ ਮੈਂ ਵਿਖ ਰੂਪ (ਵਾਤੀ) ਬਚਨ ਰਹਿਤੇ ਹੈਂ ਜਿਸ ਤੇ ਤਿਨੋਂ ਕਾ ਜੀਵਣ ਭੀ ਵਿਅਰਥ ਹੈ। [ਫ.ਸ.

੨. ੨੨. ਮਾੜੀ ਸੰਗਤ ਰਾਹੀਂ ਬਰਬਾਦ ਹੋਈਦਾ ਹੈ। ੨੩. ਮੂੰਹ ਵਿਚ ੨੪. ਵਿਅਰਥ [ਸ਼ਬਦਾਰਥ

੩. ਅਜੇਹੀ ਭੈੜੀ ਸੰਗਤ ਵਿਚ (ਬੈਠਿਆਂ) ਖੁਆਰ ਹੋਈਦਾ ਹੈ ਕਿਉਂਕਿ ਅਜੇਹੇ ਬੰਦਿਆਂ ਦੇ ਮੂੰਹ ਵਿਚ (ਫਿੱਕੇ ਬੋਲ ਰੂਪ) ਜ਼ਹਰ ਹੁੰਦਾ ਹੈ ਉਹਨਾਂ ਦਾ ਜੀਵਨ ਵਿਅਰਥ ਜਾਂਦਾ ਹੈ। [ਦਰਪਣ

ਨਿਰਣੈ: 'ਦੂਸਟੀ ਸਭਾ' ਤੋਂ ਭਾਵ ਹੈ, ਹੰਕਾਰੀ ਰਾਜਿਆਂ ਦੀ ਸਭਾ, ਜਿਵੇਂ ਗੁਰਬਾਣੀ ਵਿਚ ਅੰਕਿਤ ਹੈ:--

**ਦੂਸਟ ਸਭਾ ਮਹਿ ਮੰਤ੍ਰੁ ਪਕਾਇਆ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ॥[ਪੰ. ੧੧੩੩**

ਵਿਗੁਚੀਐ ਤੋਂ ਭਾਵ ਖੁਆਰ ਹੋਈਦਾ ਹੈ। 'ਬਿਖੁ ਵਾਤੀ ਜੀਵਣੁ' ਤੋਂ ਭਾਵ ਹੈ ਵਿਸ਼ੇ ਵਿਕਾਰਾਂ ਵਾਲੀ ਜ਼ਿੰਦਗੀ। 'ਬਾਦਿ' ਤੋਂ ਭਾਵ ਫਜ਼ੂਲ ਵਿਅਰਥ ਹੈ 'ਬਿਖੁ ਵਾਤੀ' ਦੇ ਅਖਰੀ ਅਰਥ ਮੂੰਹ ਵਿਚ ਜ਼ਹਿਰ (ਫਿਕੇ ਬੋਲ) ਕੀਤੇ ਜਾਂਦੇ ਹਨ ਪਰ ਤਤਪਰਜ ਇਹ ਹੈ ਕਿ ਵਿਸ਼ੇ ਵਿਕਾਰਾਂ ਵਾਲਾ ਜੀਵਨ ਬਰਬਾਦੀ ਦਾ ਲਖਾਇਕ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਵਿਚ ਨਿਉਲੀ ਕਰਮਾਂ, ਕੁੰਡਲਨੀ ਨਾੜੀ ਅਤੇ ਸੁਆਸਾਂ ਦਾ ਇੜਾ, ਪਿੰਗਲਾ ਤੇ ਸੁਖਮਨਾ ਵਿਚੋਂ ਲੰਘਾਣ ਵਾਲੀ ਪ੍ਰਕ੍ਰਿਆ ਦੀ ਮਾਨਤਾ ਲਈ ਕੋਈ ਥਾਂ ਨਹੀਂ ਹੈ। ਇਹ ਸਹਜ ਜੋਗ ਨਹੀ, ਹਠ-ਕਰਮੀ ਜੋਗ ਹੈ। ਇਹ ਸਾਰੇ ਫੋਕਟ ਕਰਮ ਮਾਇਆ ਦੇ ਭਰਮ ਵਿਚ ਪਾਣ ਵਾਲੇ ਹਨ। ਅਸਲੀ ਕਾਰ ਜਿਸ ਨਾਲ ਜੀਵਨ-ਮੁਕਤੀ ਮਿਲਦੀ ਹੈ, ਉਹ ਕੇਵਲ ਸਤਿਗੁਰੂ ਦੀ ਰਾਹੀਂ ਨਾਮ ਜਪਣਾ ਹੈ। ਖਟ ਕਰਮਾਂ ਦੀ ਗਲ ਗੁਰਮਤਿ ਨਾਲ ਮੇਲ ਨਹੀਂ ਖਾਂਦੀ ਕਿਉਂਕਿ ਗੁਰਬਾਣੀ ਅੰਦਰ ਅੰਕਿਤ ਹੈ:--

**ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥**

**ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ॥੧॥** [ਪੰਨਾ ੧੧੨੪

ਨਾਮ ਤੋਂ ਬਿਨਾ ਮਨੁੱਖ ਸਾਰਾ ਜੀਵਨ ਹੀ ਦੁਸ਼ਟਾਂ ਵਾਲਾ ਬਿਖੁ ਵਾਤੀ ਹੈ। ਇਹ ਸਰੀਰ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਵਿਚ ਹੀ ਆਪਣੀ ਦੌੜ ਲਾਈ ਰਖਦਾ ਹੈ। ਜਿਸ ਕਰਕੇ ਇਸ ਨੂੰ ਸੋਗ ਸੰਤਾਪ ਭੋਗਣੇ ਪੈਂਦੇ ਹਨ, ਗੁਰੂ ਬਾਬਾ ਜੀ ਨੇ "ਹਿਰਦੇ ਸਚੁ, ਏਹ ਕਰਣੀ ਸਾਰ ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ" ਦਾ ਸਿਧਾਂਤ ਸਾਡੇ ਸਾਹਮਣੇ ਰਖਿਆ ਹੈ। ਸਤਿਗੁਰੂ ਰਾਹੀਂ ਨਾਮ ਜਪ ਕੇ ਜਦੋਂ ਦੁਬਿਧਾ ਦੂਰ ਹੁੰਦੀ ਹੈ ਤਾਂ ਹਰ ਪਾਸੇ ਹਰੀ ਦਾ ਪ੍ਰਤਾਪ ਪਸਰਿਆ ਹੀ ਨਜ਼ਰੀ ਪੈਂਦਾ ਹੈ। ਜੋ ਜੀਵ ਆਪਣਾ ਮਨ ਮਾਰਦਾ ਹੈ, ਉਹ ਜੀਵਤ-ਭਾਵ ਤੋਂ ਮਰਨਾ ਜਾਣਦਾ ਹੈ ਅਤੇ ਉਸ ਹਰੀ ਦੀ ਕਿਰਪਾ ਨਾਲ ਹਰੀ ਨੂੰ ਪਛਾਣਦਾ ਹੈ।

**ਪ੍ਰਭਾਤੀ ਮਹਲਾ ੧ ਦਖਣੀ ॥ ਗੋਤਮੁ ਤਪਾ ਅਹਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰੁ ਲੁਭਾਇਆ ॥ ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ ॥ ੧ ॥ ਕੋਈ ਜਾਣਿ ਨ ਭੂਲੈ, ਭਾਈ ॥ ਸੋ ਭੂਲੈ ਜਿਸੁ ਆਪਿ ਭੁਲਾਏ, ਬੂਝੈ ਜਿਸੈ ਬੁਝਾਈ ॥ ੧ ॥ ਰਹਾਉ ॥ ਤਿਨਿ ਹਰੀਚੰਦਿ ਪ੍ਰਿਥਮੀਪਤਿ ਰਾਜੈ, ਕਾਗਦਿ ਕੀਮ ਨ ਪਾਈ ॥ ਅਉਗਣੁ ਜਾਣੈ ਤ ਪੁੰਨ ਕਰੇ ਕਿਉ, ਕਿਉ ਨੇਖਾਸਿ ਬਿਕਾਈ ॥ ੨ ॥ ਕਰਉ ਅਢਾਈ ਧਰਤੀ ਮਾਂਗੀ, ਬਾਵਨ ਰੂਪਿ ਬਹਾਨੈ ॥ ਕਿਉ ਪਇਆਲਿ ਜਾਇ ਕਿਉ ਛਲੀਐ, ਜੇ ਬਲਿ ਰੂਪੁ ਪਛਾਨੈ ॥ ੩ ॥ ਰਾਜਾ ਜਨਮੇਜਾ ਦੇ ਮਤੀ, ਬਰਜਿ ਬਿਆਸਿ ਪੜ੍ਹਾਇਆ ॥ ਤਿਨਿ ਕਰਿ ਜਗ ਅਠਾਰਹ ਘਾਏ, ਕਿਰਤੁ ਨ ਚਲੈ ਚਲਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਕਿਉਂ, ਕਰਉਂ, ਅਠਾਰਹਂ, (ਅਠਾਰਾਂ)

**ਪਦ ਅਰਥ:** ਗੋਤਮ=ਇਕ ਰਿਖੀ ਜਿਸ ਦੀ ਇਸਤ੍ਰੀ ਅਹਿੱਲਿਆ ਸੀ। ਤਿਸੁ ਦੇਖਿ=ਉਸ (ਇਸਤ੍ਰੀ) ਨੂੰ ਵੇਖ ਕੇ। ਇੰਦ੍ਰ=ਇੰਦਰ ਰਾਜਾ। ਲੁਭਾਇਆ=ਲੁਭਾਇਮਾਨ, ਮੋਹਤ ਹੋਇਆ। ਸਹਸ=ਹਜ਼ਾਰ। ਚਿਹਨ ਭੱਗ ਹੂਏ=ਭੱਗ ਦੇ ਨਿਸ਼ਾਨ ਹੋ ਗਏ। ਮਨਿ=ਮਨ ਵਿਚ।੧।

ਜਾਣਿ=ਜਾਣ (ਬੁਝ) ਕੇ, ਸੋਚ ਸਮਝ ਕੇ। ਭਾਈ=ਹੇ ਭਾਈ!। ਬੂਝੈ=ਉਹ ਸਮਝਦਾ ਹੈ। ਜਿਸੈ ਬੁਝਾਈ=ਜਿਸ ਨੂੰ (ਉਹ ਪ੍ਰਭੂ) ਸਮਝਾ ਦੇਵੇ।੧।ਰਹਾਉ।

ਤਿਨਿ=ਹਰੀ ਚੰਦ। ਉਸ=(ਰਾਜੇ) ਹਰੀ ਚੰਦ ਨੇ। ਕਾਗਦਿ=ਕਾਗਜ਼। ਕੀਮ=ਕੀਮਤ। ਅਉਗਣੁ ਜਾਣੈ=ਜੇ ਅਵਗਣ ਜਾਣਦਾ ਹੁੰਦਾ। ਤ ਪੁੰਨ ਕਰੇ ਕਿਉ=ਤਾਂ ਪੁੰਨ (ਦਾਨ) ਕਿਉਂ ਕਰਦਾ?। ਕਿਉ ਨੇਖਾਸਿ ਬਿਕਾਈ=ਕਿਉਂ ਮੰਡੀ ਵਿਚ ਵਿਕਦਾ?।੨।

ਕਰਉ ਅਢਾਈ=ਢਾਈ ਕਰਮ। ਬਾਵਨ ਰੂਪਿ=ਬੋਣੇ ਰੂਪ ਵਿਚ। ਬਹਾਨੈ=ਬਹਾਨੇ ਨਾਲ। ਪਇਆਲਿ=ਪਤਾਲ ਵਿਚ। ਕਿਉ ਛਲੀਐ=ਕਿਉਂ ਠੱਗਿਆ ਜਾਂਦਾ?। ਬਲਿ=ਬਲੁ ਰਾਜਾ।੩।

ਦੇ ਮਤੀ=ਮੱਤਾਂ ਦੇ ਰਿਹਾ ਸੀ। ਬਰਜਿ=ਵਰਜਿਆ, ਮੰਨ੍ਹਾ ਕੀਤਾ। ਬਿਆਸਿ ਪੜ੍ਹਾਇਆ=ਵਿਆਸ ਨੇ

ਪੜ੍ਹਾਇਆ, ਸਿਖਾਇਆ। ਤਿਨਿ=ਉਸ (ਰਾਜਾ ਜਨਮੇਜਾ) ਨੇ। ਕਰਿ ਜਗ=ਯਗ ਕਰਕੇ। ਅਠਾਰਹ=ਅਠਾਰਾਂ (ਬ੍ਰਾਹਮਣ)। ਘਾਏ=ਮਾਰ ਦਿੱਤੇ। ਕਿਰਤੁ=ਕੀਤੇ ਕਰਮਾਂ ਤੋਂ ਬਣੇ ਭਾਗ।੪।

**ਅਰਥ:** (ਹੇ ਭਾਈ!) ਗੋਤਮ ਤਪਾ (ਰਿਖੀ ਜਿਸ ਦੀ) ਇਸਤ੍ਰੀ ਅਹਿੱਲਿਆ ਸੀ ਉਸ ਦਾ (ਸੁੰਦਰ ਸਰੂਪ) ਵੇਖ ਕੇ (ਦੇਵਤਿਆਂ ਦੇ ਰਾਜੇ) ਇੰਦਰ ਦਾ (ਚਿਤ) ਲੁਭਾਇਮਾਨ ਹੋ ਗਿਆ। (ਇਸ ਦੇ ਫਲਸਰੂਪ ਇੰਦਰ ਦੇ) ਸਰੀਰ ਉਤੇ ਹਜ਼ਾਰ ਭੱਗ ਦੇ ਨਿਸ਼ਾਨ ਹੋਏ ਤਾਂ (ਉਹ ਆਪਣੇ) ਮਨ ਵਿਚ (ਬਹੁਤ) ਪਛੁਤਾਇਆ।੧।

(ਹੇ ਭਾਈ!) ਕੋਈ (ਜੀਵ ਭੀ) ਜਾਣ-ਬੁਝ ਕੇ ਨਹੀਂ ਭੁਲਦਾ। ਉਹ (ਮਨੁੱਖ ਹੀ) ਭੁਲਦਾ ਹੈ ਜਿਸ (ਮਨੁੱਖ) ਨੂੰ (ਪਰਮੇਸ਼ਰ) ਆਪ ਭੁਲਾਉਂਦਾ ਹੈ (ਅਤੇ ਉਹ ਮਨੁੱਖ ਹੀ ਜੀਵਨ ਦਾ ਸਹੀ ਰਸਤਾ) ਸਮਝਦਾ ਹੈ ਜਿਸ ਨੂੰ ਪਰਮੇਸ਼ਰ ਆਪ ਸਮਝਾਉਂਦਾ ਹੈ।੧।ਰਹਾਉ।

(ਹੇ ਭਾਈ!) ਧਰਤੀ ਦੇ ਮਾਲਕ ਰਾਜਾ ਹਰੀ ਚੰਦ ਨੇ (ਇਤਨੇ ਦਾਨ-ਪੁੰਨ ਕੀਤੇ ਜਿਨ੍ਹਾਂ ਦੀ ਕਾਗਜ਼ ਉਤੇ (ਲਿਖਿਆ ਵੀ) ਕੀਮਤ ਨਹੀਂ ਪੈ ਸਕਦੀ, (ਭਾਵ ਉਸ ਨੇ ਬੇਅੰਤ ਪੁੰਨ ਕਰਮ ਕੀਤੇ)। (ਜੇ ਕਰ ਉਹ) ਪੁੰਨ ਕਰਨਾ ਔਗੁਣ ਜਾਣਦਾ ਤਾਂ ਪੁੰਨ ਕਿਉਂ ਕਰਦਾ? ਅਤੇ ਪੁੰਨ (ਕਰਕੇ) ਮੰਡੀ ਵਿਚ ਕਿਉਂ ਵਿਕਦਾ?।੨।

(ਵਿਸ਼ਨੂੰ ਨੇ) ਬੋਣੇ ਰੂਪ ਵਿਚ ਬਹਾਨੇ ਨਾਲ (ਜਦੋਂ ਰਾਜੇ ਪਾਸੋਂ) ਢਾਈ ਕਰਮ ਧਰਤੀ (ਦਾਨ ਵਜੋਂ) ਮੰਗੀ। ਜੇ ਬਲਿ ਰਾਜਾ (ਬੋਣੇ ਰੂਪ ਨੂੰ) ਪਛਾਣ ਲੈਂਦਾ ਤਾਂ ਕਿਉਂ ਉਸ ਦੇ ਛਲ ਵਿਚ ਆ ਕੇ ਪਾਤਾਲ ਵਿਚ ਜਾਂਦਾ?।੩।

ਬਿਆਸ ਜੀ ਨੇ ਰਾਜਾ ਜਨਮੇਜਾ ਨੂੰ (ਕਈ ਸੁੰਦਰ) ਮੱਤਾਂ ਦੇ ਕੇ ਸਮਝਾਇਆ (ਭਾਵ ਜੋ ਕੰਮ ਕਰਨ ਤੋਂ) ਵਰਜਿਆ ਸੀ (ਉਹ ਰਿਸ਼ੀ ਦੇ ਆਖੇ ਨਾ ਲਗਿਆ, ਅੱਪਛਰਾ ਨੂੰ ਵੀ ਲੈ ਆਇਆ)। ਉਸ ਨੇ ਅਠਾਰਾਂ ਜੱਗ ਕਰਕੇ ਅਠਾਰਾਂ ਬ੍ਰਾਹਮਣ ਮਾਰ ਦਿਤੇ (ਸੋ) ਕੀਤੇ ਕਰਮਾਂ ਦੇ ਫਲ ਨੂੰ ਕੋਈ ਨਹੀਂ ਮਿਟਾ ਸਕਦਾ।੪।

**ਗਣਤ ਨ ਗਣੰੀ ਹੁਕਮੁ ਪਛਾਣਾ, ਬੋਲੀ ਭਾਇ ਸੁਭਾਈ ॥ ਜੋ ਕਿਛੁ ਵਰਤੈ ਤੁਧੈ ਸਲਾਹੀ, ਸਭ ਤੇਰੀ ਵਡਿਆਈ ॥ ੫ ॥ ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ, ਸਦਾ ਰਹੈ ਸਰਣਾਈ ॥ ਮਨਮੁਖੁ ਮੁਗਧੁ ਆਗੈ ਚੇਤੈ ਨਾਹੀ, ਦੁਖਿ ਲਾਗੈ ਪਛੁਤਾਈ ॥ ੬ ॥ ਆਪੇ ਕਰੇ, ਕਰਾਏ ਕਰਤਾ, ਜਿਨਿ ਏਹ ਰਚਨਾ ਰਚੀਐ ॥ ਹਰਿ ਅਭਿਮਾਨੁ ਨ ਜਾਈ ਜੀਅਹੁ, ਅਭਿਮਾਨੇ ਪੈ ਪਚੀਐ ॥ ੭ ॥ ਭੁਲਣ ਵਿਚਿ ਕੀਆ ਸਭੁ ਕੋਈ, ਕਰਤਾ ਆਪਿ ਨ ਭੁਲੈ ॥ ਨਾਨਕ, ਸਚਿ ਨਾਮਿ ਨਿਸਤਾਰਾ, ਕੋ ਗੁਰ ਪਰਸਾਦਿ ਅਘੁਲੈ ॥ ੮ ॥ ੪ ॥**

**ਪਦ ਅਰਥ:** ਗਣਤ=ਗਿਣਤੀ-ਮਿਣਤੀ। ਨ ਗਣੰੀ=ਮੈਂ ਨਹੀਂ ਗਿਣਦਾ। ਬੋਲੀ=ਬੋਲਾਂ। ਭਾਇ=ਪ੍ਰੇਮ ਨਾਲ। ਸੁਭਾਈ=ਸੁਭਾਵਿਕ। ਵਰਤੈ=ਵਰਤਦਾ ਹੈ, ਹੋ ਰਿਹਾ ਹੈ। ਤੁਧੈ ਸਲਾਹੰੀ=ਮੈਂ ਤੈਨੂੰ ਸਲਾਹੁੰਦਾ ਹਾਂ।੫।

ਅਲਿਪਤੁ=ਨਿਰਲੇਪ। ਲੇਪੁ=(ਮਾਇਆ ਦਾ) ਪੋਚਾ, ਪ੍ਰਭਾਵ। ਆਗੈ=ਪਹਿਲਾਂ। ਚੇਤੈ ਨਾਹੀ=ਯਾਦ ਨਹੀਂ ਕਰਦਾ। ਦੁਖਿ ਲਾਗੈ=ਦੁਖ ਵਿਚ ਫਸਦਾ ਹੈ।੬।

ਕਰਤਾ=ਕਰਤਾਰ। ਜਿਨਿ=ਜਿਸ (ਕਰਤਾਰ) ਨੇ। ਰਚੀਐ=ਬਣਾਈ ਹੈ। ਅਭਿਮਾਨੁ=ਹੰਕਾਰ।

ਜੀਅਹੁ=ਦਿਲ ਤੋਂ। ਪੈ ਪਚੀਐ=ਪੈ ਕੇ ਸੜੀਦਾ ਹੈ।੭।

ਕੀਆ=ਕੀਤਾ। ਨਿਸਤਾਰਾ=ਵਿਕਾਰਾਂ ਤੋਂ ਛੁਟਕਾਰਾ। ਪਰਸਾਦਿ=ਕਿਰਪਾ ਨਾਲ। **ਅਘੁਲੈ**=ਛੁਟ ਸਕਦਾ ਹੈ।੮।

**ਅਰਥ:** (ਹੇ ਪ੍ਰਭੂ!) ਮੈਂ (ਤੇਰੇ ਕਰਣਿਆਂ ਦੀ) ਕੋਈ ਗਿਣਤੀ ਨਹੀਂ ਕਰ ਸਕਦਾ (ਇਹੋ ਚਾਹੁੰਦਾ ਹਾਂ ਕਿ ਤੇਰਾ) ਹੁਕਮ ਪਛਾਣ ਲਵਾਂ (ਭਾਵ ਮੈਨੂੰ ਹੁਕਮ ਮੰਨਣ ਦੀ ਸੋਝੀ ਆ ਜਾਏ ਅਤੇ ਜੋ ਕੁਝ) ਮੈਂ ਬੋਲਾਂ (ਉਹ) ਸੁਭਾਵਿਕ ਹੀ ਪ੍ਰੇਮ ਨਾਲ ਬੋਲਾਂ। ਜੋ ਕੁਝ (ਜਗਤ ਵਿਚ) ਵਰਤ ਰਿਹਾ ਹੈ (ਉਹ ਵੇਖ ਕੇ ਮੈਂ) ਤੈਨੂੰ ਹੀ ਸਲਾਹੁੰਦਾ ਹਾਂ (ਕਿਉਂਕਿ ਇਹ) ਸਾਰੀ ਤੇਰੀ ਹੀ ਵਡਿਆਈ ਹੈ।੫।

(ਜੋ) ਗੁਰਮੁਖਿ (ਜੀਊੜਾ ਹੈ, ਉਸਨੂੰ) ਕਦੇ ਵੀ (ਮਾਇਆ ਦਾ) ਲੇਪ ਨਹੀਂ ਲਗਦਾ (ਉਹ ਸਦਾ) ਨਿਰਲੇਪ ਹੈ (ਕਿਉਂਕਿ ਉਹ) ਸਦਾ (ਤੇਰੀ) ਸ਼ਰਣ ਵਿਚ ਰਹਿੰਦਾ ਹੈ। ਆਪ-ਹੁਦਰਾ ਮਨੁੱਖ ਮਰਨ ਤੋਂ ਪਹਿਲਾਂ (ਭਾਵ ਵੇਲੇ ਸਿਰ ਪ੍ਰਭੂ ਨੂੰ) ਯਾਦ ਨਹੀਂ ਕਰਦਾ ਜਦੋਂ ਦੁਖ ਵਿਚ ਫਸਦਾ ਹੈ ਤਾਂ (ਆਪਣੇ ਮੂਰਖ ਪੁਣੇ ਤੇ) ਪਛਤਾਂਦਾ ਹੈ।੬।

(ਹੇ ਭਾਈ!) ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ ਉਹ ਕਰਤਾਰ ਆਪ ਹੀ (ਸਭ ਕੁਝ) ਕਰ ਰਿਹਾ ਹੈ (ਅਤੇ ਹੋਰਨਾਂ ਪਾਸੋਂ ਕਰਾ ਰਿਹਾ ਹੈ)। ਹੇ ਹਰੀ! (ਜਦੋਂ ਤਕ ਸਾਡੇ) ਦਿਲ ਵਿਚੋਂ ਹੰਕਾਰ ਦੂਰ ਨਹੀਂ ਹੁੰਦਾ (ਓਦੋਂ ਤਕ ਅਸੀਂ) ਅਹੰਕਾਰ ਦੀ (ਅੱਗ ਵਿਚ) ਪੈ ਕੇ ਸੜਦੇ ਰਹਿੰਦੇ ਹਾਂ।੭।

(ਕਰਤਾਰ ਨੇ) ਹਰੇਕ ਜੀਵ ਨੂੰ ਭੁਲਣ ਵਿਚ (ਪੈਦਾ) ਕੀਤਾ ਹੈ (ਪਰ) ਕਰਤਾ (ਪੁਰਖ) ਆਪ ਕਦੀ ਵੀ ਨਹੀਂ ਭੁਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚਿ (ਪਰਮਾਤਮਾ ਦੇ) ਨਾਮ ਵਿਚ (ਜੁੜ ਕੇ ਹੀ ਸੰਸਾਰ ਸਾਗਰ ਤੋਂ) ਨਿਸਤਾਰਾ ਹੁੰਦਾ ਹੈ, (ਪਰ) ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਮਨੁੱਖ ਪਾਪਾਂ ਵਿਕਾਰਾਂ ਦੇ ਬੰਧਨਾਂ ਤੋਂ) ਛੁਟਦਾ ਹੈ।੮।੪।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਜਿਨ੍ਹਾਂ ਵਿਅਕਤੀਆਂ ਦੇ ਹਵਾਲੇ ਦਿਤੇ ਹਨ, ਉਹ ਜਗਤ ਵਿਚ ਮੰਨੀਆ ਪ੍ਰਮੰਨੀਆਂ ਹਸਤੀਆਂ ਸਨ। ਆਪਣੇ ਉਤੇ ਬਹੁਤ ਗਰਬ ਕਰਨ ਵਾਲੇ ਉਨ੍ਹਾਂ ਵਿਅਕਤੀਆਂ ਦੇ ਕੁਕਰਮਾਂ ਦੀਆਂ ਕਹਾਣੀਆਂ ਦਿਲ ਨੂੰ ਕਾਂਬਾ ਛੇੜਨ ਵਾਲੀਆਂ ਹਨ। ਇਸ ਅਸ਼ਟਪਦੀ ਵਿਚ ਗੌਤਮ ਤਪੇ ਦੀ ਅਹਲਿਆ ਇਸਤ੍ਰੀ ਨਾਲ ਵਿਭਚਾਰ ਤੇ ਸਰਾਪ, ਇੰਦਰ, ਹਰੀ ਚੰਦ, ਬਲ ਰਾਜੇ ਅਤੇ ਜਨਮੇਜੇ ਦੀਆਂ ਉਦਾਹਰਣਾਂ ਦਾ ਸੰਕੇਤ ਉਪਲਬਧ ਹੈ। ਅਰਥਾਂ ਵਿਚ ਇਹਨਾਂ ਜੋ ਕੁਝ ਕੀਤਾ, ਉਸ ਦਾ ਸੰਖੇਪ ਜਿਹਾ ਵਰਨਣ ਕਰ ਦਿਤਾ ਹੈ। ਇਸੇ ਸਟੀਕ ਦੀ ਨੌਵੀਂ ਪੋਥੀ ਦੇ ਪੰਨਾ ੫੩੧, ੫੩੫ ਉਤੇ ਗੌਤਮ ਤਪਾ ਅਹਲਿਆ ਇਸਤ੍ਰੀ ਅਤੇ ਜਨਮੇਜੇ ਬਾਰੇ ਲੋੜੀਂਦੀ ਸਮਗਰੀ ਅੰਕਿਤ ਹੈ। ਬਲਿ ਰਾਜੇ ਅਤੇ ਹਰੀ ਚੰਦ ਰਾਜੇ ਬਾਰੇ ਵੇਖੋ ਪੋਥੀ ਤੀਜੀ ਦਾ ਪੰਨਾ ੪੧੬ ਅਤੇ ੪੧੭।

ਰਹਾਉ ਵਾਲੀ ਪੰਗਤੀ ਤੋਂ ਇਹ ਸੇਧ ਮਿਲਦੀ ਹੈ ਕਿ ਕੋਈ ਜਾਣ ਬੁਝ ਕੇ ਨਹੀਂ ਭੁਲਦਾ, ਉਹ ਮਨੁੱਖ ਭੁਲਦਾ ਹੈ, ਜਿਸ ਨੂੰ ਪ੍ਰਭੂ ਆਪ ਭੁਲਾਂਦਾ ਹੈ, ਅਤੇ ਜਿਸ ਨੂੰ ਪਰਮੇਸ਼ਰ ਸਮਝਾਉਂਦਾ ਹੈ, ਉਹ ਪਾਪ-ਪੁੰਨ ਕਰਮਾਂ ਨੂੰ ਸਮਝਦਾ ਹੈ। ਭਾਵ ਕਿਸੇ ਨੂੰ ਆਪਣੀ ਕਰਣੀ ਉਤੇ ਮਾਣ ਨਹੀਂ ਕਰਨਾ ਚਾਹੀਦਾ, ਸਾਰੀ ਡੋਰੀ ਪ੍ਰਭੂ ਉਤੇ

ਛਡਣੀ ਚਾਹੀਦੀ ਹੈ ਕਿਉਂਕਿ ਉਹ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ।

**ਪ੍ਰਭਾਤੀ ਮਹਲਾ ੧ ॥ ਆਖਣਾ ਸੁਨਣਾ ਨਾਮੁ ਅਧਾਰੁ ॥ ਧੰਧਾ ਛੁਟਕਿ ਗਇਆ ਵੇਕਾਰੁ ॥ ਜਿਉ ਮਨਮੁਖਿ ਦੂਜੈ ਪਤਿ ਖੋਈ ॥ ਬਿਨੁ ਨਾਵੈ ਮੈ ਅਵਰੁ ਨ ਕੋਈ ॥ ੧ ॥ ਸੁਣਿ ਮਨ ਅੰਧੇ ਮੂਰਖ ਗਵਾਰ ॥ ਆਵਤ ਜਾਤ ਲਾਜ ਨਹੀ ਲਾਗੈ, ਬਿਨੁ ਗੁਰ ਬੂਡੈ ਬਾਰੋ ਬਾਰ ॥ ੧ ॥ ਰਹਾਉ ॥ ਇਸੁ ਮਨ ਮਾਇਆ ਮੋਹਿ ਬਿਨਾਸੁ॥ ਧੁਰਿ ਹੁਕਮੁ ਲਿਖਿਆ, ਤਾਂ ਕਹੀਐ ਕਾਸੁ ॥ ਗੁਰਮੁਖਿ ਵਿਰਲਾ ਚੀਨੈ ਕੋਈ ॥ ਨਾਮ ਬਿਹੂਨਾ, ਮੁਕਤਿ ਨ ਹੋਈ ॥ ੨ ॥ ਭ੍ਰਮਿ ਭ੍ਰਮਿ ਡੋਲੈ, ਲਖ ਚਉਰਾਸੀ ॥ ਬਿਨੁ ਗੁਰ ਬੂਝੈ, ਜਮ ਕੀ ਫਾਸੀ ॥ ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ॥ ਗੁਰਮੁਖਿ ਛੂਟੈ ਨਾਮੁ ਸਮ੍ਹਾਲਿ ॥ ੩ ॥ ਆਪੇ ਸਦੇ ਢਿਲ ਨ ਹੋਇ ॥ ਸਬਦਿ ਮਰੈ, ਸਹਿਲਾ ਜੀਵੈ ਸੋਇ ॥ ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਨਾਵੈਂ, ਮੈਂ, ਨਹੀਂ, ਕਿਉਂ, ਮਹਿਂ।

**ਪਦ ਅਰਥ:** ਅਧਾਰੁ=ਆਸਰਾ। ਧੰਧਾ ਵੇਕਾਰੁ=ਫਜ਼ੂਲ, ਕਰਮਾਂ ਦਾ ਧੰਧਾ। ਛੁਟਕਿ ਗਇਆ=ਛੁੱਟ ਗਿਆ। ਜਿਉ=ਜਿਵੇਂ। ਦੂਜੈ=ਦ੍ਵੈਤ ਭਾਵ ਵਿਚ। ਪਤਿ ਖੋਈ=ਇਜ਼ਤ ਗਵਾਈ ਹੈ। ਅਵਰੁ=ਹੋਰ।੧।

ਅੰਧੇ=ਹੇ ਅੰਨ੍ਹੇ (ਅਗਿਆਨੀ)!। ਲਾਜ ਨਹੀ ਲਾਗੈ=ਸ਼ਰਮ ਨਹੀਂ ਆਉਂਦੀ। ਬੂਡੈ=ਡੁਬਦਾ ਹੈ। ਬਾਰੋ ਬਾਰ=ਵਾਰ ਵਾਰ, ਮੁੜ ਮੁੜ।੧।ਰਹਾਉ।

ਮੋਹਿ=ਮੋਹ ਵਿਚ। ਬਿਨਾਸੁ=ਮੌਤ ਹੈ। ਧੁਰਿ=ਰਬੀ ਦਰਗਾਹ ਤੋਂ। ਕਾਸੁ=ਕਿਸ ਨੂੰ?। ਗੁਰਮੁਖਿ=ਗੁਰੂ ਅਨੁਸਾਰੀ ਸਿਖ। ਚੀਨੈ=ਪਛਾਣਦਾ ਹੈ, ਸਮਝਦਾ ਹੈ। ਨਾਮ ਬਿਹੂਨਾ=ਨਾਮ ਤੋਂ ਸਖਣਾ।੨।

ਭ੍ਰਮਿ=ਭਟਕ ਕੇ, ਭੌਂ ਕੇ। ਡੋਲੈ=ਭਟਕਦਾ ਹੈ। ਊਭਿ=ਉਚਾ, ਆਕਾਸ਼ ਤੇ। ਪਇਆਲ=ਪਾਤਾਲ ਵਿਚ, ਧਰਤੀ ਵਿਚ। ਸਮ੍ਹਾਲਿ=ਯਾਦ ਕਰਕੇ।੩।

ਢਿਲ=ਦੇਰੀ। ਸਹਿਲਾ=ਸੌਖਾ।੪।

**ਅਰਥ:** (ਹੇ ਭਾਈ!) ਨਾਮ ਆਖਣਾ ਤੇ ਸੁਨਣਾ (ਜਿਸਦਾ) ਆਧਾਰ ਹੋ ਗਿਆ ਹੈ (ਉਸ ਪਾਸੋਂ) ਫਜ਼ੂਲ ਕਰਮਾਂ ਦਾ ਧੰਧਾ ਛੁੱਟ ਗਿਆ ਹੈ। ਜਿਵੇਂ ਮਨਮੁਖ ਦ੍ਵੈਤ-ਭਾਵ ਵਿਚ (ਲਗ ਕੇ) ਇਜ਼ਤ ਗਵਾਈ ਫਿਰਦਾ ਹੈ (ਪਰ ਹਠ ਨਹੀਂ ਛਡਦਾ, ਤਿਵੇਂ) ਨਾਮ ਤੋਂ ਬਿਨਾ ਮੈਨੂੰ ਹੋਰ ਕੋਈ (ਆਸਰਾ ਨਜ਼ਰ) ਨਹੀਂ ਆਉਂਦਾ।੧।

(ਹੇ ਮਾਇਆ ਮੋਹ ਵਿਚ) ਅੰਨ੍ਹੇ, ਮੂਰਖ ਅਤੇ ਅਮੋੜ ਮਨ! ਤੂੰ ਸੁਣ! (ਜਿਹੜਾ ਮਾਇਆ ਦੇ ਸੰਕਲਪਾਂ ਵਿਕਲਪਾਂ ਵਿਚ ਪਇਆ ਹੋਇਆ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ ਹੈ, ਉਸ ਨੂੰ) ਸ਼ਰਮ ਮਹਿਸੂਸ ਨਹੀਂ ਹੁੰਦੀ, ਗੁਰੂ ਤੋਂ ਬਿਨਾ (ਉਹ) ਸੰਸਾਰ ਸਾਗਰ ਵਿਚ ਵਾਰ ਵਾਰ ਡੁਬਦਾ ਰਹਿੰਦਾ ਹੈ।੧।ਰਹਾਉ।

(ਹੇ ਭਾਈ!) ਇਸ ਮਨ ਦੀ ਮਾਇਆ ਦੇ ਮੋਹ ਵਿਚ (ਫਸ ਕੇ) ਮੌਤ ਹੋ ਜਾਂਦੀ ਹੈ। ਜਦੋਂ ਰਬੀ-ਦਰਗਾਹ ਤੋਂ (ਕਰਤਾ ਪੁਰਖ ਦਾ) ਹੁਕਮ ਹੀ (ਇਹੋ ਜਿਹਾ) ਲਿਖਿਆ ਹੋਇਆ ਹੋਵੇ ਤਾਂ ਕਿਸ ਨੂੰ ਆਖੀਏ?

(ਭਾਵ ਕਿਸ ਅੱਗੇ ਫ਼ਰਿਆਦ ਕਰੀਏ?)। ਕੋਈ ਵਿਰਲਾ ਗੁਰੂ ਅਨੁਸਾਰੀ ਸਿਖ ਹੀ (ਇਸ ਭੇਦ ਨੂੰ) ਜਾਣਦਾ ਹੈ ਕਿ ਨਾਮ ਤੋਂ ਸਖਣੇ (ਮਨੁੱਖ ਦੀ ਮਾਇਆ ਮੋਹ ਤੋਂ) ਮੁਕਤੀ ਨਹੀਂ ਹੋ ਸਕਦੀ।੨।

(ਹੇ ਭਾਈ! ਮਾਇਆ ਦੇ ਮੋਹ ਵਿਚ) ਭਟਕ ਭਟਕ ਕੇ (ਮਨੁੱਖ) ਚੌਰਾਸੀ ਲਖ (ਜੂਨਾਂ ਵਿਚ) ਡੋਲਦਾ ਫਿਰਦਾ ਹੈ। ਗੁਰੂ ਤੋਂ (ਜੀਵਨ ਮਾਰਗ) ਸਮਝੇ ਬਿਨਾ (ਜੀਵ ਦੇ ਗਲ ਵਿਚ) ਜਮ ਦੀ ਫਾਹੀ (ਪਈ ਰਹਿੰਦੀ ਹੈ) ਇਹ ਮਨ ਇਕ ਛਿਨ ਨੂੰ ਆਕਾਸ਼ ਵਿਚ ਅਤੇ ਇਕ ਛਿਨ ਨੂੰ ਪਤਾਲ ਵਿਚ ਚਲਾ ਜਾਂਦਾ ਹੈ (ਭਾਵ ਇਕ ਥਾਂ ਟਿਕਦਾ ਨਹੀਂ ਹੈ)। ਗੁਰੂ ਅਨੁਸਾਰੀ ਸਿਖ ਪਰਮਾਤਮਾ ਦਾ ਨਾਮ ਸਿਮਰ ਕੇ (ਜੰਜਾਲਾਂ ਤੋਂ) ਛੁਟ ਜਾਂਦਾ ਹੈ।੩।

(ਹੇ ਭਾਈ! ਜਿਸ ਮਨੁੱਖ ਨੂੰ ਪ੍ਰਭੂ) ਆਪ (ਆਪਣੇ ਪਾਸ) ਬੁਲਾਂਦਾ ਹੈ (ਉਸ ਨੂੰ ਪ੍ਰਭੂ ਨਾਲ ਮਿਲਦਿਆਂ) ਦੇਰੀ ਨਹੀਂ ਲਗਦੀ। (ਜਿਹੜਾ ਗੁਰੂ ਦੇ) ਸ਼ਬਦ ਦੁਆਰਾ (ਮਾਇਆ ਮੋਹ ਵਲੋਂ) ਮਰਦਾ ਹੈ ਉਹ ਸੌਖਾ (ਜੀਵਨ) ਜੀਊਂਦਾ ਹੈ। ਗੁਰੂ ਤੋਂ ਬਿਨਾ (ਆਤਮਿਕ ਜੀਵਨ ਦੀ) ਸੋਝੀ ਕਿਸੇ ਨੂੰ ਵੀ ਨਹੀਂ ਹੁੰਦੀ। (ਵਾਹਿਗੁਰੂ) ਆਪ ਹੀ ਸਭ ਕੁਝ ਕਰਦਾ ਹੈ (ਤੇ ਜੀਵ ਪਾਸੋਂ) ਕਰਾਉਂਦਾ ਹੈ।੪।

**ਝਗਰੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥ ਇਹੁ ਮਨੁ ਡੋਲਤ ਤਉ ਠਹਰਾਵੈ ॥ ਸਚੁ ਕਰਣੀ ਕਰਿ ਕਾਰ ਕਮਾਵੈ ॥ ੫ ॥ ਅੰਤਰਿ ਜੂਠਾ. ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥ ਗੁਰਮੁਖਿ ਕੋਈ ਸਚੁ ਕਮਾਵੈ ॥ ਆਵਣੁ ਜਾਣਾ ਠਾਕਿ ਰਹਾਵੈ ॥ ੬ ॥ ਭਉ ਖਾਣਾ ਪੀਣਾ ਸੁਖੁ ਸਾਰੁ ॥ ਹਰਿ ਜਨ ਸੰਗਤਿ ਪਾਵੈ ਪਾਰੁ ॥ ਸਚੁ ਬੋਲੈ ਬੋਲਾਵੈ ਪਿਆਰੁ ॥ ਗੁਰ ਕਾ ਸਬਦੁ ਕਰਣੀ ਹੈ ਸਾਰੁ ॥ ੭ ॥ ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥ ਹਰਿ ਰਸੁ ਚਾਖਿਆ ਤਉ ਮਨੁ ਭੀਜਾ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ॥੮॥੫॥**

**ਪਦ ਅਰਥ:** ਝਗਰੁ=(ਮਾਇਆ ਤੇ ਕਾਮ ਕ੍ਰੋਧ ਆਦਿ ਦਾ) ਝਗੜਾ। ਸਹਜਿ=ਆਤਮਿਕ ਅਡੋਲਤਾ ਵਿਚ। ਡੋਲਤ=ਡੋਲਦਾ ਹੋਇਆ, ਠਹਰਾਵੈ=ਟਿਕਾਅ ਲੈਂਦਾ ਹੈ।੫।

ਅੰਤਰਿ=(ਮਨ) ਅੰਦਰ। ਜੂਠਾ=(ਵਿਸ਼ੇ ਵਿਕਾਰਾਂ ਕਰਕੇ) ਅਪਵਿੱਤਰ ਹੋਇਆ ਹੋਇਆ। ਸੁਚਿ=ਪਵਿੱਤਰਤਾ। ਕਿਉ=ਕਿਵੇਂ?। ਸਬਦੀ=ਸ਼ਬਦ ਦੁਆਰਾ। ਠਾਕਿ=ਰੋਕ ਕੇ।੬।

ਭਉ=ਰਬੀ ਡਰ। ਸਾਰੁ=ਸ੍ਰੇਸ਼ਟ। ਪਾਵੈ ਪਾਰੁ=(ਸੰਸਾਰ ਸਾਗਰ ਤੋਂ) ਪਾਰ (ਹੋ ਜਾਂਦਾ) ਹੈ। ਬੋਲਾਵੈ=ਹੋਰਨਾਂ ਨੂੰ ਬੁਲਾਉਂਦਾ ਹੈ।੭।

ਭੂੰਜਾ=ਭੁੰਨਿਆ (ਭੁਜਿਆ, ਸੜਿਆ) ਹੈ। ਭੀਜਾ=ਭਿੱਜਾ (ਰਸ ਵਾਲਾ ਹੋਇਆ)। ਪ੍ਰਣਵਤਿ ਨਾਨਕੁ=ਨਾਨਕ ਬੇਨਤੀ ਕਰਦਾ ਹੈ।੮।

**ਅਰਥ:** (ਜਿਹੜਾ ਮਨੁੱਖ) ਪਰਮਾਤਮਾ ਦੇ ਗੁਣ ਗਾਉਂਦਾ ਹੈ (ਉਹ ਮਾਇਆ ਤੇ ਕਾਮ ਕ੍ਰੋਧ ਆਦਿਕ ਵਾਲਾ) ਝਗੜਾ ਦੂਰ ਕਰ ਦਿੰਦਾ ਹੈ। (ਜਿਸ ਦਾ ਰਾਖਾ) ਪੂਰਾ ਸਤਿਗੁਰੂ ਹੈ (ਉਹ) ਪੂਰਨ ਅਡੋਲ ਅਵਸਥਾ ਵਿਚ ਸਮਾਅ ਜਾਂਦਾ ਹੈ। (ਜਦੋਂ ਮਨੁੱਖ) ਸਚ ਰੂਪ ਕਰਣੀ ਕਰਕੇ (ਨਾਮ ਸਿਮਰਨ ਦੀ) ਕਾਰ ਕਮਾਉਂਦਾ ਹੈ, ਤਦੋਂ (ਉਹ) ਡੋਲਦਾ ਹੋਇਆ ਇਹ ਮਨ ਟਿਕਾਅ ਲੈਂਦਾ ਹੈ।੫।

(ਜਿਸ ਦਾ ਮਨ ਵਿਕਾਰਾਂ ਕਰਕੇ) ਅੰਦਰੋਂ ਜੂਠਾ ਹੈ, (ਉਨ੍ਹਾਂ ਦੇ ਅੰਦਰ) ਪਵਿਤ੍ਰਤਾ ਕਿਵੇਂ ਆ ਸਕਦੀ

ਹੈ?। (ਗੁਰੂ ਦੇ) ਸ਼ਬਦ ਦੁਆਰਾ ਕੋਈ ਵਿਰਲਾ (ਮਨੁੱਖ ਇਸ ਮੈਲੇ ਮਨ ਨੂੰ) ਧੋਂਦਾ ਹੈ (ਭਾਵ ਸ਼ੁੱਧ ਕਰਦਾ ਹੈ)। ਕੋਈ ਵਿਰਲਾ ਗੁਰੂ ਅਨੁਸਾਰੀ ਸਿਖ ਸਚ (ਨਾਮ) ਨੂੰ ਕਮਾਉਂਦਾ ਹੈ (ਅਤੇ ਮਨ ਦਾ) ਆਉਣਾ ਜਾਣਾ ਰੋਕ ਕੇ (ਮਨ ਨੂੰ) ਸਥਿਰ ਰਖਦਾ ਹੈ।੬।

(ਜਿਸ ਮਨੁਖ ਨੇ ਆਪਣਾ) ਖਾਣਾ-ਪੀਣਾ ਰਬੀ-ਡਰ (ਬਣਾਇਆ ਹੈ ਉਸ ਲਈ ਇਹ) ਸ੍ਰੇਸ਼ਟ ਸੁਖ ਹੈ (ਉਹ ਮਨੁੱਖ) ਪ੍ਰਭੂ ਪਿਆਰਿਆਂ ਦੀ ਸੰਗਤ ਕਰਕੇ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ। (ਉਹ ਗੁਰਮੁਖ ਸਦਾ) ਸਚ ਬੋਲਦਾ ਹੈ (ਅਤੇ ਗੁਰੂ ਉਸ ਪਾਸੋਂ) ਪਿਆਰ ਰੂਪ (ਬੋਲ) ਬੁਲਵਾਉਂਦਾ ਹੈ, (ਭਾਵ ਉਸ ਦੇ ਅੰਦਰ ਸਚ ਬੁਲਾਣ ਵਾਲਾ ਪਿਆਰ ਹੈ)। ਗੁਰੂ ਦਾ ਸ਼ਬਦ (ਹੀ ਉਸ ਲਈ) ਸ੍ਰੇਸ਼ਟ ਕਰਣੀ ਹੈ।੭।

(ਉਸ ਗੁਰਮੁਖ ਲਈ) ਪਰਮਾਤਮਾ ਦਾ ਜਸ (ਕਰਨਾ ਹੀ) ਕਰਮ, ਧਰਮ, ਇਜ਼ਤ ਅਤੇ ਪੂਜਾ ਹੈ। ਕਾਮ, ਕ੍ਰੋਧ ਆਦਿ (ਵਿਕਾਰਾਂ ਨੂੰ ਉਸਨੇ) ਅੱਗ ਵਿਚ ਸਾੜ ਦਿਤਾ ਹੁੰਦਾ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਜਦੋਂ ਮਨੁੱਖ ਨੇ) ਹਰੀ ਦਾ (ਨਾਮ) ਰਸ ਚੱਖਿਆ ਤਾਂ (ਉਸ ਦਾ) ਮਨ (ਨਾਮ ਦੇ ਰਸ) ਵਿਚ ਭਿੱਜ ਗਿਆ (ਅਤੇ ਫਿਰ ਉਸ ਨੂੰ ਪਰਮਾਤਮਾ ਤੋਂ ਬਿਨਾ) ਹੋਰ ਦੂਜਾ (ਕੋਈ ਰਸ ਚੰਗਾ) ਨਹੀਂ ਲੱਗਾ।੮।੫।

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਮਨ ਪਰਮਾਤਮਾ ਦੇ ਨਾਮ ਦਾ ਆਸਰਾ ਨਹੀਂ ਲੈਂਦਾ ਉਦੋਂ ਤਕ ਮਾਇਆ ਦੇ ਧੰਧਿਆਂ ਵਿਚ ਭਟਕਦਾ ਰਹਿੰਦਾ ਹੈ। ਇਸ ਤੱਤ ਨੂੰ ਕੋਈਂ ਵਿਰਲਾ ਗੁਰਮੁਖ ਹੀ ਜਾਣਦਾ-ਪਛਾਣਦਾ ਹੈ ਕਿ ਨਾਮ ਤੋਂ ਬਿਨਾ ਮਾਇਆ ਦੇ ਬੰਧਨਾ ਤੋਂ ਛੁਟਕਾਰਾ ਨਹੀਂ ਹੋ ਸਕਦਾ ਹੈ।

ਅਸਲੀਅਤ ਇਹ ਹੈ ਕਿ ਜਿਸ ਮਨੁੱਖ ਦੇ ਮਨ ਅੰਦਰ ਮਾਇਆ ਦੀ ਜੂਠ ਵੜੀ ਹੋਈ ਹੋਵੇ ਉਸ ਸੁਚਾ ਕਿਵੇਂ ਹੋ ਸਕਦਾ ਹੈ? ਸਚ ਦੀ ਕਮਾਈ ਅਥਵਾ ਪ੍ਰਾਪਤੀ ਤੋਂ ਬਿਨਾ ਕੋਈ ਮਨੁੱਖ ਵੀ ਸੁੱਚਾ ਨਹੀਂ ਹੋ ਸਕਦਾ। ਸਚ ਦੀ ਰਹਿਣੀ-ਬਹਿਣੀ ਨੇ ਹੀ ਮਨੁੱਖ ਨੂੰ ਅਡੋਲ ਕਰਨਾ ਹੈ। ਜਦੋਂ ਹਿਰਦੇ ਵਿਚ ਸੱਚ ਵਸ ਜਾਵੇਗਾ, ਕੱਚ ਆਪੇ ਹੀ ਨਿਕਲ ਜਾਵੇਗਾ। ਗੁਰਬਾਣੀ ਦਾ ਫੁਰਮਾਨ ਹੈ:--

**ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥**

**ਸਚੁ ਵਖਰੁ ਜਿਨੀ ਲਦਿਆ, ਸੇ ਸਚੜੇ ਪਾਸਾਰ ॥** [ਪੰਨਾ ੧੪੨੫

ਜਿਹੜੇ ਸਚਾ ਵਖਰ ਲਦਦੇ ਹਨ, ਉਨ੍ਹਾਂ ਵਿਚ ਕੋਈ ਹਉਮੈ ਦੀ ਮੈਲ ਨਹੀਂ ਰਹਿੰਦੀ। ਉਸ ਸਚ ਵਿਚ ਪਿਆਰ ਹੁੰਦਾ ਹੈ ਕਿਸੇ ਪ੍ਰਕਾਰ ਦਾ ਵਿਕਾਰ ਨਹੀਂ ਹੁੰਦਾ। ਸਿਧਾਂਤ ਇਹ ਹੈ ਕਿ ਹਰੀ ਦਾ ਜਸ ਕਰਨ ਨਾਲ ਨਾਮ-ਰਸ ਪ੍ਰਾਪਤ ਹੋਂਦਾ ਹੈ ਜਿਸ ਨੂੰ ਚਖ ਕੇ ਜੀਵ ਤ੍ਰਿਪਤ ਹੋ ਜਾਂਦਾ ਹੈ, ਫਿਰ ਇਸ ਨੂੰ ਹਰੀ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਦਿਸਦਾ।

**ਪ੍ਰਭਾਤੀ ਮਹਲਾ ੧ ॥ ਰਾਮਨਾਮੁ ਜਪਿ ਅੰਤਰਿ ਪੂਜਾ ॥ ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥ ੧ ॥ ਏਕੋ ਰਵਿ ਰਹਿਆ ਸਭ ਠਾਈ ॥ ਅਵਰੁ ਨ ਦੀਸੈ, ਕਿਸੁ ਪੂਜ ਚੜਾਈ ॥ ੧ ॥ ਰਹਾਉ ॥ ਮਨੁ ਤਨੁ ਆਗੈ, ਜੀਅੜਾ ਤੁਝ ਪਾਸਿ ॥ ਜਿਉ ਭਾਵੈ ਤਿਉ ਰਖਹੁ, ਅਰਦਾਸਿ ॥ ੨ ॥ ਸਚੁ ਜਿਹਵਾ ਹਰਿ ਰਸਨ ਰਸਾਈ ॥ ਗੁਰਮਤਿ ਛੂਟਸਿ ਪ੍ਰਭ ਸਰਣਾਈ ॥ ੩ ॥ ਕਰਮ ਧਰਮ ਪ੍ਰਭਿ ਮੇਰੈ ਕੀਏ ॥ ਨਾਮੁ**

**ਵਡਾਈ ਸਿਰਿ ਕਰਮਾਂ ਕੀਏ ॥ ੪ ॥ ਸਤਿਗੁਰ ਕੈ ਵਸਿ, ਚਾਰਿ ਪਦਾਰਥ ॥ ਤੀਨਿ ਸਮਾਏ, ਏਕ ਕ੍ਰਿਤਾਰਥ ॥ ੫ ॥ ਸਤਿਗੁਰਿ ਦੀਏ ਮੁਕਤਿ ਧਿਆਨਾਂ ॥ ਹਰਿ ਪਦੁ ਚੀਨਿ ਭਏ ਪਰਧਾਨਾ ॥ ੬ ॥ ਮਨੁ ਤਨੁ ਸੀਤਲੁ, ਗੁਰਿ ਬੂਝ ਬੁਝਾਈ ॥ ਪ੍ਰਭੁ ਨਿਵਾਜੇ, ਕਿਨਿ ਕੀਮਤਿ ਪਾਈ ॥ ੭ ॥ ਕਹੁ ਨਾਨਕ, ਗੁਰਿ ਬੂਝ ਬੁਝਾਈ ॥ ਨਾਮ ਬਿਨਾ, ਗਤਿ ਕਿਨੈ ਨ ਪਾਈ ॥ ੮ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਈਂ, ਚੜ੍ਹਾਈਂ, ਜਿਉਂ, ਤਿਉਂ, ਬਿਨਾਂ।

**ਪਦ ਅਰਥ:** ਜਪਿ=(ਤੂੰ) ਜਪ। ਅੰਤਰਿ=(ਹਿਰਦੇ) ਵਿਚ। ਗੁਰ ਸਬਦੁ=ਗੁਰੂ ਦਾ ਸ਼ਬਦ (ਉਪਦੇਸ਼)। ਅਵਰੁ=ਹੋਰ।੧।

ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਸਭ ਠਾਈ=ਸਭ ਥਾਵਾਂ ਵਿਚ। ਪੂਜ ਚੜਾਈ=ਮੈਂ ਪੂਜਾ (ਫੁਲ ਆਦਿ ਭੇਟਾ) ਚੜ੍ਹਾਵਾਂ।੧।ਰਹਾਉ।

ਆਗੈ=ਸਾਹਮਣੇ। ਜੀਅੜਾ=ਜਿੰਦ। ਤੁਝ ਪਾਸਿ=ਤੇਰੇ ਕੋਲ ਭਾਵ ਤੇਰੇ ਹਾਜ਼ਰ ਹੈ। ਅਰਦਾਸਿ=ਬੇਨਤੀ।੨।

ਜਿਹਵਾ=ਜੀਭ। ਰਸਨ=ਰਸਨਾ ਨਾਲ। ਰਸਾਈ=ਰਸ ਵਾਲੀ। ਗੁਰਮਤਿ=ਗੁਰੂ ਦੀ ਸਿਖਿਆ (ਲੈ ਕੇ)। ਛੂਟਸਿ=(ਬੰਧਨਾਂ ਤੋਂ) ਛੁਟਦਾ ਹੈ।੩।

ਪ੍ਰਭਿ ਮੇਰੈ=ਮੇਰੇ ਪ੍ਰਭੂ ਨੇ। ਕੀਏ=ਬਣਾਏ ਹਨ। ਸਿਰਿ ਕਰਮਾ=ਕਰਮਾਂ ਦੇ ਸਿਰ ਉਤੇ ਭਾਵ ਸ਼੍ਰੋਮਣੀ ਕਰਮ।੪।

ਵਸਿ=ਵਸ ਵਿਚ। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਤੀਨਿ=ਤਿੰਨ (ਪਦਾਰਥ, ਧਰਮ ਅਰਥ ਤੇ ਕਾਮ)। ਕ੍ਰਿਤਾਰਥ=ਸਫਲ।੫।

ਸਤਿਗੁਰਿ=ਸਤਿਗੁਰੂ ਨੇ। ਮੁਕਤਿ=ਮੁਕਤੀ। ਚੀਨਿ=ਪਛਾਣ ਕੇ। ਪਰਧਾਨਾ=ਪਰਧਾਨ (ਪੁਰਸ਼)।੬।

ਸੀਤਲੁ=ਠੰਢਾ, ਸ਼ਾਂਤ। ਗੁਰਿ=ਗੁਰੂ ਨੇ। ਬੂਝ=ਸੋਝੀ। ਨਿਵਾਜੇ=ਵਡਿਆਏ। ਕਿਨਿ=ਕਿਸੇ।੭।

ਗੁਰਿ=ਗੁਰੂ ਨੇ। ਬੂਝ=ਸੂਝ-ਬੂਝ। ਬੁਝਾਈ=ਸਮਝਾਈ ਹੈ। ਗਤਿ=ਉਚੀ ਆਤਮਿਕ ਅਵਸਥਾ।੮।

**ਅਰਥ:** (ਹੇ ਭਾਈ!) ਪਰਮਾਤਮਾ ਦਾ ਨਾਮ ਜਪ, (ਇਹੋ ਹੀ ਹਿਰਦੇ) ਅੰਦਰ (ਪ੍ਰਭੂ ਦੀ) ਪੂਜਾ ਹੈ। ਗੁਰੂ ਦੇ ਸ਼ਬਦ ਨੂੰ ਵੀਚਾਰ ਕੇ (ਇਹ ਤੱਤ ਚੇਤੇ ਰਖ ਕਿ ਪਰਮਾਤਮਾ ਤੋਂ ਬਿਨਾ) ਹੋਰ ਦੂਜਾ (ਕੋਈ ਦੇਵਤਾ) ਨਹੀਂ ਹੈ।੧।

(ਹੇ ਭਾਈ!) ਇਕੋ (ਪਰਮਾਤਮਾ ਹੀ) ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ। (ਉਸ ਤੋਂ ਬਿਨਾ ਮੈਨੂੰ) ਹੋਰ ਕੋਈ ਦਿਸਦਾ ਹੀ ਨਹੀਂ, ਮੈਂ ਕਿਸ ਨੂੰ (ਫੁਲ ਆਦਿਕ) ਪੂਜਾ ਚੜ੍ਹਾਵਾਂ?।੧।ਰਹਾਉ।

(ਹੇ ਵਾਹਿਗੁਰੂ! ਮੇਰਾ) ਮਨ ਸਰੀਰ ਅਤੇ ਜਿੰਦ (ਸਭ ਕੁਝ) ਤੇਰੇ ਕੋਲ ਹਾਜ਼ਰ ਹੈ। ਆਪ ਜੀ ਦੇ ਚਰਨਾ ਵਿਚ ਮੇਰੀ ਇਹ ਅਰਦਾਸਿ (ਬੇਨਤੀ) ਹੈ ਕਿ ਜਿਸ ਤਰ੍ਹਾਂ ਤੈਨੂੰ ਚੰਗਾ ਲਗਦਾ ਹੈ, ਉਸ ਤਰ੍ਹਾਂ ਤੂੰ (ਮੈਨੂੰ ਆਪਣੀ) ਰਜ਼ਾ ਵਿਚ ਰਖ।੨।

(ਹੇ ਭਾਈ! ਜਿਸ ਨੇ) ਹਰੀ ਦੇ (ਨਾਮ ਸਿਮਰਨ ਨਾਲ) ਰਸਨਾ ਰਸ ਵਾਲੀ ਬਣਾਈ ਹੈ (ਉਹੀ) ਜਿਹਵਾ ਸਚ ਰੂਪ ਹੈ। (ਉਹ ਮਨੁੱਖ) ਗੁਰੂ ਦੀ ਸਿਖਿਆ ਲੈ ਕੇ (ਬੰਧਨਾਂ ਤੋਂ) ਛੁਟ ਜਾਂਦਾ ਹੈ (ਅਤੇ) ਪ੍ਰਭੂ ਦੀ ਸ਼ਰਣ ਵਿਚ ਪਿਆ ਰਹਿੰਦਾ ਹੈ।੩।

(ਹੇ ਭਾਈ!) ਮੇਰੇ ਪ੍ਰਭੂ ਨੇ ਹੀ ਕਰਮ ਧਰਮ ਬਣਾਏ ਹਨ (ਪਰ) ਨਾਮ ਸਿਮਰਨ ਨੂੰ ਸਭ ਕਰਮਾਂ ਤੋਂ ਉਤੇ ਵਡਿਆਈ ਦਿਤੀ ਹੈ।੪।

(ਹੇ ਭਾਈ!) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਸਤਿਗੁਰੂ ਦੇ ਵਸ ਵਿਚ ਹਨ (ਗੁਰੂ ਦੀ ਸ਼ਰਨ ਪਿਆਂ) ਤਿੰਨ ਪਦਾਰਥ (ਧਰਮ ਅਰਥ ਅਤੇ ਕਾਮ) ਮੁਕ ਜਾਂਦੇ ਹਨ (ਭਾਵ ਇਹਨਾਂ ਦੀ ਇਛਾ ਨਹੀਂ ਰਹਿੰਦੀ ਕਿਉਂਕਿ) ਚੌਥਾ (ਪਦਾਰਥ ਮੋਖ) ਸਫਲ ਹੁੰਦਾ ਹੈ।੫।

ਸਤਿਗੁਰੂ ਨੇ (ਜਿਨ੍ਹਾਂ ਨੂੰ ਮੋਹ ਮਾਇਆ ਤੋਂ) ਮੁਕਤੀ ਦਾ ਧਿਆਨ ਬਖਸ਼ਿਆ (ਓਹ ਬਾਕੀ ਦੇ ਸਭ ਪਦਾਰਥ ਛਡ ਕੇ) ਪਰਮਾਤਮਾ ਨਾਲ ਮੇਲ ਵਾਲਾ ਪਦ ਪਛਾਣ ਕੇ ਪਰਧਾਨ (ਪੁਰਸ਼) ਬਣ ਗਏ।੬।

(ਜਿਨ੍ਹਾਂ ਨੂੰ) ਗੁਰੂ ਨੇ (ਆਤਮਿਕ ਜੀਵਨ ਦੀ) ਸੋਝੀ ਬਖਸ਼ੀ (ਉਨ੍ਹਾਂ ਦਾ) ਮਨ ਤਨ ਸੀਤਲ ਹੋ ਗਿਆ। (ਜਿਹੜੇ ਮਨੁੱਖ) ਪ੍ਰਭੂ ਤੋਂ ਵਡਿਆਏ ਗਏ, ਉਨ੍ਹਾਂ ਦੀ ਕੀਮਤਿ ਕਿਸ ਨੇ ਪਾਈ ਹੈ? (ਭਾਵ ਕੋਈ ਨਹੀਂ ਪਾ ਸਕਦਾ)।੭।

ਨਾਨਕ ਆਖ ਕਿ ਗੁਰੂ ਨੇ (ਮੈਨੂੰ) ਇਹ ਸੋਝੀ ਬਖਸ਼ੀ ਹੈ (ਕਿ ਪਰਮਾਤਮਾ ਦੇ) ਨਾਮ ਸਿਮਰਨ ਤੋਂ ਬਿਨਾ ਕਿਸੇ ਨੇ ਵੀ (ਜੀਵਨ) ਮੁਕਤੀ ਪ੍ਰਾਪਤ ਨਹੀਂ ਕੀਤੀ।੮।੬।

## ਅਰਥ ਭੇਦ ਅਤੇ ਨਿਰਣੈ

### ਸਚੁ ਜਿਹਵਾ ਹਰਿ ਰਸਨ ਰਸਾਈ ॥

ਵਖ ਵਖ ਅਰਥ:

੧. ਜਿਨੋਂ ਨੇ ਰਸਨਾ ਹਰਿਨਾਮ ਜਪਨੇ ਮੈਂ ਰਸਾਈ ਹੈ ਤਿਨੋਂ ਕੀ ਜਿਹਵਾ ਸਚੀ ਹੈ। [ਫ਼ਸ.

੨. ਸਚ ਨੇ ਜੀਭ ਹਰੀ-ਰਸ ਵਿਚ ਰਸ ਵਾਲੀ ਬਣਾਈ ਹੈ। [ਸ਼ਬਦਾਰਥ

੩. ਆਪਣੀ ਜੀਭ ਨਾਲ ਸਦਾ-ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ, ਤੇ ਆਪਣੀ ਜੀਭ ਨੂੰ ਪ੍ਰਭੂ ਨਾਮ ਰਸ ਵਿਚ ਰਸਾ ਲੈਂਦਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ 'ਸ਼ਬਦਾਰਥ' ਵਿਚ ਦਿਤੇ ਅਰਥ ਠੀਕ ਨਹੀਂ ਹਨ ਕਿਉਂਕਿ 'ਸਚੁ' ਦਾ ਸਰੂਪ ਔਂਕੜ ਸਹਿਤ ਹੈ। ਜੇ 'ਸਚਿ' ਸਿਹਾਰੀ ਸਹਿਤ ਹੁੰਦਾ ਤਾਂ ਸ਼ਬਦਾਰਥੀ ਵਿਦਵਾਨਾਂ ਦੇ ਅਰਥ ਠੀਕ ਮੰਨੇ ਜਾ ਸਕਦੇ ਸਨ। ਪਰ ਵਰਤਮਾਨ ਸਰੂਪ ਵਿਚ ਜੋ ਠੀਕ ਅਰਥ ਬਣਦੇ ਹਨ ਉਹ ਇਸ ਤਰ੍ਹਾਂ ਹਨ:—

(ਹੇ ਭਾਈ!) ਜਿਸਨੇ ਹਰੀ ਦੇ (ਨਾਮ ਨਾਲ ਆਪਣੀ) ਰਸਨਾ ਰਸ ਵਾਲੀ ਬਣਾਈ ਹੈ (ਉਹ) ਸਚ ਰੂਪ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਨੂੰ ਵੀਚਾਰਿਆਂ ਇਹ ਗਿਆਨ ਹੋ ਜਾਂਦਾ ਹੈ ਕਿ ਪਰਮੇਸ਼ਰ ਦਾ ਨਾਮ ਜਪਿਆਂ ਦਿਲ

ਦੇ ਅੰਦਰ ਹੀ ਪੂਜਾ ਹੋ ਜਾਂਦੀ ਹੈ। ਫਿਰ ਹਰ ਪਾਸੇ ਉਸ ਇਕ ਅਕਾਲ ਪੁਰਖ ਦੇ ਦਰਸ਼ਨ ਹੋ ਜਾਂਦੇ ਹਨ।

ਅਜਿਹੀ ਅਵਸਥਾ ਵਾਲਾ ਪੁਰਸ਼ ਆਪਣਾ ਤਨ, ਮਨ ਧਨ ਅਤੇ ਜਿੰਦ ਸਭ ਕੁਝ ਪ੍ਰਭੂ ਅਗੇ ਭੇਟਾ ਕਰਦਾ ਹੈ। ਸਾਰੇ ਕਰਮ ਧਰਮ ਪ੍ਰਭੂ ਨੇ ਬਣਾਏ ਹਨ ਪਰ ਨਾਮ ਨੂੰ ਸਭ ਕਰਮ-ਕਾਂਡਾਂ ਨਾਲੋਂ ਉਤਮਤਾ ਦਿਤੀ ਹੈ। ਸੰਸਾਰ ਦੇ ਲੋਕ ਧਰਮ, ਅਰਥ ਅਤੇ ਕਾਮ ਵਿਚ ਫਸੇ ਰਹਿੰਦੇ ਹਨ ਪਰ ਗੁਰੂ ਦੇ ਸਿਖ ਜੀਵਨ-ਮੁਕਤ ਵਾਲਾ ਪਦਾਰਥ ਪ੍ਰਾਪਤ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਦੇ ਪਾਤਰ ਬਣਦੇ ਹਨ।

ਅੰਤ ਵਿਚ ਸਤਿਗੁਰੂ ਨੇ ਸਿਧਾਂਤ ਸੁਝਾਇਆ ਹੈ ਕਿ ''ਨਾਮ ਬਿਨਾ, ਗਤਿ ਕਿਨੈ ਨ ਪਾਈ''। ਅਸਲ ਵਿਚ ਓਹੀ ਰਸਨਾ ਰਸ ਵਾਲੀ ਹੈ ਜੋ ਹਰੀ ਦੇ ਨਾਮ ਵਿਚ ਰਸੀ ਰਹਿੰਦੀ ਹੈ:--

੧. **ਹਰਿ ਰਸੁ ਪੀਵੈ ਰਸਨ ਰਸਾਇ ॥** [ਪੰਨਾ ੧੨੬੨

੨. **ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ,**
**ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥** [ਪੰਨਾ ੫੪੦

**ਪ੍ਰਭਾਤੀ ਮਹਲਾ ੧ ॥ ਇਕਿ, ਧੁਰਿ ਬਖਸਿ ਲਏ ਗੁਰਿ ਪੂਰੈ, ਸਚੀ ਬਣਤ ਬਣਾਈ ॥ ਹਰਿ ਰੰਗ ਰਾਤੇ ਸਦਾ ਰੰਗੁ ਸਾਚਾ, ਦੂਖ ਬਿਸਰੇ ਪਤਿ ਪਾਈ ॥ ੧ ॥ ਝੂਠੀ ਦੁਰਮਤਿ ਕੀ ਚਤੁਰਾਈ ॥ ਬਿਨਸਤ ਬਾਰ ਨ ਲਾਗੈ ਕਾਈ ॥ ੧ ॥ ਰਹਾਉ ॥ ਮਨਮੁਖ ਕਉ ਦੁਖੁ ਦਰਦੁ ਵਿਆਪਸਿ, ਮਨਮੁਖਿ ਦੁਖੁ ਨ ਜਾਈ ॥ ਸੁਖ ਦੁਖ ਦਾਤਾ ਗੁਰਮੁਖਿ ਜਾਤਾ, ਮੇਲਿ ਲਏ ਸਰਣਾਈ ॥ ੨ ॥ ਮਨਮੁਖ ਤੇ ਅਭ ਭਗਤਿ ਨ ਹੋਵਸਿ, ਹਉਮੈ ਪਚਹਿ ਦਿਵਾਨੇ ॥ ਇਹੁ ਮਨੂਆ ਖਿਨੁ ਊਭਿ ਪਇਆਲੀ, ਜਬ ਲਗਿ ਸਬਦ ਨ ਜਾਨੇ ॥ ੩ ॥ ਭੂਖ ਪਿਆਸਾ ਜਗੁ ਭਇਆ, ਤਿਪਤਿ ਨਹੀ ਬਿਨੁ ਸਤਿਗੁਰ ਪਾਏ ॥ ਸਹਜੈ ਸਹਜੁ ਮਿਲੈ ਸੁਖੁ ਪਾਈਐ, ਦਰਗਹ ਪੈਧਾ ਜਾਏ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਮੈਂ, ਪਚਹਿੰ, ਨਹੀਂ, ਪੈਂਧਾ।

**ਪਦ ਅਰਥ:** ਇਕਿ=ਕਈ (ਮਨੁੱਖ) । ਧੁਰਿ=ਧੁਰੋਂ ਹੀ। ਗੁਰਿ ਪੂਰੈ=ਪੂਰੇ ਗੁਰੂ ਨੇ। ਸਚੀ ਬਣਤ=ਸਚੀ ਬਨਾਵਟ। ਹਰਿ ਰੰਗ=ਹਰੀ ਦੇ (ਨਾਮ) ਰੰਗ। ਸਾਚਾ=ਸਦਾ ਥਿਰ ਰਹਿਣ ਵਾਲਾ। ਪਤਿ=ਇਜ਼ਤ।੧।

ਝੂਠੀ=ਨਾਸ਼ਵੰਤ। ਦੁਰਮਤਿ ਕੀ=ਖੋਟੀ ਮਤ ਵਾਲੀ। ਚਤੁਰਾਈ=ਸਿਆਣਪ। ਬਿਨਸਤ=ਨਾਸ਼ ਹੋਂਦਿਆਂ। ਬਾਰ=ਦੇਰ। ਕਾਈ=ਕੋਈ, ਰਤਾ ਜਿਤਨੀ ਵੀ।੧।ਰਹਾਉ।

ਵਿਆਪਸਿ=ਜ਼ੋਰ ਪਾਂਦਾ ਹੈ। ਗੁਰਮੁਖਿ=ਗੁਰੂ ਦੇ ਰਾਹੀਂ। ਜਾਤਾ=ਜਾਣਿਆ ਜਾਂਦਾ ਹੈ।੨।

ਤੇ=ਤੋਂ। ਅਭ ਭਗਤਿ=ਹਿਰਦੇ ਦੀ ਭਗਤੀ। ਪਚਹਿ=ਸੜਦੇ ਹਨ। ਦਿਵਾਨੇ=ਸੁਦਾਈ ਮਨੁੱਖ। ਖਿਨ=ਇਕ ਛਿਨ ਵਿਚ। ਊਭਿ ਪਇਆਲੀ=ਕਈ ਅਸਮਾਨਾਂ ਵਿਚ ਤੇ ਕਈ ਪਾਤਾਲਾਂ ਵਿਚ ਭਾਵ ਅਨਸਥਿਰ। ਜਬ ਲਗਿ=ਜਦੋਂ ਤਕ। ਸਬਦ ਨ ਜਾਨੈ=(ਗੁਰੂ ਦੇ) ਸ਼ਬਦ ਦੀ ਸਾਂਝ ਨੂੰ ਨਹੀਂ ਜਾਣਦਾ।੩।

ਤਿਪਤਿ=ਤ੍ਰਿਪਤੀ, ਰਜੇਂਵਾਂ। ਸਹਜੈ ਸਹਜ ਮਿਲੈ=ਸਹਜ ਦੁਆਰਾ। ਸਹਜ=ਪੂਰਨ ਗਿਆਨ ਵਾਲੀ

ਅਵਸਥਾ। ਪੈਧਾ=ਇਜ਼ਤ ਨਾਲ।੪।

**ਅਰਥ:** ਪੂਰੇ ਗੁਰੂ ਨੇ ਕਈ (ਮਨੁੱਖ) ਧੁਰ ਤੋਂ (ਮੁਢੋਂ ਹੀ) ਬਖਸ਼ ਲਏ ਹਨ (ਕਿਉਂਕਿ ਉਨ੍ਹਾਂ ਦੇ ਜੀਵਨ ਦੀ) ਸਦਾ ਥਿਰ ਰਹਿਣ ਵਾਲੀ ਬਨਾਵਟ ਬਣਾ ਦਿਤੀ ਹੈ। (ਉਹ) ਸਦਾ ਹਰੀ ਦੇ ਨਾਮ-ਰੰਗ ਨਾਲ ਰੰਗੇ ਰਹਿੰਦੇ ਹਨ (ਉਨ੍ਹਾਂ ਦੇ ਮਨ ਉਤੇ) ਸੱਚਾ ਰੰਗ (ਚੜ੍ਹਿਆ ਰਹਿੰਦਾ ਹੈ) ਉਨ੍ਹਾਂ ਨੂੰ ਜਨਮ ਤੋਂ ਮਰਨ ਤੱਕ ਦੇ ਸਾਰੇ ਦੁਖ ਭੁਲ ਗਏ ਹਨ, (ਅਤੇ ਉਨ੍ਹਾਂ ਨੇ ਸਚੀ) ਇਜ਼ਤ ਪ੍ਰਾਪਤ ਕਰ ਲਈ ਹੈ।੧।

(ਹੇ ਭਾਈ!) ਖੋਟੀ ਮਤ ਦੀ (ਸੁਹਿ ਨਾਲ ਪ੍ਰਾਪਤ ਹੋਈ) ਸਿਆਣਪ ਝੂਠੀ ਹੈ (ਕਿਉਂਕਿ ਇਸ ਨੂੰ) ਨਾਸ਼ ਹੌਂਦਿਆਂ ਰਤਾ ਭਰ ਦੇਰੀ ਨਹੀਂ ਲਗਦੀ।੧।ਰਹਾਉ।

ਮਨਮੁਖਾਂ ਨੂੰ (ਸਦਾ) ਦੁਖ ਦਰਦ ਵਿਆਪਦਾ ਰਹਿੰਦਾ ਹੈ ਮਨਮੁਖ ਹੋਣ ਕਰਕੇ (ਉਨ੍ਹਾਂ ਦਾ ਅਗਿਆਨਤਾ ਵਾਲਾ) ਦੁਖ (ਕਦੇ ਵੀ) ਨਹੀਂ ਜਾਂਦਾ। (ਹੇ ਭਾਈ!) ਸੁਖ ਦੁਖ ਦੇਣ ਵਾਲਾ (ਪਰਮੇਸ਼ਰ) ਗੁਰੂ ਦੇ ਰਾਹੀਂ ਹੀ ਜਾਣਿਆ ਜਾਂਦਾ ਹੈ (ਅਤੇ ਗੁਰੂ ਆਪਣੀ) ਸ਼ਰਨ ਦੇ ਕੇ (ਹਰੀ ਨਾਲ) ਮੇਲ ਲੈਂਦਾ ਹੈ।੨।

(ਹੇ ਭਾਈ!) ਮਨਮੁਖਾਂ ਤੋਂ ਦਿਲੀ-ਭਗਤੀ ਨਹੀਂ ਹੋ ਸਕਦੀ (ਉਹ) ਕਮਲੇ (ਆਪਣੀ) ਹਉਮੈ ਵਿਚ ਹੀ ਸੜਦੇਂ ਰਹਿੰਦੇ ਹਨ ਜਦੋਂ ਤੱਕ ਉਹ ਗੁਰੂ ਦੇ ਸ਼ਬਦ ਦੀ ਜਾਣ-ਪਛਾਣ ਨਹੀਂ ਕਰਦੇ (ਮਾਇਆ ਵਿਚ ਮੋਹਿਆਂ ਦਾ) ਇਹ ਮਨ ਇਕ ਛਿਨ ਵਿਚ ਆਕਾਸ਼ ਉਤੇ (ਅਤੇ ਦੂਜੇ ਛਿਨ) ਪਾਤਾਲ ਵਿਚ ਜਾ ਡਿਗਦਾ ਹੈ।੩।

(ਹੇ ਭਾਈ! ਸਾਰਾ) ਸੰਸਾਰ ਹੀ (ਮਾਇਆ ਦਾ) ਭੁਖਾ ਪਿਆਸਾ ਹੈ, (ਆਸਾ ਤੇ ਤ੍ਰਿਸ਼ਨਾ ਨਾਲ ਘਬਰਾਇਆ ਪਿਆ ਹੈ), ਸਤਿਗੁਰੂ ਨੂੰ ਪਾਏ ਬਿਨਾ (ਇਸ ਦੀ ਆਤਮਿਕ) ਤ੍ਰਿਪਤੀ ਨਹੀਂ ਹੋ ਸਕਦੀ। (ਗੁਰੂ ਦੇ) ਸਹਜ (ਗਿਆਨ) ਦੁਆਰਾ (ਜਦੋਂ) ਪੂਰਨ ਅਡੋਲਤਾ ਵਾਲੀ ਅਨੰਦਮਈ ਅਵਸਥਾ ਪ੍ਰਾਪਤ ਹੁੰਦੀ ਹੈ (ਤਾਂ ਆਤਮਿਕ) ਸੁਖ ਪਾਈਦਾ ਹੈ ਅਤੇ (ਅਜਿਹਾ ਮਨੁੱਖ) ਪ੍ਰਭੂ ਦੀ ਹਜ਼ੂਰੀ ਵਿਚ ਇਜ਼ਤ ਨਾਲ ਜਾਂਦਾ ਹੈ।੪।

**ਦਰਗਹ ਦਾਨਾ ਬੀਨਾ ਇਕੁ ਆਪੇ, ਨਿਰਮਲ ਗੁਰ ਕੀ ਬਾਣੀ ॥ ਆਪੇ ਸੁਰਤਾ ਸਚੁ ਵੀਚਾਰਸਿ, ਆਪੇ ਬੂਝੈ ਪਦੁ ਨਿਰਬਾਣੀ ॥ ੫ ॥ ਜਲੁ ਤਰੰਗ ਅਗਨੀ ਪਵਨੈ ਫੁਨਿ, ਤ੍ਰੈ ਮਿਲਿ ਜਗਤੁ ਉਪਾਇਆ ॥ ਐਸਾ ਬਲੁ ਛਲੁ ਤਿਨ ਕਉ ਦੀਆ, ਹੁਕਮੀ ਠਾਕਿ ਰਹਾਇਆ ॥ ੬ ॥ ਐਸੇ ਜਨ ਵਿਰਲੇ ਜਗ ਅੰਦਰਿ, ਪਰਖਿ ਖਜਾਨੈ ਪਾਇਆ ॥ ਜਾਤਿ ਵਰਨ ਤੇ ਭਏ ਅਤੀਤਾ, ਮਮਤਾ ਲੋਭੁ ਚੁਕਾਇਆ ॥ ੭ ॥ ਨਾਮਿ ਰਤੇ ਤੀਰਥ ਸੇ ਨਿਰਮਲ, ਦੁਖੁ ਹਉਮੈ ਮੈਲੁ ਚੁਕਾਇਆ ॥ ਨਾਨਕੁ ਤਿਨ ਕੇ ਚਰਨ ਪਖਾਲੈ, ਜਿਨਾ ਗੁਰਮੁਖਿ ਸਾਚਾ ਭਾਇਆ ॥ ੮ ॥ ੭ ॥**

**ਪਦ ਅਰਥ:** ਦਾਨਾ=ਜਾਨਣ ਵਾਲਾ। ਬੀਨਾ=ਵੇਖਣ ਵਾਲਾ। ਨਿਰਮਲ=ਪਵਿੱਤਰ। ਸੁਰਤਾ=ਆਤਮਿਕ ਸੋਝੀ ਵਾਲਾ। ਪਦੁ ਨਿਰਬਾਣੀ=ਵਾਸ਼ਨਾ ਰਹਿਤ ਅਵਸਥਾ।੫।

ਜਲੁ ਤਰੰਗ=ਲਹਿਰਾਂ ਦਾ ਪਾਣੀ। ਅਗਨੀ=ਅੱਗ। ਪਵਨੈ=ਹਵਾ। ਫੁਨਿ=ਫਿਰ। ਤ੍ਰੈ ਮਿਲਿ=ਤਿੰਨਾਂ ਨੇ ਮਿਲ ਕੇ। ਉਪਾਇਆ=ਪੈਦਾ ਕੀਤਾ। ਬਲੁ ਛਲੁ=ਬਹੁਤ ਸ਼ਕਤੀ। ਹੁਕਮੀ=ਹੁਕਮ ਅਨੁਸਾਰ। ਠਾਕਿ=ਰੋਕ ਕੇ ਰਖਿਆ ਹੋਇਆ ਹੈ।੬।

ਪਰਖਿ=ਪਰਖ ਕੇ। ਖਜਾਨੈ=ਖਜ਼ਾਨੈ ਵਿਚ। ਜਾਤਿ ਵਰਨ ਤੇ=ਜ਼ਾਤ ਪਾਤ ਦੇ ਖਿਆਲ ਤੋਂ।

ਅਤੀਤਾ=ਨਿਰਲੇਪ, ਆਜ਼ਾਦ। ਚੁਕਾਇਆ=ਦੂਰ ਕੀਤਾ।੭।

ਨਾਮਿ ਰਤੇ=ਨਾਮ ਵਿਚ ਰੰਗੇ ਗਏ। ਸੇ=ਓਹ (ਮਨੁੱਖ)। ਪਖਾਲੈ=ਧੋਂਦਾ ਹੈ। ਗੁਰਮੁਖਿ=ਗੁਰੂ ਦੁਆਰਾ। ਸਾਚਾ ਭਾਇਆ=ਸਦਾ ਥਿਰ ਰਹਿਣ ਵਾਲਾ (ਪਰਮੇਸ਼ਰ) ਚੰਗਾ ਲੱਗਾ ਹੈ।੮।

**ਅਰਥ:** ਗੁਰੂ ਦੀ ਪਵਿੱਤਰ ਬਾਣੀ ਵਿਚ (ਜੁੜਿਆਂ ਸਮਝ ਆਉਂਦੀ ਹੈ ਕਿ) ਇਕ (ਪ੍ਰਭੂ) ਆਪ ਹੀ (ਸਭ ਦੇ ਦਿਲਾਂ ਦੀ) ਜਾਣਨ ਵਾਲਾ ਹੈ (ਅਤੇ ਸਭ ਦੇ ਕੰਮਾਂ ਨੂੰ) ਵੇਖਣ ਵਾਲਾ ਹੈ। (ਵਾਹਿਗੁਰੂ) ਆਪ ਹੀ ਸੁਰਤਾ ਹੈ (ਆਪ ਹੀ) ਸਚ ਨੂੰ ਵੀਚਾਰਦਾ ਹੈ (ਅਤੇ) ਆਪ ਹੀ ਨਿਰਬਾਣ (ਵਾਸ਼ਨਾ ਤੋਂ ਰਹਿਤ) ਪਦ ਨੂੰ ਸਮਝਦਾ ਹੈ।੫।

(ਗੁਰਬਾਣੀ ਰਾਹੀਂ ਪਤਾ ਚਲਦਾ ਹੈ ਕਿ ਪਰਮਾਤਮਾ ਨੇ ਆਪ ਹੀ) ਪਾਣੀ, ਅੱਗ, ਹਵਾ (ਇਹਨਾਂ ਤਤਾਂ ਨੂੰ) ਮਿਲਾ ਕੇ ਜਗਤ ਨੂੰ ਪੈਦਾ ਕੀਤਾ। (ਪਰਮਾਤਮਾ ਨੇ ਜਿਥੇ) ਇਸ ਤਰ੍ਹਾਂ ਦਾ (ਬੇਅੰਤ) ਬਲ ਇਨ੍ਹਾਂ ਤਤਾਂ ਨੂੰ ਦਿਤਾ ਹੈ (ਉਥੇ ਆਪਣੇ) ਹੁਕਮ ਵਿਚ (ਬੇ-ਲੋੜੀ ਵਰਤੋਂ ਕਰਨ ਤੋਂ ਵੀ) ਰੋਕ ਕੇ ਰਖਿਆ ਹੈ।੬।

(ਹੇ ਭਾਈ! ਇਸ) ਜਗਤ ਵਿਚ ਅਜਿਹੇ ਵਿਰਲੇ ਸੇਵਕ-ਜਨ ਹਨ (ਜਿਨ੍ਹਾਂ ਦਾ ਜੀਵਨ) ਪਰਖ ਕੇ (ਪਰਮਾਤਮਾ ਨੇ ਉਹਨਾਂ ਨੂੰ ਆਪਣੇ) ਖਜ਼ਾਨੇ ਵਿਚ ਪਾ ਲਿਆ ਹੈ। (ਇਹ ਲੋਕ) ਜ਼ਾਤ ਅਤੇ ਵਰਨ ਦੇ (ਹੰਕਾਰ ਤੋਂ) ਨਿਰਲੇਪ ਹੋ ਗਏ (ਉਨ੍ਹਾਂ ਨੇ ਆਪਣੇ ਅੰਦਰੋਂ) ਮਨ ਤਨ, ਲੋਭ (ਆਦਿ ਵਿਕਾਰਾਂ ਨੂੰ) ਦੂਰ ਕਰ ਦਿਤਾ।੭।

(ਹੇ ਭਾਈ! ਜਿਨ੍ਹਾਂ ਨੂੰ ਪਰਮਾਤਮਾ ਨੇ) ਪਰਖ ਕੇ (ਆਪਣੇ) ਖਜ਼ਾਨੇ ਵਿਚ ਪਾਇਆ ਹੈ, (ਇਹੋ ਜਿਹੇ) ਵਿਰਲੇ ਸੇਵਕ ਜਨ ਸੰਸਾਰ ਵਿਚ ਹਨ। (ਉਹ ਖਤ੍ਰੀ, ਬ੍ਰਾਹਮਣ ਜਾਂ ਸ਼ੂਦਰ ਆਦਿ ਵਰਨ ਅਥਵਾ) ਜ਼ਾਤ ਪਾਤ ਦੇ ਖਿਆਲ ਤੋਂ ਆਜ਼ਾਦ ਹੋ ਗਏ ਹਨ, (ਉਨ੍ਹਾਂ ਨੇ ਆਪਣੇ ਅੰਦਰੋਂ) ਮੈਂ-ਮੇਰੀ ਅਤੇ ਲੋਭ (ਆਦਿ ਵਿਕਾਰਾਂ ਨੂੰ) ਦੂਰ ਕਰ ਦਿਤਾ ਹੈ। ਓਹ ਨਾਮ ਵਿਚ ਰੰਗੇ ਗਏ, (ਮਾਨੋ) ਪਵਿੱਤਰ ਤੀਰਥ ਹਨ (ਅਤੇ ਉਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਦੇ ਦੁਖ (ਅਤੇ ਪਾਪਾਂ ਰੂਪੀ) ਮੈਲ ਨੂੰ ਦੂਰ ਕਰ ਦਿਤਾ ਹੈ। ਜਿਨ੍ਹਾਂ ਨੂੰ ਗੁਰੂ ਦੁਆਰਾ ਸੱਚਾ (ਪਰਮੇਸ਼ਰ) ਚੰਗਾ ਲਗ ਗਿਆ ਹੈ, ਨਾਨਕ ਉਨ੍ਹਾਂ ਦੇ ਚਰਨ ਧੋਂਦਾ ਹੈ।੮।੭।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਮੂਰਖ ਤੇ ਅੰਨ੍ਹੇ ਮਨ ਨੂੰ ਚੰਗੀ ਝਾੜ ਪਾਈ ਹੈ ''ਹੇ ਮਨ! ਜਦ ਤਕ ਤੂੰ ਨਾਮ ਦਾ ਆਸਰਾ ਨਹੀਂ ਲੈਂਦਾ ਓਦੋਂ ਤਕ ਤੂੰ ਆਪਣੇ ਆਪ ਦ੍ਵੈਤ-ਭਾਵ ਵਿਚ ਲਗ ਕੇ ਖੇਹ ਖਾਂਦਾ ਫਿਰਦਾ ਹੈ। ਤੈਨੂੰ ਆਵਾਗਵਣ ਵਿਚ ਪਇਆਂ ਸ਼ਰਮ ਨਹੀਂ ਆਉਂਦੀ ਗੁਰੂ ਤੋਂ ਬਿਨਾ ਤੂੰ ਐਵੇਂ ਸੰਸਾਰ ਸਾਗਰ ਵਿਚ ਡੁੱਬ ਰਹਿਆ ਹੈਂ।''

ਅਸਲ ਵਿਚ ਜੇ ਗੁਰੂ ਪਾਸੋਂ ਨਾਮ ਪ੍ਰਾਪਤ ਹੋ ਜਾਏ ਤਾਂ ਮਨ ਦਾ ਸਾਰਾ ਰਗੜਾ ਝਗੜਾ ਹੀ ਮੁੱਕ ਜਾਂਦਾ ਹੈ, ਮਨ ਨਾਮ ਜਪ ਕੇ ਅਡੋਲ ਹੋ ਜਾਂਦਾ ਹੈ। 'ਸਚੀ ਰਹਤ ਸਚਾ ਸੁਖ ਪਾਏ' ਦਾ ਧਾਰਨੀ ਬਣ ਜਾਂਦਾ ਹੈ। ਲੋੜ ਹੈ ਹਿਰਦੇ ਦੀ ਪਵਿਤਰਤਾ ਦੀ। ਜੇ ਅੰਦਰ ਕਾਮ ਕ੍ਰੋਧ ਦੀ ਜੂਠ ਹੋਵੇ, ਲੋਭ ਮੋਹ ਦੀ ਮੈਲ ਹੋਵੇ, ਮਨੁੱਖ ਸੁੱਚਾ ਕਿਵੇਂ ਹੋ ਸਕਦਾ ਹੈ? ਗੁਰੂ ਦੇ ਸ਼ਬਦ ਦੁਆਰਾ ਕੋਈ ਵਿਰਲਾ ਮਨੁੱਖ ਆਪਣੇ ਅੰਦਰ ਦੀ ਮੈਲ ਧੋਂਦਾ ਹੈ।

ਜਿਸ ਮਨੁੱਖ ਦੀ ਕਰਣੀ ਸ੍ਰੇਸ਼ਟ ਹੈ, ਉਹ ਸਦਾ ਸਚ ਬੋਲਦਾ ਹੈ, ਮਿੱਠਾ ਤੇ ਪਿਆਰਾ ਬੋਲ ਬੋਲਦਾ ਹੈ।

ਕਿਸੇ ਦਾ ਮਨ ਨਹੀਂ ਦੁਖਾਂਦਾ। ਸਿਧਾਂਤ ਇਹ ਹੈ ਕਿ ਹਰੀ-ਰਸ ਚਖਣ ਨਾਲ ਹੀ ਮਨ ਭਿਜਦਾ ਹੈ ਅਤੇ ਫਿਰ ਮਨ ਦੀ ਅਜਿਹੀ ਦਸ਼ਾ ਬਣ ਜਾਂਦੀ ਹੈ ਕਿ ਉਸ ਨੂੰ ਹਰੀ ਤੋਂ ਬਿਨਾ ਹੋਰ ਦੂਜਾ ਕੋਈ ਨਜ਼ਰ ਹੀ ਨਹੀਂ ਆਉਂਦਾ।

## ਪ੍ਰਭਾਤੀ ਮਹਲਾ ੩ ਬਿਭਾਸ

**੧ੴ ਸਤਿਗੁਰ ਪ੍ਰਸਾਦਿ ॥ ਗੁਰ ਪਰਸਾਦੀ ਵੇਖੁ ਤੂ, ਹਰਿ ਮੰਦਰੁ ਤੇਰੈ ਨਾਲਿ ॥ ਹਰਿ ਮੰਦਰੁ ਸਬਦੇ ਖੋਜੀਐ, ਹਰਿਨਾਮੋ ਲੇਹੁ ਸਮ੍ਹਾਲਿ ॥ ੧ ॥ ਮਨ ਮੇਰੇ, ਸਬਦਿ ਰਪੈ ਰੰਗੁ ਹੋਇ ॥ ਸਚੀ ਭਗਤਿ ਸਚਾ ਹਰਿਮੰਦਰੁ, ਪ੍ਰਗਟੀ ਸਾਚੀ ਸੋਇ ॥ ੧ ॥ ਰਹਾਉ ॥ ਹਰਿ ਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ ॥ ਮਨਮੁਖ ਮੂਲੁ ਨ ਜਾਣਨੀ, ਮਾਣਸਿ ਹਰਿ ਮੰਦਰੁ ਨ ਹੋਇ ॥ ੨ ॥ ਹਰਿ ਮੰਦਰੁ ਹਰਿ ਜੀਉ ਸਾਜਿਆ, ਰਖਿਆ ਹੁਕਮਿ ਸਵਾਰਿ ॥ ਧੁਰਿ ਲੇਖੁ ਲਿਖਿਆ ਸੁ ਕਮਾਵਣਾ, ਕੋਇ ਨ ਮੇਟਣਹਾਰੁ ॥ ੩ ॥ ਸਬਦੁ ਚੀਨਿ ਸੁਖੁ ਪਾਇਆ, ਸਚੈ ਨਾਇ ਪਿਆਰ ॥ ਹਰਿ ਮੰਦਰੁ ਸਬਦੇ ਸੋਹਣਾ, ਕੰਚਨੁ ਕੋਟੁ ਅਪਾਰ ॥ ੪ ॥ ਹਰਿ ਮੰਦਰੁ ਏਹੁ ਜਗਤੁ ਹੈ, ਗੁਰ ਬਿਨੁ ਘੋਰੰਧਾਰ ॥ ਦੂਜਾ ਭਾਉ ਕਰਿ ਪੂਜਦੇ, ਮਨਮੁਖ ਅੰਧ ਗਵਾਰ ॥ ੫ ॥**

**ਪਦ ਅਰਥ:** ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਹਰਿ ਮੰਦਰੁ=ਪਰਮਾਤਮਾ ਦਾ ਘਰ। ਸਬਦੇ ਖੋਜੀਐ=(ਗੁਰੂ ਦੇ) ਸ਼ਬਦ ਦੁਆਰਾ ਖੋਜਿਆ (ਲਭਿਆ) ਜਾ ਸਕਦਾ ਹੈ। ਨਾਮੋ=ਨਾਮ। ਲੇਹੁ ਸਮਾਲਿ=ਸੰਭਾਲ ਲੈ।੧।

ਸਬਦਿ ਰਪੈ=ਸ਼ਬਦ ਦੁਆਰਾ ਰੰਗਿਆ ਜਾਂਦਾ ਹੈ। ਰੰਗੁ ਹੋਇ=(ਉਸ ਤੇ) ਰੰਗ ਚੜ੍ਹਦਾ ਹੈ। ਸਚੀ ਭਗਤਿ=ਸਦਾ ਥਿਰ ਰਹਿਣ ਵਾਲੀ ਭਗਤੀ। ਸਚਾ=ਸਦਾ ਕਾਇਮ ਰਹਿਣ ਵਾਲਾ। ਪ੍ਰਗਟੀ=ਪ੍ਰਗਟ ਹੁੰਦੀ ਹੈ, ਪ੍ਰਕਾਸ਼ਦੀ ਹੈ। ਸਾਚੀ ਸੋਇ=ਸੱਚੀ ਸ਼ੋਭਾ।੧।ਰਹਾਉ।

ਗਿਆਨਿ ਰਤਨਿ=ਆਤਮਿਕ ਜੀਵਨ ਦੀ ਕੀਮਤੀ ਸੋਝੀ ਰਾਹੀਂ। ਪ੍ਰਗਟ ਹੋਇ=ਪ੍ਰਤੱਖ ਹੁੰਦਾ ਹੈ। ਮਨਮੁਖ=ਆਪ-ਹੁਦਰੇ ਆਦਮੀ। ਨਾ ਜਾਣਨੀ=ਨਹੀਂ ਸਮਝਦੇ। ਮਾਣਸਿ=ਮਨੁੱਖ ਦੇ ਅੰਦਰ।੨।

ਸਾਜਿਆ=ਬਣਾਇਆ। ਹੁਕਮਿ=(ਆਪਣੇ) ਹੁਕਮ ਨਾਲ। ਸਵਾਰਿ=ਸਵਾਰ ਕੇ। ਧੁਰਿ=ਧੁਰ (ਦਰਗਾਹ) ਤੋਂ। ਲੇਖੁ=(ਪੂਰਬਲੇ ਜਨਮਾਂ ਦੇ ਕਰਮਾਂ ਦਾ) ਲੇਖ। ਸੁ=ਉਹ। ਕਮਾਵਣਾ=ਕਰਨਾ ਤੇ ਭੋਗਣਾ। ਮੇਟਣਹਾਰੁ=ਮੇਟਣ ਵਾਲਾ।੩।

ਚੀਨਿ=ਪਛਾਣ ਕੇ। ਸਚੈ ਨਾਇ=ਸਚੇ ਨਾਮ ਵਿਚ। ਸਬਦੇ=ਸ਼ਬਦ ਦੁਆਰਾ ਹੀ। ਕੰਚਨੁ=ਸੋਨਾ। ਕੋਟੁ=ਕਿਲ੍ਹਾ। ਅਪਾਰ=ਬੇਅੰਤ (ਪ੍ਰਭੂ) ਦਾ।੪।

ਘੋਰੰਧਾਰ=(ਘੋਰ ਅੰਧਾਰ) ਘੁੱਪ ਹਨੇਰਾ। ਦੂਜਾ ਭਾਉ=ਹਰੀ ਨੂੰ ਛੱਡ ਕੇ ਕਿਸੇ ਹੋਰ ਨੂੰ ਪਿਆਰ ਕਰਦੇ ਹਨ। ਅੰਧ=ਅੰਨ੍ਹੇ, ਅਗਿਆਨੀ। ਗਵਾਰ=ਮੂਰਖ।੫।

**ਅਰਥ:** (ਹੇ ਭਾਈ!) ਗੁਰੂ ਦੀ ਕਿਰਪਾ ਨਾਲ ਤੂੰ ਵੇਖ, ਹਰੀ ਦਾ ਮੰਦਰੁ ਤੇਰੇ ਨਾਲ ਹੈ (ਭਾਵ ਸਰੀਰ ਵਿਚ ਹੈ)। (ਇਹ) ਹਰਿਮੰਦਰੁ (ਗੁਰੂ ਦੇ) ਸ਼ਬਦ ਦੁਆਰਾ ਲਭਿਆ ਜਾ ਸਕਦਾ ਹੈ (ਇਸ ਲਈ ਤੂੰ)

ਪਰਮਾਤਮਾ ਦਾ ਨਾਮ (ਆਪਣੇ ਅੰਦਰ) ਸੰਭਾਲ ਕੇ ਰਖ।੧।

ਹੇ ਮੇਰੇ ਮਨ! (ਜਿਹੜਾ ਮਨੁੱਖ) ਸ਼ਬਦ ਦੁਆਰਾ ਰੰਗਿਆ ਜਾਂਦਾ ਹੈ (ਉਸ ਦੇ ਮਨ ਉਤੇ ਨਾਮ ਦਾ) ਰੰਗ ਚੜ੍ਹ ਜਾਂਦਾ ਹੈ। (ਜਿਸ ਹਿਰਦੇ ਵਿਚ) ਸਚੀ ਭਗਤੀ ਹੈ (ਉਹ) ਸੱਚਾ ਹਰਿਮੰਦਰ ਹੈ (ਉਸ ਦੇ ਅੰਦਰ) ਸਦਾ ਕਾਇਮ ਰਹਿਣ ਵਾਲੀ ਸੋਭਾ ਪ੍ਰਗਟ ਹੋ ਜਾਂਦੀ ਹੈ।੧।ਰਹਾਉ।

(ਹੇ ਭਾਈ!) ਇਹ ਸਰੀਰ, ਹਰੀ ਦਾ ਮੰਦਰ ਹੈ (ਅਤੇ ਗੁਰੂ ਦੇ) ਗਿਆਨ ਰਾਹੀਂ (ਨਾਮ) ਰਤਨ ਜਗਮਗਾ ਕੇ ਚਾਨਣ ਦਿੰਦਾ ਹੈ। (ਪਰ) ਆਪ-ਹੁਦਰੇ ਲੋਕ ਮੂਲ (ਪਰਮਾਤਮਾ) ਨੂੰ ਨਹੀਂ ਜਾਣਦੇ-ਪਛਾਣਦੇ (ਐਵੇਂ) ਕਹਿੰਦੇ ਹਨ ਕਿ ਮਨੁੱਖ ਅੰਦਰ ਹਰੀ ਮੰਦਰ ਨਹੀਂ ਹੈ।੨।

(ਹੇ ਭਾਈ! ਇਹ ਸਰੀਰ ਰੂਪੀ) ਹਰਿਮੰਦਰ ਪਰਮਾਤਮਾ ਨੇ ਆਪ ਬਣਾਇਆ ਹੈ (ਅਤੇ ਇਸ ਨੂੰ ਆਪਣੇ) ਹੁਕਮ ਵਿਚ ਸਵਾਰ (ਸਜਾਅ) ਕੇ ਰਖਿਆ ਹੈ। ਧੁਰ (ਦਰਗਾਹ) ਤੋਂ (ਜੋ ਵਾਹਿਗੁਰੂ ਜੀ ਨੇ) ਲੇਖ ਲਿਖਿਆ ਹੈ ਉਹ (ਸਭ ਨੂੰ) ਕਮਾਉਣਾ ਪੈਂਦਾ ਹੈ, (ਇਸ ਲੇਖ ਨੂੰ) ਕੋਈ ਵੀ ਮਿਟਾਉਣ ਵਾਲਾ ਨਹੀਂ ਹੈ।੩।

(ਹੇ ਭਾਈ! ਜਿਨ੍ਹਾਂ ਨੇ ਪ੍ਰਭੂ ਦੇ) ਸਚੇ ਨਾਮ ਵਿਚ ਪਿਆਰ (ਪਾਇਆ ਹੈ, ਉਨ੍ਹਾਂ ਨੇ) ਸ਼ਬਦ ਨੂੰ ਪਛਾਣ ਕੇ ਆਤਮਿਕ-ਸੁਖ ਪਾਇਆ ਹੈ। (ਇਹ) ਹਰਿਮੰਦਰ ਗੁਰੂ ਦੇ ਸ਼ਬਦ ਦੁਆਰਾ ਸੋਹਣਾ ਹੈ (ਅਤੇ ਇਉਂ ਜਾਣੋ ਕਿ) ਬੇਅੰਤ ਪ੍ਰਭੂ ਦੇ (ਨਿਵਾਸ ਲਈ) ਸੋਨੇ ਦਾ ਸੁੰਦਰ ਕਿਲ੍ਹਾ ਹੈ।੪।

(ਹੇ ਭਾਈ!) ਇਹ (ਸਾਰਾ) ਸੰਸਾਰ ਹੀ ਹਰੀ ਦਾ ਮੰਦਰ ਹੈ (ਪਰ) ਗੁਰੂ ਤੋਂ ਬਿਨਾ ਘੁੱਪ ਹਨੇਰਾ ਹੈ। (ਜਿਹੜੇ) ਦ੍ਵੈਤ-ਭਾਵ ਕਰਕੇ (ਪ੍ਰਭੂ ਨੂੰ ਛਡ ਕੇ ਹੋਰਨਾਂ ਨੂੰ) ਪੂਜਦੇ ਹਨ ਓਹ ਮਨਮੁਖ ਅੰਨ੍ਹੇ (ਭਾਵ ਅਗਿਆਨੀ) ਮੂਰਖ ਹਨ।੫।

**ਜਿਥੈ ਲੇਖਾ ਮੰਗੀਐ, ਤਿਥੈ ਦੇਹ ਜਾਤਿ ਨ ਜਾਇ ॥ ਸਾਚਿ ਰਤੇ ਸੇ ਉਬਰੇ, ਦੁਖੀਏ ਦੂਜੈ ਭਾਇ ॥ ੬ ॥ ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ, ਨਾ ਬੂਝਹਿ ਮੁਗਧ ਗਵਾਰ ॥ ਗੁਰਪਰਸਾਦੀ ਚੀਨਿਆ, ਹਰਿ ਰਾਖਿਆ ਉਰਿ ਧਾਰਿ ॥ ੭ ॥ ਗੁਰ ਕੀ ਬਾਣੀ ਗੁਰ ਤੇ ਜਾਤੀ, ਜਿ ਸਬਦਿ ਰਤੇ ਰੰਗੁ ਲਾਇ ॥ ਪਵਿਤੁ ਪਾਵਨ ਸੇ ਜਨ ਨਿਰਮਲ, ਹਰਿ ਕੈ ਨਾਮਿ ਸਮਾਇ ॥ ੮ ॥ ਹਰਿ ਮੰਦਰੁ ਹਰਿ ਕਾ ਹਾਟੁ ਹੈ, ਰਖਿਆ ਸਬਦਿ ਸਵਾਰਿ ॥ ਤਿਸੁ ਵਿਚਿ ਸਉਦਾ ਏਕੁ ਨਾਮੁ, ਗੁਰਮੁਖਿ ਲੈਨਿ ਸਵਾਰਿ ॥ ੯ ॥ ਹਰਿਮੰਦਰ ਮਹਿ ਮਨੁ ਲੋਹਟੁ ਹੈ, ਮੋਹਿਆ ਦੂਜੈ ਭਾਇ ॥ ਪਾਰਸਿ ਭੇਟਿਐ ਕੰਚਨੁ ਭਇਆ, ਕੀਮਤਿ ਕਹੀ ਨ ਜਾਇ ॥ ੧੦ ॥ ਹਰਿ ਮੰਦਰ ਮਹਿ ਹਰਿ ਵਸੈ, ਸਰਬ ਨਿਰੰਤਰਿ ਸੋਇ ॥ ਨਾਨਕ, ਗੁਰਮੁਖਿ ਵਣਜੀਐ, ਸਚਾ ਸਉਦਾ ਹੋਇ ॥ ੧੧ ॥ ੧ ॥**

**ਪਦ ਅਰਥ:** ਮੰਗੀਐ=ਮੰਗਿਆ ਜਾਂਦਾ ਹੈ। ਦੇਹ=ਸਰੀਰ। ਜਾਤਿ=ਜ਼ਾਤ। ਨ ਜਾਇ=ਨਹੀਂ ਜਾਂਦੀ। ਸਾਚਿ ਰਤੇ=ਸਚ (ਪ੍ਰੇਮ) ਵਿਚ ਰੰਗੇ ਹੋਏ। ਸੇ=ਓਹ (ਮਨੁੱਖ)। ਉਬਰੇ=(ਪਾਪਾਂ ਤੋਂ) ਬਚ ਗਏ। ਦੁਖੀਏ=ਦੁਖੀ। ਦੂਜੈ ਭਾਇ=ਦ੍ਵੈਤ ਭਾਵ ਵਿਚ।੬।

ਨਿਧਾਨੁ=ਖਜ਼ਾਨਾ। ਨਾ ਬੂਝਹਿ=ਨਹੀਂ ਸਮਝਦੇ ਹਨ। ਚੀਨਿਆ=ਪਛਾਣਿਆ। ਉਰਿਧਾਰਿ=ਹਿਰਦੇ

ਵਿਚ ਧਾਰ ਕੇ (ਟਿਕਾਅ ਕੇ)।੭।

ਗੁਰ ਤੇ=ਗੁਰੂ ਤੋਂ। ਜਾਤੀ=ਸਮਝੀ। ਜਿ=ਜਿਹੜੇ (ਮਨੁੱਖ)। ਸਬਦਿ ਰਤੇ=ਸ਼ਬਦ ਵਿਚ ਰੰਗੇ ਹੋਏ ਹਨ। ਪਾਵਨ=ਪਵਿੱਤਰ। ਨਾਮਿ=ਨਾਮ ਵਿਚ। ਸਮਾਇ=ਲੀਨ ਹੋ ਕੇ।੮।

ਹਾਟੁ=ਹੱਟ, ਦੁਕਾਨ। ਸਬਦਿ ਸਵਾਰਿ=ਸ਼ਬਦ ਦੇ ਰਾਹੀਂ ਸਜਾਅ ਕੇ। ਗੁਰਮੁਖਿ=ਗੁਰੂ ਅਨੁਸਾਰੀ ਜੀਵ। ਲੈਨਿ ਸਵਾਰਿ=ਸਵਾਰ ਕੇ (ਤਸੱਲੀ) ਨਾਲ ਲੈਂਦੇ ਹਨ।੯।

ਲੋਹਟੁ=ਲੋਹਾ। ਮੋਹਿਆ=ਠੱਗਿਆ ਹੋਇਆ। ਪਾਰਸਿ ਭੇਟਿਐ=(ਗੁਰੂ) ਪਾਰਸ ਨਾਲ ਛੋਹਣ ਨਾਲ। ਕੰਚਨੁ=ਸੋਨਾ।੧੦।

ਸਰਬ ਨਿਰੰਤਰ=ਸਾਰੇ ਜੀਆਂ ਦੇ ਅੰਦਰ ਇਕ ਰਸ। ਸੋਇ=ਉਹ (ਹਰੀ)। ਗੁਰਮੁਖਿ=ਗੁਰੂ ਦੁਆਰਾ। ਵਣਜੀਐ=ਖ਼ਰੀਦਣਾ ਚਾਹੀਦਾ ਹੈ।੧੧।

**ਅਰਥ:** (ਹੇ ਭਾਈ!) ਜਿਥੇ (ਪਰਲੋਕ ਵਿਚ ਜੀਵ ਪਾਸੋਂ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, ਉਥੇ (ਸਥੂਲ) ਦੇਹੀ (ਅਤੇ ਉਚੀ ਨੀਵੀ) ਜ਼ਾਤ (ਨਾਲ) ਨਹੀਂ ਜਾਂਦੀ। ਜਿਹੜੇ (ਮਨੁੱਖ) ਸਚ ਵਿਚ ਸਦਾ ਥਿਰ ਪ੍ਰਭੂ ਵਿਚ ਰਤੇ (ਰੰਗੇ ਹੋਏ ਹਨ, ਓਹ ਪਾਪਾਂ ਵਿਕਾਰਾਂ ਤੋਂ) ਬਚ ਗਏ ਹਨ, (ਜਿਹੜੇ) ਦ੍ਵੈਤ ਭਾਵ ਵਾਲੇ ਹਨ, ਓਹ ਦੁਖੀ ਹੁੰਦੇ ਹਨ।੬।

(ਹੇ ਭਾਈ!) ਹਰੀ ਦੇ ਮੰਦਰ ਵਿਚ (ਹਰੀ ਦਾ) ਨਾਮ ਰੂਪੀ ਖਜ਼ਾਨਾ ਹੈ (ਪਰ) ਮੂਰਖ ਤੇ ਮਹਾਂ ਮੂਰਖ (ਇਸ ਵੀਚਾਰ ਨੂੰ) ਨਹੀਂ ਸਮਝਦੇ। (ਜਿਨ੍ਹਾਂ ਨੇ) ਗੁਰੂ ਦੀ ਕਿਰਪਾ ਨਾਲ (ਹਰਿਮੰਦਰ) ਨੂੰ ਪਛਾਣਿਆ ਹੈ (ਭਾਵ ਸਾਂਝ ਪਾਈ ਹੈ, ਉਨ੍ਹਾਂ) ਹਰੀ (ਨਾਮ ਨੂੰ ਆਪਣੇ) ਹਿਰਦੇ ਵਿਚ ਧਾਰ (ਟਿਕਾਅ) ਕੇ ਰਖਿਆ ਹੈ।੭।

(ਹੇ ਭਾਈ!) ਜਿਹੜੇ (ਜੀਵ ਗੁਰੂ ਦੇ) ਸ਼ਬਦ ਵਿਚ ਪ੍ਰੇਮ ਲਾ ਕੇ ਰੰਗੇ ਰਹਿੰਦੇ ਹਨ, ਉਨ੍ਹਾਂ ਨੇ ਗੁਰੂ ਦੀ ਬਾਣੀ ਗੁਰੂ ਪਾਸੋਂ ਜਾਣੀ ਹੈ, ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਵਿਚ ਸਮਾਇ ਰਹਿੰਦੇ ਹਨ ਉਹ ਮਨੁੱਖ ਪਵਿੱਤਰ ਪਾਵਨ ਤੇ ਨਿਰਮਲ ਹਨ।੮।

(ਹੇ ਭਾਈ! ਇਹ) ਹਰੀ ਦਾ ਮੰਦਰ ਹਰੀ ਦਾ ਹੱਟ ਹੈ। (ਜਿਸ ਨੂੰ ਹਰੀ ਨੇ ਆਪਣੇ) ਸ਼ਬਦ ਦੁਆਰਾ ਸਵਾਰ ਕੇ ਰਖਿਆ ਹੋਇਆ ਹੈ। ਉਸ (ਹੱਟ) ਵਿਚ ਇਕ ਨਾਮ ਰੂਪ ਸੌਦਾ ਹੈ (ਅਤੇ) ਗੁਰੂ ਅਨੁਸਾਰੀ ਜੀਵ (ਜੀਵਨ ਨੂੰ) ਸਵਾਰਨ ਵਾਲਾ (ਸੌਦਾ) ਲੈਂਦੇ ਹਨ।੯।

(ਹੇ ਭਾਈ! ਇਸ ਸਰੀਰ ਦੇ) ਹਰਿਮੰਦਰ ਵਿਚ ਮਨ ਰੂਪ ਲੋਹਾ ਹੈ (ਜੋ) ਦ੍ਵੈਤ ਭਾਵ ਵਿਚ ਲਗਣ ਕਰਕੇ ਲੁਟਿਆ ਗਿਆ ਹੈ। ਗੁਰੂ ਪਾਰਸ ਨਾਲ ਛੋਹਣ ਨਾਲ (ਜਿਸ ਮਨੁੱਖ ਦਾ ਮਨ) ਸੋਨਾ ਹੋ ਗਿਆ ਹੈ, (ਉਸ ਦੀ) ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ।੧੦।

(ਹੇ ਭਾਈ! ਸਰੀਰ ਰੂਪੀ) ਹਰਿਮੰਦਰ ਵਿਚ ਪਰਮਾਤਮਾ (ਆਪ) ਵਸਦਾ ਹੈ ਉਹ (ਪਰਮਾਤਮਾ) ਸਾਰਿਆਂ ਵਿਚ ਇਕ ਰਸ ਹੋ ਕੇ ਵਰਤ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ (ਨਾਮ ਰੂਪੀ) ਸੌਦਾ ਖ਼ਰੀਦਿਆ ਜਾਏ ਤਾਂ ਸਦਾ ਕਾਇਮ ਰਹਿਣ ਵਾਲਾ ਸੌਦਾ (ਪ੍ਰਾਪਤ) ਹੋਇਆ ਰਹਿੰਦਾ ਹੈ।੧੧।੧।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਵਸਣ ਦਾ ਥਾਂ ਅਰਥਾਤ ਘਰ ਕਿਹੜਾ ਹੈ? ਜੇ ਵੀਚਾਰ ਕਰੀਏ ਤਾਂ ਗੁਰੂ ਦੇ ਸ਼ਬਦ ਰਾਹੀਂ

ਇਹ ਗਿਆਨ ਹੁੰਦਾ ਹੈ ਕਿ ਇਹ ਮਨੁੱਖੀ ਸਰੀਰ ਹਰੀ ਦਾ ਘਰ ਹੈ ਜਿਸ ਵਿਚ ਹਰੀ ਵਸਦਾ ਹੈ। ਗੁਰੂ ਵਾਕ ਹਨ:--

**ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ ॥**

**ਕਹੁ ਨਾਨਕ ਤਿਹ ਭਜੁ ਮਨਾ, ਭਉ ਨਿਧਿ ਉਤਰਹਿ ਪਾਰਿ॥** [ਪੰਨਾ ੧੪੨੬

ਹਰਿ ਮੰਦਰ ਕਿਸੇ ਕਾਰੀਗਰ ਨੇ ਸੰਗਮਰਮਰੀ ਪਥਰਾਂ ਨਾਲ ਨਹੀਂ ਉਸਾਰਿਆ, ਉਸ ਦਾ ਉਸਰਈਆ ਨਿਰੰਕਾਰ ਆਪ ਹੈ। ਗੁਰਵਾਕ ਸਾਨੂੰ ਹਰਿਮੰਦਰ ਬਾਰੇ ਇਉਂ ਚਾਨਣ ਬਖਸ਼ਦੇ ਹਨ:--

੧. **ਗੁਰਪਰਸਾਦੀ ਵੇਖ ਤੂ, ਹਰਿ ਮੰਦਰੁ ਤੇਰੈ ਨਾਲਿ ॥** [ਪੰਨਾ ੧੩੪੬

੨. **ਹਰਿ ਕਾ ਮੰਦਰੁ ਆਖੀਐ, ਕਾਇਆ ਕੋਟੁ ਗੜੁ ॥** [ਪੰਨਾ ੯੫੨

੩. **ਹਰਿ ਮੰਦਰੁ ਸੋਈ ਆਖੀਐ, ਜਿਥਹੁ ਹਰਿ ਜਾਤਾ ॥** [ਪੰਨਾ ੯੫੩

ਉਹ ਹਿਰਦਾ ਹਰਿਮੰਦਰ ਰੂਪ ਹੈ ਜਿਥੋਂ ਨਾਮ ਰਤਨ ਰੂਪ ਚਾਨਣ ਪ੍ਰਗਟ ਹੁੰਦਾ ਹੈ, ਜੋ ਸ਼ਬਦ ਦੁਆਰਾ ਸੋਹਣਾ ਹੈ, ਜਿਸ ਦੀ ਆਭਾ ਕੋਈ ਝਲ ਨਹੀਂ ਸਕਦਾ।

ਇਸ ਅਸ਼ਟਪਦੀ ਦੇ ੯ਵੇਂ ਪਹਿਰੇ ਵਿਚ ਅੰਕਿਤ ਹੈ:--

**ਹਰਿ ਮੰਦਰੁ ਹਰਿ ਕਾ ਹਾਟੁ ਹੈ, ਰਖਿਆ ਸਬਦਿ ਸਵਾਰਿ ॥** [ਪੰਨਾ ੧੩੪੬

ਹਰਿ ਮੰਦਰੁ ਨਾਮ ਨਿਧਾਨ ਨਾਲ ਭਰਪੂਰ ਹੈ ਪਰ ਮੂਰਖ ਮੁਗਧ ਗਵਾਰ ਜੋ ਮਨਮੁਖਤਾ ਦੀ ਹਾਲਤ ਵਿਚ ਹੈ ਉਸ ਦੇ ਅੰਦਰ ਹਨੇਰਾ ਹੀ ਹਨੇਰਾ ਹੈ, ਉਥੇ ਹਰਿਮੰਦਰ ਨਹੀਂ ਦਿਸਦਾ ਕਿਉਂਕਿ ਉਥੇ ਪਰਮੇਸ਼ਰ ਦਾ ਨਾਮ ਨਹੀਂ ਹੁੰਦਾ:--

**....ਅੰਧੀ ਕੋਠੀ ਤੇਰਾ ਨਾਮੁ ਨਾਹੀ ॥** [ਪੰਨਾ ੩੫੪

ਜਿਹੜਾ ਗੁਰੂ ਅਨੁਸਾਰੀ ਸਿਖ ਹੈ ਉਹ ਸਰੀਰ ਰੂਪੀ ਹਰਿ ਮੰਦਰ ਵਿਚ ਸਦਾ ਵਣਜ ਵਾਪਾਰ ਕਰਦਾ ਹੈ। ਨਾਮ ਦੀ ਪਾਰਸ-ਛੋਹ ਨਾਲ ਉਸ ਦੀ ਜ਼ਿੰਦਗੀ ਅਮੋਲਕ ਬਣ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਹਰਿ ਮੰਦਰ ਦੀ ਸਾਂਝ ਵੀ ਧੁਰ ਤੋਂ ਲਿਖੇ ਲੇਖ ਅਨੁਸਾਰ ਹੀ ਹੁੰਦੀ ਹੈ, ਜਿਸ ਨੂੰ ਗੁਰ ਪਰਮੇਸ਼ਰ ਤੋਂ ਬਿਨਾ ਹੋਰ ਕੋਈ ਵਿਅਕਤੀ ਵੀ ਮੇਟਣ ਨੂੰ ਸਮਰਥ ਨਹੀਂ ਹੈ।

**ਪ੍ਰਭਾਤੀ ਮਹਲਾ ੩ ॥ ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ, ਹਉਮੈ ਮੈਲੁ ਉਤਾਰਿ ॥ ਸਦਾ ਜਾਗਹਿ ਘਰੁ ਆਪਣਾ ਰਾਖਹਿ, ਪੰਚ ਤਸਕਰ ਕਾਢਹਿ ਮਾਰਿ ॥ ੧ ॥ ਮਨ ਮੇਰੇ, ਗੁਰਮੁਖਿ ਨਾਮੁ ਧਿਆਇ ॥ ਜਿਤੁ ਮਾਰਗਿ ਹਰਿ ਪਾਈਐ, ਮਨ ਸੇਈ ਕਰਮ ਕਮਾਇ ॥ ੧ ॥ ਰਹਾਉ ॥ ਗੁਰਮੁਖਿ ਸਹਜ ਧੁਨਿ ਊਪਜੈ, ਦੁਖੁ ਹਉਮੈ ਵਿਚਹੁ ਜਾਇ ॥ ਹਰਿਨਾਮਾ ਹਰਿ ਮਨਿ ਵਸੈ, ਸਹਜੇ ਹਰਿ ਗੁਣ ਗਾਇ ॥ ੨ ॥ ਗੁਰਮਤੀ ਮੁਖ ਸੋਹਣੇ, ਹਰਿ ਰਾਖਿਆ ਉਰਿ ਧਾਰਿ ॥ ਐਥੈ ਓਥੈ ਸੁਖੁ ਘਣਾ, ਜਪਿ ਹਰਿ ਹਰਿ ਉਤਰੇ ਪਾਰਿ ॥ ੩ ॥ ਹਉਮੈ ਵਿਚਿ ਜਾਗ੍ਰਣੁ ਨ ਹੋਵਈ, ਹਰਿ ਭਗਤਿ ਨ ਪਵਈ ਥਾਇ ॥ ਮਨਮੁਖ ਦਰਿ ਢੋਈ ਨਾ ਲਹਹਿ, ਭਾਇ ਦੂਜੈ ਕਰਮ ਕਮਾਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਜਾਗਹਿੰ, ਰਾਖਹਿੰ, ਕਾਢਹਿੰ, ਵਿਚਹੁੰ, ਲਹਹਿੰ, ਜੰਮਹਿੰ, ਹੋਹਿੰ, ਜਾਉਂ।

**ਪਦ ਅਰਥ:** ਭੈ=(ਪ੍ਰਭੂ ਦੇ) ਡਰ ਵਿਚ। ਭਾਇ=(ਪ੍ਰਭੂ ਦੇ) ਪ੍ਰੇਮ ਵਿਚ। ਜਾਗੇ=ਜਾਗਦੇ ਰਹੇ। ਜਾਗ੍ਰਣ ਕਰਹਿ=ਜਾਗਾ (ਜਗਰਾਤਾ) ਕਰਦੇ ਹਨ। ਉਤਾਰਿ=ਲਾਹ ਕੇ। ਜਾਗਹਿ=ਜਾਗਦੇ ਹਨ ਭਾਵ ਸੁਚੇਤ ਰਹਿੰਦੇ ਹਨ। ਘਰੁ=ਹਿਰਦਾ। ਰਾਖਹਿ=(ਬਚਾਅ ਕੇ) ਰਖਦੇ ਹਨ। ਪੰਚ ਤਕਸਰ=ਪੰਜ ਚੋਰ (ਕਾਮ, ਕ੍ਰੋਧ ਆਦਿ)। ਕਾਢਹਿ ਮਾਰਿ=ਮਾਰ ਕੇ ਕਢ ਦਿੰਦੇ ਹਨ।੧।

ਗੁਰਮੁਖਿ=ਗੁਰੂ ਦੇ ਰਾਹੀਂ। ਜਿਤੁ ਮਾਰਗੁ=ਜਿਸ ਰਸਤੇ ਤੇ। ਸੇਈ=ਓਹੀ।੧।ਰਹਾਉ।

ਗੁਰਮੁਖਿ=ਗੁਰੂ ਦੇ ਰਾਹੀਂ। ਸਹਜ ਧੁਨਿ ਊਪਜੈ=ਅਡੋਲ ਅਵਸਥਾ ਦੀ ਧੁਨੀ ਪੈਦਾ ਹੁੰਦੀ ਹੈ।੨।

ਗੁਰਮਤੀ=ਗੁਰੂ ਦੀ ਮਤਿ (ਸਿਖਿਆ) ਦੁਆਰਾ। ਮੁਖ=ਮੂੰਹ। ਉਰਿ=ਹਿਰਦੇ ਵਿਚ। ਧਾਰਿ=ਧਾਰ ਕੇ। ਐਥੈ ਓਥੈ=ਲੋਕ ਪਰਲੋਕ ਵਿਚ। ਜਪਿ=ਜਪ ਕੇ।੩।

ਜਾਗ੍ਰਣੁ=ਜਾਗਰਾ (ਜਗਰਾਤਾ)। ਨ ਪਵਈ=ਨਹੀਂ ਪੈਂਦੀ। ਥਾਇ=ਥਾਂ, ਭਾਵ ਕਬੂਲ। ਢੋਈ=ਆਸਰਾ। ਭਾਇ ਦੂਜੈ=(ਵਾਹਿਗੁਰੂ ਨੂੰ ਛਡ ਕੇ) ਦੂਜੇ ਦੇ ਪ੍ਰੇਮ ਵਿਚ।੪।

**ਅਰਥ:** (ਹੇ ਭਾਈ! ਜਿਹੜੇ ਮਨੁੱਖ ਪਰਮਾਤਮਾ ਦੇ) ਡਰ ਵਿਚ ਤੇ ਪ੍ਰੇਮ ਵਿਚ ਜਾਗਦੇ ਹਨ, ਓਹੀ ਸੇਵਕ ਜਨ ਹਉਮੈ ਦੀ ਮੈਲ ਲਾਹ ਕੇ (ਸਹੀ ਅਰਥਾਂ ਵਿਚ) ਜਾਗਣਾ ਕਰਦੇ ਹਨ (ਉਹ) ਸਦਾ ਹੀ ਜਾਗਦੇ ਹਨ (ਅਤੇ) ਪੰਜਾਂ ਚੋਰਾਂ (ਕਾਮ ਕ੍ਰੋਧ ਆਦਿ ਨੂੰ) ਮਾਰ ਕੇ ਕਢ ਦਿੰਦੇ ਹਨ (ਅਤੇ ਆਪਣਾ ਹਿਰਦਾ ਰੂਪੀ) ਘਰ (ਵਿਕਾਰਾਂ ਤੋਂ ਬਚਾਅ ਕੇ) ਰਖਦੇ ਹਨ।੧।

ਹੇ ਮੇਰੇ ਮਨ! ਗੁਰੂ ਦੇ ਰਾਹੀਂ (ਤੂੰ ਪਰਮਾਤਮਾ ਦਾ) ਨਾਮ ਧਿਆਉਣਾ ਕਰ। ਜਿਸ ਰਸਤੇ ਤੇ (ਚਲ ਕੇ) ਪਰਮਾਤਮਾ ਨੂੰ ਪਾਈਦਾ ਹੈ, ਓਹੀ ਕਰਮ ਕਰ।੧।ਰਹਾਉ।

(ਹੇ ਮਨ!) ਗੁਰੂ ਦੁਆਰਾ ਹੀ (ਅੰਤਸ਼ ਕਰਨ ਵਿਚ) ਸਹਜ ਦੀ ਭਾਵ ਆਤਮਿਕ ਅਡੋਲਤਾ ਵਾਲੀ ਧੁਨੀ ਪੈਦਾ ਹੁੰਦੀ ਹੈ (ਫਿਰ ਹਿਰਦੇ ਵਿਚੋਂ) ਹਉਮੈ ਦਾ ਦੁਖ ਦੂਰ ਹੋ ਜਾਂਦਾ ਹੈ। (ਇਸ ਤਰ੍ਹਾਂ) ਸਹਜੇ ਹੀ ਪਰਮਾਤਮਾ ਦੇ ਗੁਣ ਗਾ ਕੇ ਪਰਮਾਤਮਾ ਦਾ ਨਾਮ ਮਨ ਵਿਚ ਆ ਵਸਦਾ ਹੈ।੨।

(ਹੇ ਭਾਈ! ਜਿਨ੍ਹਾਂ ਨੇ) ਗੁਰੂ ਦੀ ਮਤਿ ਲੈ ਕੇ ਪਰਮਾਤਮਾ ਨੂੰ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਿਆ ਹੈ (ਉਨ੍ਹਾਂ ਦੇ) ਮੂੰਹ ਸੋਹਣੇ ਹਨ। (ਉਨ੍ਹਾਂ ਨੂੰ) ਇਸ ਲੋਕ ਤੇ ਪਰਲੋਕ ਵਿਚ (ਭਾਵ ਹਰ ਥਾਂ ਹੀ) ਬਹੁਤ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ (ਅਤੇ ਉਹ) ਪਰਮਾਤਮਾ ਦਾ ਨਾਮ ਜਪ ਕੇ (ਸੰਸਾਰ ਸਾਗਰ ਤੋਂ) ਪਾਰ ਜਾ ਉਤਰੇ ਹਨ।੩।

(ਹੇ ਭਾਈ!) ਹਉਮੈ ਵਿਚ ਜਾਗਣਾ (ਜਗਰਾਤਾ) ਨਹੀਂ (ਅਤੇ) ਨਾ ਹੀ (ਇਸ ਤਰ੍ਹਾਂ ਨਾਲ) ਹਰੀ ਦੀ ਕੀਤੀ ਗਈ ਭਗਤੀ ਪ੍ਰਭੂ ਦੀ ਦਰਗਾਹ ਵਿਚ ਕਬੂਲ ਹੁੰਦੀ ਹੈ। ਆਪ-ਹੁਦਰੇ ਮਨੁੱਖ ਦ੍ਵੈਤ ਭਾਵ ਵਿਚ ਕਰਮ ਕਮਾਉਣ ਕਰਕੇ (ਪ੍ਰਭੂ ਦੇ) ਦਰ ਉਤੇ ਆਸਰਾ ਨਹੀਂ ਲਭ ਸਕਦੇ।੪।

**ਧ੍ਰਿਗੁ ਖਾਣਾ ਧ੍ਰਿਗੁ ਪੈਨਣਾ, ਜਿਨ੍ਹਾ ਦੂਜੈ ਭਾਇ ਪਿਆਰੁ ॥ ਬਿਸਟਾ ਕੇ ਕੀੜੇ ਬਿਸਟਾ ਰਾਤੇ, ਮਰਿ ਜੰਮਹਿ ਹੋਹਿ ਖੁਆਰੁ॥੫॥ ਜਿਨ ਕਉ ਸਤਿਗੁਰੁ ਭੇਟਿਆ,**

**ਤਿਨਾ ਵਿਟਹੁ ਬਲਿ ਜਾਉ॥ ਤਿਨ ਕੀ ਸੰਗਤਿ ਮਿਲਿ ਰਹਾਂ ਸਚੇ ਸਚਿ ਸਮਾਉ॥੬॥ ਪੂਰੈ ਭਾਗਿ ਗੁਰੁ ਪਾਈਐ, ਉਪਾਇ ਕਿਤੈ ਨ ਪਾਇਆ ਜਾਇ॥ ਸਤਿਗੁਰ ਤੇ ਸਹਜੁ ਊਪਜੈ, ਹਉਮੈ ਸਬਦਿ ਜਲਾਇ॥੭॥ ਹਰਿ ਸਰਣਾਈ ਭਜੁ ਮਨ ਮੇਰੇ, ਸਭ ਕਿਛੁ ਕਰਣੈ ਜੋਗੁ ॥ ਨਾਨਕ, ਨਾਮੁ ਨ ਵੀਸਰੈ, ਜੋ ਕਿਛੁ ਕਰੈ ਸੋ ਹੋਗੁ॥੮॥੨॥੭॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੰਮਹਿਂ, ਹੋਹਿਂ, ਵਿਟਹੁਂ, ਜਾਉਂ, ਸਮਾਉਂ।

**ਪਦ ਅਰਥ:** ਧ੍ਰਿਗੁ=ਫਿਟਕਾਰ ਜੋਗ। ਬਿਸਮ=ਵਿਸ਼ਟਾ (ਗੰਦਗੀ) ਵਿਚ। ਰਾਤੇ=-ਲਗੇ ਹੋਏ। ਮਰਿ ਜੰਮਹਿ=ਮਰ ਕੇ ਜੰਮਦੇ ਹਨ। ਹੋਹਿ ਖੁਆਰੁ=ਖਜਲ ਖੁਆਰ ਹੁੰਦੇ ਹਨ।੫।

ਭੇਟਿਆ=ਮਿਲਿਆ ਹੈ। ਵਿਟਹੁ=ਤੋਂ। ਬਲਿ ਜਾਉ=ਮੈਂ ਬਲਿਹਾਰ (ਸਦਕੇ) ਜਾਂਦਾ ਹਾਂ। ਸਚੇ ਸਚਿ=ਨਿਰੋਲ ਸਚੇ (ਪ੍ਰਭੂ) ਵਿਚ। ਸਮਾਉ=ਮੈਂ ਸਮਾਵਾਂ, ਲੀਨ ਹੋਇਆ ਰਹਾਂ।੬।

ਉਪਾਇ ਕਿਤੈ=ਕਿਸੇ (ਹੋਰ) ਜਤਨ ਨਾਲ। ਸਹਜੁ=ਆਤਮਿਕ ਅਡੋਲਤਾ ਵਾਲੀ ਅਵਸਥਾ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਜਲਾਇ=ਸਾੜ ਕੇ।੭।

ਭਜੁ=ਦੌੜ। ਕਰਣੈ ਜੋਗੁ=ਕਰਨ ਦੇ ਸਮਰਥ। ਹੋਗੁ=ਹੁੰਦਾ ਹੈ।੮।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ ਦਾ ਪ੍ਰਭੂ ਨੂੰ ਛਡ ਕੇ) ਦ੍ਵੈਤ-ਭਾਵ ਵਿਚ ਪਿਆਰ ਹੈ (ਉਨ੍ਹਾਂ ਦਾ ਭੋਜਨ) ਖਾਣਾ ਫਿਟਕਾਰ ਜੋਗ ਹੈ (ਅਤੇ ਕਪੜਿਆਂ ਦਾ ਪਹਿਨਣਾ ਵੀ) ਫਿਟਕਾਰ ਜੋਗ (ਜੀਵਨ ਦਾ ਪ੍ਰਤੀਕ ਹੈ)। (ਜਿਵੇਂ) ਵਿਸ਼ਟਾ (ਗੰਦਗੀ ਦੇ ਕੀੜੇ ਗੰਦਗੀ ਵਿਚ ਪਏ (ਕੁਰਲਾਂਦੇ) ਰਹਿੰਦੇ ਹਨ (ਤਿਵੇਂ ਮਨਮੁਖੀ ਜੀਵ ਮਾਇਆ ਮੋਹ ਦੀ ਦੁਰਗੰਧੀ ਵਿਚ ਹੀ) ਮਰ ਕੇ ਜੰਮਦੇ ਹਨ (ਅਤੇ ਜੂਨੀਆਂ ਵਿਚ) ਖੁਆਰ ਹੁੰਦੇ ਰਹਿੰਦੇ ਹਨ।੫।

(ਹੇ ਭਾਈ!) ਜਿਨ੍ਹਾਂ (ਜਗਿਆਸੂਆਂ) ਨੂੰ ਸਤਿਗੁਰੂ ਮਿਲਿਆ ਹੈ (ਮੈਂ ਉਨ੍ਹਾਂ ਤੋਂ ਬਲਿਹਾਰ (ਸਦਕੇ) ਜਾਂਦਾ ਹਾਂ। (ਮੇਰਾ ਦਿਲ ਕਰਦਾ ਹੈ ਕਿ ਮੈਂ) ਉਨ੍ਹਾਂ ਦੀ ਸੰਗਤ ਵਿਚ ਮਿਲ ਕੇ (ਟਿਕਿਆ ਰਹਾਂ (ਅਤੇ) ਨਿਰੋਲ ਸਚੇ (ਪ੍ਰਭੂ) ਵਿਚ ਸਮਾਅ ਜਾਵਾਂ।੬।

(ਹੇ ਭਾਈ!) ਪੂਰੇ ਭਾਗਾਂ ਕਰਕੇ ਗੁਰੂ ਨੂੰ ਪਾਈਦਾ ਹੈ (ਹੋਰ) ਕਿਸੇ ਜਤਨ ਨਾਲ (ਉਸ ਪ੍ਰਭੂ ਨੂੰ) ਨਹੀਂ ਪਾਇਆ ਜਾ ਸਕਦਾ। (ਗੁਰੂ ਦੇ) ਸ਼ਬਦ ਦੁਆਰਾ ਹਉਮੈ ਸਾੜ ਕੇ ਸਤਿਗੁਰੂ ਪਾਸੋਂ ਆਤਮਿਕ ਅਡੋਲਤਾ ਵਾਲੀ ਅਵਸਥਾ ਪੈਦਾ ਹੁੰਦੀ ਹੈ।੭।

ਹੇ ਮੇਰੇ ਮਨ! ਪ੍ਰਭੂ ਦੀ ਸ਼ਰਨ ਵਿਚ ਦੌੜ ਜਾ, (ਉਹ ਪ੍ਰਭੂ) ਸਭ ਕੁਝ ਕਰਨ ਦੇ ਸਮਰਥ ਹੈ। ਨਾਨਕ (ਗੁਰੂ ਜੀ ਆਖਦੇ ਹਨ ਹੇ ਮੇਰੇ ਮਨ! ਇਸ ਤਰ੍ਹਾਂ ਪ੍ਰਭੂ ਦੇ ਦਰ ਉਤੇ ਬੇਨਤੀ ਕਰ ਕਿ ਮੈਨੂੰ) ਨਾਮ ਕਦੇ ਵੀ ਨਾ ਭੁਲੇ, (ਅਤੇ) ਜੋ ਕੁਝ (ਪ੍ਰਭੂ) ਕਰਦਾ ਹੈ, ਉਹੋ (ਕੁਝ) ਹੁੰਦਾ ਹੈ।੮।੨।੭।੯।

## ਸਾਰੰਸ਼ ਅਤੇ ਸਿਧਾਂਤ

ਰਹਾਉ ਵਾਲੀ ਪੰਗਤੀ ਸਿਧਾਂਤਕ ਹੈ:--

**ਮਨ ਮੇਰੇ ਗੁਰਮੁਖਿ ਨਾਮੁ ਧਿਆਇ ॥**

**ਜਿਤੁ ਮਾਰਗੁ ਹਰਿ ਪਾਈਐ, ਮਨ ਸੇਈ ਕਰਮ ਕਮਾਇ ॥**

ਪਰਮਾਤਮਾ ਦਾ ਨਾਮ ਆਪਣੇ ਆਪ ਹਰ ਕੋਈ ਲੈਂਦਾ ਰਹਿੰਦਾ ਹੈ ਪਰ ਉਹ ਗੁਰੂ ਤੋਂ ਬਿਨਾ ਫਲੀਭੂਤ ਨਹੀਂ ਹੁੰਦਾ। ਗੁਰੂ ਦੇ ਮਿਲਾਪ ਤੋਂ ਬਿਨਾ ਮਨੁੱਖ ਨੂੰ ਅਸਲੀ ਜੀਵਨ ਜੀਉਣ ਦੀ ਜਾਚ ਨਹੀਂ ਆ ਸਕਦੀ ਕਿਉਂਕਿ ਮਨੁੱਖ ਅੰਦਰ ਦ੍ਵੈਤ-ਭਾਵ ਹੈ, ਜਿਸ ਨਾਲ ਹਉਮੈ ਦਾ ਘੁਪ ਹਨੇਰਾ ਬਣਿਆ ਰਹਿੰਦਾ ਹੈ ਭਾਵ ਆਤਮਿਕ ਜਾਗ੍ਰਤਾ ਪੈਦਾ ਹੀ ਨਹੀਂ ਹੁੰਦੀ। ਗੁਰੂ ਦੇ ਮੇਲ ਨਾਲ ਮਨ ਵਿਚ ਹਉਮੈ ਦੇ ਦੁਖ ਦੂਰ ਹੋ ਜਾਂਦੇ ਹਨ:--

**ਨਾਨਕ, ਹਉਮੈ ਰੋਗ ਬੁਰੇ ॥ ਜਾਂ ਦੇਖਾਂ ਤਹ ਏਕਾ ਬੇਦਨ**

**ਆਪੇ ਬਖਸੈ ਸਬਦਿ ਧੁਰੇ ॥** [ਪੰਨਾ ੧੧੫੩

ਦੂਜੇ ਭਾਵ ਵਿਚ ਰਚੇ ਹੋਏ ਮਨੁੱਖਾਂ ਦਾ ਖਾਣਾ, ਪੀਣਾ, ਪਹਿਨਣਾ, ਸਭ ਕੁਝ ਧ੍ਰਿਗੰਤ ਹੈ, ਫਿਟਕਾਰ ਜੋਗ ਹੈ। ਅੰਤ ਵਿਚ ਮਨ ਨੂੰ ਪ੍ਰਭੂ ਦੀ ਸ਼ਰਣ ਵਿਚ ਪੈਣ ਦੀ ਸੇਧ ਬਖਸ਼ਿਸ਼ ਕੀਤੀ ਹੈ। ਪ੍ਰਭੂ ਦੀ ਸ਼ਰਣ ਵਿਚ ਪਇਆਂ ਨਾਮ ਸਦਾ ਚੇਤੇ ਰਹਿੰਦਾ ਹੈ, ਜੀਵਨ ਦਾ ਇਹੋ ਹੀ ਮਹਾਨ ਲਾਭ ਹੈ।

## ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ

**੧ਓ ਸਤਿਗੁਰ ਪ੍ਰਸਾਦਿ ॥ ਮਾਤ ਪਿਤਾ ਭਾਈ ਸੁਤੁ ਬਨਿਤਾ ॥ ਚੂਗਹਿ ਚੋਗ ਅਨੰਦ ਸਿਉ ਜੁਗਤਾ ॥ ਉਰਝਿ ਪਰਿਓ, ਮਨ ਮੀਠ ਮੋੁਹਾਰਾ ॥ ਗੁਨ ਗਾਹਕ, ਮੇਰੇ ਪ੍ਰਾਨ ਅਧਾਰਾ ॥ ੧ ॥ ਏਕੁ ਹਮਾਰਾ ਅੰਤਰਜਾਮੀ ॥ ਧਰ ਏਕਾ, ਮੈ ਟਿਕ ਏਕਸੁ ਕੀ, ਸਿਰਿ ਸਾਹਾ ਵਡਪੁਰਖੁ ਸੁਆਮੀ ॥ ੧ ॥ ਰਹਾਉ ॥ ਛਲ ਨਾਗਨਿ ਸਿਉ, ਮੇਰੀ ਟੂਟਨਿ ਹੋਈ ॥ ਗੁਰਿ ਕਹਿਆ, ਇਹ ਝੂਠੀ ਧੋਹੀ ॥ ਮੁਖਿ ਮੀਠੀ, ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥ ੨ ॥ ਲੋਭ ਮੋਹ ਸਿਉ ਗਈ ਵਿਖੋਟਿ ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥ ਇਹ ਠਗਵਾਰੀ ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥ ੩ ॥ ਕਾਮ ਕ੍ਰੋਧ ਸਿਉ, ਠਾਟੁ ਨ ਬਨਿਆ ॥ ਗੁਰ ਉਪਦੇਸੁ, ਮੋਹਿ ਕਾਨੀ ਸੁਨਿਆ ॥ ਜਹ ਦੇਖਉ, ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਚੂਗਹਿਂ, ਸਿਉਂ, ਸਾਹਾਂ, ਸੁਨਿਆਂ, ਜਹਾਂ, ਦੇਖਉਂ, ਤਹਂ, ਮਹਾਂ, ਨਾਹੀਂ।

**ਪਦ ਅਰਥ;** ਸੁਤੁ=ਪੁੱਤਰ। ਬਨਿਤਾ=ਇਸਤਰੀ। ਚੂਗਹਿ ਚੋਗ=ਚੋਗ ਚੁਗਦੇ ਹਨ ਭਾਵ ਭੋਗ ਭੋਗਦੇ ਹਨ। ਅਨੰਦ ਸਿਉ=ਮੌਜ ਨਾਲ। ਜੁਗਤਾ=ਜੁੜ ਕੇ, ਇਕੱਠੇ ਹੋਏ। ਉਰਝਿ ਪਰਿਓ ਮਨ=ਮਨ ਫਸਿਆ ਪਿਆ ਹੈ। ਮੀਠ ਮੋੁਹਾਰਾ=ਮਿੱਠੇ ਮੋਹ ਦੀ ਫਾਹੀ ਵਿਚ। ਗੁਨ ਗਾਹਕ=ਗੁਣਾਂ ਦੇ ਗਾਹਕ (ਸੰਤ ਜਨ)। ਪ੍ਰਾਨ ਅਧਾਰੈ=ਪ੍ਰਾਣਾਂ ਦਾ ਆਸਰਾ ਹਨ।੧।

ਅੰਤਰਜਾਮੀ=ਅੰਦਰ (ਦਿਲ ਦੀਆਂ) ਜਾਨਣ ਵਾਲਾ। ਧਰ=ਆਸਰਾ। ਟਿਕ=ਟੇਕ। ਏਕਸੁ ਕੀ=ਇਕ (ਪ੍ਰਭੂ) ਦੀ। ਸਿਰਿ ਸਾਹਾ=ਸ਼ਾਹਾਂ ਦੇ ਸਿਰ ਉਤੇ। ਪੁਰਖ ਸੁਆਮੀ=ਅਕਾਲ ਪੁਰਖ।੧।ਰਹਾਉ।

ਛਲ ਨਾਗਨਿ=ਛਲ ਕਰਨ ਵਾਲੀ ਸੱਪਣੀ (ਭਾਵ ਮਾਇਆ)। ਸਿਉ=ਨਾਲੋਂ। ਤੂਟਨਿ ਹੋਈ=ਟੁੱਟ ਗਈ ਹੈ। ਗੁਰਿ=ਗੁਰੂ ਨੇ। ਧੋਹੀ=ਧ੍ਰੋਹ (ਧੋਖਾ) ਕਰਨ ਵਾਲੀ। ਮੁਖਿ=ਮੂੰਹ ਨਾਲ। ਖਾਈ=ਖਾ ਕੇ (ਭੋਗਿਆਂ)। ਕਉਰਾਇ=ਕੌੜੀ ਹੋ ਜਾਂਦੀ ਹੈ। ਅੰਮ੍ਰਿਤ ਨਾਮਿ=ਅਮਰ ਜੀਵਨ ਦੇਣ ਵਾਲੇ ਨਾਮ ਵਿਚ। ਅਘਾਇ=ਰਜ ਗਿਆ ਹੈ।੨।

ਸਿਉ=ਨਾਲੋਂ। ਵਿਖੋਟਿ=ਪ੍ਰਤੀਤ, ਇਤਬਾਰ। ਗੁਰਿ ਕਿਰਪਾਲਿ=ਕਿਰਪਾ ਕਰਨ ਵਾਲੇ ਗੁਰੂ ਨੇ। ਮੋਹਿ=ਮੈਨੂੰ। ਕੀਨੀ ਛੋਟਿ=ਛੋਟ ਦੇ ਦਿਤੀ ਹੈ। ਇਹ ਠਗਵਾਰੀ=ਇਸ ਠੱਗਾਂ ਦੇ ਟੋਲੇ ਨੇ। ਗਾਲੇ=ਬਰਬਾਦ ਕੀਤੇ ਹਨ। ਹਮ=ਮੈਨੂੰ। ਗੁਰਿ=ਗੁਰੂ ਨੇ। ਕਿਰਪਾਲੇ=ਕਿਰਪਾ ਕਰਨ ਵਾਲੇ ਨੇ।੩।

ਠਾਟੁ=ਮੇਲ। ਕਾਨੀ=ਕੰਨਾਂ ਨਾਲ। ਜਹੇ ਖੁਉ=ਜਿਥੇ ਮੈਂ ਵੇਖਦਾ ਹਾਂ। ਤਹ=ਉਥੇ ਹੀ। ਮਹਾ=ਵੱਡੇ। ਚੰਡਾਲ=ਭਾਵ ਵਿਕਾਰ। ਅਪੁਨੈ ਗੁਰਿ=ਆਪਣੇ ਗੁਰੂ ਨੇ।੪।

**ਅਰਥ:** (ਹੇ ਭਾਈ!) ਮਾਤਾ, ਪਿਤਾ, ਭਰਾ, ਪੁਤਰ, ਇਸਤਰੀ (ਆਦਿ ਜਿਤਨੇ ਸਬੰਧੀ ਹਨ ਇਹ ਸਾਰੇ) ਜੁੜ ਕੇ (ਭਾਵ ਪਰਸਪਰ ਰਲ ਮਿਲ ਕੇ) ਮੌਜ ਨਾਲ (ਮਾਇਆ ਦੇ) ਭੋਗ ਭੋਗਦੇ ਰਹਿੰਦੇ ਹਨ। (ਹੇ ਭਾਈ! (ਸਭ ਦਾ) ਮਨ ਮਾਇਆ ਦੇ) ਮੋਹ ਨੂੰ ਮਿੱਠਾ ਜਾਣ ਕੇ ਫਸਿਆ ਪਿਆ ਹੈ। (ਪਰ) ਗੁਣ ਦੇ ਗਾਹਕ (ਸੰਤ ਜਨ) ਮੇਰੇ ਪ੍ਰਾਣਾਂ ਭਾਵ ਜੀਵਨ ਦਾ ਆਸਰਾ ਬਣ ਗਏ ਹਨ।੧।

(ਹੇ ਭਾਈ!) ਇਕ (ਕਰਤਾ ਪੁਰਖ ਸਭ ਦੇ) ਅੰਦਰ ਦੀਆਂ ਜਾਣਨ ਵਾਲਾ ਮੇਰਾ (ਰਾਖਾ) ਹੈ। ਮੈਨੂੰ (ਕੇਵਲ) ਇਕ (ਕਰਤਾ ਪੁਰਖ) ਦਾ ਆਸਰਾ ਹੈ (ਅਤੇ ਉਸ) ਇਕ (ਪ੍ਰਭੂ ਦੀ ਹੀ) ਟੇਕ (ਓਟ) ਹੈ (ਜਿਹੜਾ ਕਿ ਸਾਰੇ) ਸ਼ਾਹਾਂ ਦੇ ਸਿਰ ਉਤੇ (ਸ਼੍ਰੋਮਣੀ) ਸ਼ਾਹ ਹੈ (ਉਹ) ਮਾਲਕ (ਸਭ ਤੋਂ) ਵੱਡਾ ਪੁਰਖ ਹੈ।੧।ਰਹਾਉ।

(ਹੇ ਭਾਈ!) ਛਲ ਕਰਨ ਵਾਲੀ ਸਪਣੀ (ਮਾਇਆ) ਨਾਲੋਂ ਮੇਰੀ (ਪ੍ਰੀਤ) ਟੁੱਟ ਗਈ ਹੈ (ਕਿਉਂਕਿ) ਗੁਰੂ ਨੇ ਮੈਨੂੰ ਆਖਿਆ ਹੈ (ਇਹ ਮਾਇਆ) ਛਲ ਕਰਨ ਵਾਲੀ ਝੂਠੀ ਤੇ ਧੋਖੇਬਾਜ਼ ਹੈ। (ਮਾਇਆ) ਮੂੰਹ ਨਾਲ ਤਾਂ (ਬੜੀ) ਮਿਠੀ (ਆਖੀ ਜਾਂਦੀ ਹੈ ਪਰ) ਖਾ ਕੇ (ਪਤਾ ਲਗਦਾ ਹੈ ਕਿ ਇਹ) ਕੌੜੀ ਹੈ। (ਇਸ ਲਈ) ਅੰਮ੍ਰਿਤ ਨਾਮ ਵਿਚ ਹੀ (ਮੇਰਾ) ਮਨ ਰਜ ਗਿਆ ਹੈ।੨।

(ਹੇ ਭਾਈ!) ਲੋਭ ਮੋਹ ਨਾਲੋਂ (ਸਾਡੀ) ਪ੍ਰਤੀਤ ਟੁੱਟ ਗਈ ਹੈ। ਕਿਰਪਾ ਕਰਨ ਵਾਲੇ ਗੁਰੂ ਨੇ ਮੈਨੂੰ (ਇਹ) ਛੋਟ (ਬਖਸ਼ਿਸ਼) ਕੀਤੀ ਹੈ। ਇਸ ਠੱਗਾਂ ਦੀ ਵਾੜੀ ਨੇ (ਠਗਾਂ ਦੇ ਟੋਲੇ) ਨੇ ਅਨੇਕਾਂ ਘਰ ਬਰਬਾਦ ਕਰ ਦਿਤੇ ਹਨ (ਪਰ ਮੈਨੂੰ) ਕਿਰਪਾ ਕਰਨ ਵਾਲੇ (ਗੁਰੂ ਨੇ ਇਹਨਾਂ ਪਾਸੋਂ) ਬਚਾਅ ਲਿਆ ਹੈ।੩।

(ਹੇ ਭਾਈ!) ਕਾਮ, ਕ੍ਰੋਧ (ਆਦਿਕ ਵਿਕਾਰਾਂ) ਨਾਲ ਮੇਰਾ ਮੇਲ ਨਹੀਂ ਬਣਿਆ (ਕਿਉਂਕਿ) ਮੈਂ ਗੁਰੂ ਦਾ ਉਪਦੇਸ਼ (ਆਪਣੇ) ਕੰਨਾਂ ਨਾਲ ਸੁਣਿਆ ਹੈ। ਸੋ ਮੈਂ ਜਿਥੇ ਵੇਖਦਾ ਹਾਂ, ਉਥੇ ਹੀ (ਵਿਕਾਰ ਰੂਪੀ) ਵਡੇ ਚੰਡਾਲ (ਲੋਕਾਂ ਨੂੰ ਦੁਖ ਦੇਂਦੇ ਹਨ ਪਰ ਮੈਨੂੰ) ਆਪਣੇ ਗੋਪਾਲ ਰੂਪ ਗੁਰੂ ਨੇ (ਇਹਨਾਂ ਤੋਂ) ਬਚਾਅ ਕੇ) ਰਖ ਲਿਆ ਹੈ।੪।

**ਦਸ ਨਾਰੀ, ਮੈ ਕਰੀ ਦੁਹਾਗਨਿ ॥ ਗੁਰਿ ਕਹਿਆ, ਏਹ ਰਸਹਿ ਬਿਖਾਗਨਿ ॥ ਇਨ ਸਨਬੰਧੀ, ਰਸਾਤਲਿ ਜਾਇ ॥ ਹਮ ਗੁਰਿ ਰਾਖੇ, ਹਰਿ ਲਿਵ ਲਾਇ ॥ ੫ ॥ ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ, ਇਹੁ ਮੂਰਖੁ ਹੋਡੀ ॥ ਇਹੁ**

**ਨੀਘਰੁ, ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥ ੬ ॥ ਇਨ ਲੋਗਨ ਸਿਉ, ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ ॥ ਆਏ ਪ੍ਰਭ ਪਹਿ ਅੰਚਰਿ ਲਾਗਿ ॥ ਕਰਹੁ ਤਪਾਵਸੁ ਪ੍ਰਭ ਸਰਬਾਗਿ ॥ ੭ ॥ ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ, ਮੇਰੀ ਸੇਵਾ ਲਾਏ ॥ ਤੂ ਠਾਕੁਰੁ, ਇਹੁ ਗ੍ਰਿਹੁ ਸਭ ਤੇਰਾ ॥ ਕਹੁ ਨਾਨਕ, ਗੁਰਿ ਕੀਆ ਨਿਬੇਰਾ ॥ ੮ ॥ ੧ ॥**

**ਪਦ ਅਰਥ:** ਦਸ ਨਾਰੀ=ਦਸ ਇੰਦ੍ਰੀਆਂ। ਕਰੀ ਦੁਹਾਗਨਿ=ਛੁਟੜ ਕਰ ਦਿਤੀਆਂ ਹਨ। ਗੁਰਿ=ਗੁਰੂ ਨੇ। ਇਹ ਰਸਹਿ ਬਿਖਾਗਨਿ=ਇਹ ਰਸ ਹੀ ਵਿਸ਼ਿਆਂ ਦੀ ਅੱਗ ਹਨ। ਇਨ ਸਨਬੰਧੀ=ਇਹਨਾਂ ਰਸਾਂ ਨਾਲ ਮੇਲ ਰਖਣ ਵਾਲਾ। ਰਸਾਤਲਿ=ਨਰਕ ਵਿਚ। ਜਾਇ=ਜਾ ਪੈਂਦਾ ਹੈ। ਹਰਿ ਲਿਵ ਲਾਇ=ਹਰੀ ਵਿਚ ਲਿਵ ਲਗਾ ਕੇ।੫।

ਅਹੰਮੇਵ=ਹੰਕਾਰ। ਮਸਲਤਿ=ਸਲਾਹ। ਛੋਡੀ=ਛਡ ਦਿਤੀ। ਗੁਰਿ ਕਹਿਆ=ਗੁਰੂ ਨੇ ਆਖਿਆ। ਹੋਡੀ=ਹੂੜਮਤਿ ਵਾਲਾ, ਜ਼ਿੱਦੀ। ਨੀਘਰੁ=ਨਿ-ਘਰਾ। ਘਰੁ=ਟਿਕਾਣਾ। ਕਹੀ=ਕਿਤੇ ਭੀ।੬।

ਬੈਰਾਈ=ਵੈਰੀ। ਗ੍ਰਿਹ ਮਹਿ=(ਸਰੀਰ ਰੂਪੀ) ਘਰ ਵਿਚ। ਦੁਇ ਨ ਖਟਾਂਈ=ਦੋਵੇਂ ਨਹੀਂ ਸਮਾਅ ਸਕਦੇ। ਪਹਿ=ਪਾਸ। ਅੰਚਰਿ ਲਾਗਿ=ਪਲੇ ਨਾਲ ਲਗ ਕੇ। ਤਪਾਵਸੁ=ਨਿਆਉਂ। ਪ੍ਰਭ ਸਰਬਾਂਗਿ=ਹੇ ਸਰਬਗਯ (ਸਭ ਕੁਝ ਜਾਣਨ ਵਾਲੇ) ਹਰੀ!।੭।

ਹਸਿ=ਹੱਸ ਕੇ। ਸਗਲ ਦੂਤ=ਸਾਰੇ ਦੂਤ (ਦੁਸ਼ਮਨ)। ਠਾਕੁਰੁ=ਮਾਲਕ। ਗ੍ਰਿਹੁ=ਘਰ। ਗੁਰਿ=ਗੁਰੂ ਨੇ। ਨਿਬੇਰਾ=ਫੈਸਲਾ।੮।

**ਅਰਥ:** (ਹੇ ਭਾਈ!) ਮੈਂ (ਆਪਣੀਆਂ) ਦਸੇ ਇੰਦ੍ਰੀਆਂ ਛੁਟੜ ਕਰ ਦਿਤੀਆਂ ਹਨ। ਗੁਰੂ ਨੇ (ਮੈਨੂੰ) ਆਖਿਆ ਹੈ ਕਿ ਇਹ ਰਸ ਹੀ ਵਿਸ਼ਿਆਂ ਦੀ ਅੱਗ ਹਨ। ਇਹਨਾਂ (ਰਸਾਂ ਨਾਲ) ਸਨਬੰਧ ਰਖਣ ਵਾਲਾ (ਮਨੁੱਖ) ਨਰਕ ਵਿਚ ਜਾਂਦਾ ਹੈ। ਪਰਮਾਤਮਾ (ਦੇ ਨਾਮ ਵਿਚ) ਲਿਵ ਲਾ ਕੇ ਗੁਰੂ ਨੇ ਸਾਨੂੰ (ਨਰਕ ਵਿਚ ਪੈਣ ਤੋਂ) ਰਖ ਲਿਆ ਹੈ।੫।

(ਹੇ ਭਾਈ!) ਮੈਂ ਹੰਕਾਰ ਨਾਲ ਸਲਾਹ ਕਰਨੀ ਛਡ ਦਿਤੀ ਹੈ। ਗੁਰੂ ਨੇ ਦਸਿਆ ਹੈ ਕਿ ਇਹ (ਹੰਕਾਰ) ਮੂਰਖ ਤੇ ਜ਼ਿੱਦੀ (ਬਣਾ ਦਿੰਦਾ ਹੈ)। ਇਹ (ਹੰਕਾਰ) ਬੇਘਰਾ ਹੈ (ਇਸ ਨੂੰ ਵਸਣ ਵਾਸਤੇ ਮੇਰੇ ਪਾਸ ਕਿਤੇ ਵੀ) ਘਰ (ਥਾਂ) ਨਹੀਂ ਮਿਲਦੀ। (ਪ੍ਰਭੂ ਚਰਨਾ ਵਿਚ) ਸਾਡੀ ਲਿਵ ਲਗਾ ਕੇ, ਗੁਰੂ ਨੇ (ਸਾਨੂੰ ਨਰਕ ਵਾਲੀ ਧੂਹ ਖਿਚ ਤੋਂ) ਰਖ ਲਿਆ।੬।

(ਹੇ ਭਾਈ!) ਇਹਨਾਂ (ਵਿਸ਼ੇ ਵਿਕਾਰਾਂ) ਨਾਲ (ਅਨ-ਬਣ ਹੋਣ ਕਾਰਨ) ਅਸੀਂ ਇਹਨਾਂ ਦੇ ਵੈਰੀ ਬਣ ਗਏ ਹਾਂ (ਕਿਉਂਕਿ) ਇਕ ਘਰ ਵਿਚ (ਭਾਵ ਅੰਤਸ਼ਕਰਨ ਵਿਚ) ਦੋਵੇਂ (ਦੈਵੀ ਤੇ ਅਸ਼ੁਰੀ ਇਕਠੇ) ਨਹੀਂ ਰਹਿ ਸਕਦੇ। (ਗੁਰੂ ਦੇ) ਪਲੇ ਨਾਲ ਲਗ ਕੇ ਪ੍ਰਭੂ ਪਾਸ (ਇਹ ਬੇਨਤੀ ਕਰਨ) ਆਏ ਹਾਂ। ਹੇ ਸਰੱਬਗ ਪ੍ਰਭੂ! (ਤੁਸੀਂ ਆਪ ਹੀ) ਨਿਆਉਂ ਕਰੋ।੭।

(ਹੇ ਭਾਈ!) ਪ੍ਰਭੂ ਜੀ ਹਸ ਕੇ ਬੋਲੇ, ਨਿਆਉ ਕਰ ਦਿਤਾ। (ਕਾਮ, ਕ੍ਰੋਧ ਆਦਿ) ਸਾਰੇ ਦੂਤ) ਸੇਵਾ ਵਿਚ ਲਾ ਦਿਤੇ। ਨਾਨਕ! ਆਖ ਕਿ ਗੁਰੂ ਨੇ (ਸਾਰਾ ਝਗੜਾ) ਨਿਬੇੜ ਦਿਤਾ ਹੈ (ਅਤੇ ਇਹ ਫੈਸਲਾ ਕੀਤਾ ਹੈ

ਕਿ) ਇਹ ਘਰ (ਸਰੀਰ) ਸਭ ਤੇਰਾ ਹੈ, ਤੂੰ (ਇਸ ਘਰ ਦਾ) ਮਾਲਕ ਹੈਂ।੮।੧।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਜਿਥੇ ਮਨੁੱਖੀ ਮਨ ਦੀ ਅਵਸਥਾ ਨੂੰ ਬਿਆਨ ਕੀਤਾ ਹੈ, ਉਥੇ ਗੁਰੂ-ਉਪਦੇਸ਼ ਤੇ ਗੁਰੂ ਦੀ ਰਖਿਆ ਨੂੰ ਵੀ ਬੜੇ ਰਸਦਾਇਕ ਢੰਗ ਨਾਲ ਵਰਨਣ ਕੀਤਾ ਹੈ। ਸ਼ਬਦਾਰਥੀ ਵਿਦਵਾਨਾਂ ਨੇ ਇਸ ਅਸ਼ਟਪਦੀ ਦੀ ਵੀਚਾਰ ਦਾ ਸਾਰ ਇਉਂ ਦਿੱਤਾ ਹੈ:–

ਮਨੁੱਖ ਦਾ ਮਨ ਟਬਰ ਟੀਰ ਦੇ ਮੋਹ ਵਿਚ ਲਗਾ ਰਹਿੰਦਾ ਹੈ (੧)। ਪਰ ਗੁਰੂ ਦਸਦਾ ਹੈ ਕਿ ਇਹ ਮੋਹ ਮਾਇਆ ਦਾ ਛਲ ਹੈ, ਜੋ ਉੱਤੋਂ ਉਤੋਂ ਤਾਂ ਮਿਠਾ ਹੁੰਦਾ ਹੈ, ਪਰ ਫਲ ਇਸ ਦਾ ਕੌੜਾ ਹੁੰਦਾ ਹੈ (੨)। ਗੁਰੂ ਦੀ ਕਿਰਪਾ ਨਾਲ ਇਸ ਤੋਂ ਛੁਟਕਾਰਾ ਮਿਲਦਾ ਹੈ (੩-੪)। ਗੁਰੂ ਦੇ ਉਪਦੇਸ਼ ਦੁਆਰਾ ਸਮਝ ਆ ਜਾਂਦੀ ਹੈ ਕਿ ਇੰਦ੍ਰਿਆਂ ਦੇ ਸ੍ਵਾਦ ਵਿਸ਼ੇ ਦੀ ਅੱਗ ਹੈ ਜੋ ਮਨੁੱਖ ਨੂੰ ਗਾਲ ਦਿੰਦੀ ਹੈ (੫)। ਗੁਰੂ ਜੀ ਇਹ ਭੀ ਸਮਝਾ ਦਿੰਦੇ ਹਨ ਕਿ ਮਨੁੱਖ ਹੰਕਾਰ ਨਾਲ ਜ਼ਿੱਦੀ ਬਣ ਜਾਂਦਾ ਹੈ, ਜਿਸ ਕਰਕੇ ਕੋਈ ਉਸਦਾ ਆਪਣਾ ਨਹੀਂ ਬਣਦਾ (੬)। ਅਸੀਂ ਤਾਂ ਹਰੀ ਅਗੇ ਅਰਦਾਸ ਕਰਦੇ ਹਾਂ ਕਿ ਇਨ੍ਹਾਂ ਔਗਣਾਂ ਤੋਂ ਬਚਾਈ ਰਖੇ (੭)। ਹਰੀ ਨੇ ਖੁਸ਼ੀ ਖੁਸ਼ੀ ਸਾਡੀ ਅਰਦਾਸ ਮੰਨ ਲਈ ਤੇ ਉਤੇ ਦਸੇ ਮੋਹ ਹੰਕਾਰ ਆਦਿ ਵਿਸ਼ੇ ਸਾਡੇ ਅਧੀਨ ਕਰ ਦਿਤੇ (੮)।

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਪੰਜੇ ਦੂਤ ਵਸ ਵਿਚ ਆ ਜਾਂਦੇ ਹਨ ਅਤੇ ਸ੍ਵੈ-ਸਰੂਪ ਦੀ ਲਖਤਾ ਹੋ ਜਾਂਦੀ ਹੈ:--

**ਤੂ ਠਾਕੁਰੁ ਇਹੁ ਗ੍ਰਿਹੁ ਸਭ ਤੇਰਾ ॥ ਕਹੁ ਨਾਨਕ, ਗੁਰਿ ਕੀਆ ਨਿਬੇਰਾ॥**

**ਪ੍ਰਭਾਤੀ ਮਹਲਾ ੫ ॥ ਮਨ ਮਹਿ ਕ੍ਰੋਧੁ, ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥ ਕਰਿ ਇਸਨਾਨੁ, ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ, ਕਬ ਹੀ ਨ ਜਾਏ ॥ ੧ ॥ ਇਤੁ ਸੰਜਮਿ, ਪ੍ਰਭੁ ਕਿਨ ਹੀ ਨ ਪਾਇਆ ॥ ਭਗਉਤੀ ਮੁਦ੍ਰਾ, ਮਨੁ ਮੋਹਿਆ ਮਾਇਆ ॥ ੧ ॥ ਰਹਾਉ ॥ ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ, ਕਹਹਿ ਸਭਿ ਉਤਰੇ ॥ ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮਪੁਰਿ ਬਾਂਧਿ ਖਰੇ ਕਾਲੰਕ ॥ ੨ ॥ ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥ ਵਰਮੀ ਮਾਰੀ, ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ, ਜਿਨਿ ਤੂ ਕੀਆ ॥ ੩ ॥ ਪੂੰਅਰ ਤਾਪ, ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ, ਗ੍ਰਿਹ ਤੇ ਨਸਤਾ ॥ ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਕਰਹਿੰ, ਪੰਚਾਂ, ਕਹਹਿੰ, ਕਮਾਵਹਿੰ। ਬਾਂਧਿ, ਬਜਾਵਹਿੰ, ਫਿਰਹਿੰ, ਵਰਮੀਂ, ਮਾਰੀਂ, ਪਰਦੇਸਹਿੰ।

**ਪਦ ਅਰਥ:** ਮਹਿ=ਵਿਚ। ਕ੍ਰੋਧ=ਗੁੱਸਾ। ਮਹਾ ਅਹੰਕਾਰਾ=ਬਹੁਤ ਹੀ ਹੰਕਾਰ। ਕਰਹਿ=ਕਰਦੇ ਹਨ। ਬਿਸਥਾਰਾ=ਖਿਲਾਰਾ। ਕਰਿ ਇਸਨਾਨੁ=ਇਸ਼ਨਾਨ ਕਰਕੇ। ਤਨਿ=ਸਰੀਰ ਉਤੇ। ਚਕ੍ਰ=ਧਾਰਮਿਕ ਚਿੰਨ,

ਨਿਸ਼ਾਨ। ਮਲੁ=(ਹੰਗਤਾ ਰੂਪੀ) ਮੈਲ। ਕਬਹੀ ਨ ਜਾਏ=ਕਦੇ ਵੀ ਦੂਰ ਨਹੀਂ ਹੁੰਦੀ।੧।

ਇਤੁ ਸੰਜਮਿ=ਇਸ ਤਰ੍ਹਾਂ ਦੇ ਸੰਜਮਾਂ ਨਾਲ। ਭਗਉਤੀ ਮੁਦ੍ਰਾ=ਵਿਸ਼ਨੂੰ ਦੇ ਭਗਤਾਂ ਦੇ ਬਾਹਰਲੇ ਚਿੰਨਾਂ ਦਾ ਛਾਪਾ (ਠੱਪਾ)। ਮੋਹਿਆ=ਠੱਗਿਆ ਹੈ।੧।ਰਹਾਉ।

ਕਰਹਿ=ਕਰਦੇ ਹਨ। ਬਸਿ=ਵੱਸ ਵਿਚ। ਤੀਰਥਿ ਨਾਇ=ਤੀਰਥਾਂ ਉਤੇ ਨਹਾ ਕੇ ਇਸਨਾਨ ਕਰਕੇ। ਕਹਹਿ=ਆਖਦੇ ਹਨ। ਸਭਿ ਉਤਰੇ=ਸਾਰੇ (ਪਾਪ) ਲਹਿ ਗਏ ਹਨ। ਬਹੁਰਿ=ਮੁੜ, ਫਿਰ। ਹੋਇ ਨਿਸੰਕ=ਨਿਸੰਗ ਹੋ ਕੇ, ਝਾਕਾ ਲਾਹ ਕੇ। ਜਮਪੁਰਿ=ਜਮਰਾਜ ਦੀ ਨਗਰੀ ਵਿਚ। ਬਾਂਧਿ=ਬੰਨ੍ਹ ਕੇ। ਖਰੇ=ਖੜੇ ਹੋ ਜਾਂਦੇ ਹਨ। ਕਲੰਕ=ਪਾਪਾਂ ਦੇ ਕਾਰਨ।੨।

ਘੂਘਰ=ਘੁੰਘਰੂ। ਬਾਧਿ=ਬੰਨ੍ਹ ਕੇ। ਬਜਾਵਹਿ=ਵਜਾਂਦੇ ਹਨ। ਤਾਲਾ ਤਾਲ=ਖੜਤਾਲਾ, ਛੈਣੇ ਆਦਿ। ਅੰਤਰ=(ਹਿਰਦੇ) ਅੰਦਰ। ਕਪਟੁ=ਖੋਟ। ਫਿਰਹਿ ਬੇਤਾਲਾ=ਭੂਤਨਿਆਂ ਵਾਂਗ ਫਿਰਦੇ ਹਨ। ਵਰਮੀ=ਖੁੱਡ, ਮੋਰੀ। ਮਾਰੀ=ਮਾਰ ਦਿੱਤੀ, ਬੰਦ ਕਰ ਦਿਤੀ। ਕੀਆ=ਪੈਦਾ ਕੀਤਾ।੩।

ਧੂੰਅਰ ਤਾਪ=ਧੂਣੀਆਂ ਤਪਦਾ ਹੈ। ਗੇਰੀ ਬਸਤ੍ਰਾ=ਗੇਰੂ ਵਿਚ (ਰੰਗੇ ਹੋਏ) ਕਪੜੇ। ਅਪਦਾ=ਬਿਪਤਾ। ਗ੍ਰਿਹ ਤੇ=ਘਰ ਤੋਂ। ਨਸਤਾ=ਨਸਦਾ ਹੈ। ਛੋਡਿ=ਛੋੜ ਕੇ। ਪਰਦੇਸਹਿ ਧਾਇਆ=ਪਰਦੇਸਾਂ ਵਿਚ ਭਜਦਾ ਫਿਰਿਆ। ਪੰਚ ਚੰਡਾਲ=ਪੰਜ (ਕਾਮ, ਕ੍ਰੋਧ ਆਦਿਕ) ਨੀਚ ਵਿਸ਼ੇ।੪।

**ਅਰਥ:** (ਜੇ) ਮਨ ਵਿਚ ਕ੍ਰੋਧ (ਅਤੇ) ਬਹੁਤ ਹੰਕਾਰ (ਹੋਵੇ ਤਾਂ ਅਜਿਹੇ ਮਨੁੱਖ ਬੇਸ਼ਕ) ਬਹੁਤ ਵਿਸਥਾਰ ਸਹਿਤ ਪੂਜਾ ਕਰਦੇ ਹੋਣ, ਇਸ਼ਨਾਨ ਕਰਕੇ ਸਰੀਰ ਉਤੇ ਧਾਰਮਿਕ (ਚਿੰਨਾ ਦੇ ਭੀ) ਨਿਸ਼ਾਨ ਬਣਾਂਦੇ (ਰਹਿਣ, ਪਰ ਅਜਿਹੇ ਕਰਮ ਕਾਂਡਾਂ ਨਾਲ ਹਿਰਦੇ ਦੇ) ਅੰਤਰ ਦੀ (ਹੰਗਤਾ ਵਾਲੀ) ਮੈਲ ਕਦੇ ਵੀ ਦੂਰ ਨਹੀਂ ਹੁੰਦੀ।੧।

(ਹੇ ਭਾਈ!) ਜੇ ਮਨ ਨੂੰ ਮਾਇਆ ਨੇ ਮੋਹਿਆ ਹੋਵੇ (ਮਨੁੱਖ ਬੇਸ਼ਕ) ਵਿਸ਼ਨੂੰ ਭਗਤੀ ਦੇ ਬਾਹਰਲੇ ਚਿੰਨਾ ਦਾ ਛਾਪਾ (ਆਪਣੇ ਸਰੀਰ ਤੇ ਲਾਈ ਫਿਰੇ) ਇਸ ਤਰ੍ਹਾਂ ਦੇ ਸੰਜਮ (ਤਰੀਕੇ) ਨਾਲ ਕਿਸੇ ਨੇ ਵੀ ਪ੍ਰਭੂ ਦਾ (ਦਰਸ਼ਨ) ਨਹੀਂ ਪਾਇਆ।੧।ਰਹਾਉ।

(ਹੇ ਭਾਈ! ਜੋ ਮਨੁੱਖ) ਪੰਜਾਂ (ਕਾਮ, ਕ੍ਰੋਧ ਆਦਿ ਵਿਸ਼ਿਆਂ ਦੇ) ਵਸ ਹੋ ਕੇ ਪਾਪ ਕਰਦੇ ਹਨ (ਅਤੇ) ਤੀਰਥਾਂ ਤੇ ਇਸ਼ਨਾਨ ਕਰ ਕਰਕੇ (ਇਹ) ਆਖਦੇ ਹਨ ਕਿ ਸਾਰੇ ਪਾਪ ਉਤਰ ਗਏ ਹਨ। ਨਿਸ਼ੰਕ ਹੋ ਕੇ (ਉਹ ਹੋਰ) ਪਾਪ ਕਮਾਉਂਦੇ ਹਨ। ਪਾਪਾਂ ਕਾਰਨ (ਉਨ੍ਹਾਂ ਨੂੰ ਜਮਦੂਤ) ਬੰਨ੍ਹ ਕੇ ਜਮਪੁਰੀ ਵਿਚ ਲੈ ਜਾਂਦੇ ਹਨ।੨।

(ਜਿਹੜੇ ਮਨੁੱਖ) ਘੁੰਘਰੂ ਬੰਨ੍ਹ ਕੇ ਤਾਲ (ਖੜਤਾਲਾਂ ਆਦਿ) ਵਜਾਉਂਦੇ ਹਨ (ਜੇ ਹਿਰਦੇ) ਅੰਦਰ ਕਪਟੁ (ਛਲ) ਹੈ (ਤਾਂ ਉਹ) ਭੂਤਨਿਆਂ ਵਾਂਗ ਫਿਰਦੇ ਹੀ ਰਹਿੰਦੇ ਹਨ। (ਜਿਵੇਂ ਕਿਸੇ ਨੇ ਸਪ ਦੀ) ਖੁੱਡ ਮਾਰ ਦਿਤੀ (ਭਾਵ ਬੰਦ ਕਰ ਦਿਤੀ ਪਰ ਇਸ ਤਰ੍ਹਾਂ ਉਸ ਵਿਚ ਰਹਿਣ ਵਾਲਾ) ਸੱਪ ਤਾਂ ਨਹੀਂ ਮਰਿਆ (ਭਾਵ ਸਰੀਰ ਨੂੰ ਦੁਖ ਦੇਣ ਨਾਲ ਮਨ ਤਾਂ ਨਹੀਂ ਮਰਿਆ, ਹੇ ਭਾਈ!) ਜਿਸ (ਪ੍ਰਭੂ) ਨੇ ਤੈਨੂੰ ਪੈਦਾ ਕੀਤਾ ਹੈ (ਉਹ) ਪ੍ਰਭੂ (ਤੇਰੇ ਹਿਰਦੇ ਦੀ) ਹਰੇਕ ਗਲ ਜਾਣਦਾ ਹੈ।੩।

(ਹੇ ਭਾਈ! ਜਿਹੜਾ ਮਨੁੱਖ) ਧੂਣੀਆਂ ਤਪਾਂਦਾ ਰਹਿੰਦਾ ਹੈ, ਗੇਰੂ-ਰੰਗੇ ਕਪੜੇ (ਪਾਂਦਾ ਹੈ)। (ਉਹ) ਬਿਪਤਾ ਦਾ ਮਾਰਿਆ ਹੋਇਆ ਘਰੋਂ ਬਾਹਰ ਭਜਿਆ ਫਿਰਦਾ ਹੈ। (ਜੋ) ਆਪਣਾ ਵਤਨ ਛੋੜ ਕੇ ਹੋਰ ਹੋਰ-ਦੇਸ਼ਾਂ ਵਿਚ ਭਟਕਦਾ ਫਿਰਿਆ। (ਜਦੋਂ ਉਹ ਪਰਦੇਸੋਂ ਪਰਤਿਆ) ਪੰਜ (ਕਾਮ, ਕ੍ਰੋਧ ਆਦਿ ਨੀਚ) ਚੰਡਾਲਾਂ ਨੂੰ ਵੀ

(ਆਪਣੇ) ਨਾਲ ਹੀ ਵਾਪਸ ਲੈ ਆਇਆ (ਭਾਵ ਵਿਕਾਰਾਂ ਨੂੰ ਨਹੀਂ ਤਿਆਗ ਸਕਿਆ)।੪।

**ਕਾਨ ਫਰਾਇ ਹਿਰਾਏ ਟੂਕਾ ॥ ਘਰਿ ਘਰਿ ਮਾਂਗੈ, ਤ੍ਰਿਪਤਾਵਨ ਤੇ ਚੂਕਾ ॥ ਬਨਿਤਾ ਛੋਡਿ, ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ, ਮਹਾ ਦੁਖਿਆਰੀ ॥ ੫ ॥ ਬੋਲੈ ਨਾਹੀ, ਹੋਇ ਬੈਠਾ ਮੋਨੀ ॥ ਅੰਤਰਿ ਕਲਪ, ਭਵਾਈਐ ਜੋਨੀ ॥ ਅੰਨ ਤੇ ਰਹਤਾ, ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ, ਵਿਆਪਿਆ ਮਮਤਾ ॥ ੬ ॥ ਬਿਨੁ ਸਤਿਗੁਰ, ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥ ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ ਘਰ ਠਉਰ ਨ ਠਾਈ ॥ ੭ ॥ ਜਿਸ ਨੋ ਭਏ ਗੋਬਿੰਦ ਦਇਆਲਾ ॥ ਗੁਰ ਕਾ ਬਚਨ ਤਿਨਿ ਬਾਧਿਓ ਪਾਲਾ ॥ ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥ ੮ ॥ ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ਰਹਾਉ ਦੂਜਾ॥੨॥**

**ਪਦ ਅਰਥ:** ਕਾਨ ਫਰਾਇ=ਕੰਨ ਪੜਵਾ ਕੇ। ਹਿਰਾਏ ਟੂਕਾ=ਰੋਟੀ ਦੇ ਟੁਕੜਿਆਂ ਵਲ ਤਕਦਾ ਫਿਰਦਾ ਹੈ। ਘਰਿ ਘਰਿ=ਹਰੇਕ ਘਰ ਵਿਚ। ਤ੍ਰਿਪਤਾਵਨ ਤੇ=ਰੱਜਣ ਤੋਂ। ਚੂਕਾ=ਚੁਕ ਗਿਆ, ਭਾਵ ਰਜਦਾ ਨਹੀਂ। ਬਨਿਤਾ=ਆਪਣੀ ਇਸਤ੍ਰੀ। ਛੋਡਿ=ਛਡ ਕੇ। ਬਦ ਨਦਰਿ=ਬੁਰੀ ਨਜ਼ਰ ਨਾਲ। ਪਰ ਨਾਰੀ=ਪਰਾਈਆਂ ਇਸਤਰੀਆਂ ਵਲ। ਵੇਸਿ=ਵੇਸ (ਧਾਰਨ) ਨਾਲ। ਮਹਾ ਦੁਖਿਆਰੀ=ਬਹੁਤ ਦੁਖ ਹੁੰਦਾ ਹੈ।੫।

ਮੋਨੀ=ਚੁਪ ਸਾਧਣ ਵਾਲਾ, ਮੋਨ ਧਾਰੀ। ਕਲਪ=ਕਲਪਣਾ। ਭਵਾਈਐ ਜੋਨੀ=ਜੂਨੀਆਂ ਵਿਚ ਫਿਰਾਇਆ ਜਾਂਦਾ ਹੈ। ਅੰਨ ਤੇ ਰਹਿਤਾ=(ਜੋ) ਅੰਨ (ਖਾਣ) ਤੋਂ (ਭੁੱਖਾ) ਰਹਿੰਦਾ ਹੈ। ਸਹਤਾ=ਸਹਿੰਦਾ, ਸਹਾਰਦਾ ਹੈ। ਵਿਆਪਿਆ=ਫਸਿਆ ਹੋਇਆ। ਮਮਤਾ=ਮੈਂ ਮੇਰੀ ਦੇ ਅਪਣੱਤ।੬।

ਕਿਨੈ=ਕਿਸੇ ਨੇ। ਪਰਮ ਗਤੇ=ਸਭ ਤੋਂ ਉਚੀ ਆਤਮਿਕ ਅਵਸਥਾ। ਸਗਲ ਬੇਦ ਸਿੰਮ੍ਰਿਤੇ=ਸਾਰਿਆਂ ਵੇਦਾਂ, ਸਿਮ੍ਰਤੀਆਂ ਦੇ (ਕਰਤਿਆਂ ਤੋਂ)। ਅਜਾਈ=ਵਿਅਰਥ। ਬਾਲੂ ਘਰ=ਰੇਤ ਦਾ ਬਣਾਇਆ ਘਰ। ਠਉਰ=ਥਾਂ। ਠਾਈ=ਠਹਿਰਨ ਲਈ।੭।

ਭਏ=ਹੋਏ। ਗੋਬਿੰਦੁ=ਸ੍ਰਿਸ਼ਟੀ ਦੇ ਪਾਲਨਹਾਰ। ਤਿਨਿ=ਉਸ (ਮਨੁੱਖ) ਨੇ। ਪਾਲਾ=ਪਲੇ। ਕੋਟਿ ਮਧੇ=ਕ੍ਰੋੜਾਂ ਵਿਚ। ਸੰਗਿ=ਨਾਲ।੮।

ਭਾਗੁ=ਕਿਸਮਤ। ਕੁਟੰਬ=ਪਰਵਾਰ।ਰਹਾਉ ਦੂਜਾ।੨।

**ਅਰਥ:** (ਹੇ ਭਾਈ! ਜੋਗੀ ਬਣਨ ਲਈ ਜਿਸਨੇ) ਆਪਣੇ) ਕੰਨ ਵੀ ਪੜਵਾ ਲਏ (ਪਰ) ਸ਼ਾਂਤੀ ਨਹੀਂ ਮਿਲੀ। ਰੋਟੀ ਦੇ ਟੁਕੜਿਆਂ ਨੂੰ ਵੇਖਦਾ ਫਿਰਦਾ ਹੈ। ਘਰ ਘਰ ਵਿਚ ਜਾ ਕੇ (ਭਿਛਿਆ) ਮੰਗਦਾ ਹੈ, (ਪਰ ਪੇਟ ਦੀ ਫਿਰ ਵੀ) ਤ੍ਰਿਪਤੀ ਨਹੀਂ ਹੁੰਦੀ, ਰਜਣ ਤੋਂ ਰਹਿ ਗਿਆ ਹੈ। (ਆਪਣੀ ਘਰ ਵਾਲੀ) ਇਸਤ੍ਰੀ ਛਡ ਕੇ ਪਰਾਈਆਂ ਇਸਤ੍ਰੀਆਂ ਵੱਲ ਮੰਦ-ਦ੍ਰਿਸ਼ਟੀ ਨਾਲ ਵੇਖਦਾ ਫਿਰਦਾ ਹੈ। (ਸੋ ਨਿਰੇ) ਵੇਸ ਧਾਰਨ ਨਾਲ (ਪਰਮਾਤਮਾ) ਨਹੀਂ ਪਾ ਸਕੀਦਾ (ਸਗੋਂ ਜਿੰਦ) ਬਹੁਤ ਦੁਖੀ ਹੁੰਦੀ ਹੈ।੫।

(ਹੇ ਾਈ! ਜਿਹੜਾ ਮਨੁੱਖ ਰਸਨਾ ਤੋਂ) ਬੋਲਦਾ ਨਹੀਂ, (ਚੁਪ ਧਾਰ ਕੇ) ਮੋਨੀ ਬਣੀ ਬੈਠਾ ਹੈ। (ਉਸ ਦੇ

ਹਿਰਦੇ) ਅੰਦਰ (ਬੋਲਣ ਦੀ) ਕਲਪਣਾ ਬਣੀ ਰਹਿੰਦੀ ਹੈ (ਅਤੇ ਕਲਪਣਾ ਕਰਕੇ ਉਸ ਨੂੰ) ਜੂਨਾਂ ਵਿਚ ਭਵਾਇਆ ਜਾਂਦਾ ਹੈ। (ਉਹ) ਅੰਨ (ਪ੍ਰਸ਼ਾਦਾ ਛੱਕਣ) ਤੋਂ ਬਿਨਾ (ਭੁੱਖਾ) ਰਹਿੰਦਾ ਹੈ (ਅਤੇ ਭੁਖ ਦਾ) ਦੁਖ ਸਰੀਰ ਉਤੇ ਸਹਿੰਦਾ ਰਹਿੰਦਾ ਹੈ। (ਉਹ ਪਰਮਾਤਮਾ ਦਾ) ਹੁਕਮ ਨਹੀਂ ਸਮਝਦਾ (ਪਦਾਰਥਾਂ ਦੀ ਭੁਖ ਕਾਰਨ) ਮਮਤਾ ਵਿਚ ਹੀ ਫਸਿਆ ਰਹਿੰਦਾ ਹੈ।੬।

(ਹੇ ਭਾਈ! ਤੁਸੀਂ) ਸਾਰੇ ਵੇਦਾਂ ਸਿੰਮ੍ਰਤੀਆਂ ਤੋਂ ਪੁਛ ਕੇ (ਵੇਖ ਲਵੋ) ਸਤਿਗੁਰੂ ਤੋਂ ਬਿਨਾ ਕਿਸੇ (ਪ੍ਰਾਣੀ) ਨੇ ਵੀ ਪਰਮਗਤੀ (ਭਾਵ ਉਚੀ ਆਤਮਿਕ ਅਵਸਥਾ) ਨਹੀਂ ਪਾਈ। ਮਨਮੁਖ (ਨਿਗੁਰਾ ਹੋਣ ਕਰਕੇ ਜਿਤਨੇ) ਕਰਮ ਕਰਦਾ ਹੈ (ਉਹ ਇਸ ਤਰ੍ਹਾਂ) ਵਿਅਰਥ ਹੀ ਜਾਂਦੇ ਹਨ ਜਿਸ ਤਰ੍ਹਾਂ ਰੇਤ ਦੇ ਘਰ ਕਾਇਮ ਰਹਿਣ ਦਾ ਕੋਈ ਥਾਂ ਨਹੀਂ ਰਹਿੰਦਾ (ਭਾਵ ਨਾਮ ਨਿਸ਼ਾਨ ਹੀ ਮਿਟ ਜਾਂਦਾ ਹੈ)।੭।

(ਹੇ ਭਾਈ!) ਜਿਸ (ਮਨੁੱਖ) ਉਤੇ ਸ੍ਰਿਸ਼ਟੀ ਦੇ ਮਾਲਕ ਆਪ ਦਇਆਲੂ ਹੋਏ ਹਨ, ਉਸ (ਮਨੁੱਖ) ਨੇ ਗੁਰੂ ਦਾ ਬਚਨ (ਆਪਣੇ) ਪਲੇ ਨਾਲ ਬੱਧਾ ਹੈ। ਕ੍ਰੋੜਾਂ ਵਿਚ ਕੋਈ (ਵਿਰਲਾ ਹੀ ਇਹੋ ਜਿਹਾ) ਸੰਤ ਵੇਖਣ ਵਿਚ ਆਇਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਤਿਨ੍ਹਾਂ ਦੇ ਨਾਲ (ਜੋ) ਲਗਿਆ (ਉਸ ਨੂੰ ਸੰਸਾਰ ਤੋਂ) ਪਾਰ ਲੰਘਾ ਦਿਤਾ।੮।

(ਹੇ ਭਾਈ! ਜੇ ਮੱਥੇ ਉਤੇ ਚੰਗਾ) ਭਾਗ ਹੋਵੇ ਤਾਂ (ਅਜਿਹੇ ਵਿਰਲੇ ਸੰਤ ਦਾ) ਦਰਸ਼ਨ ਪਾਈਦਾ ਹੈ। (ਅਜਿਹੇ-ਸੰਤ ਗੁਰੂ ਦੀ ਸੰਗਤ ਦੇ ਫਲ ਸਰੂਪ ਮਨੁੱਖ) ਆਪ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ ਅਤੇ ਆਪਣਾ ਸਾਰਾ ਪਰਵਾਰ ਭੀ ਪਾਰ ਲੰਘਾ ਲੈਂਦਾ ਹੈ।ਰਹਾਉ ਦੂਜਾ ।੨।

## ਅਰਥ ਭੇਦ ਅਤੇ ਨਿਰਣੈ

**ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ॥**

ਵਖ ਵਖ ਅਰਥ:

੧. ਜੋ ਬਾਜਾਰ ਮੈਂ ਘੁੰਘਰੂ ਬਾਂਧ ਕਰ ਤਾਲੋਂ ਕੋ ਬਜਾਵਤੇ ਹੈਂ ਰਿਦੇ ਅੰਦਰ ਕਪਟੁ ਹੈ ਤੋ ਉਹ (ਬੇਤਾਲਾ) ਪਿਸਾਚੋ ਵਤ ਫਿਰਤੇ ਹੈਂ। [ਫ. ਸ.

੨. ਬੇਤਾਲਾ=ਬੇਸੁਰੇ ਹੋ ਕੇ। [ਸ਼ਬਦਾਰਥ

੩. (ਹੇ ਭਾਈ! ਜਿਹੜੇ ਮਨੁੱਖ) ਘੁੰਘਰੂ ਬੰਨ੍ਹ ਕੇ (ਕਿਸੇ ਮੂਰਤੀ ਅੱਗੇ ਜਾਂ ਰਾਸ ਆਦਿਕ ਵਿਚ) ਤਾਲ ਵਜਾਂਦੇ ਹਨ (ਤਾਲ-ਸਿਰ ਨੱਚਦੇ ਹਨ)। ਪਰ ਉਹਨਾਂ ਦੇ ਮਨ ਵਿਚ ਠੱਗੀ ਫਰੇਬ ਹੈ (ਉਹ ਮਨੁੱਖ ਅਸਲ ਵਿਚ ਸਹੀ ਜੀਵਨ) ਤਾਲ ਤੋਂ ਖੁੰਝੇ ਫਿਰਦੇ ਹਨ। [ਦਰਪਣ

**ਨਿਰਣੈ:** 'ਤਾਲ ਪੂਰਨੇ' ਤੇ 'ਤਾਲ ਵਜਾਉਣ' ਦੇ ਅਰਥਾਂ ਵਿਚ ਅੰਤਰ ਹੈ। ਇਥੇ 'ਤਾਲ ਬਜਾਵਹਿ' ਤਾਲ (ਛੈਣੇ, ਝਾਂਜਰਾਂ ਆਦਿ) ਵਜਾਂਦੇ ਹਨ, ਅਰਥ ਹੀ ਠੀਕ ਹਨ, ਇਥੇ 'ਤਾਲ ਸਿਰ ਨਚਦੇ ਹਨ' ਵਾਲੇ ਭਾਵ ਅਰਥ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਬਾਹਰਮੁਖੀ ਪੂਜਾ, ਤੀਰਥ ਇਸ਼ਨਾਨ, ਭੇਖ ਮੋਨ ਆਦਿ ਸਾਰੇ ਕਰਮ ਪਖੰਡ ਹੀ ਹਨ ਕਿਉਂਕਿ ਇਹਨਾਂ ਨਾਲ ਮਨ ਵਿਚੋ ਕ੍ਰੋਧ ਤੇ ਹੋਰ ਕਈ ਪ੍ਰਕਾਰ ਦੀ ਮੈਲ ਦੂਰ ਨਹੀਂ ਹੁੰਦੀ। ਬਾਹਰੋਂ ਭਗਉਤੀ ਦਾ ਰੂਪ ਧਾਰ ਲਿਆ,

ਅੰਦਰੋਂ ਮਨ ਮਾਇਆ ਨੇ ਮੋਹਿਆ ਹੋਵੇ, ਦਸੋ ਇਸ ਤਰੀਕੇ ਨਾਲ ਕਦੇ ਕਿਸੇ ਨੇ ਪ੍ਰਭੂ ਨੂੰ ਪਾਇਆ ਹੈ? ਆਪਣੀ ਇਸਤ੍ਰੀ ਛੱਡ ਕੇ ਪਰਾਈਆਂ ਇਸਤਰੀਆਂ ਵਲ ਬੁਰੀ ਨਿਗਾਹ ਨਾਲ ਵੇਖਦਿਆਂ ਸਗੋਂ ਹੋਰ ਦੁਖ ਮਿਲਦਾ ਹੈ। ਅੰਤ ਵਿਚ ਜੋ ਨਿਰਣਾ ਕੀਤਾ ਹੈ, ਉਹ ਇਸ ਤਰ੍ਹਾਂ ਹੈ:--

**ਜਿਸਨੋ ਭਏ ਗੋਬਿੰਦ ਦਇਆਲਾ॥ ਗੁਰ ਕਾ ਬਚਨ ਤਿਨ ਬਾਧਿਓ ਪਾਲਾ॥**

ਬਸ, ਗੁਰੂ ਦੇ ਬਚਨ ਦਾ ਆਸਰਾ ਲੈ ਕੇ ਹੀ ਜੀਵਨ ਸਫਲ ਹੁੰਦਾ ਹੈ। ਨਿਰਾਰਥਕ ਕਰਮ ਕਾਂਡਾਂ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ। ਹਾਂ, ਜੇ ਮਥੇ ਤੇ ਚੰਗਾ ਭਾਗ ਹੋਵੇ ਤਾਂ ਅਵੱਸ਼ ਪ੍ਰਭੂ ਦਾ ਦਰਸ਼ਨ ਪ੍ਰਾਪਤ ਹੋ ਜਾਂਦਾ ਹੈ:--

**ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ॥**

**ਪ੍ਰਭਾਤੀ ਮਹਲਾ ੫ ॥ ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥ ਧਰਮਰਾਇ ਕੇ ਕਾਗਰ ਫਾਟੇ ॥ ਸਾਧ ਸੰਗਤਿ ਮਿਲਿ ਹਰਿ ਰਸੁ ਪਾਇਆ ॥ ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥ ੧ ॥ ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥ ਤੇਰੇ ਦਾਸ ਚਰਨ ਸਰਨਾਇਆ ॥੧॥ਰਹਾਉ॥ ਚੂਕਾ ਗਉਣੁ, ਮਿਟਿਆ ਅੰਧਿਆਰੁ ॥ ਗੁਰਿ ਦਿਖਲਾਇਆ ਮੁਕਤਿ ਦੁਆਰੁ ॥ ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ ॥ ਪ੍ਰਭੂ ਜਨਾਇਆ ਤਬ ਹੀ ਜਾਤਾ ॥ ੨ ॥ ਘਟਿ ਘਟਿ ਅੰਤਰਿ ਰਵਿਆ ਸੋਇ ॥ ਤਿਸੁ ਬਿਨੁ ਬੀਜੋ ਨਾਹੀ ਕੋਇ ॥ ਬੈਰ ਬਿਰੋਧ ਛੇਦੇ ਭੈ ਭਰਮਾਂ ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ ॥ ੩ ॥ ਮਹਾ ਤਰੰਗ ਤੇ ਕਾਂਢੈ ਲਾਗਾ ॥ ਜਨਮ ਜਨਮ ਕਾ ਟੂਟਾ ਗਾਂਢਾ ॥ ਜਪੁ ਤਪੁ ਸੰਜਮੁ ਨਾਮੁ ਸਮ੍ਾਲਿਆ ॥ ਅਪੁਨੇ ਠਾਕੁਰਿ ਨਦਰਿ ਨਿਹਾਲਿਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਨਾਹੀਂ, ਧਰਮਾਂ, ਮਹਾਂ, ਗੁਸਾਈਂ, ਲਾਵਹਿੰ, ਬਾਂਛਉ।

**ਪਦ ਅਰਥ:** ਸਿਮਰਤ=ਸਿਮਰਦਿਆਂ। ਕਿਲਬਿਖ=ਪਾਪ। ਕਾਟੇ=ਕੱਟੇ ਗਏ, ਨਾਸ਼ ਹੋ ਗਏ। ਕਾਗਰ=(ਕਰਮਾਂ ਦੇ ਲੇਖੇ ਵਾਲੇ) ਕਾਗਜ਼। ਫਾਟੇ=ਫਟ ਗਏ। ਮਿਲਿ=ਮਿਲ ਕੇ। ਰਿਦ ਮਾਹਿ=ਹਿਰਦੇ ਵਿਚ।੧।

ਰਾਮ ਰਮਤ=ਰਾਮ ਸਿਮਰਦਿਆਂ। ਸੁਖੁ=(ਆਤਮਿਕ) ਸੁਖ। ਦਾਸ ਚਰਨ=ਦਾਸਾਂ ਦੇ ਚਰਨਾ ਦੀ। ਸਰਨਾਇਆ=ਸ਼ਰਨ ਆਇਆ ਹਾਂ।੧।ਰਹਾਉ।

ਚੂਕਾ ਗਉਣੁ=ਆਵਾਗਵਨ ਮੁਕ ਗਿਆ। ਅੰਧਿਆਰੁ=(ਅਗਿਆਨਤਾ ਰੂਪ) ਹਨੇਰਾ। ਗੁਰਿ=ਗੁਰੂ ਨੇ। ਪ੍ਰੇਮ ਭਗਤਿ=ਪ੍ਰੇਮਾ ਭਗਤੀ ਵਿਚ। ਸਦ ਰਾਤਾ=ਸਦਾ ਰੰਗਿਆ ਰਹਿੰਦਾ ਹੈ। ਜਨਾਇਆ=ਸੋਝੀ ਦਿਤੀ। ਜਾਤਾ=ਸਮਝਿਆ।੨।

ਘਟਿ ਘਟਿ ਅੰਤਰ=ਹਰੇਕ ਸਰੀਰ ਦੇ ਅੰਦਰ। ਰਵਿਆ ਸੋਇ=ਓਹ (ਵਾਹਿਗੁਰੂ) ਵਿਆਪਕ ਹੋ ਰਿਹਾ ਹੈ। ਬੀਜੋ=ਦੂਜਾ। ਛੇਦੇ=ਕੱਟੇ, ਨਾਸ਼ ਕੀਤੇ। ਭੈ ਭਰਮਾਂ=ਡਰ ਅਤੇ ਭਰਮ। ਪ੍ਰਭਿ ਪੁੰਨਿ ਆਤਮੈ=ਪਵਿੱਤਰ ਆਤਮਾ ਵਾਲੇ ਪ੍ਰਭੂ ਨੇ। ਕੀਨੇ ਧਰਮਾ=(ਆਪਣਾ) ਧਰਮ (ਫਰਜ਼) ਨਿਭਾਇਆ।੩।

ਤਰੰਗ ਤੇ=ਲਹਿਰਾਂ ਤੋਂ। ਕਾਢੈ ਲਾਗਾ=ਕੰਢੇ ਤੇ ਜਾ ਪਹੁੰਚਿਆ। ਗਾਂਢਾ=ਗੰਢ (ਜੋੜ) ਦਿਤਾ। ਸਮ੍ਹਾਲਿਆ=ਸੰਭਾਲਿਆ, ਭਾਵ ਹਿਰਦੇ ਵਿਚ ਵਸਾਇਆ। ਠਾਕੁਰਿ=ਮਾਲਕ ਨੇ। ਨਦਰਿ ਨਿਹਾਲਿਆ=ਮਿਹਰ ਦੀ ਨਜ਼ਰ ਨਾਲ ਵੇਖਿਆ।੪।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਸਿਮਰਦਿਆਂ ਸਾਰੇ ਪਾਪ ਕਟੇ ਗਏ ਹਨ (ਭਾਵ ਨਾਸ਼ ਹੋ ਗਏ ਹਨ)। ਧਰਮ ਰਾਜ ਦੇ (ਪਾਸ ਜੋ ਜੀਵਨ ਦਾ ਲੇਖਾ ਦੇਣ ਵਾਲੇ) ਕਾਗਜ਼ ਸਨ (ਓਹ) ਸਾਰੇ ਪਾਟ ਗਏ ਹਨ।

(ਹੇ ਭਾਈ! ਜਿਸ ਨੇ) ਸਾਧ ਸੰਗਤ ਵਿਚ ਮਿਲ ਕੇ ਹਰੀ ਦਾ (ਨਾਮ) ਰਸ ਪ੍ਰਾਪਤ ਕੀਤਾ ਹੈ, ਪਾਰਬ੍ਰਹਮ-ਪਰਮੇਸ਼ਰ (ਉਸ ਦੇ) ਹਿਰਦੇ ਵਿਚ ਵਸ ਗਿਆ ਹੈ (ਭਾਵ ਅਭੇਦ ਹੋ ਗਿਆ ਹੈ)।੧।

ਹੇ ਹਰੀ! (ਜਿਹੜਾ ਮਨੁੱਖ) ਤੇਰੇ ਦਾਸਾਂ ਦੇ ਚਰਨਾਂ ਦੀ ਸ਼ਰਨ ਆ ਪਿਆ (ਉਸ ਨੇ) ਤੇਰਾ (ਨਾਮ) ਸਿਮਰਦਿਆਂ ਸਦੀਵੀ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ।੧।ਰਹਾਉ।

(ਹੇ ਭਾਈ! ਜਿਸ ਨੂੰ) ਗੁਰੂ ਨੇ ਮੁਕਤੀ ਦਾ ਦਰਵਾਜਾ ਵਿਖਾ ਦਿਤਾ ਹੈ। ਉਸ ਦਾ ਆਵਾਗਉਣ (ਅਤੇ ਅਗਿਆਨਤਾ ਦਾ) ਘੁਪ ਹਨੇਰਾ ਦੂਰ ਹੋ ਗਿਆ ਹੈ। ਉਸ ਦਾ ਮਨ ਤੇ ਸਰੀਰ ਹਰੀ ਦੀ ਪ੍ਰੇਮਾ ਭਗਤੀ ਵਿਚ ਸਦਾ ਹੀ ਰੱਤਾ ਹੋਇਆ ਹੈ। (ਜਦੋਂ) ਪ੍ਰਭੂ ਨੇ (ਆਪ) ਜਣਾਇਆ (ਸਮਝਾਇਆ) ਤਦੋਂ (ਉਸ ਨੂੰ) ਸਮਝ ਆਈ।੨।

(ਹੇ ਭਾਈ!) ਹਰੇਕ ਸਰੀਰ ਦੇ ਅੰਦਰ ਉਹ (ਪ੍ਰਭੂ) ਮੌਜੂਦ ਹੈ। ਉਸ (ਪ੍ਰਭੂ) ਤੋਂ ਬਿਨਾ ਦੂਜਾ ਕੋਈ ਨਹੀਂ ਹੈ। ਪਵਿੱਤਰ ਆਤਮਾ ਵਾਲੇ ਪ੍ਰਭੂ ਨੇ ਜਿਸ ਉਤੇ ਆਪ ਪਰਉਪਕਾਰ ਕੀਤਾ ਹੈ, (ਨਾਮ ਸਿਮਰਨ ਸਦਕਾ ਉਸ ਮਨੁੱਖ ਦੇ ਅੰਦਰੋਂ) ਸਾਰੇ ਵੈਰ ਵਿਰੋਧ ਡਰ ਅਤੇ ਭਰਮ ਨਾਸ਼ ਹੋ ਗਏ ਹਨ।੩।

(ਜਿਸ ਉਤੇ ਪ੍ਰਭੂ ਦੀ ਕਿਰਪਾ ਹੋਈ ਹੈ, ਉਹ ਮਨੁੱਖ ਸੰਸਾਰ ਦੀਆਂ) ਵੱਡੀਆਂ ਵੱਡੀਆਂ ਲਹਿਰਾਂ ਚੋਂ (ਨਿਕਲ ਕੇ) ਪਾਰ ਜਾ ਪਹੁੰਚਿਆ ਹੈ। ਜਨਮਾਂ ਜਨਮਾਂ ਦਾ ਟੁਟਾ (ਭਾਵ ਵਿਛੜਿਆ ਹੋਇਆ ਜੀਵ ਆਪਣੇ ਨਾਲ) ਮਿਲਾ ਲਿਆ। (ਹੇ ਭਾਈ!) ਜਿਸ ਮਨੁੱਖ ਨੂੰ) ਆਪਣੇ ਮਾਲਕ ਨੇ ਮਿਹਰ ਦੀ ਨਜ਼ਰ ਨਾਲ ਵੇਖਿਆ ਹੈ (ਉਸ ਮਨੁੱਖ ਨੇ ਆਪਣੇ ਹਿਰਦੇ ਵਿਚ) ਪਰਮਾਤਮਾ ਦਾ ਨਾਮ ਸੰਭਾਲਿਆ (ਭਾਵ ਹਿਰਦੇ ਵਿਚ ਵਸਾਇਆ ਹੈ ਅਤੇ ਉਸ ਲਈ ਕੇਵਲ ਨਾਮ ਹੀ) ਜਪ ਤਪ ਸੰਜਮ ਆਦਿ ਸ੍ਰੇਸ਼ਟ ਕਰਮਾਂ ਦਾ ਸਮੂਹ ਹੈ।੪।

**ਮੰਗਲ ਸੂਖ ਕਲਿਆਣ ਤਿਥਾਈਂ ॥ ਜਹ ਸੇਵਕ ਗੋਪਾਲ ਗੁਸਾਈ ॥ ਪ੍ਰਭ ਸੁਪ੍ਰੰਸਨ ਭਏ ਗੋਪਾਲ ॥ ਜਨਮ ਜਨਮ ਕੇ ਮਿਟੇ ਬਿਤਾਲ ॥ ੫ ॥ ਹੋਮ ਜਗ ਉਰਧ ਤਪ ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥ ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥ ੬ ॥ ਊਚੇ ਤੇ ਊਚਾ ਪ੍ਰਭ ਥਾਨੁ ॥ ਹਰਿ ਜਨ ਲਾਵਹਿ ਸਹਜਿ ਧਿਆਨੁ ॥ ਦਾਸ ਦਾਸਨ ਕੀ ਬਾਂਛਉ ਧੂਰਿ ॥ ਸਰਬ ਕਲਾ ਪ੍ਰੀਤਮ ਭਰਪੂਰਿ ॥ ੭ ॥ ਮਾਤ ਪਿਤਾ ਹਰਿ ਪ੍ਰੀਤਮੁ ਨੇਰਾ ॥ ਮੀਤ ਸਾਜਨ ਭਰਵਾਸਾ ਤੇਰਾ ॥ ਕਰੁ ਗਹਿ ਲੀਨੇ ਅਪੁਨੇ ਦਾਸ॥ ਜਪਿ ਜੀਵੈ ਨਾਨਕੁ ਗੁਣਤਾਸ ॥੮॥੩॥੨॥੭॥੧੨॥**

**ਪਦ ਅਰਥ:** ਮੰਗਲ=ਖੁਸ਼ੀਆਂ, ਉਤਸ਼ਾਹ। ਕਲਿਆਣ=ਮੁਕਤੀ। ਤਿਥਾਈਂ=ਉਥੇ। ਜਹ=ਜਿਥੇ। ਸੇਵਕ ਗੁਪਾਲ ਗੁਸਾਈ=ਸ੍ਰਿਸ਼ਟੀ ਦੇ ਪਾਲਕ ਦੇ ਸੇਵਕ ਹਨ। ਸੁਪ੍ਰਸੰਨ ਭਏ=ਚੰਗੀ ਤਰ੍ਹਾਂ ਪ੍ਰਸੰਨ ਹੋਏ। ਮਿਟੇ=ਦੂਰ ਹੋ

ਗਏ। ਬਿਤਾਲ=ਉਹ ਮੁਰਦਾ ਸਰੀਰ ਜਿਸ ਵਿਚ ਭੂਤ ਨੇ ਪਰਵੇਸ਼ ਕੀਤਾ ਹੋਵੇ।੫।

ਹੋਮ=ਹਵਨ। ਉਰਧ ਤਪ=ਖੜੇ ਹੋ ਕੇ ਉਚੀਆਂ ਬਾਹਾਂ ਕਰਕੇ ਤਪ ਕਰਨੇ। ਕੋਟਿ=ਕ੍ਰੋੜਾਂ। ਨਿਮਖ=ਅੱਖ ਝਮਕਣ ਜਿਤਨਾ ਸਮੇਂ। ਰਿਦੈ=ਹਿਰਦੇ ਵਿਚ। ਜਪਤ=ਜਪਦਿਆਂ। ਸਾਰੇ=ਸਵਾਰ ਲਏ।੬।

ਥਾਨੁ=ਅਸਥਾਨ, ਟਿਕਾਣਾ। ਲਾਵਹਿ=ਲਾਂਦੇ ਹਨ। ਸਹਜਿ=ਅਡੋਲ ਅਵਸਥਾ ਵਿਚ। ਬਾਛਉ=ਮੈਂ ਮੰਗਦਾ ਹਾਂ। ਕਲਾ=ਸ਼ਕਤੀ।੭।

ਨੇਰਾ=ਨੇੜੇ। ਕਰੁ ਗਹਿ=ਹੱਥ ਫੜ ਕੇ ਗੁਣਤਾਸ=ਗੁਣਾਂ ਦਾ ਖਜ਼ਾਨਾ, ਵਾਹਿਗੁਰੂ।੮।

**ਅਰਥ:** (ਹੇ ਭਾਈ!) ਉਸ ਥਾਂ ਤੇ (ਸਭ) ਖੁਸ਼ੀਆਂ, (ਸਾਰੇ) ਸੁਖ ਤੇ ਅਨੰਦ ਹੁੰਦੇ ਹਨ ਜਿਥੇ ਸ੍ਰਿਸ਼ਟੀ ਦੇ ਮਾਲਕ ਤੇ ਪਾਲਕ ਦੇ ਦਾਸ (ਰਹਿੰਦੇ ਹਨ)। (ਜਦੋਂ) ਪ੍ਰਿਥਵੀ ਦੇ ਪਾਲਕ ਪ੍ਰਭੂ ਚੰਗੀ ਤਰ੍ਹਾਂ ਪ੍ਰਸੰਨ ਹੋਏ (ਤਦੋਂ) ਜਨਮਾਂ ਜਨਮਾਂ ਦੇ ਬਿਤਾਲ (ਭਾਵ ਪੁਰਸ਼ਾਰਥ ਅਤੇ ਉਪਕਾਰ ਰਹਿਤ ਮੁਰਦਾ ਸਰੀਰ ਵਿਚ ਅਗਿਆਨ ਰੂਪੀ ਭੂਤ ਪ੍ਰਵੇਸ਼ ਕਰ ਰਹੇ ਸਨ), ਦੂਰ ਹੋ ਗਏ।੫।

(ਹੇ ਭਾਈ! ਜਿਸ ਮਨੁੱਖ ਨੇ ਪ੍ਰਭੂ ਜੀ ਦੇ) ਸੋਹਣੇ ਚਰਨ (ਆਪਣੇ) ਹਿਰਦੇ ਵਿਚ ਟਿਕਾ ਲਏ, ਗੋਬਿੰਦ ਜਪਦਿਆਂ (ਉਸ ਦੇ) ਸਾਰੇ ਕਾਰਜ ਸਵਰ ਗਏ (ਭਾਵ ਰਾਸ ਹੋ ਗਏ। ਉਸ ਨੇ ਮਾਨੋ) ਹੋਮ, ਜਗ, ਉਚੀਆਂ ਬਾਹਾਂ ਕਰਕੇ ਤਪ ਕਰਨੇ, ਪੂਜਾ ਕਰਨੀ, ਕ੍ਰੋੜਾਂ ਤੀਰਥਾਂ ਦਾ ਇਸ਼ਨਾਨ (ਆਦਿ ਸਾਰੇ ਕਰਮ ਹੀ ਸੰਪੂਰਨ ਕਰ ਲਏ)।੬।

(ਹੇ ਭਾਈ!) ਪ੍ਰਭੂ ਦਾ ਅਸਥਾਨ ਉਚੇ ਤੋਂ ਉਚਾ ਹੈ। ਪ੍ਰਭੂ ਦੇ ਸੇਵਕ ਜਨ ਅਡੋਲ ਅਵਸਥਾ ਵਿਚ (ਆਪਣਾ) ਧਿਆਨ ਲਾਉਂਦੇ ਹਨ (ਭਾਵ ਪ੍ਰਭੂ ਨਾਲ ਜੁੜਦੇ ਹਨ)। (ਹੇ ਭਾਈ! ਜੋ) ਪ੍ਰੀਤਮ-ਪ੍ਰਭੂ ਸਾਰੀਆਂ ਸ਼ਕਤੀਆਂ ਨਾਲ ਪੂਰਨ ਹੈ (ਮੈਂ ਉਸ ਦੇ) ਦਾਸਾਂ ਦੇ ਦਾਸਾਂ ਦੀ ਚਰਨ-ਧੂੜੀ ਮੰਗਦਾ ਹਾਂ।੭।

(ਹੇ ਹਰੀ! ਤੂੰ ਮੇਰਾ) ਮਾਤਾ, ਪਿਤਾ ਪ੍ਰੀਤਮ (ਅਤੇ ਹਰ ਵੇਲੇ) ਨੇੜੇ (ਵਸਦਾ ਹੈਂ)। (ਤੂੰ ਹਰੀ ਮੇਰਾ) ਮਿੱਤਰ, ਸਜਣ ਹੈਂ, ਮੈਨੂੰ ਤੇਰਾ ਹੀ ਭਰੋਸਾ (ਸਹਾਰਾ) ਹੈ। (ਹੇ ਪ੍ਰਭੂ! ਤੂੰ ਅਨੇਕ ਜੀਆਂ ਦੇ) ਹੱਥ ਫੜ ਕੇ ਆਪਣੇ ਦਾਸ ਬਣਾ ਲਏ ਹਨ। ਹੇ ਗੁਣਾਂ ਦੇ ਖਜ਼ਾਨੇ! ਨਾਨਕ (ਦਾਸ ਵੀ ਤੇਰਾ ਨਾਮ) ਜਪ ਕੇ ਹੀ ਜੀਉਂਦਾ ਹੈ।੮।੩।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਨਾਮ-ਸਿਮਰਨ ਦੀ ਸ਼ਕਤੀ ਤੇ ਬਰਕਤਾਂ ਦਾ ਉਲੇਖ ਹੈ। ਜਪ ਤਪ ਸੰਜਮ ਦੀ ਥਾਂ ਤੇ ਨਾਮ ਸਿਮਰਨ ਵਾਲੀ ਦਾਤਿ ਪ੍ਰਾਪਤ ਹੋਣੀ, ਇਹ ਠਾਕੁਰ ਦੀ ਕਿਰਪਾ ਦ੍ਰਿਸ਼ਟੀ ਦੀ ਪ੍ਰਤੀਕ ਹੈ। ਗੁਰੂ ਦੇ ਅੰਮ੍ਰਿਤ ਬਚਨਾ ਰਾਹੀਂ ਹੀ ਨਾਮ-ਸਿਮਰਨ ਦੀ ਘਾਲ ਕਮਾਈ ਪ੍ਰਾਪਤ ਹੁੰਦੀ ਹੈ। ਨਾਮ-ਸਿਮਰਨ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ, ਆਵਾਗਵਣ ਤੇ ਹੋਰ ਸਾਰੀ ਭਟਕਣਾ ਮੁਕ ਜਾਂਦੀ ਹੈ।

ਪ੍ਰਭੂ ਦੇ ਸੋਹਣੇ ਚਰਨ ਹਿਰਦੇ ਵਿਚ ਧਾਰਨ ਨਾਲ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਪ੍ਰੇਮਾ-ਭਗਤੀ ਵਿਚ ਲਗਨ ਲਗ ਜਾਂਦੀ ਹੈ। ਹਰ ਪਾਸੇ ਹਰੀ ਦਾ ਵਾਸਾ ਦਿਸਦਾ ਹੈ। ਅੰਤਰ ਆਤਮੇ ਖੇੜਾ ਬਣਿਆ ਰਹਿੰਦਾ ਹੈ ਅਤੇ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਸਾਰੇ ਪੁੰਨ ਕਰਮਾਂ ਦਾ ਫਲ ਅਤੇ ਸਭ ਸੰਬਧੀਆਂ ਦੇ ਪਿਆਰ ਦਾ ਸੁਆਦ ਸੁਤੇ ਹੀ ਮਿਲ ਗਿਆ ਹੋਵੇ। ਆਪਣੇ ਮਿੱਤਰ ਸਜਣ ਪ੍ਰਭੂ ਦਾ ਭਰੋਸਾ ਹੋਣਾ ਬਹੁਤ ਵੱਡੀ ਦਾਤਿ ਹੈ। ਇਸ ਲਈ ਗੁਰਬਾਣੀ ਵਿਚ ਵੀ ਇਹ ਆਦੇਸ਼ ਦਿੱਤਾ ਗਿਆ ਹੈ:--

ਅਪਨਾ ਮੀਤੁ ਸੁਆਮੀ ਗਾਈਐ ॥

ਆਸ ਨ ਅਵਰ ਕਾਹੂ ਕੀ ਕੀਜੈ, ਸੁਖ ਦਾਤਾ ਪ੍ਰਭੁ ਧਿਆਈਐ ॥ [ਪੰਨਾ ੧੨੧੪

## ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ

**੧ਓ ਸਤਿਗੁਰ ਪ੍ਰਸਾਦਿ ॥ ਮਰਨ ਜੀਵਨ ਕੀ ਸੰਕਾ ਨਾਸੀ ॥ ਆਪਨ ਰੰਗਿ ਸਹਜ ਪਰਗਾਸੀ ॥ ੧ ॥ ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥ ਰਾਮ ਰਤਨੁ ਪਾਇਆ ਕਰਤ ਬੀਚਾਰਾ ॥੧॥ਰਹਾਉ॥ ਜਹ ਅਨੰਦੁ ਦੁਖੁ ਦੂਰਿ ਪਇਆਨਾ॥ ਮਨੁ ਮਾਨਕੁ ਲਿਵ ਤਤੁ ਲੁਕਾਨਾ ॥ ੨ ॥ ਜੋ ਕਿਛੁ ਹੋਆ ਸੁ ਤੇਰਾ ਭਾਣਾ ॥ ਜੋ ਇਵ ਬੂਝੈ ਸੁ ਸਹਜਿ ਸਮਾਣਾ ॥੩॥ ਕਹਤੁ ਕਬੀਰੁ ਕਿਲਬਿਖ ਗਏ ਖੀਣਾ ॥ ਮਨੁ ਭਇਆ ਜਗ ਜੀਵਨ ਲੀਣਾ॥੪॥੧॥**

**ਪਦ ਅਰਥ:** ਸੰਕਾ=ਸ਼ੰਕਾ। ਨਾਸੀ=ਦੂਰ ਹੋ ਗਈ ਹੈ। ਆਪਨ ਰੰਗਿ=ਆਪਣੇ ਅਨੰਦ ਵਿਚ। ਸਹਜ=ਅਡੋਲ ਅਵਸਥਾ। ਪਰਗਾਸੀ=ਪਰਗਟ ਹੋ ਗਈ।੧।

ਜੋਤਿ=(ਗਿਆਨ ਰੂਪ ਰਬੀ) ਜੋਤਿ। ਪ੍ਰਗਟੀ=ਪ੍ਰਕਾਸ਼ ਹੋਈ ਹੈ। ਅੰਧਿਆਰਾ=ਅਗਿਆਨ ਰੂਪ ਹਨੇਰਾ। ਕਰਤ ਬੀਚਾਰ=ਵੀਚਾਰ ਕਰਦਿਆਂ।੧।ਰਹਾਉ।

ਜਹ=ਜਿਥੇ। ਦੂਰਿ ਪਇਆਨਾ=ਦੂਰ ਚਲਾ ਜਾਂਦਾ ਹੈ। ਮਾਨਕੁ=ਮੋਤੀ। ਤਤੁ=ਮੂਲ ਵਾਹਿਗੁਰੂ। ਲੁਕਾਨਾ=ਲੁਕਾ ਲੈਂਦਾ ਹੈ।੨। ਭਾਣਾ=ਰਜ਼ਾ। ਇਵ=ਇਸ ਤਰ੍ਹਾਂ। ਬੂਝੈ=ਸਮਝਦਾ ਹੈ। ਸਹਜਿ=ਅਡੋਲ ਅਵਸਥਾ ਵਿਚ। ਸਮਾਣਾ=ਸਮਾਅ ਜਾਂਦਾ ਹੈ।੩।

ਖੀਣਾ=ਕਮਜ਼ੋਰ। ਭਇਆ=ਹੋਇਆ। ਜਗਜੀਵਨ=ਜਗਤ ਦੇ ਜੀਵਨ (ਪ੍ਰਭੂ ਵਿਚ)। ਲੀਣਾ=ਲੀਨ ਹੋ ਗਿਆ ਹੈ।੪।

**ਅਰਥ:** (ਹੇ ਭਾਈ! ਮੇਰੇ ਮਨ ਚੋਂ) ਮਰਨ ਤੇ ਜੀਵਣ ਦੀ ਸ਼ੰਕਾ ਦੂਰ ਹੋ ਗਈ ਹੈ (ਕਿਉਂਕਿ ਹੁਣ) ਆਪਣੇ (ਆਤਮਿਕ) ਰੰਗ ਦੁਆਰਾ ਅਡੋਲ ਅਵਸਥਾ ਵਿਚ (ਰਖਣ ਵਾਲੀ ਬੁਧੀ) ਪ੍ਰਕਾਸ਼ਮਾਨ ਹੋ ਗਈ ਹੈ। (ਗਿਆਨ ਸਰੂਪ ਰਬੀ) ਜੋਤਿ ਦੇ ਪ੍ਰਗਟ ਹੋਣ ਨਾਲ (ਅਗਿਆਨ ਰੂਪੀ) ਹਨੇਰਾ ਨਾਸ਼ ਹੋ ਗਿਆ ਹੈ (ਕਿਉਂਕਿ) ਵੀਚਾਰ ਕਰਦਿਆਂ ਕਰਦਿਆਂ (ਪਰਮਾਤਮਾ ਦਾ ਨਾਮ) ਰਤਨ ਪ੍ਰਾਪਤ ਕਰ ਲਿਆ ਹੈ।੧।ਰਹਾਉ।

(ਹੇ ਭਾਈ!) ਜਿਥੇ (ਆਤਮਿਕ) ਅਨੰਦ ਆਇਆ (ਉਥੋਂ) ਦੁਖ ਦੂਰ ਚਲਾ ਗਿਆ । ਮਨ (ਜੋ) ਮਾਣਕ ਵਤ ਬਹੁਤ ਕੀਮਤੀ ਹੈ (ਜਦ ਗੁਣਾਂ ਵਿਚ ਸੰਪੰਨ ਹੋਇਆ ਤਾਂ ਉਹ) ਤਤ ਰੂਪ (ਵਾਹਿਗੁਰੂ ਵਿਚ) ਛਿਪ ਗਿਆ (ਭਾਵ ਇਕ-ਮਿਕ ਹੋ ਗਿਆ)।੨।

(ਅਭੇਦ ਅਵਸਥਾ ਵਾਲਾ ਜੀਵ ਆਖਦਾ ਹੈ ਕਿ ਹੇ ਪ੍ਰਭੂ!) ਜੋ ਕੁਝ ਵੀ ਹੋਇਆ ਹੈ, ਉਹ ਤੇਰਾ ਭਾਣਾ (ਰਜ਼ਾ) ਹੈ। ਜੋ (ਜੀਵ) ਇਸ ਤਰ੍ਹਾਂ (ਸਚਾਈ ਨੂੰ) ਸਮਝਦਾ ਹੈ, ਉਹ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ।੩।

ਕਬੀਰ ਆਖਦਾ ਹੈ ਕਿ (ਜਿਸ ਮਨੁੱਖ ਨੇ ਸਚਾਈ ਨੂੰ ਸਮਝ ਲਿਆ ਉਸ ਦੇ ਸਾਰੇ) ਪਾਪ ਨਾਸ਼ ਹੋ ਗਏ (ਉਸ ਦਾ) ਮਨ ਜਗਤ ਦੇ ਜੀਵਨ ਦਾਤੇ ਵਿਚ ਲੀਨ ਹੋ ਗਿਆ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਅਨੇਕ ਪ੍ਰਕਾਰ ਦੇ ਸੰਕਿਆਂ ਨਾਲ ਗ੍ਰਸਿਆ ਰਹਿੰਦਾ ਹੈ। ਗ੍ਰਿਹਸਤੀ ਜੀਵਨ ਅਤੇ ਹੋਰ ਅਨੇਕ ਖੇਤਰਾਂ ਵਿਚ ਸ਼ੰਕਿਆਂ ਦੀ ਗਿਣਤੀ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਪਰ ਧਾਰਮਿਕ ਵਾਤਾਵਰਨ ਵਿਚ ਜਗਿਆਸੂ ਅੰਦਰ ਜਨਮ ਮਰਨ ਅਤੇ ਹੋਰ ਵਿਕਾਰਾਂ ਦਾ ਸੰਦੇਹ ਸਦਾ ਬਣਿਆ ਰਹਿੰਦਾ ਹੈ। ਭਗਤ ਕਬੀਰ ਜੀ ਨੇ ਇਸ ਸ਼ਬਦ ਦੁਆਰਾ ਇਹ ਸਪਸ਼ਟ ਕੀਤਾ ਹੈ ਕਿ ਸਤਿਗੁਰੂ ਦੇ ਉਪਦੇਸ਼ ਅਤੇ ਦਇਆ ਦਾ ਸਦਕਾ ਜਨਮ ਮਰਨ ਦੀ ਸ਼ੰਕਾ ਨਾਸ਼ ਹੋ ਜਾਂਦੀ ਹੈ ਕਿਉਂਕਿ ਨਿਜ ਸਰੂਪ ਦਾ ਅਨੰਦ ਦੇਣ ਵਾਲੀ ਬਿਬੇਕ ਬੁਧੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਸ ਅਵਸਥਾ ਵਿਚ ਇਹ ਨਿਸ਼ਚਾ ਬਝ ਜਾਂਦਾ ਹੈ ਕਿ ਜੋ ਕੁਝ ਹੋ ਰਿਹਾ ਹੈ ਉਹ ਪ੍ਰਭੂ ਦੀ ਇਛਾ ਅਨੁਸਾਰ ਉਸ ਦੇ ਆਪਣੇ ਭਾਣੇ ਵਿਚ ਹੀ ਹੋ ਰਿਹਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਪੂਰਨ ਸ਼ਾਂਤ ਤੇ ਗਿਆਨ ਰੂਪ ਹਰੀ ਵਿਚ ਲੀਨ ਹੋ ਜਾਂਦਾ ਹੈ ਉਸ ਦੇ ਸਾਰੇ ਦੁਖ ਕਲੇਸ਼ ਦੂਰ ਹੋ ਜਾਂਦੇ ਹਨ ਤੇ ਸੁਖ ਮਿਲ ਜਾਂਦਾ ਹੈ:—

**ਛਾਇਆ ਪ੍ਰਭਿ ਛਤ੍ਰਪਤਿ ਕੀਨੀ, ਸਗਲੀ ਤਪਤਿ ਬਿਨਾਸੀ ਰਾਮ ॥**

**ਦੂਖ ਪਾਪ ਕਾ ਡੇਰਾ ਢਾਠਾ, ਕਾਰਜੁ ਆਇਆ ਰਾਸੀ ਰਾਮ॥** [ਪੰਨਾ ੭੮੧

**ਪ੍ਰਭਾਤੀ ॥ ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ ॥ ਹਿੰਦੂ ਮੂਰਤਿ ਨਾਮੁ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥ ੧ ॥ ਅਲਹ ਰਾਮ, ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥੧॥ਰਹਾਉ॥ ਦਖਨਿ ਦੇਸਿ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ ॥ ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ ॥੨॥ ਬ੍ਰਹਮਨ ਗਿਆਸ ਕਰਹਿ ਚਉਬੀਸਾ, ਕਾਜੀ ਮਹ ਰਮਜਾਨਾ ॥ ਗਿਆਰਹ ਮਾਸ ਪਾਸ ਕੈ ਰਾਖੇ, ਏਕੈ ਮਾਹਿ ਨਿਧਾਨਾ ॥੩॥ ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਂਏਂ ॥ ਦਿਲ ਮਹਿ ਕਪਟੁ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏਂ ॥੪॥ ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮ੍ਾਰੇ ॥ ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ ॥ ੫ ॥ ਕਹਤੁ ਕਬੀਰੁ ਸੁਨਹੁ ਨਰ ਨਰਵੈ, ਪਰਹੁ ਏਕ ਕੀ ਸਰਨਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਤਬ ਹੀ ਨਿਹਚੈ ਤਰਨਾ ॥੬॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਹੰ, ਮਹਿੰ, ਜੀਵਉਂ, ਨਾਈਂ, ਸਾਂਈਂ, ਕਰਹਿੰ, ਗਿਆਰਹੰ, ਮਾਹਿੰ।

**ਬਿੰਦੀ ਰਹਿਤ:** ਮਹ, ਕਹਾ, ਗੁਜਾਰੈ, ਮਰਦਾ।

**ਪਦ ਅਰਥ:** ਅਲਹੁ=ਅੱਲਾ। ਮਸੀਤਿ=ਮਸੀਤ ਵਿਚ। ਬਸਤੁ ਹੈ=ਵਸਦਾ ਹੈ। ਅਵਰੁ=ਹੋਰ। ਮੁਲਖ=ਮੁਲਕ (ਸੰਸਾਰ)। ਕਿਸ ਕੇਰਾ=ਕਿਸ ਦਾ ਹੈ?। ਮੂਰਤਿ=(ਪਥਰ ਦੀ) ਮੂਰਤੀ ਵਿਚ। ਨਾਮ

ਨਿਵਾਸੀ=(ਪਰਮਾਤਮਾ ਦੇ) ਨਾਮ ਦਾ ਵਾਸਾ ਹੈ। ਦੁਹ ਮਹਿ=ਦੋਹਾਂ (ਹਿੰਦੂ ਤੇ ਮੁਸਲਮਾਨਾਂ) ਵਿਚ। ਤਤੁ=ਅਸਲੀਅਤ ਨੂੰ। ਨ ਹੇਰਾ=ਨਹੀਂ ਵੇਖਿਆ। ਅਲਹ=ਹੇ ਅੱਲਾ!। ਰਾਮ=ਹੇ ਰਾਮ!। ਜੀਵਉ=ਮੈਂ ਜੀਉਂਦਾ ਹਾਂ। ਤੇਰੇ ਨਾਈ=ਤੇਰੇ ਨਾਮ ਦੁਆਰਾ। ਮਿਹਰਾਮਤਿ=ਮਿਹਰ। ਸਾਈ=ਹੇ ਮਾਲਕ!।੧।ਰਹਾਉ।

ਦਖਨ ਦੇਸ ਹਰੀ ਕਾ ਬਾਸਾ=ਹਿੰਦੂ ਮਤ ਅਨੁਸਾਰ ਹਰੀ ਦਾ ਘਰ ਦਖਣ ਦੇ ਇਲਾਕੇ ਭਾਵ ਜਗਨ ਨਾਥ ਪੁਰੀ ਵਿਚ ਹੈ ਜੋ ਬਨਾਰਸ ਤੋਂ ਦਖਣ ਵਲ ਹੈ। ਪਛਿਮਿ=ਪੱਛਮ ਵਲ। ਅਲਹ=ਮੁਕਾਮਾ, ਅੱਲਾ (ਰੱਬ) ਦਾ ਟਿਕਾਣਾ ਹੈ। ਦਿਲ ਮਹਿ=ਦਿਲ ਵਿਚ। ਦਿਲੈ ਦਿਲਿ=ਦਿਲ ਹੀ ਦਿਲ ਵਿਚ। ਖੋਜਹੁ=ਲਭੋ। ਠਉਰ=ਮੁਕਾਮਾ=ਥਾਂ, ਟਿਕਾਣਾ।੨।

ਗਿਆਸ=ਇਕਾਦਸੀ ਵਰਤ। ਕਰਹਿ ਚਉਬੀਸ=ਹਰ ਮਹੀਨੇ ਦੋ ਅਤੇ ਸਾਲ ਵਿਚ ੨੪ ਵਾਰ (ਇਕਾਦਸੀਆਂ) ਕਰਦੇ ਹਨ। ਮਹ ਰਮਜਾਨਾ=ਰਮਜ਼ਾਨ ਦਾ ਮਹੀਨਾ। ਮਾਸ=ਮਹੀਨੇ। ਪਾਸ ਕੈ ਰਾਖੇ=(੧੧ ਮਹੀਨੇ) ਇਕ ਪਾਸੇ (ਲਾਂਭੇ) ਰਖ ਦਿੰਦੇ ਹਨ। ਏਕੈ ਮਾਹਿ ਨਿਧਾਨਾ=(ਸੁਖਾਂ ਦੇ) ਹਰੀ ਨੂੰ ਕੇਵਲ ਇਕ ਮਹੀਨੇ ਵਿਚ (ਪ੍ਰਾਪਤ ਕਰਨ ਦਾ ਠੀਕ ਸਮਾਂ ਸਮਝਾਉਂਦੇ ਹਨ)।੩।

ਕਹਾ=ਕੀ। ਉਡੀਸ=ਉੜੀਸਾ ਪ੍ਰਾਂਤ ਦੇ ਤੀਰਥ ਜਗਨ ਨਾਥਪੁਰੀ। ਮਜਨੁ=ਤੀਰਥ ਇਸ਼ਨਾਨ। ਕਿਆ=ਕੀ ਹੋਇਆ?। ਮਸੀਤਿ ਸਿਰੁ ਨਾਏਂ=ਮਸੀਤ ਵਿਚ ਸਿਰ ਨਿਵਾਇਆ, ਸਜਦਾ ਕੀਤਿਆਂ। ਕਪਟੁ=ਖੋਟ, ਛਲ। ਨਿਵਾਜ=ਨਮਾਜ਼। ਗੁਜਾਰੈ=ਅਦਾਅ ਕਰਦਾ ਹੈ। ਕਿਆ ਹਜ ਕਾਬੇ ਜਾਏ=ਕਾਹਬੇ ਜਾ ਕੇ ਹਜ ਕਰਨ ਦਾ ਕੀ ਲਾਭ?।੪।

ਏਤੇ=ਇਤਨੇ। ਅਉਰਤ=ਔਰਤਾਂ, ਜਨਾਨੀਆਂ। ਮਰਦਾ=ਮਰਦ, ਮਨੁੱਖ। ਸਾਜੇ=ਸਿਰਜੇ। ਪੂੰਗਰਾ=ਪੁੱਤਰ। ਰਾਮ ਅਲਹ ਕਾ=ਰਾਮ ਅੱਲਾ ਦਾ। ਸਭ ਗੁਰ ਪੀਰ ਹਮਾਰੇ=ਸਾਰੇ ਗੁਰੂ ਪੀਰ ਮੈਨੂੰ ਆਪਣੇ (ਦਿਸਦੇ ਹਨ)।੫। ਨਰ=ਹੇ ਮਨੁੱਖੋ!। ਨਰਵੈ=ਹੇ ਨਾਰੀਓ!। ਪਰਹੁ=ਪੈ ਜਾਉ।੬।

**ਅਰਥ:** (ਹੇ ਮੁੱਲਾਂ! ਜੇ) ਇਕ ਅੱਲਾ ਮਸੀਤ ਵਿਚ ਵਸਦਾ ਹੈ (ਤਾਂ) ਹੋਰ (ਸਾਰਾ) ਮੁਲਕ ਕਿਸ ਦਾ ਹੈ?। ਹਿੰਦੂ, (ਪਰਮਾਤਮਾ ਦਾ) ਨਾਮ ਮੂਰਤੀ ਵਿਚ ਵਸਦਾ (ਮੰਨਦਾ ਹੈ, ਇਸ ਲਈ ਮੁਸਲਮਾਨਾਂ ਤੇ ਹਿੰਦੂਆਂ) ਦੋਹਾਂ ਵਿਚੋਂ ਤਤੁ (ਭਾਵ ਸਰਬ ਵਿਆਪਕ ਜੋਤ) ਨੂੰ ਕਿਸੇ ਨੇ ਨਹੀਂ ਵੇਖਿਆ।੧।

ਹੇ ਅੱਲਾ! ਹੇ ਰਾਮ! ਤੂੰ ਮੇਰੇ ਉਤੇ ਮਿਹਰ ਕਰ। ਮੈਂ ਤੇਰੇ ਨਾਮ ਵਿਚ (ਲਗ ਕੇ) ਜੀਊਂਦਾ ਹਾਂ।੧।ਰਹਾਉ।

(ਹੇ ਭਾਈ!) ਹਿੰਦੂ (ਕਹਿੰਦੇ ਹਨ ਕਿ) ਦਖਣ ਦੇਸ਼ (ਜਗਨ ਨਾਥ ਪੁਰੀ ਵਲ) ਹਰੀ ਦਾ ਵਾਸਾ ਹੈ, (ਮੁਸਲਮਾਨ) ਪਛਮ ਵਿਚ ਅੱਲਾ ਦਾ ਮੁਕਾਮ (ਟਿਕਾਣਾ ਮੰਨਦੇ ਹਨ)। (ਹੇ ਭਾਈ! ਆਪਣੇ) ਦਿਲ ਵਿਚ ਖੋਜ ਕੇ (ਕੇਵਲ) ਦਿਲ ਵਿਚ ਹੀ ਖੋਜੋ, (ਕਿਉਂਕਿ ਸਾਰੇ ਦਿਲਾਂ ਵਿਚ ਉਸ ਪ੍ਰਭੂ ਦਾ) ਥਾਂ ਹੈ, (ਉਸ ਦਾ) ਮੁਕਾਮ ਹੈ।੨।

(ਹੇ ਭਾਈ!) ਬ੍ਰਾਹਮਣ ੧੧ ਮਹੀਨੇ (ਇਕਾਦਸ਼ੀਆਂ ਦੇ ਵਰਤ ਅਤੇ) ਕਾਜ਼ੀ ਮਾਹ ਰਮਜ਼ਾਨ ਵਿਚ (ਰੋਜ਼ੇ ਰਖਣ ਦੀ ਪ੍ਰੇਰਨਾ) ਕਰਦੇ ਹਨ। (ਇਹ) ਗਿਆਰਾਂ ਮਹੀਨੇ ਇਕ ਪਾਸੇ (ਭਾਵ ਲਾਂਭੇ) ਰਖ ਦੇਂਦੇ ਹਨ (ਅਤੇ) ਇਕੋ ਮਹੀਨੇ ਵਿਚ ਸੁਖਾਂ ਦਾ ਖਜ਼ਾਨਾ (ਲਭਣਾ ਮੰਨਦੇ ਹਨ)।੩।

ਕੀ ਹੋਇਆ ਜੇ ਉੜੀਸੇ ਦੇਸ਼ ਵਿਚ (ਭਾਵ ਜਗਨ ਨਾਥਪੁਰੀ ਵਿਚ ਜਾ ਕੇ) ਤੀਰਥ ਇਸ਼ਨਾਨ ਕਰ

ਲਿਆ, (ਅੰਤੇ) ਕੀ ਹੋਇਆ ਜੇ ਮਸੀਤ ਵਿਚ ਜਾ ਕੇ ਸਿਰ ਨਿਵਾਇਆ ਭਾਵ ਸਿਜਦਾ ਕੀਤਾ। (ਜਿਸ) ਦਿਲ ਵਿਚ ਖੋਟ ਹੈ (ਜੇ ਉਹ ਮਸੀਤ ਵਿਚ) ਜਾ ਕੇ ਨਿਮਾਜ਼ ਅਦਾਅ ਕਰਦਾ ਹੈ ਜੇ ਹਜ ਕਰਨ ਲਈ ਕਾਬੇ ਜਾਂਦਾ ਹੈ (ਤਾਂ ਕੀ ਹੋਇਆ? (ਭਾਵ ਕੋਈ ਲਾਭ ਨਹੀਂ)।੪।

(ਹੇ ਪ੍ਰਭੂ! ਜੋ ਤੂੰ) ਇਤਨੇ ਇਸਤ੍ਰੀ ਤੇ ਮਰਦ ਪੈਦਾ ਕੀਤੇ ਹਨ, ਇਹ ਸਾਰੇ ਤੇਰੇ ਰੂਪ ਹਨ। ਕਬੀਰ ਰਾਮ ਅਤੇ ਅੱਲਾ ਦਾ ਪੁੱਤਰ ਹੈ, (ਅਤੇ ਤੇਰੇ ਭੇਜੇ ਹੋਏ) ਸਾਰੇ ਅਵਤਾਰ ਪੈਗ਼ੰਬਰ(ਮੈਨੂੰ ਆਪਣੇ ਗੁਰੂ ਪੀਰਾਂ ਦਾ ਰੂਪ ਹੀ ਦਿਸਦੇ ਹਨ)।੫।

ਕਬੀਰ (ਜੋ) ਆਖਦਾ ਹੈ, ਹੇ ਪੁਰਸ਼ੋ ਤੇ ਨਾਰੀਓ! (ਤੁਸੀਂ ਮੇਰਾ ਨਿਰਣਾ) ਸੁਣੋ, ਇਕ (ਪਰਮੇਸ਼ਰ) ਦੀ ਸ਼ਰਨੀ ਪੈ ਜਾਓ। ਹੇ ਪ੍ਰਾਣੀਓ! ਕੇਵਲ (ਪਰਮੇਸ਼ਰ ਦਾ ਸ਼ੁੱਧ) ਨਾਮ ਜਪੋ (ਤਾਂ ਹੀ) ਨਿਸਚੇ ਸਹਿਤ (ਤੁਹਾਡਾ ਸੰਸਾਰ ਸਮੁੰਦਰ ਤੋਂ) ਤਰਨਾ ਹੋਵੇਗਾ।੬।੨।

## ਸਾਰੰਸ਼ ਅਤੇ ਸਿਧਾਂਤ

ਮੁਸਲਮਾਨ ਅਲ੍ਹਾ ਦਾ ਘਰ ਮਸੀਤ ਵਿਚ ਮੰਨਦੇ ਹਨ ਅਤੇ ਹਿੰਦੂ ਉਸ ਪ੍ਰਭੂ ਦਾ ਵਾਸਾ ਮੂਰਤਿ ਵਿਚ ਮੰਨਦੇ ਹਨ। ਪਰ ਕਬੀਰ ਜੀ ਇਹਨਾਂ ਦੋਹਾਂ ਫਿਰਕਿਆਂ ਪਾਸੋਂ ਪੁਛਦੇ ਹਨ ਜੇ ਤੁਸੀਂ ਕੇਵਲ ਮਸੀਤ ਤੇ ਮੰਦਰ ਵਿਚ ਹੀ ਉਸ ਪਰਮਾਤਮਾ ਦਾ ਵਾਸਾ ਮੰਨਦੇ ਹੋ ਤਾਂ ਹੋਰ ਥਾਵਾਂ ਤੇ ਹੋਰਾਂ ਦੇਸਾਂ ਵਿਚ ਕਿਸ ਦਾ ਵਾਸਾ ਹੈ? ਜੇ ਕੇਵਲ ਇਕਾਦਸੀਆਂ ਤੇ ਇਕ ਮਹੀਨਾ ਰੋਜ਼ਿਆਂ ਦਾ ਹੀ ਪਵਿਤਰ ਹੈ ਤਾਂ ਗਿਆਰਾਂ ਮਹੀਨੇ ਅੱਲਾ ਦਾ ਨਾਮ ਜਪਣ ਦੀ ਕੋਈ ਲੋੜ ਨਹੀਂ ? ਸਚ ਪੁਛੋ ਤਾਂ ਇਹਨਾਂ ਦੋਹਾਂ ਨੇ ਹੀ ਤੱਤ ਦੀ ਗਲ ਨਹੀਂ ਸਮਝੀ। ਉਸ ਸਰਬ ਵਿਆਪੀ ਪ੍ਰਭੂ ਨੂੰ ਜੋ ਦੇਸ਼ ਤੇ ਕਾਲ ਦੀਆਂ ਹੱਦਾਂ ਤੋਂ ਪਰੇ ਹੈ, ਨੂੰ ਇਕ ਛੋਟੀ ਜਿਹੀ ਜਗ੍ਹਾ ਵਿਚ ਸੀਮਤ ਕਰ ਦੇਣਾ, ਅਗਿਆਨਤਾ ਦੀ ਨਿਸ਼ਾਨੀ ਹੈ।

ਕਬੀਰ ਜੀ ਪ੍ਰਭੂ ਅਗੇ ਬੇਨਤੀ ਕਰਦੇ ਹਨ:--

**ਅਲਹ ਰਾਮ ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥**

ਹਿੰਦੂ ਤੇ ਮੁਸਲਮਾਨਾਂ ਨੇ ਹੋਰ ਵੀ ਕਈ ਪੁਵਾੜੇ ਪਾਏ ਹੋਏ ਹਨ। ਇਕ ਫ਼ਿਰਕਾ ਕਹਿੰਦਾ ਹੈ ਕਿ ਰਬ ਦਖਣ ਦੇਸ਼ ਵਿਚ ਹੈ, ਦੂਜਾ ਕਹਿੰਦਾ ਹੈ ਕਿ ਪਛਮ ਦਿਸ਼ਾ ਵਲ ਭਾਵ ਮਕੇ ਸ਼ਹਿਰ ਵਿਚ ਖ਼ੁਦਾਅ ਦਾ ਘਰ ਹੈ।

ਭਗਤ ਕਬੀਰ ਜੀ ਮੁਸਲਮਾਨਾਂ ਤੇ ਹਿੰਦੂਆਂ ਦੀਆਂ ਤੰਗ-ਦਿਲੀ ਫ਼ਿਰਕਾ-ਪ੍ਰਸਤੀ ਦੇ ਨਿਸ਼ਾਨ (ਮਸੀਤ, ਮੂਰਤੀ, ਹਜ, ਤੀਰਥ ਯਾਤਰਾ, ਰੋਜੇ ਵਰਤ) ਲੈ ਕੇ ਦਸਦੇ ਹਨ ਕਿ ਹਰੀ ਦਾ ਵਾਸਾ ਮਨੁੱਖ ਦੇ ਨਿਸ਼ਕਪਟ ਹਿਰਦੇ ਵਿਚ ਹੈ। ਸਚ ਪੁਛੋ ਤਾਂ ਸਾਰੇ ਗੁਰੂ ਪੀਰ ਸਾਂਝੇ ਹਨ ਅਤੇ ਕੇਵਲ ਪ੍ਰਭੂ ਦਾ ਨਾਮ ਹੀ ਸਭ ਨੂੰ ਤਾਰਨ ਵਾਲਾ ਹੈ। ਸਿਧਾਂਤ ਇਹ ਹੈ ਕਿ ਉਹ ਪ੍ਰਭੂ ਸਰਬ ਵਿਆਪਕ ਹੈ, ਇਕ ਥਾਂ ਵਿਚ ਬੰਦ ਨਹੀਂ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਬਾਰੇ 'ਅਕਾਲ ਉਸਤਤਿ' ਵਿਚ ਬੜੇ ਕਮਾਲ ਦੇ ਬਚਨ ਕਹੇ ਹਨ, ਜੋ ਸਾਨੂੰ ਦ੍ਰਿੜ ਹੋਣੇ ਚਾਹੀਦੇ ਹਨ:--

**ਕਾਹੂ ਲੈ ਠੋਕ ਬੰਧੇ ਉਰ ਠਾਕੁਰ, ਕਾਹੂੰ ਮਹੇਸ ਕੋ ਏਸ ਬਖਾਨਯੋ ॥**
**ਕਾਹੂੰ ਕਹਯੋ ਹਰਿ ਮੰਦਿਰ ਮੈ ਹਰਿ, ਕਾਹੂੰ ਮਸੀਤ ਕੇ ਬੀਚ ਪ੍ਰਮਾਨਯੋ ॥**
**ਕਾਹੂ ਨੇ ਰਾਮ ਕਹਯੋ ਕ੍ਰਿਸ਼ਨਾ ਕਹੂੰ, ਕਾਹੂੰ ਮਨੈ ਅਵੰਤਾਰਨ ਮਾਨਯੋ ॥**

**ਫੋਕਟ ਧਰਮ ਵਿਸਾਰ ਸਭੈ, ਕਰਤਾਰ ਹੀ ਕੋ ਕਰਤਾ ਜੀ ਜਾਨਯੋ ॥੧੨॥**

**ਪ੍ਰਭਾਤੀ ॥ ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥੧॥ ਲੋਗਾ, ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ, ਪੂਰਿ ਰਹਿਓ ਸ੍ਰਬ ਠਾਂਈ ॥੧॥ਰਹਾਉ॥ ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ ॥ ਨਾ ਕਛੁ ਪੋਚ ਮਾਟੀ ਕੇ ਭਾਂਡੇ, ਨਾ ਕਛੁ ਪੋਚ ਕੁੰਭਾਰੈ ॥੨॥ ਸਭ ਮਹਿ ਸਚਾ ਏਕੋ ਸੋਈ, ਤਿਸ ਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ ॥੩॥ ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ ॥੪॥੩॥**

**ਪਦ ਅਰਥ:** ਅਵਲਿ=ਪਹਿਲਾਂ (ਸ੍ਰਿਸ਼ਟੀ ਦੇ ਆਰੰਭ ਵਿਚ)। ਨੂਰ=ਜੋਤਿ। ਉਪਾਇਆ=ਪੈਦਾ ਕੀਤੀ। ਕੁਦਰਤਿ ਕੇ=ਕੁਦਰਤੀ (ਨੂਰ) ਦੇ। ਸਭ ਬੰਦੇ=ਸਾਰੇ ਮਨੁੱਖ।੧।

ਏਕ ਨੂਰ ਤੇ=ਇਕ ਜੋਤ ਤੋਂ। ਉਪਜਿਆ=ਪੈਦਾ ਹੋਇਆ। ਕਉਨ=ਕੌਣ?। ਭਲੇ=ਚੰਗੇ। ਕੋ=ਕੌਣ?। ਮੰਦੇ=ਮਾੜੇ।੧। ਲੋਗਾ=ਹੇ ਲੋਕੋ!। ਭਰਮਿ=ਭਰਮ ਵਿਚ। ਭਾਈ=ਹੇ ਭਾਈ!। ਖਾਲਿਕੁ ਖਲਕ=ਸੰਸਾਰ ਨੂੰ ਪੈਦਾ ਕਰਨ ਵਾਲਾ ਖਲਕਤ (ਵਿਚ ਹੈ)। ਖਲਕ ਮਹਿ ਖਾਲਿਕੁ=ਖਲਕਤ ਵਿਚ ਖਾਲਿਕ (ਰੱਬ ਮੌਜੂਦ ਹੈ)। ਪੂਰਿ ਰਹਿਓ=ਵਿਆਪਕ ਹੋ ਰਿਹਾ ਹੈ। ਸ੍ਰਬ ਠਾਂਈ=ਸਭ ਥਾਵਾਂ ਵਿਚ। ਅਨੇਕ ਭਾਂਤਿ=ਅਨੇਕ ਪ੍ਰਕਾਰ ਦੇ। ਕਰਿ=ਕਰਕੇ। ਪੋਚ=ਦੋਸ਼, ਲੇਪ, ਊਣਤਾਈ। ਮਾਟੀ ਕੇ ਭਾਂਡੇ=ਮਿਟੀ ਦੇ ਭਾਂਡਿਆਂ (ਜੀਵ ਰੂਪੀ ਸਰੀਰਾਂ) ਵਿਚ। ਕੁੰਭਾਰੈ=ਭਾਂਡੇ ਬਣਾਉਣ ਵਾਲੇ ਨੂੰ।੨।

ਏਕੋ ਸੋਈ=ਓਹ ਇਕੋ (ਵਾਹਿਗੁਰੂ)। ਪਛਾਨੈ=ਪਛਾਣਦਾ ਹੈ। ਸੁ=ਉਹ (ਮਨੁੱਖ)।੩। ਅਲਹੁ=ਅੱਲਾ। ਅਲਖੁ=ਲਖਤਾ ਰਹਿਤ। ਨ ਜਾਈ ਲਖਿਆ=ਨਹੀਂ ਜਾਣਿਆ ਜਾ ਸਕਦਾ। ਗੁਰਿ=ਗੁਰੂ ਨੇ। ਗੁੜੁ=(ਨਾਮ ਦਾ ਉਪਦੇਸ਼ ਰੂਪ) ਗੁੜ। ਮੀਠਾ=ਮਿੱਠਾ। ਸੰਕਾ=(ਸ਼ੰਕਾ), ਸ਼ੱਕ। ਸਰਬ=ਸਾਰਿਆਂ ਵਿਚ। ਨਿਰੰਜਨੁ=ਮਾਇਆ ਤੋਂ ਰਹਿਤ ਪ੍ਰਭੂ।੪।

**ਅਰਥ:** (ਸਭ ਤੋਂ) ਪਹਿਲਾਂ ਅੱਲਾ ਨੇ (ਇਕ) ਨੂਰ ਪ੍ਰਗਟ ਕੀਤਾ (ਉਸ ਨੂਰ ਤੋਂ ਕੁਦਰਤਿ ਦੇ ਸਾਰੇ ਬੰਦੇ (ਬਣੇ ਹਨ) । (ਜਦ) ਇਕ (ਪ੍ਰਭੂ ਚੇਤੰਨ-ਸਤਾ ਦੇ) ਨੂਰ ਤੋਂ ਸਾਰਾ ਜਗਤ ਪੈਦਾ ਹੋਇਆ ਹੈ (ਫਿਰ) ਚੰਗੇ ਕੌਣ ਹਨ ਤੇ ਮਦੇ ਕੌਣ ਹਨ? (ਇਹ ਵਿਤਕਰਾ ਵਿਅਰਥ ਹੈ, ਕਿਉਂਕਿ ਸਭ ਬ੍ਰਹਮ ਹੈ)।੧।

ਹੇ ਲੋਕੋ! ਹੇ ਭਰਾਵੋ! (ਤੁਸੀਂ ਕਿਸੇ) ਭਰਮ ਵਿਚ (ਪੈ ਕੇ) ਭੁਲੇਖਾ ਨਾ ਖਾਓ (ਕਿਉਂਕਿ ਜੋ ਇਸ) ਖ਼ਲਕਤ ਨੂੰ (ਪੈਦਾ ਕਰਨ ਵਾਲਾ ਹੈ, ਉਹ) ਰਬ ਸਾਰੀ ਖ਼ਲਕਤ (ਸ੍ਰਿਸ਼ਟੀ) ਵਿਚ ਮੌਜੂਦ ਹੈ ਅਤੇ ਸਭ ਥਾਵਾਂ ਤੇ ਪਰੀ-ਪੂਰਨ ਹੋ ਰਿਹਾ ਹੈ।੧।ਰਹਾਉ।

ਸਿਰਜਣਹਾਰ (ਵਾਹਿਗੁਰੂ) ਨੇ ਇਕੋ ਮਿਟੀ ਤੋਂ ਅਨੇਕ ਭਾਂਤ ਦੇ (ਰੂਪ ਪੈਦਾ) ਕਰਕੇ (ਸ੍ਰਿਸ਼ਟੀ) ਸਾਜ ਦਿਤੀ ਹੈ (ਭਾਵ ਜੀਵ ਜੰਤੂ ਪੈਦਾ ਕਰ ਦਿਤੇ ਹਨ)। (ਇਸ ਲਈ) ਨਾਂ ਊਣਤਾਈ ਵਾਲੀ ਗਲ (ਮਿਟੀ ਦੇ

ਭਾਂਡਿਆਂ ਵਿਚ ਹੈ ਅਤੇ) ਨਾ ਕੁਝ ਊਣਤਾਈ ਘੁਮਿਆਰ (ਭਾਵ ਸਿਰਜਨਹਾਰ) ਵਿਚ ਹੈ।੨।

(ਹੇ ਭਾਈ!) ਸਾਰੇ (ਜੀਆਂ) ਵਿਚ ਇਕੋ ਸਚਾ (ਪਰਮੇਸ਼ਰ ਵਸ ਰਿਹਾ ਹੈ ਅਤੇ ਜਗਤ ਵਿਚ) ਸਭ ਕੁਝ ਉਸ (ਪਰਮੇਸ਼ੁਰ) ਦਾ ਕੀਤਾ ਹੋਇਆ ਹੁੰਦਾ ਹੈ। (ਜਿਹੜਾ ਜੀਵ ਪਰਮਾਤਮਾ ਦਾ) ਹੁਕਮ ਮੰਨਦਾ ਹੈ ਉਹ ਇਕ (ਪਰਮਾਤਮਾ ਨੂੰ) ਜਾਣਦਾ ਹੈ, ਉਹੋ ਹੀ (ਪਰਮਾਤਮਾ ਦਾ) ਪਿਆਰਾ ਬੰਦਾ ਆਖਿਆ ਜਾਂਦਾ।੩।

(ਹੇ ਭਾਈ! ਮੈਨੂੰ) ਗੁਰੂ ਨੇ (ਉਪਦੇਸ਼ ਰੂਪ) ਮਿੱਠਾ ਗੁੜ ਦਿਤਾ ਹੈ ਕਿ (ਉਹ) ਅੱਲਾ ਲਖਤਾ ਤੋਂ ਰਹਿਤ ਹੈ (ਕਿਸੇ ਪਾਸੋਂ ਵੀ ਪੂਰੀ ਤਰ੍ਹਾਂ) ਲਖਿਆ (ਬਿਆਨ) ਨਹੀਂ ਕੀਤਾ ਜਾ ਸਕਦਾ। ਕਬੀਰ ਜੀ ਕਹਿੰਦੇ ਹਨ ਕਿ (ਕੌਣ ਚੰਗਾ ਹੈ ਤੇ ਕੌਣ ਮੰਦਾ ਹੈ? ਮੇਰੇ ਅੰਦਰੋਂ ਇਹ) ਸ਼ੰਕਾ ਦੂਰ ਹੋ ਗਈ ਹੈ (ਕਿਉਂਕਿ) ਮੈਂ ਸਾਰਿਆਂ ਵਿਚ ਉਸ ਮਾਇਆ ਤੋਂ ਰਹਿਤ ਪ੍ਰਭੂ ਨੂੰ (ਇਕਸਾਰ ਵਿਆਪਕ ਹੋਇਆ) ਵੇਖਿਆ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਜਦੋਂ ਇਕੋ ਰਬੀ-ਨੂਰ (ਜੋਤਿ) ਤੋਂ ਸਭ ਦੀ ਉਤਪਤੀ ਹੋਈ ਹੈ, ਫਿਰ ਚੰਗੇ ਮੰਦੇ ਦਾ ਵਿਤਕਰਾ ਕਿਉਂ? ਇਸ ਭਰਮ ਭੁਲੇਖੇ ਨੂੰ ਕਢਣ ਲਈ ਭਗਤ ਜੀ ਨੇ ਜਗਤ ਰਚਨਾ ਦੀ ਅਸਲੀਅਤ ਨੂੰ ਪ੍ਰਗਟਾਇਆ ਹੈ। ''ਖਾਲਿਕ ਖਲਕ ਖਲਕ ਮਹਿ ਖਾਲਿਕੁ, ਪੂਰਿ ਰਹਿਓ ਸ੍ਰਬ ਠਾਂਈ॥'' ਵਾਲੀ ਪਾਵਨ ਪੰਗਤੀ ਨੂੰ ਵੀਚਾਰ ਕੇ ਇਸ ਦੇ ਭਾਵ ਨੂੰ ਹਿਰਦੇ ਵਿਚ ਧਾਰਨ ਦੀ ਲੋੜ ਹੈ, 'ਓਤਿ ਪੋਤਿ ਰਵਿਆ ਰੂਪ ਰੰਗ''। ਸਾਰੇ ਜੀਵ ਰਾਮ ਦੀ ਅੰਸ਼ ਹਨ ਇਸ ਲਈ ਕਿਸੇ ਨੂੰ ਭਲਾ ਬੁਰਾ ਕਹਿਣਾ ਠੀਕ ਨਹੀਂ। ਇਸ ਸ਼ਬਦ ਵਿਚ ਭਗਤ ਜੀ ਨੇ ਮਿਟੀ ਦੇ ਭਾਂਡਿਆਂ ਦਾ ਦ੍ਰਿਸ਼ਟਾਂਤ ਦੇ ਕੇ ਸਮਤਾ ਅਤੇ ਸਾਜਨਹਾਰੇ ਨਾਲ ਜੋੜਿਆ ਹੈ। ਭਗਤ ਜੀ ਨੇ ਇਸ ਸ਼ਬਦ ਦੀ ਅੰਤਲੀ ਪੰਗਤੀ ਵਿਚ ਸਪਸ਼ਟ ਕਰ ਦਿਤਾ ਹੈ ਕਿ ਗੁਰੂ ਨੇ ਮੈਨੂੰ ਉਪਦੇਸ਼ ਰੂਪ ਬਹੁਤ ਮਿੱਠਾ ਗੁੜ ਦਿਤਾ ਹੈ ਜਿਸ ਨੂੰ ਪ੍ਰਾਪਤ ਕਰਕੇ ਮੇਰੇ ਚਿਤ ਚੋਂ ਊਚ ਨੀਚ ਵਾਲੀ ਸ਼ੰਕਾ ਦੂਰ ਹੋ ਗਈ ਹੈ। ਜੇ ਸਾਰਿਆਂ ਵਿਚ ਅਲਹੁ ਅਲਖੁ ਨੂੰ ਨਹੀਂ ਲਖਿਆ ਤਾਂ ਰੋਜ਼ੇ ਰਖਣੇ ਹਜ ਕਰਨੀ, ਨਮਾਜ਼ ਪੜ੍ਹਨੀ, ਵਿਖਾਵੇ ਮਾਤਰ ਹੀ ਸਮਝੋ।

**ਪ੍ਰਭਾਤੀ ॥ ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ, ਤਉ ਕਿਉ ਮੁਰਗੀ ਮਾਰੈ ॥੧॥ ਮੁਲਾ, ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥੧॥ਰਹਾਉ॥ ਪਕਰਿ ਜੀਉ ਆਨਿਆ ਦੇਹ ਬਿਨਾਸੀ, ਮਾਟੀ ਕਉ ਬਿਸਮਿਲਿ ਕੀਆ ॥ ਜੋਤਿ ਸਰੂਪਿ ਅਨਾਹਤਿ ਲਾਗੀ, ਕਹੁ ਹਲਾਲੁ ਕਿਆ ਕੀਆ ॥੨॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ, ਕਿਆ ਮਸੀਤਿ ਸਿਰੁ ਲਾਇਆ ॥ ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ, ਕਿਆ ਹਜ ਕਾਬੈ ਜਾਇਆ ॥੩॥ ਤੂੰ ਨਾਪਾਕੁ ਪਾਕੁ ਨਹੀ ਸੂਝਿਆ, ਤਿਸ ਕਾ ਮਰਮੁ ਨ ਜਾਨਿਆ ॥ ਕਹਿ ਕਬੀਰ ਭਿਸਤਿ ਤੇ ਚੂਕਾ, ਦੋਜਕ ਸਿਉ ਮਨੁ ਮਾਨਿਆ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਮਾਰੈਂ, ਨਿਆਉਂ, ਮੁਹੁੰ, ਮਹਿੰ, ਨਹੀਂ, ਜਾਨਿਆਂ, ਸਿਉਂ, ਮਾਨਿਆਂ।

**ਪਦ ਅਰਥ:** ਬੇਦ=ਚਾਰ (ਸ਼ਾਮ, ਰਿਗ, ਜੁਜਰ, ਅਥਰ ਬਣ)। ਕਤੇਬ=ਚਾਰ (ਅੰਬੂਰ, ਤਉਰੇਤ,

ਅੰਜੀਲ ਫੁਰਕਾਨ)। ਕਹਹੁ=ਆਖੋ। ਮਤ=ਨਾਹ। ਜੋ ਨ ਬਿਚਾਰੈ=ਜਿਹੜਾ (ਤਤ) ਨੂੰ ਨਹੀਂ ਵਿਚਾਰਦਾ। ਜਉ=ਜਦ। ਕਹਤ ਹਉ=ਕਹਿੰਦੇ ਹੋ। ਤਉ=ਤਦ। ਕਿਉ ਮੁਰਗੀ ਮਾਰੈ=ਮੁਰਗੀ (ਕੁਕੜੀ) ਮਾਰਦਾ ਹੈ।੧। ਮੁਲਾ=ਹੇ ਮੁੱਲਾਂ!। ਕਹਹੁ=ਦਸੋ। ਨਿਆਉ ਖੁਦਾਈ=ਖੁਦਾ ਦਾ ਨਿਆਂ, ਇਨਸਾਫ਼।੧।ਰਹਾਉ।

ਪਕਰਿ ਜੀਉ ਆਨਿਆ=ਜੀਵ ਪਕੜ ਕੇ ਲਿਆਂਦਾ। ਦੇਹ ਬਿਨਾਸੀ=(ਉਸ ਦੀ) ਦੇਹੀ ਨਾਸ਼ ਕੀਤੀ। ਮਾਟੀ ਕਉ=ਮਿਟੀ ਨੂੰ। ਬਿਸਮਿਲ ਕੀਆ=ਜ਼ਬਹ ਕੀਤਾ। ਜੋਤਿ ਸਰੂਪਿ ਅਨਾਹਤਿ ਲਾਗੀ=(ਜਿਸ ਨੂੰ ਤੂੰ ਮਾਰਿਆ ਉਸ ਦੀ) ਜੋਤਿ ਇਕ ਰਸ ਜੋਤਿ ਸਰੂਪ ਵਾਹਿਗੁਰੂ ਨਾਲ ਜਾ ਲਗੀ ਭਾਵ ਮਿਲ ਗਈ। ਕਹੁ=ਦਸ, ਆਖ। ਹਲਾਲੁ ਕਿਆ ਕੀਆ=(ਤੂੰ) ਕੀ ਹਲਾਲ ਕੀਤਾ ਹੈ?।੨।

ਉਜੂ=ਉਜ਼ੂ ਮੁਸਲਮਾਨੀ ਮਤ ਅਨੁਸਾਰ ਨਮਾਜ਼ ਪੜਨ ਤੋਂ ਪਹਿਲਾਂ ਹਥ ਮੂੰਹ ਪੈਰ ਧੌਣ ਦੀ ਕ੍ਰਿਆ। ਪਾਕੁ=ਪਵਿੱਤਰ। ਮੁਹੁ ਧੋਇਆ=ਮੂੰਹ ਧੋਤਾ। ਮਸੀਤਿ=ਮਸੀਤ ਵਿਚ। ਸਿਰੁ ਨਾਇਆ=ਸਿਰ ਨਿਵਾਇਆ, ਸਿਜਦਾ ਕੀਤਾ। ਕਪਟੁ=ਖੋਟ। ਨਿਵਾਜ=ਨਮਾਜ਼। ਗੁਜਾਰਹੁ=(ਗੁਜ਼ਾਰੋ) ਅਦਾਅ ਕਰਦੇ ਹੋ। ਕਿਅ ਹਜ ਕਾਬੈ ਜਾਇਆ=ਕਾਬੇ ਜਾ ਕੇ ਕੀ ਹਜ ਕੀਤਾ?।੩।

ਨਾਪਾਕੁ=ਮਲੀਨ, ਅਪਵਿੱਤਰ। ਪਾਕੁ=ਪਵਿੱਤਰ ਪਰਮਾਤਮਾ ਨੂੰ। ਤਿਸ ਕਾ ਮਰਮੁ=(ਉਸ ਦਾ ਭੇਦ। ਭਿਸਤਿ ਤੇ=ਬਹਿੱਸ਼ਤ ਤੋਂ। ਚੂਕਾ=ਚੁਕ ਗਿਆ, ਥਿੜਕ ਗਿਆ। ਦੋਜਕ=(ਦੋਜ਼ਕ) ਨਰਕ। ਸਿਉ=ਨਾਲ। ਮਨੁ ਮਾਨਿਆ=ਮਨ ਪਤੀਜ ਗਿਆ।੪।

**ਅਰਥ:** (ਹੇ ਭਾਈ! ਤੁਸੀਂ) ਵੇਦਾਂ, ਕਤੇਬਾਂ ਦੇ ਨੂੰ ਝੂਠੇ ਨਾ ਆਖੋ, (ਜੋ ਇਹਨਾਂ ਦੇ ਸਿਧਾਂਤਾਂ ਨੂੰ) ਨਹੀਂ ਵਿਚਾਰਦਾ (ਐਵੇਂ ਹੀ ਚੰਗਾ ਮਾੜਾ ਆਖਦਾ ਰਹਿੰਦਾ ਹੈ, ਉਹ) ਝੂਠਾ ਹੈ। (ਹੇ ਮੁਲਾਂ!) ਜਦ (ਤੂੰ) ਸਾਰਿਆਂ ਵਿਚ ਖ਼ੁਦਾ ਦਾ ਵਾਸਾ (ਦਸਦਾ ਹੈਂ) ਤਾਂ ਮੁਰਗੀ ਕਿਉਂ ਮਾਰਦਾ ਹੈ (ਕੀ ਕੁਕੜੀ ਵਿਚ ਖ਼ੁਦਾਅ ਨਹੀਂ ਹੈ?)।੧।

ਹੇ ਮੁਲਾਂ! ਤੁਸੀਂ (ਮੈਨੂੰ) ਖ਼ੁਦਾਈ ਕਾਨੂੰਨ ਦਸੋ? (ਇਕ ਪਾਸੇ ਤੁਸੀਂ ਸਾਰੇ ਜੀਆਂ ਅੰਦਰ ਖ਼ੁਦਾ ਦਾ ਵਾਸਾ ਮੰਨਦੇ ਹੋ ਦੂਜੇ ਪਾਸੇ ਮੁਰਗੀ ਮਾਰ ਕੇ ਖਾਂਦੇ ਹੋ ਤੁਸੀਂ ਅਸਲੀਅਤ ਨੂੰ ਸਮਝਦੇ ਹੀ ਨਹੀਂ, ਇਸ ਲਈ) ਤੇਰੇ ਮਨ ਦਾ ਭਰਮ ਦੂਰ ਨਹੀਂ ਹੋਵੇਗਾ।੧।ਰਹਾਉ।

(ਹੇ ਮੁੱਲਾਂ! ਤੂੰ ਮੁਰਗੀ ਆਦਿਕ) ਜੀਵ ਨੂੰ ਫੜ ਕੇ ਲੈ ਆਇਆ (ਬਿਸਮਿਲਾ ਪੜ੍ਹ ਕੇ ਉਸ ਦੀ) ਦੇਹੀ ਨੂੰ ਨਾਸ਼ ਕੀਤਾ (ਭਾਵ ਗਲਾ ਕਟ ਦਿਤਾ, ਕੀ ਤੁਸਾਂ) ਮਿਟੀ ਨੂੰ ਜ਼ਬਾਹ ਕੀਤਾ?। (ਜਿਸ ਨੂੰ ਤੁਸੀਂ ਆਪਣੇ ਵਲੋਂ ਮਾਰ ਦਿਤਾ ਆਖਦੇ ਹੋ, ਉਹ ਤਾਂ) ਜੋਤਿ ਸਰੂਪ ਵਾਹਿਗੁਰੂ ਜੀ ਦੀ ਜੋਤਿ ਨਾਲ ਇਕ ਰਸ ਜਾ ਲਗੀ, (ਫਿਰ) ਦਸ ਤੂੰ ਕੀ ਹਲਾਲ ਕੀਤਾ?।੨।

(ਹੇ ਮੁੱਲਾਂ! ਤੂੰ) ਕੀ ਉਜ਼ੂ ਕੀਤਾ? ਕੀ ਮੂੰਹ ਧੋਤਾ? ਅਤੇ ਕੀ ਮਸੀਤ ਵਿਚ ਜਾ ਕੇ ਸਿਰ ਨਿਵਾਇਆ ਭਾਵ ਸਜਦਾ ਕੀਤਾ?। ਜੇਕਰ ਦਿਲ ਵਿਚ ਕਪਟ ਹੈ (ਜੇ ਕੋਈ ਬਾਹਰਮੁਖੀ ) ਨਮਾਜ਼ ਅਦਾਅ ਕਰਦਾ ਰਹੇ, ਹਾਜੀ (ਬਣ ਕੇ) ਕਾਬੇ (ਮੱਕੇ ਨੂੰ ਗਿਆ ਤਾਂ) ਕੀ ਹੋਇਆ? (ਭਾਵ ਸਭ ਕੁਝ ਵਿਅਰਥ ਗਿਆ)।੩।

(ਹੇ ਮੁੱਲਾਂ!) ਤੂੰ ਅਪਵਿੱਤਰ ਹੈਂ (ਕਿਉਂਕਿ ਤੂੰ) ਪਵਿੱਤਰ (ਪਰਮਾਤਮਾ) ਨੂੰ ਨਹੀਂ ਸਮਝਿਆ (ਅਤੇ) ਉਸ (ਪ੍ਰਭੂ) ਦਾ ਭੇਤ ਨਹੀਂ ਜਾਨਿਆ। ਕਬੀਰ ਜੀ ਕਹਿੰਦੇ ਹਨ (ਹੇ ਮੁਲਾਂ! ਤੂੰ) ਬਹਿਸ਼ਤ ਤੋਂ ਰਹਿ ਗਿਆ, (ਜੀਵ ਹਿੰਸਾ ਕਾਰਨ) ਦੋਜ਼ਕ (ਨਰਕਾਂ) ਨਾਲ ਤੇਰਾ ਮਨ ਮੰਨਿਆ (ਪਤੀਜਿਆ)।੪।੪।

# ਅਰਥ ਭੇਦ ਅਤੇ ਨਿਰਣੈ

## ਬੇਦ ਕਤੇਬ ਕਹੁ ਮਤ ਝੂਠੇ, ਝੂਠਾ ਜੋ ਨ ਬੀਚਾਰੈ॥

ਵਖ ਵਖ ਅਰਥ:

੧. ਬੇਦੋ ਔ ਕਿਤੇਬੋਂ ਕੋ ਝੂਠਾ ਮਤ ਕਹੋ ਹੇ ਮੁਲਾਂ ਝੂਠਾ ਵਹੀ ਹੈ ਜੋ ਤਿਨੋ ਕੇ ਸਿਧਾਤ ਕੋ ਵੀਚਾਰਤਾ ਨਹੀਂ ਹੈ। [ਫ. ਸ.

੨. ਹੇ ਕਾਜੀ! ਜੇ ਕਰਕੇ ਕਹੀਏ ਜੋ ਅਮੁਕੇ ਪੁਰਖ ਨੂੰ ਏਤੇ ਬਰਖ ਭਏ ਹੈਂ ਸਾਤਸਰ ਪੜਤੇ ਨੂ ਪਰੰਤੂ ਕੁਛ ਫਲ ਨਹੀਂ ਇਸਨੂ ਮਿਲਯਾ ਤਾਂ ਤੇ ਜਾਣੀਤਾ ਹੈ ਜੋ ਬੇਦ ਕਤੇਬ ਝੂਠੇ ਹੈਂ ਸੋ ਐਸੇ ਨਹੀਂ ਬੇਦ ਕਤੇਬ ਤੂ ਸਚੇ ਹੀ ਹੈਨਿ। [ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਤ ਭਾ ਸ਼ਾਮ ਸਿੰਘ

੩. ਬੇਦਾਂ ਤੇ ਕਤੇਬਾਂ ਦੇ ਮਤ (ਮਸਲੇ-ਸਿਧਾਂਤ) ਕਹਿੰਦੇ ਬਯਾਨ ਕਰਦੇ ਰਹਿੰਦੇ ਹੋ (ਸਭ) ਝੂਠ (ਕੂੜ) ਜਿਹੜਾ ਨਹੀਂ ਵਿਚਾਰਦਾ ਹੈ (ਤੱਤ ਦੀ ਗਲ, ਇਨ੍ਹਾਂ ਦੀ ਬਾਬਤ ਅਸਲੀਅਤ ਨੂੰ ਉਹ ਭੀ) ਝੂਠਾ ਹੈ। [ਭਗਤ ਬਾਣੀ ਮਰਮ ਬੋਧਨੀ ਸਟੀਕ -ਸੰਤ ਸੰਪੂਰਨ ਸਿੰਘ ਜੀ

੪. (ਹੇ ਹਿੰਦੂ ਤੇ ਮੁਸਲਮਾਨ ਵੀਰੋ!) ਵੇਦਾਂ ਜਾਂ ਕੁਰਾਨ ਆਦਿਕ (ਇਕ ਦੂਜੇ ਦੀਆਂ) ਧਰਮ ਪੁਸਤਕਾਂ ਨੂੰ ਝੂਠੀਆਂ ਨਾਹ ਆਖੋ। ਝੂਠਾ ਤਾਂ ਬੰਦਾ ਹੈ ਜੋ ਇਹਨਾਂ ਧਰਮ-ਪੁਸਤਕਾਂ ਦੀ ਵਿਚਾਰ ਨਹੀਂ ਕਰਦਾ। [ਦਰਪਣ

੫. ਹੇ ਭਾਈ! ਵੇਦਾਂ ਕਤੇਬਾਂ ਨੂੰ ਮਤ ਝੂਠਾ ਕਹੋ, ਝੂਠਾ ਉਹ ਆਦਮੀ ਹੈ ਜੋ ਇਨ੍ਹਾਂ ਦੇ ਸਿਧਾਂਤ ਨੂੰ ਵਿਚਾਰਦਾ ਨਹੀਂ ਹੈ। [ਸੰ. ਸ. ਤੇ ਹੋਰ ਟੀਕੇ

੬. ਵੇਦ ਕਤੇਬੀ ਮਤ ਹਿੰਦੂਆਂ ਤੇ ਤੁਰਕਾਂ ਦੇ ਮੰਨੇ ਹੋਏ ਇਹ ਸਭ ਝੂਠੇ ਹਨ ਕਿਉਂਕਿ ਉਹ ਸਚੀ ਵੀਚਾਰ ਨਹੀਂ ਵੀਚਾਰਦੇ। ਆਮ ਲੋਕੀ ਕੀ ਹਿੰਦੂ ਕੀ ਮੁਸਲਮਾਨ? ਆਪੋ-ਆਪਣੀਆਂ ਧਰਮ ਪੁਸਤਕਾਂ ਦੇ ਅਸਲੀ ਭਾਵ ਨੂੰ ਨਹੀਂ ਸਮਝਦੇ, ਐਵੇਂ ਪਏ ਝਗੜਦੇ ਫਿਰਦੇ ਹਨ। (ਮਤ) ਪਦ ਇਥੇ ਮਤ ਦਾ ਬਹੁ ਵਚਨ ਹੈ। ਇਸ ਲਈ ਮਤਾਂ ਅਤੇ ਮਜ਼ਹਬਾਂ ਦੇ ਅਰਥਾਂ ਵਿਚ ਹੀ ਲਿਆ ਜਾਵੇਗਾ। ਜੇਕਰ 'ਨਾਂ' ਦੇ ਅਰਥ ਵਿਚ ਹੁੰਦਾ ਤਾਂ ਤਤੇ ਨੂੰ ਔਂਕੁੜ ਹੁੰਦਾ ਜਾਂ ਸਿਹਾਰੀ ਹੁੰਦੀ, ਮਤ ਕਹੁ ਝੂਠੇ ਭਾਵ ਹੁੰਦਾ ਹੈ ਹਿੰਦੂ ਮਤ ਵਾਲੇ ਵੀ ਇਹੋ ਗਲ ਆਖਦੇ ਹਨ ਬ੍ਰਹਮ ਸਾਰੇ ਹੀ ਰਮਿਆ ਹੋਇਆ ਹੈ ਪ੍ਰੰਤੂ ਉਹ ਵੀ ਅਸਮੇਧ ਜਗ ਆਦਿਕ ਕਰਕੇ ਜੀਵਾਂ ਦੀ ਹਤਿਆ ਦਾ ਹੁਕਮ ਦਿੰਦੇ ਹਨ ਤਾਂ ਤੇ ਬੇਦ ਮਤਿ ਅਤੇ ਉਸ ਤੇ ਚਲਣਹਾਰੇ ਬੇਦ-ਮਤੀਸਰ ਦੋਵੇਂ ਝੂਠੇ ਹਨ, ਦੇਖੋ ਦੇਖੀ ਮਨ ਹਠ ਕਰਕੇ ਜੀਵਾਂ ਦੀ ਹਤਿਆ ਕਰੀ ਜਾਂਦੇ ਹਨ, ਤਤ ਵੀਚਾਰ ਕਰਦੇ ਨਹੀਂ, ਨਾ ਹੀ ਉਨ੍ਹਾਂ ਦੇ ਮਨ ਮੰਨੇ ਝੂਠ ਵਿਚਾਰ ਉਤੋ ਹੀ ਜ਼ੋਰ ਦਿਤਾ ਹੋਇਆ ਹੈ। ਹਿੰਦੂ ਮਤਿ ਵਾਲੇ ਏਥੇ ਤੁਰਕਾਣੀ ਮਤਿ ਦੇ ਪੈਰੋਕਾਰ ਹੋਕੇ ਉਨ੍ਹਾਂ ਦੀ (ਤੁਰਕਾਂ ਦੀ) ਰੀਸੇ ਘੜੀ ਹੀ ਜੀਉ ਬਧਿ ਕਰੀ ਜਾਂਦੇ ਹਨ, ਆਪਣੇ ਸੁਆਦਾਂ ਲਈ ਜੀਆਂ ਨੂੰ ਸੰਘਾਰਦੇ ਹਨ, ਜਦੋਂ ਮਾਰਦੇ ਹਨ, ਤਤ ਵੀਚਾਰ ਕੁਛ ਨਹੀਂ ਕਰਦੇ ਹਿੰਦੂ ਅਤੇ ਤੁਰਕ ਦੋਹਾਂ ਮਤਾਂ ਵਾਲੇ ਇਕ ਸਾਰ ਹੀ ਜੀਵ ਹਤਿਆ ਕਰਨ ਵਾਲੇ ਹੋਣ ਕਰਕੇ ਇਸ ਗੁਰਵਾਕ ਅੰਦਰ ਕੇਵਲ ਕਤੇਬੀ ਮਤ ਵਾਲਿਆਂ ਦੀ ਮਨਮਤ ਉਪਰ ਹੀ ਖੰਡਨ ਪ੍ਰਥਾਇ ਹੀ ਜ਼ਿਆਦਾ ਜ਼ੋਰ ਦਿਤਾ ਜਾਂਦਾ ਹੈ, ਖੰਡਨ ਦੋਹਾਂ ਮਤਾਂ ਦਾ ਹੀ

(ਹਿੰਦੂ ਅਤੇ ਤੁਰਕਾਣ ਮਜ਼ਹਬਾਂ) ਦਾ ਹੋ ਜਾਂਦਾ ਹੈ। ਕੇਵਲ ਗੁਰਮਤਿ ਮਤ ਹੀ ਮੰਡਨ ਯੋਗ ਸਚਾ ਮ਼ਤਿ ਹੈ। [ਗੁਰਮਤਿ ਗੌਰਵਤਾ ਭਾਈ ਸਾਹਬਿ ਰਣਧੀਰ ਸਿੰਘ ਜੀ

**ਨਿਰਣੈ:** ਸਿਵਾਏ ਭਾ. ਸ. ਰਣਧੀਰ ਸਿੰਘ ਜੀ ਦੇ ਕਿਸੇ ਵਿਦਵਾਨ ਨੇ ਉਪ੍ਰੋਕਤ ਪੰਕਤੀ ਵਿਚ ਆਏ 'ਮਤ' ਪਦ ਦੇ ਅਰਥ ਧਰਮ ਜਾਂ ਮਜ਼ਹਬ ਨਹੀਂ ਕੀਤੇ। ਭਾਈ ਸਾਹਿਬ ਦਾ ਗੁਰਬਾਣੀ ਦੇ ਲਗਮਾਤਰੀ ਨੇਮਾਂ ਨੂੰ ਮੁਖ ਰਖ ਕੇ 'ਮਤ' ਨੂੰ ਮਤਾਂ, ਮਜ਼ਹਬਾਂ ਭਾਵ ਬਹੁਵਚਨੀ ਅਰਥਾਂ ਵਿਚ ਲੈਣਾ ਭੁਲੇਖਾ ਪਾਊ ਹੈ, ਫਿਰ ਆਪ ਜੀ ਨੇ ਗੁਰਬਾਣੀ ਦਾ ਕੋਈ ਪ੍ਰਮਾਣ ਨਹੀਂ ਦਿਤਾ। ਹਾਂ, ਦਲੀਲ ਇਹ ਦਿਤੀ ਹੈ 'ਮਤ' ਪਦ ਜੇਕਰ 'ਨਾਂ' ਦੇ ਅਰਥ ਵਿਚ ਹੁੰਦਾ ਤਾਂ ਤਤੇ ਨੂੰ ਔਂਕੁੜ ਹੁੰਦਾ ਜਾਂ ਸਿਹਾਰੀ ਹੁੰਦੀ।

ਭਾਈ ਸਾਹਿਬ ਦੀ ਉਪ੍ਰੋਕਤ ਵੀਚਾਰ ਨਾਲ ਸਹਿਮਤ ਹੋਣਾ ਸੰਭਵ ਨਹੀਂ ਕਿਉਂਕਿ ਭਗਤ ਕਬੀਰ ਜੀ ਨੇ ਆਪਣੀ ਹੋਰ ਰਚਨਾ ਵਿਚ 'ਮਤ' ਪਦ ਤਤੇ ਮੁਕਤੇ ਵਾਲਾ ਹੀ 'ਨਾ' ਦੇ ਅਰਥਾਂ ਵਿਚ ਵਰਤਿਆ ਹੈ। ਜਿਵੇ:-

੧ **ਬਾਮਨ ਕਹਿ ਕਹਿ ਜਨਮੁ ਮਤ ਖੋਏ ॥** [ਪੰਨਾ ੨੨੪

੨. **ਕਹਿ ਕਬੀਰ ਇਹ ਬਿਨਤੀ ਸੁਨੀਅਹੁ, ਮਤ ਘਾਲਹੁ ਜਮ ਕੀ ਖਬਰੀ॥** [ਪੰਨਾ ੮੫੬

੩. **ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥** [ਪੰਨਾ ੧੧੫੯

੪. **ਕਬੀਰ ਬਾਸ ਬਡਾਈ ਬੂਡਿਆ, ਇਉ ਮਤ ਡੂਬਹੁ ਕੋਇ॥**

**[ਸਲੋਕ ਭਗਤ ਕਬੀਰ ਜੀਉ ਕੇ**

ਜੇ ਸੰਬੰਧਤ ਪੰਗਤੀ ਨੂੰ ਗਹੁ ਨਾਲ ਪੜ੍ਹੀਏ ਅਤੇ ਵੀਚਾਰੀਏ ਤਾਂ ਉਸ ਵਿਚੋਂ ਸਿਧਾਂਤਕ ਭਾਵਨਾ ਸੁਤੇ ਹੀ ਠੀਕ ਨਿਕਲਦੀ ਹੈ। ਹੇ ਭਾਈ! ਵੇਦਾਂ ਕਤੇਬਾਂ ਨੂੰ ਝੂਠਾ ਨਾ ਆਖੋ, ਝੂਠਾ ਉਹ ਹੈ ਜੋ (ਸਚ ਤੇ ਝੂਠ ਵਾਲਾ ਸਿਧਾਂਤ) ਨਹੀਂ ਵੀਚਾਰਦਾ।

ਕਿਸੇ ਕਵੀ ਜਾਂ ਲੇਖਕ ਦੀ ਸ਼ਬਦਾਵਲੀ ਨੂੰ ਸਮਝਣ ਵਿਚ ਜੇ ਕੋਈ ਗੁੰਝਲ ਪੈ ਜਾਏ ਤਾਂ ਉਸ ਨੂੰ ਨਿਬੇੜਨਾ ਅਥਵਾ ਉਸ ਦਾ ਨਿਰਣਾ ਕਰਨ ਲਈ ਪ੍ਰਮਾਣਿਕ ਢੰਗ ਇਹੋ ਹੈ ਕਿ ਉਸ ਦੀ ਹੋਰ ਰਚਨਾ ਵਿਚੋਂ ਉਸ ਸ਼ਬਦ ਨੂੰ ਖੋਜਿਆ ਜਾਏ।ਸੋ, ਗੁਰਬਾਣੀ ਵਿਆਕਰਣ ਅਨੁਸਾਰ ਦਿਤੇ ਉਪ੍ਰੋਕਤ ਪਰਮਾਣ ਪ੍ਰਚਲਤ ਅਰਥਾਂ ਤੇ ਹੀ ਆਪਣੀ ਮੁਹਰ ਛਾਪ ਲਾਉਂਦੇ ਹਨ। ਸੋ ਨੰਬਰ ੩ ਤੇ ੬ ਵਾਲੇ ਅਰਥ ਠੀਕ ਨਹੀਂ ਹਨ॥

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਬਾਰੇ ਹੇਠ ਲਿਖਿਆ ਨੋਟ ਦਿਤਾ ਹੈ:--

''ਲੋਕ ਆਪਣੀਆਂ ਧਰਮ-ਪੁਸਤਕਾਂ ਦੇ ਅਸਲੀ ਭਾਵ ਨੂੰ ਨਹੀਂ ਸਮਝਦੇ ਨਹੀਂ ਤੇ ਐਵੇਂ ਪਏ ਝਗੜਦੇ ਹਨ। ਮਸਲਨ, ਮੁਸਲਮਾਨ, ਕੁਰਬਾਨੀ ਉਤੇ ਜ਼ੋਰ ਦਿੰਦੇ ਹਨ। ਓਹ ਕਹਿੰਦੇ ਹਨ ਕਿ ਜੇ ਮੁਰਗੀ ਮਾਰਨ ਵੇਲੇ ਕਲਮਾ ਪੜ੍ਹੀਏ ਤਾਂ ਮੁਰਗੀ ਹਲਾਲ ਹੋ ਜਾਂਦੀ ਹੈ। ਜੇ ਅਲਹ ਸਭ ਥਾਂ ਹੈ ਤਾਂ ਮੁਰਗੀ ਵਿਚ ਭੀ ਹੋਇਆ, ਫਿਰ ਉਸ ਨੂੰ ਕਿਉਂ ਜ਼ਿਬਹ ਕਰਦੇ ਹਨ? ਜ਼ਿਬਹ ਕਰਨ ਵੇਲੇ ਛੁਰੀ ਤਾਂ ਕੇਵਲ ਸਰੀਰ ਨੂੰ ਪਹੁੰਚਦੀ ਹੈ, ਅੰਦਰ ਦੀ ਜੋਤ ਤਾਂ ਅਨਾਹਤ ਹੈ, ਉਹ ਨਹੀਂ ਮਰ ਸਕਦੀ। ਫਿਰ ਹਲਾਲ ਕਿਸ ਨੂੰ ਕੀਤਾ? ਇਸੇ ਤਰ੍ਹਾਂ ਮੁਸਲਮਾਨਾਂ ਦੀ ਨਮਾਜ਼ ਤੇ ਹਜ ਆਦਿ ਨੂੰ ਲੈ ਕੇ ਦਸਦੇ ਹਨ ਕਿ ਹਿਰਦਾ ਸ਼ੁਧ ਹੋਣ ਤੋਂ ਬਿਨਾਂ ਸਭ ਕਰਮ ਨਿਸਫਲ ਹਨ।''

ਆਮ ਤੌਰ ਤੇ ਮਾਸ ਖਾਣ ਦੇ ਪਖੀ ਭਗਤ ਕਬੀਰ ਜੀ ਦੀ ਵੀਚਾਰਧਾਰਾ ਨੂੰ ਇਹ ਆਖ ਕੇ ਰਦ ਕਰ

ਦਿੰਦੇ ਹਨ ਕਿ ਆਪ ਵੈਸ਼ਨਵ ਮਤ ਦੇ ਅਨੁਆਈ ਸਨ। ਜੇ ਸਚਾਈ ਵਲ ਜਾਈਏ ਤਾਂ ਰਬੀ ਭਗਤਾਂ ਦਾ ਕੋਈ ਮਤ ਨਹੀਂ ਹੁੰਦਾ, ਉਹ ਜਾਤ-ਪਾਤ ਤੋਂ ਉਪਰ ਉਠੇ ਹੋਏ ਹੁੰਦੇ ਸਨ।

ਭਗਤ ਜੀ ਦੀ ਮੁਲਾਂ ਨਾਲ ਜਿਸ ਵਿਸ਼ੇ ਤੇ ਗਲ ਚਲ ਰਹੀ ਹੈ, ਉਹ ਸਪਸ਼ਟ ਹੈ ਕਿ ''ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ'' ਇਸ ਦਾ ਉਤਰ ਇਕ ਮੁਲਾਂ ਪਾਸ ਕੀ, ਕਿਸੇ ਪਾਸ ਵੀ ਨਹੀਂ ਹੈ। ਭਗਤ ਹਮੇਸ਼ਾਂ ਸਚ ਨੂੰ ਮੁਖ ਰਖਦੇ ਹਨ। ਜਦੋਂ ਦਿਲ ਵਿਚ ਕਪਟ ਦੀ ਮੈਲ ਹੈ, ਫਿਰ ਭਾਵੇਂ ਕੋਈ ਨਮਾਜ਼ ਪਿਆ ਪੜ੍ਹੇ ਭਾਵੇਂ ਮਕੇ ਦਾ ਹਜ ਪਿਆ ਕਰੇ, ਇਹ ਕਿਸੇ ਅਰਥ ਨਹੀਂ। ਨਾ-ਪਾਕ ਹਿਰਦੇ ਨਾਲ ਕਦੇ ਵੀ ਰਬੀ ਗਿਆਨ ਦੀ ਸੋਝੀ ਨਹੀਂ ਆ ਸਕਦੀ।

ਜੀਅ-ਘਾਤ ਦਾਂ ਬਦਲਾ ਅੰਤ ਨੂੰ ਦੋਜ਼ਕ ਦੀ ਅੱਗ ਵਿਚ ਹੀ ਸੜਨਾ ਹੋਵੇਗਾ, ਉਸ ਵੇਲੇ ਪਛਤਾਵਾ ਕਰਨ ਨਾਲ ਕੁਝ ਨਹੀਂ ਬਣੇਗਾ।

ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਮੁਸਲਮਾਨੀ ਮਤਾਂ ਦੇ ਗ੍ਰੰਥਾਂ ਚੋਂ ਕੁਝ ਹਵਾਲੇ ਆਪਣੀ ਰਚਨਾ ਭਗਤ ਬਾਣੀ ਸਟੀਕ ਵਿਚ ਦਿਤੇ ਹਨ ਅਤੇ ਮਾਸ ਖਾਣ ਦੀ ਚੰਗੀ ਵਿਰੋਧਤਾ ਕੀਤੀ ਹੈ। 'ਜਾਨ੍ਹੁ ਜੋਤਿ' ਦਾ ਸਿਧਾਂਤ ਪਲੇ ਬੰਨ੍ਹਣ ਦੀ ਲੋੜ ਹੈ ਬਾਕੀ 'ਮਾਸੁ ਮਾਸੁ ਕਰਿ ਮੂਰਖ ਝਗੜੇ'' ਵਾਲੀ ਗਲ ਹੈ। ਮਾਸ ਬਾਰੇ ਸਰਵੇਖਣ ਤੇ ਨਿਰਣੈ ੧੨ਵੀਂ ਪੋਥੀ ਦੇ ਪੰਨਾ ੫੭੫-੫੮੯ ਤੋਂ ਪੜ੍ਹੋ ਜੀ।

**ਪ੍ਰਭਾਤੀ ॥ ਸੁੰਨ ਸੰਧਿਆ ਤੇਰੀ ਦੇਵ ਦੇਵਾਕਰ, ਅਧਪਤਿ ਆਦਿ ਸਮਾਈ ॥ ਸਿਧ ਸਮਾਧਿ ਅੰਤੁ ਨਹੀ ਪਾਇਆ, ਲਾਗਿ ਰਹੇ ਸਰਨਾਈ ॥੧॥ ਲੇਹੁ ਆਰਤੀ ਹੋ ਪੁਰਖ ਨਿਰੰਜਨ, ਸਤਿਗੁਰ ਪੂਜਹੁ ਭਾਈ ॥ ਠਾਢਾ ਬ੍ਰਹਮਾ ਨਿਗਮ ਬੀਚਾਰੈ, ਅਲਖੁ ਨ ਲਖਿਆ ਜਾਈ ॥੧॥ਰਹਾਉ॥ ਤਤੁ ਤੇਲੁ ਨਾਮੁ ਕੀਆ ਬਾਤੀ, ਦੀਪਕੁ ਦੇਹ ਉਜ੍ਯ੍ਯਾਰਾ ॥ ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ॥੨॥ ਪੰਚੇ ਸਬਦ ਅਨਾਹਦ ਬਾਜੇ, ਸੰਗੇ ਸਾਰਿੰਗਪਾਨੀ ॥ ਕਬੀਰਦਾਸ ਤੇਰੀ ਆਰਤੀ ਕੀਨੀ, ਨਿਰੰਕਾਰ ਨਿਰਬਾਨੀ ॥੩॥੫॥**

**ਪਦ ਅਰਥ:** ਸੁੰਨ=ਅਫੁਰ ਵਾਹਿਗੁਰੂ। ਸੰਧਿਆ=ਸਵੇਰੇ, ਦੁਪਹਿਰ ਤੇ ਸ਼ਾਮ ਵੇਲੇ ਦੀ ਪੂਜਾ ਜੋ ਬ੍ਰਾਹਮਣਾ ਲਈ ਨਿਸ਼ਚਿਤ ਹੈ। ਦੇਵ=ਹੇ ਦੇਵ!। ਦੇਵਾਕਰ=ਚਾਨਣ ਦੀ ਖਾਣ। ਅਧਪਤਿ=ਹੇ ਸਭ ਤੋਂ ਪਹਿਲਾਂ ਦੇ ਰਾਜੇ ਭਾਵ ਮਾਲਕ!। ਆਦਿ=ਹੇ ਸਭ ਦੇ ਮੂਲ!। ਸਮਾਈ=ਹੇ ਸਮਾਏ ਹੋਏ, ਵਿਆਪਕ ਹਰੀ!। ਸਿਧ=ਪੁੱਗੇ ਹੋਏ ਜੋਗੀ। ਲਾਗਿ ਰਹੇ ਸਰਨਾਈ=(ਚਰਨਾ ਦੀ) ਸ਼ਰਨ ਵਿਚ ਲਗ ਰਹੇ ਹਨ।੧।

ਲੇਹੁ ਆਰਤੀ=ਆਰਤੀ (ਕਬੂਲ ਕਰ) ਲਵੋ। ਹੋ=ਹੇ ਭਾਈ!। ਪੁਰਖ ਨਿਰੰਜਨ=ਮਾਇਆ ਰਹਿਤ ਪ੍ਰਭੂ ਦੀ। ਸਤਿਗੁਰ ਪੂਜਹੁ=ਸਤਿਗੁਰੂ ਦੀ ਪੂਜਾ ਕਰੋ। ਠਾਢਾ=ਖਲੋਤਾ ਹੋਇਆ। ਨਿਗਮ ਬੀਚਾਰੈ=ਵੇਦਾਂ ਦਾ ਵਿਚਾਰ ਕਰਦਾ ਹੈ। ਅਲਖੁ=ਲਖਤਾ ਰਹਿਤ ਪਰਮਾਤਮਾ।੧।ਰਹਾਉ।

ਤਤੁ=ਗਿਆਨ। ਕੀਆ=ਬਣਾਇਆ। ਬਾਤੀ=ਬਤੀ, ਵੱਟੀ। ਦੀਪਕੁ=(ਗਿਆਨ ਰੂਪ) ਦੀਵਾ। ਦੇਹ ਉਜ੍ਯ੍ਯਾਰਾ=ਸਰੀਰ ਵਿਚ (ਨਾਮ ਦਾ) ਚਾਨਣ। ਜੋਤਿ ਲਾਇ ਜਗਦੀਸ=ਜਗਦੀਸ (ਜਗਤ ਦੇ ਮਾਲਕ) ਦੀ ਜੋਤਿ ਨਾਲ। ਜਗਾਇਆ=ਬਾਲਿਆ। ਬੂਝਨਹਾਰਾ=ਗਿਆਨਵਾਨ (ਪੁਰਸ਼)।੨।

**ਪੰਚੇ ਸਬਦ**=(ਆਤਮਿਕ ਧੁਨੀ ਵਾਲੇ ਅਰੂਪ) ਪੰਚ ਸ਼ਬਦ। ਅਨਾਹਦ=ਬਿਨਾ ਵਜਾਏ (ਇਕ ਰਸ)। **ਸੰਗੇ**=ਨਾਲ ਹੀ। ਸਾਰਿੰਗ ਪਾਨੀ=ਜਿਸ ਦੇ ਹੱਥ ਵਿਚ ਧਨੁੱਖ ਹੈ, ਵਾਹਿਗੁਰੂ। ਨਿਰੰਕਾਰਾ=ਆਕਾਰ ਤੋਂ ਰਹਿਤ। ਨਿਰਬਾਨੀ=ਵਾਸ਼ਨਾ ਤੋਂ ਰਹਿਤ ਹਰੀ।੩।

**ਅਰਥ:** ਹੇ ਅਫੁਰ ਵਾਹਿਗੁਰੂ! ਹੇ ਪ੍ਰਕਾਸ਼ ਰੂਪ ਹਰੀ! ਹੇ ਚਾਨਣ ਦੀ ਖਾਣ! ਮੈਂ (ਤੇਰੀ) ਸੰਧਿਆ (ਆਰਤੀ ਕਰਦਾ ਹਾਂ)। ਹੇ ਆਦਿ ਤੋਂ ਸਭ ਸ੍ਰਿਸ਼ਟੀ ਦੇ ਮਾਲਕ! (ਤੇਰੀ ਜੋਤਿ ਸਭ ਵਿਚ) ਸਮਾਈ ਹੋਈ ਹੈ। (ਹੇ ਪ੍ਰਭੂ!) ਪੁਗੇ ਹੋਏ ਜੋਗੀ (ਜੋ) ਸਮਾਧੀਆਂ (ਲਾਂਦੇ ਹਨ, ਉਨ੍ਹਾਂ ਨੇ ਵੀ ਤੇਰਾ) ਅੰਤ ਨਹੀਂ ਪਾਇਆ, (ਓਹ ਸਾਰੇ) ਤੇਰੀ ਸ਼ਰਨ ਵਿਚ (ਤੇਰੀ ਚਰਨੀ) ਲਗ ਰਹੇ ਹਨ।੧।

ਹੇ ਭਾਈ! ਜੋ ਮਾਇਆ ਤੋਂ ਰਹਿਤ (ਕਰਤਾ) ਪੁਰਖ ਹੈ (ਉਸ ਦੀ) ਆਰਤੀ (ਕਰਨੀ ਸਿਖ) ਲਵੋ, (ਉਹ ਇਹ ਆਰਤੀ ਹੈ ਕਿ) ਸਤਿਗੁਰੂ ਦੀ ਪੂਜਾ (ਭਗਤੀ) ਕਰੋ। (ਉਸ ਅਕਾਲ ਪੁਰਖ ਦੇ ਦਰ ਅਗੇ) ਬ੍ਰਹਮਾਂ ਖਲੋਤਾ ਹੋਇਆ ਵੇਦਾਂ ਦਾ ਵੀਚਾਰ ਕਰਦਾ ਹੈ (ਪਰ ਉਹ ਪਰਮਾਤਮਾ) ਲਖਤਾ ਤੋਂ ਰਹਿਤ ਹੈ, (ਕਿਸੇ ਤੋਂ ਵੀ) ਲਖਿਆ ਨਹੀਂ ਜਾ ਸਕਦਾ।੧।ਰਹਾਉ।

(ਹੇ ਭਾਈ! ਪ੍ਰਭੂ ਦੀ ਆਰਤੀ ਕਰਨ ਦਾ ਭੇਤ) ਕੋਈ ਵਿਰਲਾ ਗਿਆਨਵਾਨ ਸਮਝਦਾ ਹੈ (ਅਤੇ ਉਸ ਪੁਰਸ਼ ਨੇ) ਸਰੀਰ ਵਿਚ ਨਾਮ ਰੂਪ ਚਾਨਣ ਨੂੰ ਦੀਵਾ ਬਣਾਇਆ ਹੈ (ਜਿਸ ਵਿਚ) ਗਿਆਨ ਰੂਪ ਤੇਲ (ਪਾਇਆ ਹੈ) ਨਾਮ ਰੂਪੀ ਵੱਟੀ ਬਣਾਈ ਹੈ। ਜਗਦੀਸ਼ ਦੀ ਜੋਤ ਨਾਲ ਲਾ ਕੇ (ਉਸ ਨੇ) ਇਹ ਦੀਵਾ ਜਗਾਇਆ (ਬਾਲਿਆ) ਹੈ।੨।

ਹੇ ਨਿਰੰਕਾਰ! ਹੇ ਵਾਸ਼ਨਾ ਤੋਂ ਰਹਿਤ ਪ੍ਰਭੂ! ਕਬੀਰ ਦਾਸ (ਨੇ ਇਸ ਤਰ੍ਹਾਂ ਦੀ) ਤੇਰੀ ਆਰਤੀ ਕੀਤੀ ਹੈ (ਜਿਸਦੇ ਫਲ ਸਰੂਪ ਮੇਰੇ ਅੰਦਰ ਆਤਮਿਕ ਧੁਨੀ ਵਾਲੇ) ਪੰਜੇ ਸ਼ਬਦ ਇਕ ਰਸ ਵਜ ਪਏ ਹਨ ਹੇ ਸਾਰਿੰਗਪਾਨੀ ਵਾਹਿਗੁਰੂ! (ਤੂੰ ਮੈਨੂੰ ਅੰਗ) ਸੰਗ਼ (ਦਿਸਣ ਲਗ ਪਿਆ ਹੈਂ)।੩।੫।

## ਸਾਰੰਸ਼ ਅਤੇ ਸਿਧਾਂਤ

ਵਿਸ਼ਨੂੰ ਮੰਦਰਾਂ ਵਿਚ ਸੰਧਿਆ ਸਮੇਂ ਪੁਜਾਰੀ ਲੋਕ ਥਾਲ ਵਿਚ ਦੀਵੇ ਰਖ ਕੇ ਧੂਪ ਧੁਖਾ ਕੇ ਦੇਵੀ ਦੇਵਤਿਆਂ ਦੀ ਆਰਤੀ ਕਰਦੇ ਸਨ। ਕਾਸ਼ੀ ਦੇ ਰਹਿਣ ਵਾਲਿਆਂ ਨੇ ਵੇਖਿਆ ਕਿ ਹਿੰਦੂ ਧਰਮ ਵਿਚ ਤਾਂ ਤਿੰਨ ਸਮੇਂ ਆਰਤੀ ਕਰਨ ਦੀ ਮਰਯਾਦਾ ਥਾਪੀ ਪਰ ਕਬੀਰ ਜੀ ਨੂੰ ਕਦੇ ਆਰਤੀ ਕਰਦਿਆਂ ਨਹੀਂ ਤਕਿਆ। ਉਨ੍ਹਾਂ ਨੇ ਆਪਣਾ ਸ਼ੰਕਾ ਨਵਿਰਤੀ ਹਿਤ ਪੁਛਿਆ ਤਾਂ ਭਗਤ ਕਬੀਰ ਜੀ ਨੇ ਇਸ ਸ਼ਬਦ ਰਾਹੀਂ ਹਿੰਦੂਆਂ ਨੂੰ ਦੀਵੇ ਜਗਾ ਕੇ ਥਾਲ ਵਿਚ ਰਖ ਕੇ ਆਰਤੀ ਕਰਨ ਦੀ ਥਾਂ ਨਿਰੰਕਾਰ ਦੀ ਆਰਤੀ ਕਰਨ ਦੀ ਜਾਚ ਸਿਖਾਈ। ਹੇ ਪਿਆਰਿਓ! ਉਹ ਜਗਦੀਸ ਜੋਤੀ ਸਰੂਪ ਹੈ, ਸਾਰਿਆਂ ਦਾ ਸੁਆਮੀ ਹੈ ਤੇ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ। ਹਠ ਯੋਗ ਤੇ ਸਮਾਧੀਆਂ ਨਾਲ ਉਸ ਪ੍ਰਭੂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸ ਲਈ ਜੋ ਸਾਰੰਗਪਾਣੀ ਸਭ ਦੇ ਨਾਲ ਹੈ, ਉਸਦੀ ਅੰਤਰ ਆਤਮੇ ਆਰਤੀ ਕਰੋ ਫਿਰ ਅੰਦਰੋਂ ਹੀ ਅਨਹਦ ਸ਼ਬਦ ਭਾਵ ਆਤਮਿਕ ਅਨੰਦ ਦੇ ਵਾਜੇ ਵਜਦੇ ਸੁਣਾਈ ਦੇਣ ਲਗ ਪੈਣਗੇ।

# ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ ॥

**੧ਓ ਸਤਿਗੁਰ ਪ੍ਰਸਾਦਿ ॥ ਮਨ ਕੀ ਬਿਰਥਾ ਮਨੁ ਹੀ ਜਾਨੈ, ਕੈ ਬੂਝਲ ਆਗੈ ਕਹੀਐ ॥ ਅੰਤਰਜਾਮੀ ਰਾਮੁ ਰਵਾਂਈ, ਮੈ ਡਰੁ ਕੈਸੇ ਚਹੀਐ ॥੧॥ ਬੇਧੀਅਲੇ ਗੋਪਾਲ ਗੋੁਸਾਈ॥ ਮੇਰਾ ਪ੍ਰਭੁ ਰਵਿਆ, ਸਰਬੇ ਠਾਈ॥੧॥ਰਹਾਉ॥ ਮਾਨੈ ਹਾਟੁ ਮਾਨੈ ਪਾਟੁ, ਮਾਨੈ ਹੈ ਪਾਸਾਰੀ ॥ ਮਾਨੈ ਬਾਸੈ ਨਾਨਾ ਭੇਦੀ, ਭਰਮਤੁ ਹੈ ਸੰਸਾਰੀ ॥੨॥ ਗੁਰ ਕੈ ਸਬਦਿ ਏਹੁ ਮਨੁ ਰਾਤਾ, ਦੁਬਿਧਾ ਸਹਜਿ ਸਮਾਣੀ ॥ ਸਭੋ ਹੁਕਮੁ ਹੁਕਮੁ ਹੈ ਆਪੇ, ਨਿਰਭਉ ਸਮਤੁ ਬੀਚਾਰੀ ॥੩॥ ਜੋ ਜਨ ਜਾਨਿ ਭਜਹਿ ਪੁਰਖੋਤਮੁ, ਤਾ ਚੀ ਅਬਿਗਤਿ ਬਾਣੀ ॥ ਨਾਮਾ ਕਹੈ ਜਗ ਜੀਵਨੁ ਪਾਇਆ, ਹਿਰਦੈ ਅਲਖ ਬਿਡਾਣੀ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਵਾਂਈਂ, ਮੈਂ, ਗੋੁਸਾਈਂ, ਠਾਈਂ, ਭਜਹਿੰ।

**ਫੁਟਕਲ:** ਗੋੁਸਾਈ' ਪਦ ਵਿਚ 'ਗੋੁ' ਨੂੰ ਦੋ ਮਾਤ੍ਰਾ ਲਗੀਆਂ ਹੋਈਆਂ ਹਨ ਪਰ ਇਥੇ ਔਕੜ ਸਹਿਤ 'ਗੁਸਾਂਈ' ਪੜ੍ਹਨਾ ਹੈ।

**ਪਦ ਅਰਥ:** ਬਿਰਥਾ=ਦਿਲ ਦੇ ਦੁਖ ਦੀ ਪੀੜਾ। ਕੈ=ਜਾਂ। ਬੂਝਲ ਆਗੈ=ਬੁਝਣ ਵਾਲੇ (ਭਾਵ ਅੰਤਰਜਾਮੀ ਪ੍ਰਭੂ) ਅਗੇ। ਰਵਾਂਈ=ਮੈਂ ਸਿਮਰਦਾ ਹਾਂ। ਮੈ ਡਰੁ ਕੈਸੇ ਚਹੀਐ=ਮੈਨੂੰ ਕਿਉਂ ਡਰਨਾ ਚਾਹੀਦਾ ਹੈ?।੧।

ਬੇਧੀਅਲੇ=ਵਿੰਨ੍ਹ ਲਿਆ ਹੈ। ਗੋਪਾਲ=ਸ੍ਰਿਸ਼ਟੀ ਦਾ ਪਾਲਣਹਾਰ। ਗੋੁਸਾਈ=ਪ੍ਰਿਥਵੀ ਦਾ ਮਾਲਕ। ਰਵਿਆ=ਵਿਆਪਕ ਹੋ ਰਿਹਾ ਹੈ। ਸਰਬੇ ਠਾਈ=ਸਭ ਥਾਂਵਾਂ ਵਿਚ।੧।ਰਹਾਉ।

ਮਾਨੈ=ਮਨ ਵਿਚ ਹੀ। ਹਾਟੁ=ਹਟੀ ਹੈ। ਪਾਟੁ=ਪਟਣ, ਸ਼ਹਿਰ। ਪਾਸਾਰੀ=ਹਟੀ ਚਲਾਣ ਵਾਲਾ। ਬਾਸੈ=ਵਸਦਾ ਹੈ। ਨਾਨਾ ਭੇਦੀ=ਕਈ ਰੰਗਾਂ ਵਿਚ। ਭਰਮਤੁ ਹੈ ਸੰਸਾਰੀ=ਸੰਸਾਰ ਵਿਚ ਫਿਰਦਾ ਹੈ।੨।

ਸਬਦਿ=ਸ਼ਬਦ ਦੇ ਰਾਹੀਂ। ਰਾਤਾ=ਰੰਗਿਆ ਹੋਇਆ ਹੈ। ਦੁਬਿਧਾ=ਦ੍ਵੈਤ ਭਾਵ। ਸਹਜਿ=ਅਡੋਲ ਅਵਸਥਾ ਵਿਚ। ਸਮਾਣੀ=ਮੁਕ ਗਈ। ਸਮਤੁ=ਇਕ ਸਮਾਨ। ਬੀਚਾਰੀ=ਵਿਚਾਰਦਾ, ਸਮਝਦਾ ਹੈ।੩।

ਜਾਨਿ=ਜਾਣ ਕੇ, ਸਮਝ ਕੇ। ਭਜਹਿ=ਸਿਮਰਦੇ ਹਨ। ਪੁਰਖੋਤਮ=ਉਤਮ ਪੁਰਖ ਹਰੀ ਨੂੰ। ਤਾ ਚੀ=ਉਨ੍ਹਾਂ ਦੀ। ਅਬਿਗਤੁ=ਅਦ੍ਰਿਸ਼ਟ, ਅਬਿਨਾਸ਼ੀ ਪ੍ਰਭੂ। ਹਿਰਦੈ=ਹਿਰਦੇ ਵਿਚ। ਬਿਡਾਣੀ=ਅਸਚਰਜ ਰੂਪ।੪।

**ਅਰਥ:** (ਇਸ) ਮਨ ਦੀ ਪੀੜਾ (ਮਨੁਖ ਦਾ ਆਪਣਾ) ਮਨ ਹੀ ਜਾਣਦਾ ਹੈ ਜਾਂ (ਅੰਤਰਜਾਮੀ ਪ੍ਰਭੂ ਜੋ ਸਭ ਦਾ ਦੁਖ ਸੁਖ) ਜਾਣਦਾ ਹੈ। ਉਸ ਬੁਝਣਹਾਰ ਵਾਹਿਗੁਰੂ ਅਗੇ ਆਖਣਾ ਚਾਹੀਦਾ ਹੈ। (ਮੈਂ ਉਸ) ਅੰਤਰਜਾਮੀ ਰਾਮ ਨੂੰ ਸਿਮਰਦਾ ਹਾਂ, (ਇਸ ਲਈ) ਮੈਨੂੰ (ਕਿਸੇ ਤੋਂ) ਕਿਉਂ ਡਰਨਾ ਚਾਹੀਦਾ ਹੈ? (ਭਾਵ ਮੈਂ ਨਹੀਂ ਡਰਦਾ)।੧।

(ਉਸ) ਗੋਪਾਲ ਗੁਸਾਈਂ ਨੇ (ਮੇਰਾ ਮਨ) ਵਿੰਨ੍ਹ ਲਿਆ ਹੈ। (ਉਹ) ਮੇਰਾ ਪ੍ਰਭੂ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ।੧।ਰਹਾਉ।

(ਉਸ ਪ੍ਰਭੂ ਦਾ ਮਨੁੱਖੀ) ਮਨ ਵਿਚ ਹੀ ਹੱਟ ਹੈ, ਮਨ ਵਿਚ ਹੀ ਬਜ਼ਾਰ ਹੈ ਤੇ ਮਨ ਵਿਚ (ਉਹ ਹਰੀ) ਹਟ ਚਲਾ ਰਿਹਾ ਹੈ। ਉਹ ਨਾਨਾ ਪ੍ਰਕਾਰ ਦੇ ਰੰਗਾਂ ਵਾਲਾ ਪ੍ਰਭੂ ਵੀ ਮਨ ਵਿਚ ਵਸਦਾ ਹੈ (ਪਰ ਮਨੁਖੀ ਮਨ ਪਦਾਰਥਾਂ ਦੇ ਵਸ ਹੋ ਕੇ) ਸੰਸਾਰ ਵਿਚ ਭਟਕਦਾ ਫਿਰਦਾ ਹੈ।੨।

(ਹੇ ਭਾਈ! ਜਿਸ) ਗੁਰੂ ਦੇ ਸ਼ਬਦ ਵਿਚ ਇਹ ਮਨ ਰੰਗਿਆ ਗਿਆ ਹੈ, ਅਡੋਲ ਅਵਸਥਾ ਵਿਚ (ਟਿਕਣ ਕਰਕੇ ਉਸ ਦੀ) ਦੁਬਿਧਾ ਮੁਕ ਗਈ ਹੈ। (ਉਸ ਨੂੰ) ਸਾਰਾ (ਵਾਹਿਗੁਰੂ ਜੀ ਦਾ) ਹੁਕਮ ਹੀ (ਵਿਖਾਈ ਦਿੰਦਾ ਹੈ ਅਤੇ ਉਹ) ਨਿਰਭਉ (ਪ੍ਰਭੂ) ਨੂੰ ਇਕ ਸਮਾਨ (ਵਿਆਪਕ ਹੋ ਰਿਹਾ) ਸਮਝਦਾ ਹੈ।੩।

(ਹੇ ਭਾਈ!) ਜਿਹੜੇ ਸੇਵਕ ਜਨ ਉਤਮ ਪੁਰਖ ਨੂੰ (ਸਰਬ ਵਿਆਪਕ) ਜਾਣ ਕੇ ਸਿਮਰਦੇ ਹਨ, ਉਨ੍ਹਾਂ ਦੀ ਬਾਣੀ ਪ੍ਰਭੂ ਦਾ (ਸਿਮਰਨ ਰੂਪ ਬਾਣੀ ਹੀ ਬਣ ਜਾਂਦੀ ਹੈ)। ਨਾਮਦੇਵ ਆਖਦਾ ਹੈ ਕਿ (ਉਨ੍ਹਾਂ ਮਨੁੱਖਾਂ ਨੇ) ਲਖਤਾ ਤੋਂ ਰਹਿਤ ਅਸਚਰਜ ਅਤੇ ਜਗਤ ਦੇ ਜੀਵਨ ਦਾਤੇ ਨੂੰ ਹਿਰਦੇ ਵਿਚ ਹੀ ਪਾ ਲਿਆ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੁਭਾਵ ਹੈ ਕਿ ਇਹ ਆਪਣੇ ਦੁਖੜੇ ਹਰੇਕ ਅਗੇ ਰੋਂਦਾ ਰਹਿੰਦਾ ਹੈ। ਇਸ ਨੂੰ ਇਹ ਗਿਆਨ ਨਹੀਂ ਕਿ:—

**ਸੁਖੁ ਦੂਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ॥**

**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ ਅਪਣਾ ਕੀਆ ਕਰਾਰਾ ਹੇ ॥[ਪੰਨਾ ੧੦੩੦**

ਭਗਤ ਨਾਮਦੇਵ ਜੀ ਸਾਨੂੰ ਇਕ ਹਰੀ ਨਾਲ ਜੋੜਨ ਲਈ ਇਹ ਸਮਝਾ ਰਹੇ ਹਨ ਕਿ ਆਪਣੇ ਮਨ ਦੀ ਬਿਰਥਾ ਕਿਸੇ ਬੂਝਲ ਅਗੇ ਕਰਨੀ ਚਾਹੀਦੀ ਹੈ। ਉਹ ਬੂਝਲ ਕਿਹੜਾ ਹੈ? ਇਸ ਦਾ ਉਤਰ ਭਗਤ ਜੀ ਰਹਾਉ ਵਾਲੀ ਪੰਗਤੀ ਵਿਚ ਆਪ ਹੀ ਦੇ ਦਿਤਾ ਹੈ:—

**ਬੇਧੀਅਲੇ ਗੋਪਾਲ ਗੋੁਸਾਈ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ॥**

ਜਦੋਂ ਤਕ ਜੀਵ ਹਰ ਥਾਂ ਹਰੀ ਦਾ ਹੁਕਮ ਵਰਤਦਾ ਨਹੀਂ ਵੇਖਦਾ, ਓਦੋਂ ਤਕ ਇਸ ਦਾ ਮਨ ਦੁਬਿਧਾ ਵਿਚ ਫਸਿਆ ਰਹਿੰਦਾ ਹੈ। ਜਦੋਂ ਗੁਰੂ ਦੇ ਸ਼ਬਦ ਵਿਚ ਇਹ ਮੰਨ ਰੰਗਿਆ ਜਾਂਦਾ ਹੈ ਤਾਂ ਦੁਬਿਧਾ ਮੁਕ ਜਾਂਦੀ ਹੈ। ਜਿਸ ਜੀਵ ਦੇ ਅੰਦਰੋਂ ਦੁਬਿਧਾ ਨਸਦੀ ਹੈ, ਉਸਦਾ ਮਨ ਜਗਜੀਵਨ ਵਿਚ ਲੀਣ ਹੋ ਜਾਂਦਾ ਹੈ।

ਤੱਤ ਇਹ ਹੈ ਕਿ ਗੁਰੂ ਦੇ ਉਪਦੇਸ਼ ਰਾਹੀਂ ਮਨ ਦਾ ਟਿਕਾਉ ਹੁੰਦਾ ਹੈ ਅਤੇ ਟਿਕੇ ਹੋਏ ਮਨ ਵਿਚ ਹੀ ਅਸਚਰਜ ਰੂਪ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ।

**ਪ੍ਰਭਾਤੀ ॥ ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ, ਤਾ ਕਾ ਅੰਤੁ ਨ ਜਾਨਿਆ ॥ ਸਰਬ ਨਿਰੰਤਰਿ ਰਾਮੁ ਰਹਿਆ ਰਵਿ, ਐਸਾ ਰੂਪੁ ਬਖਾਨਿਆ ॥੧॥ ਗੋਬਿਦੁ ਗਾਜੈ ਸਬਦੁ ਬਾਜੈ ॥ ਆਨਦ ਰੂਪੀ, ਮੇਰੋ ਰਾਮਈਆ ॥੧॥ਰਹਾਉ॥ ਬਾਵਨ ਬੀਖੂ ਬਾਨੈ ਬੀਖੇ, ਬਾਸੁ ਤੇ ਸੁਖ ਲਾਗਿਲਾ ॥ ਸਰਬੇ ਆਦਿ ਪਰਮਲਾਦਿ, ਕਾਸਟ ਚੰਦਨੁ ਭੈਇਲਾ ॥੨॥ ਤੁਮਚੇ ਪਾਰਸੁ ਹਮਚੇ ਲੋਹਾ, ਸੰਗੇ ਕੰਚਨੁ ਭੈਇਲਾ ॥ ਤੂ ਦਇਆਲੁ ਰਤਨੁ ਲਾਲੁ, ਨਾਮਾ ਸਾਚਿ ਸਮਾਇਲਾ ॥੩॥੨॥**

**ਪਦ ਅਰਥ:** ਆਦਿ=(ਸਭ ਦਾ) ਮੁੱਢ। ਜੁਗਾਦਿ=ਜੁੱਗਾਂ ਦੇ ਆਦ ਤੋਂ। ਜੁਗੋ ਜੁਗੁ=ਹਰੇਕ ਜੁਗ ਤੋਂ। ਸਰਬ ਨਿਰੰਤਰਿ=ਸਾਰਿਆਂ ਅੰਦਰ ਇਕ ਰਸ। ਰਵਿਆ=ਵਿਆਪਕ ਹੋ ਰਿਹਾ ਹੈ। ਬਖਾਨਿਆ=ਬਿਆਨਿਆ ਜਾਂਦਾ ਹੈ।੧।

ਗਾਜੈ=ਗਜਦਾ ਹੈ ਭਾਵ ਪ੍ਰਗਟ ਹੁੰਦਾ ਹੈ। ਸਬਦੁ ਬਾਜੈ=ਸ਼ਬਦ ਵਜਦਾ ਹੈ, ਪ੍ਰਗਟ ਹੁੰਦਾ ਹੈ। ਮੇਰੋ ਰਾਮਈਆ=ਮੇਰਾ ਸੋਹਣਾ ਰਾਮ।੧।ਰਹਾਉ।

ਬਾਵਨ=ਚੰਦਨ। ਬੀਖੂ=ਬ੍ਰਿਛ, ਰੁਖ। ਬਾਨੈ ਬੀਖੈ=ਬਨ (ਜੰਗਲ) ਵਿਖੇ (ਵਿਚ)। ਬਾਸੁ=ਸੁਗੰਧੀ ਤੋਂ। ਸੁਖ ਲਾਗਿ ਲਾ=(ਸਭ ਨੂੰ) ਸੁਖ ਮਿਲਦਾ ਹੈ। ਸਰਬੇ ਆਦਿ=ਸਭ ਦੇ ਮੁਢ ਵਿਚ। ਪਰਮਲਾਦਿ=ਸੁਗੰਧੀਆਂ ਦਾ ਆਦਿ। ਕਾਸਟ=ਕਾਠ, ਲਕੜ। ਭੈਇਲਾ=ਹੋ ਜਾਂਦਾ ਹੈ।੨।

ਤੁਮ ਚੇ=ਤੇਰੇ ਵਰਗਾ (ਭਾਵ ਤੂੰ)। ਹਮ ਚੇ=ਮੇਰੇ ਵਰਗਾ (ਭਾਵ ਮੈਂ)। ਸੰਗੇ=ਨਾਲ। ਕੰਚਨੁ=ਸੋਨਾ। ਨਾਮਾ=ਨਾਮਦੇਵ। ਸਾਚਿ=ਸਦਾ ਥਿਰ ਰਹਿਣਾ ਵਾਲਾ ਪਰਮਾਤਮਾ। ਸਮਾਇਲਾ=ਲੀਨ ਹੋ ਗਿਆ ਹੈ।੩।

**ਅਰਥ:** (ਉਹ ਵਾਹਿਗੁਰੂ ਸਭ ਦਾ) ਆਦਿ ਹੈ,ਜੁਗਾਂ ਦਾ ਆਦਿ ਹੈ, ਜੁਗਾਂ ਜੁਗਾਂ ਤੋਂ (ਅਜ ਤਕ) ਉਸ ਦਾ ਕਿਸੇ ਵੀ ਅੰਤ ਨਹੀਂ ਜਾਣਿਆ। ਸਾਰਿਆਂ ਦੇ ਅੰਦਰ ਇਕ ਰਸ ਪਰਮਾਤਮਾ ਵਿਆਪਕ ਹੋ ਰਿਹਾ ਹੈ ਇਹੋ ਜਿਹਾ ਰੂਪ ਹੀ (ਸਭ ਧਰਮ ਗ੍ਰੰਥਾਂ ਤੇ ਤਤ ਬੇਤਿਆਂ ਨੇ) ਬਿਆਨਿਆ ਹੈ।੧।

(ਜਿਵੇਂ) ਸ਼ਬਦ ਵਜਦਾ ਹੈ (ਉਸ ਤਰ੍ਹਾਂ) ਗੋਬਿੰਦ (ਹਰਕੇ ਦੇ ਹਿਰਦੇ ਅੰਦਰ) ਗਜਦਾ (ਬੋਲਦਾ ਹੈ। (ਹੇ ਭਾਈ!) ਮੇਰਾ ਸੋਹਣਾ ਰਾਮ ਅਨੰਦ ਰੂਪ ਹੈ।੧।ਰਹਾਉ।

(ਹੇ ਭਾਈ! ਜਿਵੇਂ) ਚੰਦਨ ਦਾ ਬ੍ਰਿਛ ਜੰਗਲ ਵਿਚ ਹੈ (ਉਸ ਦੀ) ਸੁਗੰਧੀ ਤੋਂ (ਹਰੇਕ ਨੂੰ) ਸੁਖ ਲਗ ਰਿਹਾ ਹੈ। ਸਭ ਦਾ ਆਦਿ ਹੋਣ ਕਰਕੇ ਜੋ ਪਰਮਲ (ਚੰਦਨ) ਆਦਿਕ ਦਾ ਭੀ ਮੁੱਢ ਹੈ, ਉਸ ਤੋਂ ਸਭ ਲਕੜਾਂ ਚੰਦਨ ਹੋ ਜਾਂਦੀਆਂ ਹਨ ਭਾਵ ਉਨ੍ਹਾਂ ਦੀ ਸੁਗੰਧਤਾ ਹਰੀ ਚੋਂ ਨਿਕਲਦੀ ਹੈ।੨।

(ਹੇ ਮੇਰੇ ਸੋਹਣੇ ਰਾਮ!) ਤੂੰ ਪਾਰਸ ਹੈਂ, ਮੈਂ ਲੋਹਾ ਹਾਂ, (ਤੇਰੇ) ਨਾਲ (ਛੋਹ ਕੇ ਮੈਂ) ਸੋਨਾ ਬਣ ਗਿਆ ਹਾਂ। ਤੂੰ ਦਇਆ ਦਾ ਘਰ ਹੈਂ, ਤੂੰ ਰਤਨ ਰੂਪ ਹੈਂ, ਤੂੰ ਲਾਲ ਰੂਪ ਹੈਂ, ਨਾਮਾ ਤੇਰੇ ਸਚ ਸਰੂਪ ਵਿਚ ਲੀਨ ਹੋ ਗਿਆ ਹੈ।੩।੨।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਪ੍ਰਭੂ ਦੇ ਪਿਆਰਿਆਂ ਨੂੰ ਪ੍ਰਭੂ ਦੇ ਸਰੂਪ ਬਾਰੇ ਦ੍ਰਿਸ਼ਟਾਂਤ ਰਾਹੀਂ ਇਉਂ ਸਮਝਾਉਂਦੇ ਹਨ ਕਿ ਉਹ ਪਰਮਾਤਮਾ ਸਭ ਦਾ ਮੂਲ ਕਾਰਣ ਹੈ, ਸਤਿਜੁਗ, ਤ੍ਰੇਤਾ ਦੁਆਪਰ, ਕਲਜੁਗ ਅਥਵਾ ਸਾਰੇ ਪਰਪੰਚ ਦਾ ਮੂਲ ਹੈ ਅਤੇ ਸਾਰਿਆਂ ਵਿਚ ਇਕ ਰਸ ਹੋ ਕੇ ਵਿਆਪ ਰਿਹਾ ਹੈ। ਅਜਿਹੇ ਪ੍ਰਭੂ ਦਾ ਅੰਤ ਦੇਸ, ਕਾਲ ਵਿਚ ਵਸਣ ਵਾਲੇ ਕਿਸੇ ਪੁਰਖ ਨੇ ਨਹੀਂ ਜਾਣਿਆ। ਜੋ ਇਹ ਆਖਦਾ ਹੈ ਕਿ ਉਸ ਨੇ ਪ੍ਰਭੂ ਨੂੰ ਜਾਣ ਲਿਆ ਹੈ ਤਾਂ ਗੁਰਬਾਣੀ ਵਿਚ ਉਸ ਲਈ ਇਹ ਬਚਨ ਹਨ:-

**ਸੋਈ ਅਜਾਨ ਕਹੈ ਮੈ ਜਾਨਾ, ਜਾਨਨਹਾਰ ਨ ਛਾਨਾ ਰੇ।।** [ਪੰਨਾ ੩੮੨

ਉਸ ਪ੍ਰਭੂ ਦੀ ਨਿਰੰਤਰ ਵਿਆਪਕਤਾ ਨੂੰ ਕੌਣ ਲਖ ਸਕਦਾ ਹੈ? ਹਾਂ, ਉਸ ਹਰੀ ਸਾਡੇ ਅੰਦਰ ਵਸਦਾ ਹੈ। ਉਸ ਨੂੰ ਚੰਦਨ ਤੇ ਪਾਰਸ ਕਿਸੇ ਨਾਲ ਵੀ ਤੁਲਨਾ ਨਹੀਂ ਦਿਤੀ ਜਾ ਸਕਦੀ ਪਰ ਸਾਧਾਰਨ ਜੀਵਾਂ ਨੂੰ ਸੋਝੀ ਕਰਾਉਣ

ਲਈ ਕੁਝ ਨਾ ਕੁਝ ਆਖਣਾ ਹੀ ਪੈਂਦਾ ਹੈ। ਭਾਵ ਉਹ ਪ੍ਰਭੂ ਚੰਦਨ ਦੀ ਨਿਆਈਂ ਹੈ ਜਿਸ ਤੋਂ ਸਾਰੇ ਜੀਵ ਸੁਗੰਧਤ ਹੁੰਦੇ ਹਨ ਅਥਵਾ ਉਹ ਪਾਰਸ ਭੀ ਹੈ ਜਿਸ ਦੀ ਛੂਹ ਨਾਲ ਲੋਹੇ ਵਤ ਨਿਕੰਮੇ ਜੀਵ ਸੋਨਾ ਬਣ ਜਾਂਦੇ ਹਨ।

**ਪ੍ਰਭਾਤੀ ॥ ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥ ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ਰਹਾਉ॥ ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥੨॥ ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥੩॥ ਪ੍ਰਣਵਤਿ ਨਾਮਦੇਉ, ਇਹੁ ਜੀਉ ਚਿਤਵੈ ਸੁ ਲਹੈ ॥ ਅਮਰੁ ਹੋਇ ਸਦ ਆਕੁਲ ਰਹੈ ॥੪ ॥ ੩ ॥**

**ਪਦ ਅਰਥ:** ਅਕੁਲ=ਕੁਲ ਰਹਿਤ। ਪੁਰਖ=ਸਰਬ ਵਿਆਪਕ ਪੁਰਖ। ਚਲਿਤ=ਤਮਾਸ਼ਾ। ਘਟਿ ਘਟਿ=ਹਰੇਕ ਹਿਰਦੇ ਵਿਚ। ਬ੍ਰਹਮੁ=ਪਾਰਬ੍ਰਹਮ। ਲੁਕਾਇਆ=ਛਪਾਇਆ।੧।

ਜੀਅ ਕੀ ਜੋਤਿ=ਜੀਵ ਦੇ (ਅੰਦਰ ਵਸਦੀ) ਜੋਤਿ। ਤੈ=ਉਸ (ਪਰਮਾਤਮਾ) ਨੂੰ ('ਤੈ' ਨੂੰ 'ਤੈਂ' ਨਹੀਂ ਉਚਾਰਨਾ)। ਮੈ ਕੀਆ=ਮੈਂ ਜੋ ਕੀਤਾ ਹੈ। ਸੁ=ਉਹ। ਮਾਲੂਮ ਹੋਈ=ਪੱਤਾ ਹੁੰਦਾ ਹੈ।੧।ਰਹਾਉ।

ਜਿਉ=ਜਿਵੇਂ। ਕੁੰਭੇਉ=ਕੁੰਭ ਘੜਾ। ਕਰਤਾ=ਪੈਦਾ ਕਰਨ ਵਾਲਾ। ਬੀਠੁਲੁ ਦੇਉ=ਮਾਇਆ ਤੋਂ ਰਹਿਤ ਪ੍ਰਕਾਸ਼ ਰੂਪ ਪ੍ਰਭੂ।੨।

ਕਰਮੁ=ਕੀਤਾ ਹੋਇਆ ਕੰਮ। ਬੰਧਨੁ=ਜੰਜਾਲ। ਬਿਆਪੈ=ਵਿਆਪਦਾ ਹੈ। ਆਪੈ ਆਪੈ=ਆਪ ਹੀ ਆਪ। ਪ੍ਰਣਵਤ=ਬੇਨਤੀ ਕਰਦਾ ਹੈ। ਸੁ ਲਹੈ=ਉਹ ਪ੍ਰਾਪਤ ਕਰਦਾ ਹੈ। ਅਮਰੁ ਹੋਇ=ਮੌਤ ਰਹਿਤ ਹੋ ਜਾਂਦਾ ਹੈ। ਸਦ ਆਕੁਲ ਰਹੈ=(ਜੇ) ਸਦ ਕੁਲ ਰਹਿਤ (ਹਰੀ) ਵਿਚ (ਟਿਕਿਆ) ਰਹਿੰਦਾ ਹੈ।੪।

**ਅਰਥ:** ਹੇ (ਭਾਈ!) ਕੁਲ-ਰਹਿਤ (ਕਰਤਾ) ਪੁਰਖ ਨੇ (ਇਹ ਜਗਤ) ਇਕ ਤਮਾਸ਼ਾ ਬਣਾਇਆ ਹੋਇਆ ਹੈ। (ਉਸ ਨੇ) ਹਰੇਕ ਸਰੀਰ ਦੇ ਅੰਦਰ ਆਪਣਾ ਬ੍ਰਹਮ ਸਰੂਪ ਲੁਕਾਇਆ ਹੋਇਆ ਹੈ।੧।

(ਹੇ ਭਾਈ!) ਜੀਵਾਂ ਵਿਚ (ਵਸਦੀ) ਜੋਤਿ ਨੂੰ ਕੋਈ (ਮਨੁੱਖ ਵੀ) ਨਹੀਂ ਜਾਣਦਾ। ਜੋ ਕੰਮ ਮੈਂ ਕੀਤਾ ਹੁੰਦਾ ਹੈ, ਉਹ ਉਸ (ਪਰਮਾਤਮਾ) ਨੂੰ ਪਤਾ ਹੁੰਦਾ ਹੈ।੧।ਰਹਾਉ।

(ਹੇ ਭਾਈ!) ਜਿਵੇਂ ਮਿਟੀ ਤੋਂ ਘੜਾ ਬਣਦਾ ਹੈ, ਤਿਵੇਂ ਪ੍ਰਕਾਸ਼ ਰੂਪ ਹਰੀ ਆਪ ਹੀ ਵਖ ਵਖ ਰੂਪਾਂ ਵਿਚ ਦਿਸ ਰਿਹਾ ਹੈ।੨।

ਜੀਵ ਦਾ ਕੀਤਾ ਹੋਇਆ ਕੰਮ ਉਸ ਲਈ ਜੰਜਾਲ ਦਾ ਰੂਪ ਬਣਦਾ ਹੈ (ਪਰ) ਜੋ ਕੁਝ ਹਰੀ ਨੇ ਕੀਤਾ (ਉਹ ਸਭ ਕੁਝ) ਆਪ ਹੀ ਆਪ ਕੀਤਾ ਹੈ।੩।

ਨਾਮਦੇਵ ਬੇਨਤੀ ਕਰਦਾ ਹੈ, ਇਹ ਜੀਵ (ਜੋ ਵਸਤੂ ਆਪਣੇ ਮਨ ਵਿਚ) ਚਿਤਵਦਾ ਹੈ, ਉਹ ਪ੍ਰਾਪਤ ਕਰ ਲੈਂਦਾ ਹੈ (ਕਿਉਂਕਿ ਭਾਵਨੀ ਨੂੰ ਫਲ ਲਗਦਾ ਹੈ)। (ਇਸੇ ਤਰ੍ਹਾਂ ਜੋ) ਕੁਲ-ਰਹਤਿ ਪਰਮਾਤਮਾ (ਚਿਤਵਦਾ) ਰਹਿੰਦਾ ਹੈ, (ਉਹੋ) ਸਦਾ ਲਈ ਅਮਰ ਹੋ ਜਾਂਦਾ ਹੈ ।੪।੩।

## ਅਰਥ ਭੇਦ ਅਤੇ ਨਿਰਣੈ

**ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮ ਹੋਈ ॥**

ਪਹਿਲੀ ਪੰਕਤੀ ਦੇ ਅਰਥਾਂ ਵਿਚ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਕਤੀ ਦੇ ਵਖ ਵਖ ਅਰਥ ਇਉਂ ਕੀਤੇ ਗਏ ਹਨ:–

੧. ਜੋ ਤੈਂਨੇ ਕੀਆ ਹੈ ਜੋ (ਮੈਂ) ਮੈਨੂੰ ਜਗਤ ਕੇ ਰਚਨੇ ਕੀ ਰੀਤੀ ਜੋ ਮੈਨੇ ਕੀਆ ਹੈ ਸੋ ਤੈਨੂੰ ਮਲੂਮੁ (ਹੋਈ) ਹੋਤਾ ਹੈ। [ਫ.ਸ.

੨. ਅਤੇ ਜੋ ਮੈਂ ਕਰਦਾ ਹਾਂ ਉਹ ਉਸ ਨੂੰ ਪਤਾ ਹੁੰਦਾ ਹੈ। [ਸ਼ਬਦਾਰਥ

੩. ਅਸੀਂ ਸਾਰੇ ਜੀਵ ਜੋ ਕੁਝ ਕਰਦੇ ਹਾਂ (ਸਾਡੇ ਅੰਦਰ) ਉਸ ਅੰਦਰ-ਵੱਸਦੀ-ਜੋਤਿ ਨੂੰ ਮਲੂਮ ਹੋ ਜਾਂਦੇ ਹਨ। [ਦਰਪਣ

**ਨਿਰਣੈ**: ਜੀਵ ਦੇ ਅੰਦਰ ਜੋ (ਗੁਪਤ ਰੂਪ ਵਿਚ) ਜੋਤਿ (ਪ੍ਰਕਾਸ਼ਮਾਨ ਹੈ, ਉਸ ਨੂੰ ਹਰ) ਕੋਈ ਨਹੀਂ ਜਾਣਦਾ, ਜਿਹੜਾ ਮਨ ਨਾਮ-ਸਿਮਰਨ ਵਿਚ ਲੀਨ ਹੁੰਦਾ ਹੈ, ਕੇਵਲ ਉਸ ਨੂੰ ਹੀ ਜੋਤਿ-ਗਿਆਨ ਹੁੰਦਾ ਹੈ। ਤੇਰਾ ਮੇਰਾ ਕੀਤਾ (ਭਾਵ ਹਰੇਕ ਮਨੁੱਖ ਦਾ ਜੋ ਕੀਤਾ ਹੋਇਆ ਕਰਮ ਹੈ) ਉਹ (ਜੋਤਿ ਸਰੂਪ ਤੋਂ ਗੁਝਾ ਨਹੀਂ ਹੁੰਦਾ, ਉਸ ਨੂੰ) ਪਤਾ ਹੁੰਦਾ ਹੈ।

ਸੋ ਇਥੇ 'ਤੇਰੇ ਮੇਰੇ' ਦਾ ਅਰਥ 'ਜੀਵ ਤੇ ਪਰਮਾਤਮਾ' ਨਹੀਂ ਕੇਵਲ 'ਮੇਰ-ਤੇਰ' ਵਾਲੇ ਜੀਵ ਹਨ।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਖੇਲ-ਤਮਾਸ਼ੇ ਲਖੇ ਨਹੀਂ ਜਾ ਸਕਦੇ ਕਿਉਂਕਿ ਉਸ ਨੇ ਜਗਤ ਤੇ ਜੀਵ ਰਚ ਕੇ ਆਪਣੇ ਆਪ ਨੂੰ ਹਰੇਕ ਵਿਚ ਲੁਕਾਇਆ ਹੋਇਆ ਹੈ, ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ। ਹਾਂ, ਅੰਤਰਜਾਮੀ ਪ੍ਰਭੂ ਸਾਰੇ ਜੀਆਂ ਦੇ ਹਿਰਦੇ ਦੀ ਗਲ ਜਾਣਦਾ ਹੈ:–

**ਤੈ ਮੈ ਕੀਆ, ਸੁ ਮਾਲੂਮੁ ਹੋਈ ॥**

ਜਿਵੇਂ ਮਿਟੀ ਤੋਂ ਭਾਂਤ ਭਾਂਤ ਦੇ ਭਾਂਡੇ ਬਣਦੇ ਹਨ ਤਿਵੇਂ ਪਰਮਾਤਮਾ ਤੋਂ ਵਖ ਵਖ ਰੂਪ ਹੋਂਦ ਵਿਚ ਆਏ ਹਨ। ਇਸ ਵਿਚ ਸੰਦੇਹ ਨਹੀਂ ਕਿ ਜੀਵਾਂ ਲਈ ਕਰਮ ਹੀ ਬੰਧਨ ਹੋ ਕੇ ਵਾਪਰਦੇ ਹਨ ਪਰ ਇਹ ਵੀ ਸਭ ਹਰੀ ਦੀ ਆਪਣੀ ਖੇਡ ਹੈ। ਸਿਧਾਂਤ ਇਹ ਹੈ ਕਿ ਇਹ ਜੀਵ ਅਕੁਲ ਹਰੀ ਨੂੰ ਸਿਮਰਦਾ ਰਹੇ ਤਾਂ ਆਪਣੀ ਭਾਵਨਾ ਅਨੁਸਾਰ ਲੋੜੀਂਦਾ ਫਲ ਪਾ ਲੈਂਦਾ ਹੈ ਅਤੇ ਅਮਰ ਹੋ ਜਾਂਦਾ ਹੈ।

## ਪ੍ਰਭਾਤੀ ਭਗਤ ਬੇਣੀ ਜੀ ਕੀ ॥

**ੴ ਸਤਿਗੁਰ ਪ੍ਰਸਾਦਿ ॥ ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰਤਲ ਕਾਤੀ ॥ ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥ ਕਲਿ ਭਗਵਤ ਬੰਦ ਚਿਰਾਂਮੰ ॥ ਕ੍ਰੂਰ ਦਿਸਟਿ, ਰਤਾ ਨਿਸਿ ਬਾਦੰ ॥੧॥ਰਹਾਉ॥ ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ ਖੀਰੰ ॥ ਰਿਦੈ ਛੁਰੀ ਸੰਧਿਆਨੀ ॥ ਪਰ ਦਰਬੁ ਹਿਰਨ ਕੀ ਬਾਨੀ ॥ ੨ ॥ ਸਿਲ ਪੂਜਸਿ ਚਕ੍ਰ ਗਣੇਸੰ**

**॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥ ਪਗ ਨਾਚਸਿ ਚਿਤੁ ਅਕਰਮੰ ॥ ਏ ਲੰਪਟ, ਨਾਚ ਅਧਰਮੰ ॥੩॥ ਮ੍ਰਿਗ ਆਸਣੁ ਤੁਲਸੀ ਮਾਲਾ ॥ ਕਰ ਊਜਲ ਤਿਲਕੁ ਕਪਾਲਾ ॥ ਰਿਦੈ ਕੂੜੁ, ਕੰਠਿ ਰੁਦ੍ਰਾਖੰ ॥ ਰੇ ਲੰਪਟ, ਕ੍ਰਿਸਨੁ ਅਭਾਖੰ ॥ ੪ ॥ ਜਿਨਿ ਆਤਮ ਤਤੁ ਨ ਚੀਨਿਆ ॥ ਸਭ ਫੋਕਟ ਧਰਮ ਅਬੀਨਿਆ ॥ ਕਹੁ ਬੇਣੀ, ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥**

**ਪਦ ਅਰਥ:** ਤਨਿ=ਸਰੀਰ ਉਤੇ। ਚੰਦਨੁ=ਚੰਦਨ ਰੂਪੀ (ਲੇਪ)। ਮਸ੍ਤਕਿ=ਮੱਥੇ ਉਤੇ। ਪਾਤੀ=(ਤੁਲਸੀ ਦੇ) ਪਤੇ। ਰਿਦ ਅੰਤਰਿ=ਹਿਰਦੇ ਅੰਦਰ। ਕਰ ਤਲ=ਹਥ ਦੀ ਤਲੀ ਵਿਚ। ਕਾਤੀ=ਛੁਰੀ। ਠਗ ਦਿਸਟਿ=ਠਗ-ਦ੍ਰਿਸ਼ਟੀ ਹੈ। ਬਗਾ=ਬਗਲੇ (ਵਾਂਗ)। ਲਿਵਲਾਗਾ=ਸਮਾਧੀ ਲਾਈ ਹੋਈ ਹੈ। ਦੇਖਿ=ਵੇਖ ਕੇ, ਭਾਵ ਵੇਖਣ ਨੂੰ। ਬੈਸਨੋ=ਵੈਸ਼ਨੋ। ਪ੍ਰਾਨ ਮੁਖ ਭਾਗਾ=(ਜਿਵੇਂ) ਮੂੰਹ ਵਿਚੋਂ ਸੁਆਸ ਨਸ ਗਏ ਹੋਣ।੧।

ਕਲਿ ਭਗਵਤ=ਸੁੰਦਰ ਸਰੂਪ ਭਗਵੰਤ ਨੂੰ। ਬੰਦ ਚਿਰਾਮੰ=ਚਿਰ ਤਕ ਬੰਦਨਾ (ਨਮਸਕਾਰ) ਕਰਦਾ ਹੈ। ਕ੍ਰੂਰ ਦਿਸਟਿ=ਭਿਆਨਕ ਦ੍ਰਿਸ਼ਟੀ (ਨਜ਼ਰ) ਹੈ। ਨਿਸਿ=ਰਾਤ (ਭਾਵ ਰਾਤ ਦਿਨ, ਹਰ ਵੇਲੇ)। ਬਾਦੰ=ਝਗੜੇ ਕਰਦਾ ਰਹਿੰਦਾ ਹੈ।੧।ਰਹਾਉ।

ਨਿਤਪ੍ਰਤਿ=ਹਰ ਰੋਜ਼, ਸਦਾ। ਦੁਇ ਧੋਤੀ=ਦੋ ਧੋਤੀਆਂ (ਬੰਨ੍ਹਦਾ ਹੈ)। ਕਰਮ=(ਹੋਰ ਅਜਿਹੇ) ਕਰਮ ਕਰਦਾ ਹੈ। ਮੁਖਿ ਖੀਰੰ=ਮੂੰਹ ਵਿਚ ਦੁਧ ਹੈ, ਭਾਵ ਦੂਧਾਧਾਰੀ ਹੈ। ਰਿਦੈ=ਹਿਰਦੇ ਵਿਚ। ਛੁਰੀ ਸੰਧਿਆਨੀ=ਛੁਰੀ ਖਿਚ ਕੇ ਭਾਵ ਨਿਸ਼ਾਨਾ ਬੰਨ੍ਹ ਕੇ ਰਖੀ ਹੋਈ ਹੈ। ਪਰ ਦਰਬੁ=ਪਰਾਇਆ ਧਨ। ਹਿਰਨ ਕੀ=ਚੁਰਾਣ ਦੀ। ਬਾਨੀ=ਆਦਤ।੨।

ਸਿਲ ਪੂਜਸਿ=ਪਥਰ (ਮੂਰਤੀ) ਪੂਜਦਾ ਹੈ। ਚਕ੍ਰ ਗਣੇਸੰ=ਗਣੇਸ਼ ਦੇ ਚਕ੍ਰ, ਨਿਸ਼ਾਨ ਲਾਉਂਦਾ ਹੈ। ਨਿਸਿ ਜਾਗਸਿ=ਰਾਤ ਨੂੰ ਜਾਗਦਾ ਹੈ (ਜਗਰਾਤਾ ਕਰਦਾ ਹੈ)। ਭਗਤਿ ਪ੍ਰਵੇਸੰ=ਭਗਤੀ ਦੇ ਪ੍ਰਵੇਸ਼ ਲਈ। ਪਗ=ਪੈਰਾਂ ਨਾਲ। ਅਕਰਮੰ=ਮੰਦੇ ਕਰਮਾਂ ਵਿਚ। ਏ ਲੰਪਟ=ਹੇ ਵਿਸ਼ਈ!। ਅਧਰਮੰ=ਜੋ ਧਰਮ ਲਈ ਨਹੀਂ।੩।

ਮ੍ਰਿਗ ਆਸਣ=ਹਿਰਨ ਦੀ (ਖਲ ਦਾ) ਆਸਣ। ਕਰ ਊਜਲ=ਉਜਲ ਹੱਥਾਂ ਨਾਲ। ਤਿਲਕੁ ਕਾਪਾ=ਮਥੇ ਉਤੇ ਤਿਲਕ ਲਾਂਦਾ ਹੈ। ਕੰਠਿ ਰੁਦ੍ਰਾਖੰ=ਗਲ ਵਿਚ ਰੁਦ੍ਰ ਦੀ ਮਾਲਾ ਹੈ। ਕ੍ਰਿਸਨੁ ਅਭਾਖੰ=ਕ੍ਰਿਸ਼ਨ ਨੂੰ ਆਖ ਨਹੀਂ ਰਿਹਾ।੪।

ਜਿਨਿ=ਜਿਸ (ਮਨੁੱਖ) ਨੇ। ਆਤਮ ਤਤੁ=ਆਤਮ ਦੀ ਅਸਲੀਅਤ ਨੂੰ। ਨ ਚੀਨਿਆ=ਨਹੀਂ ਪਛਾਣਿਆ। ਫੋਕਟ=ਫੋਕੇ। ਅਬੀਨਿਆ=ਅੰਨ੍ਹੇ ਦੇ। ਗੁਰਮੁਖਿ=ਗੁਰੂ ਦੁਆਰਾ। ਬਾਟ=(ਜੀਵਨ ਦਾ ਸਹੀ) ਰਸਤਾ।੫।

**ਅਰਥ:** (ਹੇ ਭਾਈ! ਕੋਈ) ਸਰੀਰ ਉਤੇ ਚੰਦਨ (ਲਗਾਉਂਦਾ ਹੈਂ ਅਤੇ) ਮੱਥੇ ਉਤੇ (ਤੁਲਸੀ ਦੇ) ਪਤੇ (ਲਾਉਂਦਾ ਹੈਂ ਪਰ ਉਸ ਦੇ) ਹਿਰਦੇ ਵਿਚ (ਇਸ ਦੇ ਉਲਟ ਕੁਝ ਹੋਰ ਹੈ) ਹਥ ਵਿਚ (ਈਰਖਾ ਵਾਲੀ) ਕੈਂਚੀ ਫੜੀ ਹੋਈ ਹੈ, (ਅਤੇ) (ਅਤੇ) ਵੇਖਣ ਵਾਲੀ ਨਜ਼ਰ ਠੱਗਾਂ ਵਾਲੀ ਹੈ, ਬਗਲੇ ਵਾਂਗ ਸਮਾਧੀ ਲਾਈ ਰਖਦਾ ਹੈ। ਵੇਖਣ ਵਿਚ ਵਿਸ਼ਨੂੰ ਦਾ (ਵਡਾ ਭਗਤ ਨਜ਼ਰ ਆਉਂਦਾ ਹੈਂ (ਪਰ ਉਸ ਦਾ ਅਹਿੱਲ) ਸਰੀਰ ਵੇਖ ਕੇ ਇਉਂ

ਪ੍ਰਤੀਤ ਹੁੰਦਾ ਹੈ (ਜਿਵੇਂ ਉਸ ਦੇ) ਮੂੰਹ ਵਿਚੋਂ ਸੁਆਸ ਭੀ ਨਿਕਲ ਗਏ ਹੋਣ, ਭਾਵ ਨਿਰੋਲ ਕੋਮਲਤਾ ਦਾ ਨਮੂੰਨਾ ਦਿਸਦਾ ਹੈ)।੧।

(ਵਿਖਾਵੇ ਲਈ ਬਾਹਰੋਂ) ਸੁੰਦਰ ਸਰੂਪ ਭਗਵੰਤ ਨੂੰ ਚਿਰ ਤਕ ਬੰਦਨਾ (ਨਮਸਕਾਰ) ਕਰਦਾ ਹੈ (ਪਰ ਅੰਦਰੋਂ) ਭਿਆਨਕ ਦ੍ਰਿਸ਼ਟੀ ਵਿਚ ਰਤਾ ਹੋਇਆ (ਦਿਨ) ਰਾਤ (ਭਾਵ ਸਦਾ ਹੀ) ਝਗੜੇ ਕਰਦਾ ਰਹਿੰਦਾ ਹੈ।੧।ਰਹਾਉ।

(ਕਰਮਕਾਂਡੀ ਮਨੁੱਖ ਵਿਖਾਵੇ ਲਈ) ਹਰ ਰੋਜ਼ ਸਰੀਰਕ ਇਸ਼ਨਾਨ ਕਰਦਾ ਹੈ। ਦੋ ਧੋਤੀਆਂ ਰਖਦਾ ਹੈ (ਹੋਰ ਕਰਮ ਕਾਂਡ (ਵੀ ਕਰਦਾ ਹੈ), ਦੁਧਾਧਾਰੀ ਵੀ (ਸਦਾਉਂਦਾ ਹੈ, ਪਰ ਹਿਰਦੇ ਵਿਚ (ਹਿੰਸਾ ਰੂਪ) ਛੁਰੀ ਕਸ ਕੇ ਰਖੀ ਹੋਈ ਹੈ (ਕਿਉਂਕਿ ਉਸ ਨੂੰ) ਪਰਾਇਆ ਧਨ ਚੁਰਾਉਣ (ਅਥਵਾ ਲੁੱਟਣ ਦੀ) ਆਦਤ ਹੈ।੨।

(ਪਖੰਡੀ ਪੁਰਸ਼) ਗਣੇਸ਼ ਦੀ ਸਿਲਾ (ਮੂਰਤੀ) ਪੂਜਦਾ ਹੈ, (ਠਾਕੁਰ ਦੁਆਰੇ ਜਾ ਕੇ ਸਰੀਰ ਉਤੇ) ਗਣੇਸ਼ ਦੇ ਛਾਪੇ ਲਵਾਉਂਦਾ ਹੈ)। (ਰਾਸ-ਧਾਰੀਆਂ ਵਾਲੀ) ਭਗਤੀ ਵਿਚ ਪ੍ਰਵੇਸ਼ ਕਰਨ ਲਈ ਰਾਤੀ ਜਾਗਦਾ ਹੈ (ਜਗਰਾਤੇ ਕਰਦਾ ਹੈ)। ਪੈਰਾਂ ਨਾਲ (ਘੁੰਘਰੂ ਬੰਨ ਕੇ) ਨਚਦਾ ਹੈ (ਪਰ ਉਸਦਾ) ਚਿਤ ਮੰਦੇ ਕਰਮਾਂ ਵਿਚ ਹੀ ਖਚਿਤ ਰਹਿੰਦਾ ਹੈ)। ਹੇ ਲੰਪਟ! (ਮਾਇਕ ਵਿਸ਼ਿਆਂ ਦੇ ਲੋਭੀ! ਤੇਰਾ ਇਹ) ਨਾਚ ਅਧਰਮੀਆਂ ਵਾਲਾ ਹੈ।੩।

(ਵਿਸ਼ਈ ਮਨੁੱਖ ਭਗਤੀ ਕਰਨ ਵੇਲੇ ਆਪਣੇ) ਹੇਠ ਹਿਰਨ ਦੀ ਖਲ ਦਾ ਆਸਣ (ਵਿਛੌਂਦਾ ਹੈ ਅਤੇ ਹਥ ਵਿਚ) ਤੁਲਸੀ ਦੀ ਮਾਲਾ (ਰਖਦਾ ਹੈ)। ਸਾਫ਼ ਹਥਾਂ ਨਾਲ (ਆਪਣੇ ਮਥੇ ਦੇ ਵਿਚਕਾਰ ਤਿਲਕ ਲਾਉਂਦਾ ਹੈਂ। ਗਲ ਵਿਚ ਰੁਦ੍ਰਾਖ ਦੀ ਮਾਲਾ ਪਾਈ ਹੋਈ ਹੈਸ (ਪਰ ਉਸ ਦੇ) ਹਿਰਦੇ ਵਿਚ ਕੂੜ ਹੈ। ਹੇ ਵਿਸ਼ਈ ਮਨੁੱਖ! (ਤੂੰ) ਕ੍ਰਿਸ਼ਨ ਨੂੰ ਸਿਮਰ ਨਹੀਂ ਰਿਹਾ (ਸਗੋਂ ਇਸ ਦੇ ਉਲਟ ਕੁਝ ਹੋਰ ਕਰ ਰਿਹਾ ਹੈਂ)।੪।

ਬੇਣੀ! (ਤੂੰ) ਆਖ ਕਿ ਜਿਸ (ਮਨੁੱਖ) ਨੇ ਆਤਮਾ ਦੀ ਅਸਲੀਅਤ ਨੂੰ ਨਹੀਂ ਪਛਾਣਿਆ (ਉਸ) ਅੰਨ੍ਹੇ (ਅਗਿਆਨੀ ਮਨੁੱਖ ਦੇ) ਸਾਰੇ ਕਰਮ-ਧਰਮ ਫੋਕਟ (ਭਾਵ ਨਿਰਾਰਥਕ) ਹਨ। (ਅਸਲੀ ਭਗਤ ਉਹ ਹੈ ਜਿਹੜਾ ਸਚੇ) ਗੁਰੂ ਦੁਆਰਾ (ਪਰਮੇਸ਼ਰ ਨੂੰ) ਧਿਆਉਂਦਾ ਹੈ (ਕਿਉਂਕਿ) ਸਚੇ ਗੁਰੂ ਤੋਂ ਬਿਨਾ (ਜੀਵਨ ਦਾ ਸਹੀ) ਰਸਤਾ ਕੋਈ ਨਹੀਂ ਪਾ ਸਕਦਾ।੫।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਬੇਣੀ ਜੀ ਨੇ ਕਪਟ-ਕ੍ਰਿਆ ਦੀ ਨਿਖੇਧੀ ਕੀਤੀ ਹੈ, ਪਖੰਡੀ ਵੈਸ਼ਨਵਾਂ, ਸ਼ੈਵਾਂ ਅਤੇ ਹੋਰ ਸਾਧੂਆਂ ਦੇ ਬਾਹਰਲੇ ਕਰਮ ਧਰਮਾਂ ਨੂੰ ਰਦ ਕਰਕੇ ਉਸ ਆਤਮ-ਤਤੁ ਨੂੰ ਦ੍ਰਿੜ ਕਰਾਇਆ ਹੈ ਜਿਸ ਦੀ ਸੋਝੀ ਸਚੇ ਗੁਰੂ ਤੋਂ ਹੁੰਦੀ ਹੈ।

ਠਗ ਦ੍ਰਿਸ਼ਟੀ, ਬਗਲ ਸਮਾਧੀ, ਸੁਆਸ ਚੜ੍ਹਾਉਣ ਤੇ ਉਤਾਰਣ ਦੀ ਕ੍ਰਿਆ, ਲੰਮੇ ਪੈ ਕੇ ਡੰਡਉਤ ਕਰਨੀ, ਲੋਕਾਂ ਨਾਲ ਵਾਦ-ਵਿਵਾਦ ਕਰਨਾ, ਕ੍ਰੂਰ ਦ੍ਰਿਸ਼ਟੀ, ਕ੍ਰੋਧੀ ਭਾਵਨਾ ਨਾਲ ਪਰਾਈਆਂ ਇਸਤ੍ਰੀਆਂ ਨੂੰ ਵੇਖਣਾ, ਲੋਕ ਦਿਖਾਵੇ ਲਈ ਨਿਤਾ ਪ੍ਰਤਿ ਇਸ਼ਨਾਨ ਕਰਨਾ, ਦੋ ਧੋਤੀਆਂ ਰਖਣੀਆਂ, ਅੰਨ ਨਾ ਖਾਣਾ, ਵਰਤ ਰਖਣਾ, ਆਪਣੇ ਆਪ ਨੂੰ ਦੁਧਾਧਾਰੀ ਦਸਣਾ, ਲੋਕਾਂ ਨੂੰ ਪੂਜਾ ਲਈ ਪ੍ਰੇਰਨਾ ਤੇ ਘੁੰਘਰੂ ਬੰਨ੍ਹ ਕੇ ਨਾਚ ਕਰਨੇ, ਵਖ ਵਖ ਪੂਜਾ ਦੇ ਵਖ ਵਖ ਫਲ ਦਸਣੇ, ਜਗਰਾਤੇ, ਨਾਚ ਕਰਨੇ ਸਭ ਖੋਟੀਆਂ ਭਾਵਨਾਵਾਂ ਦਾ ਚਿੰਤਨ ਹੈ।

ਹੱਥ ਤੇ ਗਲੇ ਵਿਚ ਮਾਲਾ, ਹਿਰਦੇ ਵਿਚ ਕੂੜ ਕਪਟ ਹੋਵੇ ਤਾਂ ਸਚ ਜਾਣੋ ਪਰਮਾਤਮਾ ਦੀ ਕਦੇ ਵੀ ਕਿਰਪਾ ਨਹੀਂ ਹੁੰਦੀ। ਅੰਤ ਵਿਚ ਸਿਧਾਂਤ ਇਹ ਹੈ ਕਿ ਜਿਨ੍ਹਾਂ ਪੁਰਖਾਂ ਨੇ ਆਤਮ-ਤੱਤ ਨੂੰ ਨਹੀਂ ਪਛਾਣਿਆ। ਉਨ੍ਹਾਂ ਦੇ ਸਾਰੇ ਕਰਮ-ਧਰਮ ਫੋਕਟ ਤੇ ਵਿਅਰਥ ਹਨ। ਸਫਲ ਕਾਰਜ ਉਨ੍ਹਾਂ ਦੇ ਹਨ ਜੋ ਗੁਰੂ ਦੇ ਦਸੇ ਉਪਦੇਸ਼ ਅਨੁਸਾਰ ਗਿਆਨ ਮਾਰਗ ਤੇ ਚਲਦੇ ਹਨ। ਕਪਟ ਤਿਆਗ ਕੇ ਭਗਤੀ ਕਰਨ ਨਾਲ ਹੀ ਆਤਮਿਕ-ਗਤੀ ਪ੍ਰਾਪਤ ਹੁੰਦੀ ਹੈ।

ਸਾਰੇ ਰਾਗਾਂ ਦੀ ਸਮਾਪਤੀ ਪ੍ਰਭਾਤੀ ਰਾਗ ਤੇ ਹੁੰਦੀ ਹੈ। ਪਹਿਲਾਂ ਸ੍ਰੀ ਰਾਗ ਵਿਚ ਭਗਤ ਬੇਣੀ ਜੀ ਦਾ ਇਕ ਸ਼ਬਦ ਆਇਆ ਸੀ, ਹੁਣ ਰਾਗਾਂ ਦੇ ਅੰਤ ਤੇ ਵੀ ਭਗਤ ਬੇਣੀ ਜੀ ਦਾ ਸ਼ਬਦ ਹੈ ਜੋ ਉਪਕ੍ਰਮ ਉਪ ਸੰਘਾਰ ਦਾ ਲਖਾਇਕ ਹੈ। ਗੁਰੂ ਜੀ ਦਾ ਆਸ਼ਾ ਪ੍ਰਭੂ-ਭਗਤੀ ਨਾਲ ਪ੍ਰੇਮ ਕਰਨਾ ਹੈ। ਬੇਣੀ ਜੀ ਨੇ ਇਸ ਤੱਤ-ਵੀਚਾਰ ਨੂੰ ਮੁੱਖ ਰਖਦਿਆਂ ਫੋਕਟ-ਕਰਮਾਂ ਤੋਂ ਰੋਕਿਆ ਹੈ ਅਤੇ ਪ੍ਰੇਮਾ-ਭਗਤੀ ਨੂੰ ਦ੍ਰਿੜ ਕਰਵਾਇਆ ਹੈ।

# ਰਾਗੁ ਜੈਜਾਵੰਤੀ

ਇਸ ਰਾਗ ਦਾ ਨਾਮ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿਚ ਦਰਜ ਨਹੀਂ ਹੈ। ਪ੍ਰਭਾਤੀ ਰਾਗ ਵਾਂਗ ਇਸ ਰਾਗ ਦਾ ਵਿਵਰਣ ਵੀ ਕਿਸੇ ਸੰਗੀਤ ਗ੍ਰੰਥ ਵਿਚ ਦਰਜ ਨਹੀਂ ਹੈ।

'ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼' ਦੇ ਕਰਤਾ ਭਾ. ਸ. ਕਾਨ੍ਹ ਸਿੰਘ ਜੀ ਨਾਭਾ ਨੇ ਇਸ ਰਾਗ ਬਾਰੇ ਹੇਠ ਲਿਖੀ ਜਾਣਕਾਰੀ ਦਿਤੀ ਹੈ:--

ਸੰਗਯਾ- ਜਯਜਯਵੰਤੀ ਅਥਵਾ ਜਯਜਯੰਤਿ, ਕਮਾਚ ਠਾਟ ਦੀ ਸੰਪੂਰਣ ਜਾਤਿ ਦੀ ਇਕ ਰਾਗਿਣੀ, ਜੋ ਧੂਲਸ਼੍ਰੀ ਬਿਲਾਵਲ ਅਤੇ ਸੋਰਠਿ ਦੇ ਮੇਲ ਤੋਂ ਬਣਦੀ ਹੈ। ਇਸ ਦੇ ਗਾਉਣ ਦਾ ਵੇਲਾ ਪ੍ਰਾਤਹਕਾਲ ਹੈ*, ਇਸ ਵਿਚ ਦੋਵੇਂ ਗਾਂਧਾਰ ਅਤੇ ਦੋਵੇਂ ਨਿਸ਼ਾਦ ਲਗਦੇ ਹਨ, ਆਰੋਹੀ ਵਿਚ ਸ਼ੁੱਧ ਨਿਸ਼ਾਦ ਅਤੇ ਸ਼ੁੱਧ ਗਾਂਧਾਰ ਹੈ, ਅਵਰੋਹੀ ਵਿਚ ਦੋਵੇਂ ਕੋਮਲ ਹਨ, ਪੰਚਮ ਅਤੇ ਰਿਸ਼ਭ ਦੀ ਇਸ ਵਿਚ ਸੰਗਤਿ ਹੈ, ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ:--

**ਆਰੋਹੀ**– ਸ ਰ ਗ ਮ ਪ ਧ ਨ ਸ.

**ਅਵਰੋਹੀ**- ਸ ਨਾ ਧ ਪ ਮ ਗਾ ਰ ਸ.

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੈਜਾਵੰਤੀ ਦਾ ਨੰਬਰ ਇਕਤੀਹਵਾਂ ਹੈ, ਇਸ ਵਿੰਚ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਹੈ, ਇਹ ਰਾਗਿਣੀ ਨੌਵੇਂ ਸਤਿਗੁਰੂ ਦੀ ਹੋਰ ਬਾਣੀ ਸਮੇਤ ਦਸ਼ਮੇਸ਼ ਨੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਾਈ ਹੈ,

ਇਹ ਪੂਰਵਾਂਗ ਵਰਗ ਦਾ ਗੰਭੀਰ ਕਿਸਮ ਦਾ ਰਾਗ ਹੈ ਜਿਸ ਦੀ ਵਿਆਖਿਆ 'ਰਾਗ ਕੋਸ਼' ਦੇ ਲੇਖ ਪ੍ਰੋ. ਗੁਰਨਾਮ ਸਿੰਘ ਜੀ ਨੇ ਇਉਂ ਕੀਤੀ ਹੈ:--

ਜੈਜਾਵੰਤੀ ਪ੍ਰਾਚੀਨ ਅਤੇ ਪ੍ਰਸਿਧ ਰਾਗ ਹੈ: ਰਾਗ ਰਾਗਣੀ ਪੱਧਤੀ ਦੇ ਧਾਰਣੀ ਸੰਗੀਤ ਲੇਖਕਾਂ ਨੇ ਇਸਨੂੰ ਰਾਗਣੀ ਮੰਨਿਆ ਹੈ ਪਰ ਗੁਰੂ ਗ੍ਰੰਥ ਵਿਚ 'ਇਸਨੂੰ ਰਾਗੁ ਜੈਜਾਵੰਤੀ' ਹੀ ਅੰਕਿਤ ਕੀਤਾ ਗਿਆ ਹੈ।'

ਜੈਜਾਵੰਤੀ ਰਾਗ ਦੋ ਅੰਗਾਂ ਤੋਂ ਗਾਇਆ ਜਾਂਦਾ ਹੈ-ਇਕ ਦੇਸ ਜਾਂ ਸੋਰਠ ਅੰਗ ਅਤੇ ਦੂਸਰਾ ਬਾਗੇਸ਼ਰੀ ਅੰਗ। ਇਸ ਰਾਗ ਵਿਚ ਦੋਵੇਂ ਗੰਧਾਰ, ਦੋਵੇਂ ਨਿਸ਼ਾਦ ਅਤੇ ਬਾਕੀ ਸਭ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਤੇ ਅਵਰੋਹ ਵਿਚ ਗੰਧਾਰ ਸ਼ੁੱਧ ਪਰ ਕੋਮਲ ਗੰਧਾਰ ਦੀ ਵਰਤੋਂ ਰਿਸ਼ਭ ਸੁਰ ਦੀ ਸਹਾਇਤਾ ਨਾਲ ਕੀਤੀ ਜਾਂਦੀ ਹੈ (ਰੇ ਗ ਮ ਗ ਰੇ ਗੁ ਰੇ)। ਇਸਦੇ ਸੋਰਠ ਅੰਗ ਤੋਂ ਤਾਰ ਸ਼ਡਜ ਪ੍ਰਵੇਸ਼ ਸਮੇਂ ਧੈਵਤ ਦਾ ਤਿਆਗ ਕਰਕੇ ਸ਼ੁੱਧ ਨਿਸ਼ਾਦ ਵਰਤਿਆ ਜਾਂਦਾ ਹੈ ਭਾਵ ਮ ਪ ਨੀ ਨੀ ਸਾਂ । ਜਿਸ ਵੇਲੇ ਸ਼ਡਜ ਤੋਂ ਅੱਗੇ ਵਧਣਾ ਹੋਵੇ ਤਾਂ ਸ਼ਡਜ ਵਰਜਿਤ ਕਰਕੇ ਕੋਮਲ ਨਿਸ਼ਾਦ ਹੀ ਲਿਆ ਜਾਂਦਾ ਹੈ। ਬਾਗੇਸ਼ਰੀ ਅੰਗ ਤੋਂ ਤਾਰ ਸ਼ਡਜ ਪ੍ਰਵੇਸ਼ ਸਮੇਂ ਪੰਚਮ ਵਰਜਿਤ ਤੇ ਕੋਮਲ ਨਿਸ਼ਾਦ ਵਰਤਿਆ ਜਾਂਦਾ ਹੈ ਇਸ ਦਾ ਸ਼ਾਸਤਰੀ ਰੂਪ ਹੇਠ ਲਿਖੇ ਅਨੁਸਾਰ ਹੈ:

**ਥਾਟ**=ਖਮਾਜ, **ਜਾਤੀ**=ਵਕਰ ਸੰਪੂਰਣ, **ਵਾਦੀ**=ਰਿਸ਼ਭ **ਸੰਵਾਦੀ**=ਪੰਚਮ,

**ਸਮਾਂ**=ਰਾਤ ਦਾ ਦੂਜਾ ਪਹਿਰ

---

***ਕਈ ਸੰਗੀਤਕਾਰਾਂ ਨੇ ਇਸ ਦੇ ਗਾਉਣ ਲਈ ਰਾਤ ਦਾ ਤੀਜਾ ਪਹਿਰ ਦਸਿਆ ਹੈ।**

**ਆਰੋਹ** (ੳ) ਸ ਰੇ ਗ ਮ ਪ ਨੀ ਸਾਂ

(ਅ) ਸਾ ਰੇ ਰੇ, ਰੇ ਗੁ ਰੇ ਸ, ਨ਼ੀ ਧ, ਪ, ਗ ਰੇ, ਗ ਮ ਪ ਨੀ ਸਾਂ

**ਅਵਰੋਹ-** ਸਾਂ ਨ਼ੀ ਧ ਮ, ਧ ਮ, ਰੇ ਗੁ ਰੇ ਸਾ

**ਮੁਖ ਅੰਗ-** ਰੇ ਗੁ ਰੇ ਸਾ, ਨੀ ਸਾ ਧ਼ ਨ਼ੀ ਰੇ।

ਗੁਰਬਾਣੀ ਸੰਗੀਤ ਪ੍ਰਾਚੀਨਰੀਤ ਰਤਨਾਵਲੀ ਦੇ ਕਰਤਾ ਭਾ. ਗੁਰਚਰਨ ਸਿੰਘ ਅਵਤਾਰ ਸਿੰਘ ਨੇ ਇਸ ਰਾਗੁ ਬਾਰੇ ਹੇਠ ਲਿਖੀ ਜਾਣਕਾਰੀ ਦਿਤੀ ਹੈ:--

ਰਾਗੁ ਜੈਜਾਵੰਤੀ ਦੋ ਤਰ੍ਹਾਂ ਗਾਇਆ ਜਾਂਦਾ ਹੈ। ਪੁਰਾਤਨ ਅੰਗ ਵਿਚ ਦੇਸ ਦਾ ਰੰਗ ਅੰਸ ਮਾਤਰ ਰਹਿੰਦਾ ਹੈ। ਇਹੋ ਹੀ ਪੁਰਾਤਨ ਜੈਜਾਵੰਤੀ ਗੁਰੂ ਘਰ ਵਿਚ ਗਾਈ ਜਾਂਦੀ ਰਹੀ ਹੈ, ਜੋ ਹੁਣ ਜੈਜਾਵੰਤੀ ਪ੍ਰਚਲਤ ਹੈ। ਇਹ ਸੰਗੀਤਕ ਮੱਤ ਅਨੁਸਾਰ ਅਜਕਲ ਇਹੀ ਆਮ ਗਾਉਂਦੇ ਹਨ।

| ਖਮਾਜ ਅੰਗ | ਰ ਵਾਦੀ | **ਸਮਾਂ** ਰਾਤ ਦੂਜਾ ਪਹਿਰ |
|---|---|---|
| ਸੰਪੂਰਣ | ਪ ਸੰਵਾਦੀ | ਗ, ਤੇ ਨ ਦੋਨੋਂ ਹਨ |

**ਆਰੋਹੀ** : ਰ ਗੁ ਰਸ, ਰ ਗ, ਮਪਧਪ, ਨ ਸਂ

**ਅਵਰੋਹੀ**: ਸਂ ਨੁ ਧ ਪ, ਧਮਗਰ ਰਗੁਰਸ,

**ਆਲਾਪ** : ਸ ਰ ਗੁ ਰ ਸ, ਮ ਗ, ਮਪ, ਮਪਧ, ਪ, ਮਗਰ ਸ, ਮਪ ਧ ਨ ਸਂ, ਨ ਸ

ਨਸਂ, ਰਰਂ ਨੁ ਧਪ ਧਮਗਰਰ ਮਪ ਨਸਂ, ਰਂ ਨੁਧਪ, ਮਪਧ, ਪ ਮਗਰ ਰਗੁਰਸ

ਡਾ. ਰਤਨ ਸਿੰਘ ਜੱਗੀ ਨੇ 'ਸ੍ਰੀ ਗੁਰੂ ਗ੍ਰੰਥ ਪਰਿਚਯ' ਵਿਚ ਇਹ ਕਮਾਚ ਠਾਟ ਦੀ ਸੰਪੂਰਣ ਜਾਤਿ ਦੀ ਰਾਗਨੀ ਦਸੀ ਹੈ। ਇਹ ਬਹੁਤ ਪੁਰਾਤਨ ਰਾਗ ਹੈ। ਇਸ ਨੂੰ ਸੋਰਠ ਅੰਗ ਅਤੇ ਬਗੇਸ਼ਰੀ ਅੰਗ ਤੋਂ ਗਾਇਆ ਜਾਂਦਾ ਹੈ। ਇਸ ਨੂੰ ਗਾਉਣ ਦਾ ਵੇਲਾ ਕੁਝ ਸੰਗੀਤਕਾਰਾਂ ਪ੍ਰਭਾਤ ਦਸਿਆ ਹੈ ਕੁਝ ਨੇ ਰਾਤ ਦਾ ਦੂਜਾ ਪਹਿਰ।

ਇਸ ਤੋਂ ਇਲਾਵਾ ਆਪ ਨੇ ਲਿਖਿਆ ਹੈ ਕਿ ਭਾਵੇਂ ਜੈਜਾਵੰਤੀ ਵਾਲੇ ਸ਼ਬਦਾਂ ਨੂੰ 'ਚਉਪਦੇ' ਉਪ-ਸਿਰਲੇਖ ਨਹੀਂ ਦਿੱਤਾ ਗਿਆ ਪਰ ਇਹ ਚਾਰੇ ਦੋ ਦੋ ਪਦਿਆਂ ਦੇ ਸਮੁੱਚੇ ਹਨ। ਇਨ੍ਹਾਂ ਵਿਚ ਗੁਰੂ ਜੀ ਨੇ ਮਾਇਆ ਦੇ ਰਸ-ਭੋਗਾਂ ਨੂੰ ਛੱਡ ਕੇ ਹਰਿਨਾਮ ਵਿਚ ਲੀਨ ਹੋਣ ਲਈ ਜਗਿਆਸੂ ਨੂੰ ਪ੍ਰੇਰਣਾ ਦਿਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹੱਥ-ਲਿਖਤ ਸਰੂਪ ਵਿਚ ਰਾਗੁ ਜੈਜਾਵੰਤੀ, ਜੈਤਸਰੀ ਰਾਗੁ ਦੇ ਨਾਲ ਪਿਛੇ ਹੈ ਅਤੇ ਸੰਮਤ ੧੮੪੪ ਦੇ ਹੱਥ ਲਿਖਤ ਸਰੂਪ ਵਿਚ ਰਾਗੁ ਗਉੜੀ ਮਗਰੋਂ ਹੈ।

# ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਜੈਜਾਵੰਤੀ ਮਹਲਾ ੯ ॥

**ਰਾਮੁ ਸਿਮਰਿ ਰਾਮੁ ਸਿਮਰਿ, ਇਹੈ ਤੇਰੈ ਕਾਜਿ ਹੈ ॥ ਮਾਇਆ ਕੋ ਸੰਗੁ ਤਿਆਗੁ, ਪ੍ਰਭ ਜੂ ਕੀ ਸਰਨਿ ਲਾਗੁ ॥ ਜਗਤ ਸੁਖ ਮਾਨੁ ਮਿਥਿਆ, ਝੂਠੋ ਸਭ ਸਾਜੁ ਹੈ ॥ ੧ ॥ ਰਹਾਉ ॥ ਸੁਪਨੇ ਜਿਉ ਧਨ ਪਛਾਨੁ ਕਾਹੇ ਪਰਿ ਕਰਤ ਮਾਨੁ ॥ ਬਾਰੂ ਕੀ ਭੀਤਿ, ਜੈਸੇ ਬਸੁਧਾ ਕੋ ਰਾਜੁ ਹੈ॥੧॥ ਨਾਨਕੁ ਜਨੁ ਕਹਤੁ ਬਾਤ, ਬਿਨਸਿ ਜੈ ਹੈ ਤੇਰੋ ਗਾਤੁ ॥ ਛਿਨੁ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ ॥੨॥੧॥**

**ਪਦ ਅਰਥ**: ਕਾਜਿ=ਕੰਮ ਵਿਚ (ਆਉਣ ਵਾਲਾ)। ਸੰਗੁ=ਸਾਥ। ਜੂ=ਜੀ। ਸਰਨਿ ਲਾਗੁ=ਸ਼ਰਨੀ ਲਗ, ਚਰਨ-ਸ਼ਰਨ ਵਿਚ ਪੈ ਜਾ। ਮਾਨੁ ਮਿਥਿਆ=ਨਾਸ਼ਵੰਤ ਮੰਨ। ਸਾਜੁ=ਸਜਿਆ ਹੋਇਆ ਸੰਸਾਰਕ ਪਸਾਰਾ (ਸੰਸਾਰ ਦਾ ਹਾਰ ਸ਼ਿੰਗਾਰ)।੧।ਰਹਾਉ।

ਕਾਹੇ ਪਰਿ=ਕਿਸ ਉਤੇ?। ਕਰਤ ਮਾਨੁ=ਅਹੰਕਾਰ ਕਰਦਾ ਹੈਂ। ਬਾਰੂ=ਰੇਤ। ਭੀਤਿ=ਕੰਧ, ਦੀਵਾਰ। ਬਸੁਧਾ=ਧਰਤੀ। ਕੋ=ਦਾ।੧।

ਬਾਤ=ਗੱਲ। ਬਿਨਸਿ ਜੈਹੈ=ਨਾਸ਼ ਹੋ ਜਾਵੇਗਾ। ਤੇਰੋ ਗਾਤੁ=ਤੇਰਾ ਸਰੀਰ। ਕਾਲ=ਕਲ੍ਹ। ਆਜੁ=ਅੱਜ।੨।

**ਅਰਥ**: (ਹੇ ਭਾਈ! ਤੂੰ ਮਨ ਤੇ ਬਾਣੀ ਕਰਕੇ) ਪਰਮਾਤਮਾ ਦਾ (ਨਾਮ ਜ਼ਰੂਰ) ਸਿਮਰਿਆ ਕਰ (ਕਿਉਂਕਿ) ਇਹ (ਸਿਮਰਨ) ਤੇਰੇ ਕੰਮ ਵਿਚ (ਆਉਣ ਵਾਲਾ ਤੋਸਾ) ਹੈ। (ਹੇ ਭਾਈ!) ਮਾਇਆ ਦਾ ਸਾਥ ਛਡ ਕੇ ਪ੍ਰਭੂ ਦੀ ਸ਼ਰਨੀ ਲਗ। ਜਗਤ ਦੇ ਸਾਰੇ ਸੁਖ ਨਾਸ਼ਵੰਤ (ਛਿਨ ਭੰਗਰ) ਸਮਝ (ਕਿਉਂਕਿ ਇਹ) ਸਾਰਾ ਸਾਜ (ਸੰਸਾਰ ਦਾ ਹਾਰ-ਸ਼ਿੰਗਾਰ) ਝੂਠਾ ਹੈ।੧।ਰਹਾਉ।

(ਹੇ ਭਾਈ! ਇਸ) ਧਨ ਨੂੰ ਸੁਪਨੇ ਵਿਚ (ਵੇਖਣ ਵਾਲੇ ਪਦਾਰਥਾਂ) ਵਾਂਗ ਝੂਠਾ ਸਮਝ, ਕਿਸ (ਵਸਤੂ) ਉਤੇ ਤੂੰ ਅਹੰਕਾਰ ਕਰਦਾ ਹੈਂ? ਜਿਸ ਤਰ੍ਹਾਂ, ਰੇਤ ਦੀ ਕੰਧ ਹੁੰਦੀ ਹੈ, ਉਸ ਤਰ੍ਹਾਂ (ਸਭ) ਧਰਤੀ ਦਾ ਰਾਜ ਹੈ।੧।

(ਹੇ ਭਾਈ!) ਦਾਸ ਨਾਨਕ (ਤੈਨੂੰ ਇਹ) ਗੱਲ ਕਹਿੰਦਾ (ਭਾਵ ਸਮਝਾਉਂਦਾ) ਹੈ ਕਿ ਤੇਰਾ ਸਰੀਰ (ਜੋ ਤੂੰ ਅਸਥਿਰ ਮੰਨਿਆ ਹੋਇਆ ਹੈ ਇਹ) ਨਾਸ਼ ਹੋ ਜਾਏਗਾ। ਜਿਸ ਤਰ੍ਹਾਂ, ਛਿਨ ਛਿਨ ਕਰਕੇ ਕਲ (ਦਾ ਦਿਨ ਲੰਘ) ਗਿਆ ਹੈ, ਤਿਵੇਂ ਅਜ (ਦਾ ਦਿਨ ਭੀ ਲੰਘਦਾ) ਜਾ ਰਿਹਾ ਹੈ।੨।੧।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਅਨੇਕਾਂ ਮਾਇਕ ਪਦਾਰਥ ਹਨ, ਪਰ ਮਨੁੱਖ ਦੇ ਕੰਮ ਆਉਣ ਵਾਲਾ ਇਕੋ ਪਦਾਰਥ ਹੈ ਰਾਮਨਾਮ ਦਾ ਸਿਮਰਨ। ਜਗਤ ਵਿਚ ਕਈ ਪ੍ਰਕਾਰ ਦੇ ਸੁਖ ਹਨ, ਮਾਇਆ ਦੇ, ਮਿਤਰਾਂ ਦੇ, ਪਰਵਾਰ ਦੇ, ਰਾਜ-ਭਾਗ ਦੇ, ਪਰ ਇਹ ਸਾਰੇ ਸੁਖ ਸੁਪਨੇ ਸਮਾਨ ਜਾਂ ਰੇਤ ਦੀ ਕੰਧ ਸਮਾਨ ਨਾਸ਼ਵੰਤ ਹਨ।

ਅੰਤ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਨੁੱਖ ਨੂੰ ਇਹੋ ਉਪਦੇਸ਼ ਦਿਤਾ ਹੈ ਹੇ ਭਾਈ! ਇਸ ਸਰੀਰ ਨੇ ਅਜ ਜਾਂ ਕਾਲ ਬਿਨਸ ਜਾਣਾ ਹੈ, ਇਸ ਲਈ ਕਾਲ ਆਉਣ ਤੋਂ ਪਹਿਲਾਂ, ਮਨੁੱਖਾ ਜਨਮ ਸਫਲ ਕਰਨ ਹਿਤ, ਪ੍ਰਭੂ ਦਾ ਸਿਮਰਨ ਕਰ ਲੈ ਨਹੀਂ ਤਾਂ:--

**ਫਿਰਿ ਪਾਛੈ ਪਛਤਾਹੁਗੇ ਜਬ ਪ੍ਰਾਨ ਜਾਹਿੰਗੇ ਛੂਟਿ॥** [ਪੰਨਾ ੧੩੬੬

**ਜੈਜਾਵੰਤੀ ਮਹਲਾ ੯ ॥ ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥ ਕਹਉ ਕਹਾ ਬਾਰ ਬਾਰ, ਸਮਝਤ ਨਹ ਕਿਉ ਗਵਾਰ ॥ ਬਿਨਸਤ ਨਹ ਲਗੈ ਬਾਰ, ਓਰੇ ਸਮ ਗਾਤੁ ਹੈ॥੧॥ਰਹਾਉ॥ ਸਗਲ ਭਰਮ ਡਾਰਿ ਦੇਹਿ, ਗੋਬਿੰਦ ਕੋ ਨਾਮੁ ਲੇਹਿ ॥ ਅੰਤਿ ਬਾਰ, ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥੧॥ ਬਿਖਿਆ ਬਿਖੁ ਜਿਉ ਬਿਸਾਰਿ, ਪ੍ਰਭ ਕੌ ਜਸੁ ਹੀਏ ਧਾਰਿ ॥ ਨਾਨਕ ਜਨ ਕਹਿ ਪੁਕਾਰਿ, ਅਉਸਰੁ ਬਿਹਾਤੁ ਹੈ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਉਂ, ਨਹਂ, ਕਿਉਂ, ਜਿਉਂ।

**ਨੋਟ--** 'ਕਹਾ' ਨੂੰ 'ਕਹਾਂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਰਾਮੁ ਭਜੁ=ਪਰਮਾਤਮਾ ਨੂੰ ਸਿਮਰ। ਸਿਰਾਤੁ ਹੈ=ਗੁਜ਼ਰਦਾ, ਬਤੀਤ ਹੁੰਦਾ ਜਾ ਰਿਹਾ ਹੈ। ਕਹਉ ਕਹਾ=ਮੈਂ (ਤੈਨੂੰ) ਕੀ ਆਖਾਂ?। ਬਾਰ ਬਾਰ=ਵਾਰ ਵਾਰ, ਮੁੜ ਮੁੜ। ਸਮਝਤ ਨਹ ਕਿਉ=(ਤੂੰ) ਕਿਉਂ ਨਹੀਂ ਸਮਝਦਾ?। ਗਵਾਰ=ਹੇ ਮੂਰਖ!। ਬਿਨਸਤ=ਨਾਸ਼ ਹੁੰਦਿਆਂ। ਨਹ ਲਗੈ ਬਾਰ=ਦੇਰ ਨਹੀਂ ਲਗਦੀ। ਓਰੇ ਸਮ=ਮੀਂਹ ਦੇ ਗੜੇ (ਔਲੇ) ਵਾਂਗ। ਗਾਤੁ=ਸਰੀਰ।੧।ਰਹਾਉ।

ਸਗਲ ਭਰਮ=ਸਾਰੇ ਭਰਮ (ਵਹਿਮ)। ਡਾਰ ਦੇਹਿ=ਸੁੱਟ ਦੇ, ਛੱਡ ਦੇ। ਗੋਬਿੰਦ ਕੋ=ਵਾਹਿਗੁਰੂ ਦਾ। ਲੇਹ=ਲੈ ਭਾਵ ਯਾਦ ਕਰ। ਅੰਤਿ ਬਾਰ=ਅੰਤ ਵਾਰ (ਭਾਵ ਪਰਲੋਕ ਜਾਣ ਵੇਲੇ)। ਸੰਗਿ=ਨਾਲ। ਇਹੈ=ਇਹੋ ਹੀ। ਜਾਤੁ=ਜਾਂਦਾ ਹੈ।੧।

ਬਿਖਿਆ=ਮਾਇਆ। ਬਿਖੁ=ਜ਼ਹਿਰ। ਜਿਉ=ਜਿਵੇਂ ਵੀ ਹੋਵੇ। ਬਿਸਾਰਿ=ਭੁਲਾ ਦੇ। ਪ੍ਰਭ ਕੋ ਜਸੁ=ਮਾਲਕ ਦੇ ਜਸ (ਸਿਫਤਿ ਸਾਲਾਹ) ਨੂੰ। ਹੀਏ ਧਾਰ=ਹਿਰਦੇ ਵਿਚ ਟਿਕਾ ਕੇ ਰਖ। ਕਹਿ ਪੁਕਾਰਿ=ਪੁਕਾਰ ਕੇ ਆਖਦਾ ਹੈ। ਅਉਸਰੁ=ਸਮਾਂ। ਬਿਹਾਤ ਹੈ=ਬਤੀਤ ਹੁੰਦਾ ਜਾ ਰਿਹਾ ਹੈ।੨।

**ਅਰਥ:** (ਹੇ ਭਾਈ!) ਪਰਮਾਤਮਾ ਨੂੰ ਸਿਮਰ, ਪ੍ਰਭੂ ਨੂੰ ਯਾਦ ਕਰ, (ਤੇਰਾ ਮਨੁੱਖਾ) ਜਨਮ ਬਤੀਤ ਹੁੰਦਾ ਜਾ ਰਿਹਾ ਹੈ। ਮੈਂ ਤੈਨੂੰ ਵਾਰ ਵਾਰ, (ਮੁੜ ਮੁੜ) ਕੀ ਆਖਾਂ? ਹੇ ਮੂਰਖ! ਤੂੰ ਕਿਉਂ ਨਹੀਂ ਸਮਝਦਾ? (ਤੇਰਾ) ਇਹ ਸਰੀਰ (ਮੀਂਹ ਦੇ) ਗੜੇ ਵਾਂਗ (ਗਲ ਜਾਣ ਵਾਲਾ ਹੈ)।੧।ਰਹਾਉ।

(ਹੇ ਭਾਈ!) ਸਾਰੇ ਭਰਮ (ਮਨ ਚੋਂ ਕਢ ਕੇ ਬਾਹਰ) ਸੁਟ ਦੇ, ਪਰਮਾਤਮਾ ਦਾ ਨਾਮ ਲੈ, (ਭਾਵ ਯਾਦ ਕਰ ਕਿਉਂਕਿ) ਅੰਤ ਸਮੇਂ (ਪਰਲੋਕ ਜਾਣ ਵੇਲੇ) ਤੇਰੇ ਨਾਲ ਕੇਵਲ ਇਕ ਨਾਮ ਹੀ ਜਾਂਦਾ ਹੈ।੧।

(ਹੇ ਭਾਈ!) ਜਿਵੇਂ ਵੀ ਹੋਵੇ ਮਾਇਆ ਦਾ (ਮੋਹ ਜੋ) ਜ਼ਹਰ ਹੈ, ਭੁਲਾ ਕੇ ਪ੍ਰਭੂ ਦਾ ਜਸ ਹਿਰਦੇ ਵਿਚ ਧਾਰਨ ਕਰ। ਦਾਸ ਨਾਨਕ (ਤੈਨੂੰ) ਪੁਕਾਰ ਪੁਕਾਰ ਕੇ (ਭਾਵ ਦੁਹਾਈ ਦੇ ਕੇ) ਆਖ ਰਿਹਾ ਹੈ (ਕਿ ਮਨੁਖਾ ਜਨਮ ਦਾ ਸਮਾਂ) ਬਤੀਤ ਹੁੰਦਾ ਜਾ ਰਿਹਾ ਹੈ (ਤੂੰ ਰਾਮ ਭਜ ਲੈ)।੨।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਪਹਿਲਾਂ ਵਾਂਗ ਚਿਤਾਵਨੀ ਦਿਤੀ ਹੈ ਕਿ ਸਮਾਂ ਬਤੀਤ ਹੋ ਰਿਹਾ ਹੈ, ਓਇ ਮੂਰਖਾ! ਹੁਣ ਵੀ ਸਮਝ ਜਾ, ਸਰੀਰ ਨੇ ਬਾਰਸ਼ ਦੇ ਗੜੇ ਵਾਂਗ ਗਲ ਜਾਣਾ ਹੈ। ਤੂੰ ਸਾਰੇ ਭਰਮ ਛੱਡ ਕੇ ਪਰਮੇਸ਼ਰ ਦਾ ਨਾਮ ਜਪ ਲੈ, ਅੰਤ ਕਾਲ, ਕੇਵਲ ਇਸ ਨੇ ਹੀ ਤੇਰੇ ਨਾਲ ਜਾਣਾ ਹੈ। ਗੁਰੂ ਮਹਾਰਾਜ ਮੁੜ ਮੁੜ 'ਅਉਸਰ ਬਿਹਾਤੁ ਹੈ' ਦਾ ਹੋਕਾ ਦੇ ਕੇ ਜੀਵ ਨੂੰ ਸੁਚੇਤ ਕਰ ਰਹੇ ਹਨ।

ਜੀਵ ਨੂੰ ਚਾਹੀਦਾ ਹੈ ਕਿ ਇਹ ਜਿਸ ਪਰਮੇਸ਼ਰ ਦਾ ਦਿਤਾ ਖਾਂਦਾ ਪਹਿਨਦਾ ਹੈ, ਉਸ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਰਖੇ।

**ਜੈਜਾਵੰਤੀ ਮਹਲਾ ੯ ॥ ਰੇ ਮਨ, ਕਉਨ ਗਤਿ ਹੋਇ ਹੈ ਤੇਰੀ ॥ ਇਹ ਜਗ ਮਹਿ ਰਾਮਨਾਮੁ, ਸੋ ਤਉ ਨਹੀ ਸੁਨਿਓ ਕਾਨਿ ॥ ਬਿਖਿਆਨ ਸਿਉ ਅਤਿ ਲੁਭਾਨਿ, ਮਤਿ ਨਾਹਿਨ ਫੇਰੀ ॥੧॥ਰਹਾਉ॥ ਮਾਨਸ ਕੋ ਜਨਮੁ ਲੀਨੁ, ਸਿਮਰਨੁ ਨਹ ਨਿਮਖ ਕੀਨੁ ॥ ਦਾਰਾ ਸੁਖ ਭਇਓ ਦੀਨੁ, ਪਗਹੁ ਪਰੀ ਬੇਰੀ ॥੧॥ ਨਾਨਕ ਜਨ ਕਹਿ ਪੁਕਾਰਿ, ਸੁਪਨੈ ਜਿਉ ਜਗੁ ਪਸਾਰੁ ॥ ਸਿਮਰਤ ਨਹ ਕਿਉ ਮੁਰਾਰਿ, ਮਾਇਆ ਜਾ ਕੀ ਚੇਰੀ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਨਹੀਂ, ਸਿਉਂ, ਨਹਂ, ਪਗਹੁੰ, ਜਿਉਂ, ਕਿਉਂ,

**ਫੁਟਕਲ:** ਕਈਆਂ ਬੀੜਾਂ ਦੇ ਵਿਚ ਪਾਠ 'ਸੁਖ' ਦੀ ਥਾਂ 'ਸੁਤ' ਹੈ। (ਸ਼ਬਦਾਰਥ)

('ਜਾ ਕੀ' ਨੂੰ 'ਜਾਂ ਕੀ' ਪੜ੍ਹਨਾ ਅਸ਼ੁੱਧ ਹੈ)।

**ਪਦ ਅਰਥ:** ਕਉਨ ਗਤਿ=ਕਿਹੜੀ ਹਾਲਤ? ਦਸ਼ਾ। ਹੋਇ ਹੈ=ਹੋ ਰਹੀ ਹੋਵੇਗੀ। ਸੋ=ਉਹ। ਤਉ=ਤੂੰ। ਕਾਨਿ=ਕੰਨਾ ਨਾਲ। ਬਿਖਿਅਨ ਸਿਉ=ਵਿਸ਼ਿਆਂ ਨਾਲ। ਅਤਿ=ਬਹੁਤਾ। ਲੁਭਾਨਿ=ਲੁਭਾਇਮਾਨ, ਮੋਹਤ ਹੋਇਆ। ਮਤਿ=ਸੁਰਤਿ। ਨਾਹਿਨ=ਨਹੀਂ। ਫੇਰੀ=ਮੋੜੀ।੧।ਰਹਾਉ।

ਮਾਨਸ ਕੋ=ਮਨੁੱਖ ਦਾ। ਨਿਮਖ=ਅਖ ਝਮਕਣ ਜਿਤਨਾ ਸਮਾਂ। ਕੀਨ=ਕੀਤਾ। ਦਾਰਾ ਸੁਖ=ਇਸਤ੍ਰੀ ਦੇ ਸੁਖਾਂ ਦੇ। ਭਇਓ ਦੀਨ=ਅਧੀਨ ਵਸ ਹੋ ਗਿਆ। ਪਗਹੁ=ਪੈਰਾਂ (ਵਿਚ)। ਪਰੀ ਬੇਰੀ=ਬੇੜੀ ਪੈ ਗਈ।੧।

ਪੁਕਾਰਿ=ਕੂਕ ਕੇ। ਸੁਪਨੇ ਜਿਉ=ਜਿਵੇਂ ਸੁਪਨਾ ਹੈ। ਜਗੁ ਪਸਰਿ=(ਇਸ ਤਰ੍ਹਾਂ) ਜਗਤ ਰੂਪ ਪਸਾਰਾ (ਖਿਲਾਰਾ)। ਮੁਰਾਰਿ=ਪਰਮਾਤਮਾ। ਜਾ ਕੀ=ਜਿਸ (ਪਰਮਾਤਮਾ) ਦੀ। ਚੇਰੀ=ਚੇਲੀ, ਦਾਸੀ।੨।

**ਅਰਥ:** ਹੇ ਮਨ! (ਨਾਮ ਸਿਮਰਨ ਤੋਂ ਬਿਨਾ) ਤੇਰੀ ਕਿਹੜੀ ਹਾਲਤ (ਦਸ਼ਾ) ਹੋ ਰਹੀ ਹੈ? ਇਸ ਜਗਤ ਵਿਚ ਪਰਮਾਤਮਾ ਦਾ ਨਾਮ (ਜੋ ਔਖੇ ਸਮੇਂ ਸਹਾਇਤਾ ਕਰਨ ਵਾਲਾ ਹੈ), ਉਹ ਤਾਂ ਤੂੰ (ਆਪਣੇ) ਕੰਨਾਂ ਨਾਲ (ਕਦੇ) ਸੁਣਿਆ ਹੀ ਨਹੀਂ, ਤੂੰ ਵਿਸ਼ਿਆਂ ਨਾਲ ਹੀ ਚੰਬੜਿਆ ਹੋਇਆ ਹੈਂ (ਇਹਨਾਂ ਵਲੋਂ ਕਦੇ ਤੂੰ ਆਪਣੀ) ਸੁਰਤਿ ਮੋੜੀ ਹੀ ਨਹੀਂ।੧।ਰਹਾਉ।

(ਹੇ ਭਾਈ! ਤੂੰ) ਮਨੁੱਖ ਦਾ ਜਨਮ ਲਿਆ ਹੈ (ਪਰ) ਅਖ ਝਮਕਣ ਜਿਤਨੇ ਸਮੇਂ ਲਈ (ਭੀ ਤੂੰ ਪਰਮਾਤਮਾ ਦੇ ਨਾਮ ਦਾ) ਸਿਮਰਨ ਨਹੀਂ ਕੀਤਾ। (ਤੂੰ) ਇਸਤ੍ਰੀ ਦੇ ਸੁਖਾਂ ਦੇ ਅਧੀਨ ਹੋ ਗਿਆ ਹੈਂ (ਇਸ ਕਰਕੇ ਤੇਰੇ) ਪੈਰਾਂ ਵਿਚ (ਮੋਹ ਰੂਪੀ) ਬੇੜੀ ਪਈ ਹੋਈ ਹੈ।੧।

ਹੇ ਭਾਈ! ਦਾਸ ਨਾਨਕ (ਤੈਨੂੰ) ਪੁਕਾਰ ਕੇ (ਕੂਕਾਂ ਮਾਰ ਮਾਰ ਕੇ) ਆਖਦਾ ਹੈ ਕਿ ਇਹ ਜਗਤ ਰੂਪ ਪਸਾਰਾ (ਖਿਲਾਰਾ) ਸੁਪਨੇ ਵਰਗਾ (ਝੂਠਾ) ਹੈ (ਫਿਰ ਤੂੰ ਉਸ) ਪਰਮਾਤਮਾ ਨੂੰ ਕਿਉਂ ਨਹੀਂ ਸਿਮਰਦਾ ਜਿਸ ਦੀ ਮਾਇਆ ਵੀ ਦਾਸੀ ਹੈ।੨।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਮਨ ਨੂੰ ਝੰਝੋੜਿਆ ਹੈ ਕਿ ਤੂੰ ਇਸ ਸੰਸਾਰ ਵਿਚ ਆ ਕੇ ਪਰਮਾਤਮਾ ਦਾ ਨਾਮ ਕਦੇ ਨਹੀਂ ਜਪਿਆ, ਦਿਨ ਰਾਤ ਤੂੰ ਵਿਸ਼ਿਆਂ ਵਿਚ ਲੁਭਾਇਮਾਨ ਹੈਂ। ਸਰੀਰਕ ਸੁਖਾਂ ਹਿਤ ਇਸਤ੍ਰੀ ਦੇ ਅਧੀਨ ਹੋਇਆ ਪਿਆ ਹੈਂ, ਮਾਨੋ ਤੇਰੇ ਪੈਰਾਂ ਵਿਚ ਇਹ ਬੇੜੀ ਪਈ ਹੋਈ ਹੈ। ਫਿਰ ਵੀ ਤੂੰ ਸਮਝਦਾ ਨਹੀਂ ਹੈਂ। ਹੇ ਭਾਈ! ਤੂੰ ਉਸ ਪਰਮਾਤਮਾ ਦਾ ਸਿਮਰਨ ਕਰ ਜਿਸ ਦੀ ਮਾਇਆ ਵੀ ਦਾਸੀ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਮਾਇਆ ਦਾ ਭੁੱਖਾ ਹੈ, ਪਰ ਗੁਰੂ ਸਾਹਿਬ ਮਨੁੱਖ ਨੂੰ ਮਾਇਆ ਦੇ ਮਾਲਕ ਨਾਲ ਜੋੜਨਾ ਚਾਹੁੰਦੇ ਹਨ।

**ਜੈਜਾਵੰਤੀ ਮਹਲਾ ੯ ॥ ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥ ਨਿਸਿ ਦਿਨੁ ਸੁਨਿ ਕੈ ਪੁਰਾਨ ॥ ਸਮਝਤ ਨਹ ਰੇ ਅਜਾਨ ॥ ਕਾਲੁ ਤਉ ਪਹੂਚਿਓ ਆਨਿ, ਕਹਾ ਜੈਹੈ ਭਾਜਿ ਰੇ ॥੧॥ਰਹਾਉ॥ ਅਸਥਿਰੁ ਜੋ ਮਾਨਿਓ ਦੇਹ, ਸੋ ਤਉ ਤੇਰੋ ਹੋਇ ਹੈ ਖੇਹ ॥ ਕਿਉ ਨ ਹਰਿ ਕੋ ਨਾਮੁ ਲੇਹਿ, ਮੂਰਖ ਨਿਲਾਜ ਰੇ ॥੧॥ ਰਾਮ ਭਗਤਿ ਹੀਏ ਆਨਿ, ਛਾਡਿ ਦੇ ਤੈ ਮਨ ਕੋ ਮਾਨੁ ॥ ਨਾਨਕ ਜਨ ਇਹ ਬਖਾਨਿ, ਜਗ ਮਹਿ ਬਿਰਾਜੁ ਰੇ ॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਕਹਾਂ, ਕਿਉਂ, ਲੇਹਿਂ, ਤੈਂ। ('ਜੈਹੈ' ਨੂੰ 'ਜੈਹੈਂ' ਪੜ੍ਹਨਾ ਅਸ਼ੁੱਧ ਹੈ)।

**ਫੁਟਕਲ:** 'ਪਹੂਚਿਓ' ਦਾ ਉਚਾਰਨ 'ਪ-ਹੂਚਿਓ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਬੀਤ ਜੈਹੈ=ਬੀਤਦਾ ਜਾ ਰਿਹਾ ਹੈ, ਗੁਜ਼ਰਦਾ ਜਾ ਰਿਹਾ ਹੈ। ਆਕਾਜ=ਵਿਅਰਥ, ਐਵੇ ਹੀ। ਨਿਸਿ ਦਿਨੁ=ਰਾਤ ਦਿਨ। ਪੁਰਾਨ=ਹਿੰਦੂ ਮਤਿ ਦੇ ਧਾਰਮਿਕ ਪੁਸਤਕ (ਜਿਨ੍ਹਾਂ ਦੀ ਗਿਣਤੀ ੧੮ ਹੈ। ਇਸ ਤੋਂ ਇਲਾਵਾ ੧੮ ਉਪ-ਪੁਰਾਣ ਭੀ ਹਨ)। ਰੇ ਅਜਾਨ=ਹੇ ਬੇ-ਸਮਝ (ਮਨ!)। ਕਾਲੁ=ਮੌਤ। ਪਹੂਚਿਓ ਆਨਿ=ਆਣ ਪਹੁੰਚਿਆ ਹੈ। ਕਹਾ=ਕਿਥੇ?। ਜੈ ਹੈ=ਜਾਇੰਗਾ। ਭਾਜਿ=ਭਜ (ਦੌੜ) ਕੇ।੧।ਰਹਾਉ।

ਅਸਥਿਰੁ=ਸਦਾ ਰਹਿਣ ਵਾਲਾ। ਮਾਨਿਓ=ਤੂੰ ਮੰਨਿਆ ਹੈ। ਦੇਹ=ਦੇਹੀ, (ਸਰੀਰ)। ਸੋ ਤਉ=ਉਹ ਤਾਂ। ਖੇਹ=ਮਿੱਟੀ। ਕਿਉ ਨ ਹਰਿ ਕੋ ਨਾਮੁ ਲੇਹਿ=ਤੂੰ ਹਰੀ ਦਾ ਨਾਮ ਕਿਉਂ ਨਹੀਂ ਲੈਂਦਾ?। ਨਿਲਾਜ=ਨਿਲੱਜ, ਬੇਗੈਰਤ।੧।

ਹੀਏ=ਹਿਰਦੇ ਵਿਚ। ਆਨਿ=ਲਿਆ, ਰਖ। ਤੈ=ਤੂੰ। ਮਾਨੁ=ਹੰਕਾਰ। ਬਖਾਨਿ=ਕਹਿੰਦਾ ਹੈ। ਬਿਰਾਜੁ=ਟਿਕ ਜਾ।੨।

**ਅਰਥ:** ਹੇ ਭਾਈ! (ਨਾਮ-ਸਿਮਰਨ ਤੋਂ ਬਿਨਾ ਤੇਰਾ ਮਨੁੱਖਾ) ਜਨਮ ਐਵੇਂ ਵਿਅਰਥ ਹੀ ਬੀਤਦਾ ਜਾ ਰਿਹਾ ਹੈ। (ਹੇ ਜੀਵ!) ਰਾਤ ਦਿਨ ਪੁਰਾਣਾ (ਵਿਚ ਦਿਤੇ ਪ੍ਰਸੰਗ) ਸੁਣ ਕੇ ਤੂੰ ਸਮਝਦਾ ਨਹੀਂ ਹੈਂ, ਕਾਲ ਤਾਂ (ਤੇਰੇ ਸਿਰ ਤੇ) ਆ ਪਹੁੰਚਿਆ ਹੈ, (ਹੁਣ ਦਸ ਮੌਤ ਕੋਲੋਂ) ਭਜ ਕੇ ਕਿਥੇ ਜਾਵੇਂਗਾ?।੧।ਰਹਾਉ।

ਹੇ ਭਾਈ! ਜਿਸ ਦੇਹੀ ਨੂੰ ਸਦਾ ਰਹਿਣ ਵਾਲੀ ਮੰਨੀ ਬੈਠਾ ਹੈਂ, ਉਹ ਤਾਂ ਤੇਰੀ (ਦੇਹੀ) ਮਿਟੀ ਹੋ ਜਾਣੀ ਹੈ। ਓਇ ਮੂਰਖਾ! ਓਇ ਬੇਗ਼ੈਰਤਾ! ਤੂੰ ਹਰੀ ਦਾ ਨਾਮ ਕਿਉਂ ਨਹੀਂ ਲੈਂਦਾ (ਭਾਵ ਕਿਉਂ ਨਹੀਂ ਜਪਦਾ?)।੧।

ਹੇ ਭਾਈ! ਪਰਮਾਤਮਾ ਦੀ ਭਗਤੀ (ਆਪਣੇ) ਹਿਰਦੇ ਵਿਚ ਲਿਆ (ਭਾਵ ਟਿਕਾ ਕੇ) ਤੂੰ (ਆਪਣੇ) ਮਨ ਦਾ (ਝੂਠਾ) ਹੰਕਾਰ ਛਡ ਦੇ। ਦਾਸ ਨਾਨਕ (ਤੈਨੂੰ) ਕਹਿੰਦਾ ਹੈ (ਕਿ ਇਸ ਤਰ੍ਹਾਂ) ਜਗਤ ਵਿਚ (ਜੀਵਨ ਦੀ ਸੁਖਦਾਈ ਸੇਜਾ ਉਤੇ) ਬਿਰਾਜਮਾਨ ਹੋ ਜਾ (ਭਾਵ ਅਨੰਦ ਨਾਲ ਟਿਕ ਜਾ)।੨।੪।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਿਨ ਰਾਤ ਧਾਰਮਿਕ ਗ੍ਰੰਥਾਂ ਦੇ ਪਠਨ-ਪਾਠਨ ਵਿਚ ਲੱਗਾ ਰਹਿੰਦਾ ਹੈ ਪਰ ਜੀਵਨ ਦੀ ਅਸਲੀਅਤ ਦੀ ਕਦਰ ਕੀਮਤ ਨਹੀਂ ਜਾਣਦਾ। ਜਿਸ ਸਰੀਰ ਨੂੰ ਇਹ ਸਦਾ ਥਿਰ ਰਹਿਣ ਵਾਲਾ ਮੰਨੀ ਬੈਠਾ ਹੈ, ਉਸ ਨੇ ਇਕ ਨਿਮਖ ਵਿਚ ਨਾਸ਼ ਹੋ ਜਾਣਾ ਹੈ। ਇਸ ਲਈ ਗੁਰੂ ਸਾਹਿਬ ਨੇ ਜੀਵ ਨੂੰ ਤਾੜਨਾ ਕੀਤੀ ਹੈ ਕਿ ਹੇ ਨਿਲੱਜ! ਹੇ ਬੇ-ਗ਼ੈਰਤ ਮਨੁੱਖ ਤੂੰ ਮਨ ਦਾ ਝੂਠਾ ਅਹੰਕਾਰ ਛਡ ਕੇ ਪਰਮਾਤਮਾ ਦੀ ਭਗਤੀ ਆਪਣੇ ਹਿਰਦੇ ਵਿਚ ਧਾਰਨ ਕਰ। ਇਸ ਤਰ੍ਹਾਂ ਸਿਮਰਨ ਦੁਆਰਾ ਤੂੰ ਆਪਣਾ ਜੀਵਨ ਅਨੰਦਮਈ ਬਣਾ ਸਕਦਾ ਹੈਂ ਕਿਉਂਕਿ ਮਨ ਨੂੰ ਟਿਕਾਉਣ ਵਾਲੀ ਸ਼ਕਤੀ ਕੇਵਲ ਪ੍ਰਭੂ-ਸਿਮਰਨ ਹੈ।

**ਹੋਈ ਰਾਜੇ ਰਾਮ ਕੀ ਰਖਵਾਲੀ ॥**
**ਸੂਖ ਸਹਜ ਆਨਦ ਗੁਣ ਗਾਵਹੁ,**
**ਮਨੁ ਤਨੁ ਦੇਹ ਸੁਖਾਲੀ ॥** [ਪੰਨਾ ੬੨੦

# ਸਲੋਕ ਸਹਸਕ੍ਰਿਤੀ

ਨਿਰੋਲ ਸੰਸਕ੍ਰਿਤ, ਪੰਡਿਤਾਂ ਦੀ ਬੋਲ ਚਾਲ ਵਾਲੀ ਭਾਸ਼ਾ ਹੈ ਪਰ ਸੰਸਕ੍ਰਿਤ ਅਤੇ ਹਿੰਦੀ ਭਾਸ਼ਾ ਦੇ ਮਿਸ਼ਰਤ ਰੂਪ ਤੋਂ ਪ੍ਰਾਕਿਰਤ ਰੂਪ ਧਾਰਨ ਵਾਲੀ ਭਾਸ਼ਾ ਦਾ ਨਾਂ ਸਹਸਕ੍ਰਿਤ ਹੈ। ਜਿਵੇਂ ਫ਼ਾਰਸੀ ਵਿਚ ਅਰਬੀ ਦੇ ਅਨੇਕਾਂ ਸ਼ਬਦ ਆਉਂਦੇ ਹਨ ਤਿਵੇਂ ਪ੍ਰਾਕਿਰਤ ਵਿਚ ਸੰਸਕ੍ਰਿਤ ਦੀ ਬਹੁਤ ਸ਼ਬਦਾਵਲੀ ਆਉਂਦੀ ਹੈ ਪਰ ਉਹ ਆਪਣਾ ਰੂਪ ਵਟਾ ਲੈਂਦੀ ਹੈ ਇਸ ਲਈ ਪ੍ਰਾਕਿਰਤ ਨੂੰ ਸੰਸਕ੍ਰਿਤ ਦੇ ਵਿਆਕਰਣਾਂ ਨਾਲ ਸੋਧਣਾ ਉਚਿਤ ਨਹੀਂ।

ਇਸ ਬਾਣੀ ਦਾ ਉਚਾਰਨ ਕਿਥੇ ਹੋਇਆ? ਇਸ ਬਾਰੇ ਪੁਰਾਤਨ ਟੀਕਿਆਂ ਵਿਚ ਜੋ ਉਥਾਨਕਾ ਦਰਜ ਹੈ ਉਸ ਤੋਂ ਇਹ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਦੇ ਲੋਕਾਂ ਦਾ ਉਧਾਰ ਕਰਦੇ ਕਰਦੇ ਜਦੋਂ ਕਾਸ਼ੀ ਪਹੁੰਚੇ ਤਾਂ ਉਥੋਂ ਦੇ ਪੰਡਿਤ ਗੁਰੂ ਬਾਬਾ ਜੀ ਨਾਲ ਚਰਚਾ ਕਰਨ ਲਈ ਆਏ। ਪੰਡਿਤ ਲੋਕਾਂ ਦਾ ਜੋ ਵਿਵਹਾਰ ਹੁੰਦਾ ਹੈ, ਉਸ ਤੋਂ ਜਗਤ ਜਾਣੂੰ ਹੈ। ਪੰਡਿਤ ਵਿਦਿਆ ਵਿਚੋਂ ਤਾਂ ਨਿਪੁੰਨਤਾ ਪ੍ਰਾਪਤ ਕਰ ਲੈਂਦੇ ਹਨ ਪਰ ਕਰਣੀ ਅਥਵਾ ਆਚਾਰ ਦੇ ਖੇਤਰ ਵਿਚ ਕੱਚੇ ਹੁੰਦੇ ਹਨ। ਕਾਸ਼ੀ ਦੇ ਪੰਡਿਤਾਂ ਨੇ ਜਦੋਂ ਲੋਕਾਂ ਪਾਸੋਂ ਸੁਣਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਲਜੁਗ ਵਿਚ ਭਗਵਾਨ ਦਾ ਅਵਤਾਰ ਪ੍ਰਗਟ ਹੋਏ ਹਨ ਤਾਂ ਉਨ੍ਹਾਂ ਨੇ ਗੁਰੂ ਜੀ ਦੀ ਸਰਬੱਗਤਾ ਨੂੰ ਪਰਖਣਾ ਚਾਹਿਆ—'ਜੇ ਆਪ ਸਰਬ ਗਿਆਤਾ ਹਨ ਤਾਂ ਸਾਨੂੰ ਵੇਦ ਦੇ ਅਰਥ ਸੁਣਾਉਣ ਜੋ ਭਗਵਾਨ ਦੀ ਬਾਣੀ ਹੈ। ਅਸੀਂ ਚਰਚਾ ਕਰਕੇ ਨਿਰਣਾ ਕਰਾਂਗੇ ਕਿ ਸਚਮੁਚ ਇਹ ਕਲਜੁਗ ਦਾ ਅਵਤਾਰ ਹਨ ਜਾਂ ਨਹੀਂ।'

ਇਸ ਨਿਸ਼ਾਨੇ ਨਾਲ ਗੁਰੂ ਸਾਹਿਬ ਜੀ ਦੇ ਪਾਵਨ ਚਰਨਾਂ ਵਿਚ ਸਾਰੇ ਪੰਡਿਤ ਮਿਲ ਕੇ ਆ ਬੈਠੇ। ਅੰਤਰਜਾਮੀ ਗੁਰਦੇਵ ਜੀ ਨੇ ਪੁਛਿਆ ਪੰਡਿਤ ਜੀ! ਆਪ ਸਾਰੇ ਕਿਹੜਾ ਸੰਕਲਪ ਲੈ ਕੇ ਆਏ ਹੋ? ਤਾਂ ਪੰਡਿਤਾਂ ਨੇ ਆਖਿਆ ਮਹਾਰਾਜ ਆਪ ਦਾ ਜਸ ਸੁਣ ਕੇ ਆਪ ਨਾਲ ਚਰਚਾ ਕਰਨ ਆਏ ਹਾਂ। ਤਾਂ ਗੁਰੂ ਜੀ ਨੇ ਆਖਿਆ ਪੰਡਿਤ ਜੀ! ਜੇ ਹਾਰਣ ਤੇ ਜਿੱਤਣ ਲਈ ਚਰਚਾ ਕਰਨੀ ਹੈ ਤਾਂ ਇਹ ਵਿਤੰਡਾ ਵਾਦ ਹੈ, ਜੇ ਆਤਮਿਕ ਵੀਚਾਰ ਕਰਨੀ ਚਾਹੋ ਤਾਂ ਬੜੀ ਖੁਸ਼ੀ ਨਾਲ ਕਰੋ।

ਭਾਈ ਗੁਰਦਾਸ ਜੀ ਦੇ ਕਥਨ "ਸਤਿਗੁਰ ਅਗਮ ਅਗਾਧ ਪੁਰਖ, ਕਿਹੜਾ ਝਲੇ ਗੁਰੂ ਦੀ ਝਾਲਾ" ਅਨੁਸਾਰ ਸਾਰੇ ਪੰਡਿਤ ਗੁਰੂ ਜੀ ਦੀ ਚਰਨੀ ਆ ਪਏ। ਕਾਸੀਪੁਰੀ ਦੇ ਪੰਡਿਤ ਗੋਪਾਲ ਦਤ ਨੇ ਭਵਿਖਤ ਪੁਰਾਣ ਵਿਚ ਪੜ੍ਹਿਆ ਸੀ ਕਿ ਕਲਜੁਗ ਵਿਚ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਣਾ ਹੈ:—

**ਯਥਾ— ਏਵੰ ਵੈ- ਧਰਮ ਪਰਾਚੂਰਯੰ ਭਵਿਖਯਤਿ ਯਦਾ ਕਲਊ॥੩੩॥**
**ਤਦਾ ਵੈ ਲੋਕ ਰਖਯਾਰਥੰ ਮਲੇਛਾਨਾ ਨਾਸ ਹੇਤੁਬੇ ॥**
**ਪਸਚਮੇਤੂ ਸੁਭੇ ਦੇਸੇ ਬੇਦੀ ਬੰਸਚ ਨਾਨਕਊ ॥੩੪॥**

ਗੋਪਾਲ ਦਤ ਗੁਰੂ ਬਾਬਾ ਜੀ ਤੋਂ ਉਪਦੇਸ਼ ਲੈ ਕੇ ਗੁਰੂ ਜੀ ਦਾ ਸਿਖ ਬਣਿਆ। ਪੰਡਿਤ ਗੋਪਾਲ ਦਤ ਨੇ ਕਿਹਾ ਕਿ ਗੁਰੂ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਅੰਮ੍ਰਿਤ ਬਚਨ ਸੁਣਾਵੋ ਤਾਂ ਗੁਰੂ ਜੀ ਨੇ ਪੰਡਿਤਾਂ ਦੀ ਜੀਵਨ ਕ੍ਰਿਆ ਨੂੰ ਮੁਖ ਰਖਦੇ ਹੋਏ ਸਿਖਿਆ ਰੂਪ ਵਿਚ ਸਲੋਕ ਉਚਾਰਨ ਕੀਤੇ ਜੋ ਕੇਵਲ ਉਨ੍ਹਾਂ ਲਈ ਨਹੀਂ, ਸਗੋਂ ਸਾਰੇ ਜਗਤ ਲਈ ਸਾਂਝੇ ਉਪਦੇਸ਼ ਦੇ ਪ੍ਰਤੀਕ ਹਨ।

ਪੰਡਿਤ ਗੋਪਾਲ ਦਤ ਦੇ ਪੋਤਰੇ ਰਾਮ ਲਾਲ ਤੇ ਹਰਿ ਲਾਲ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਏ। ਜਦੋਂ ਉਨ੍ਹਾਂ ਨੇ ਸੁਣਿਆ ਕਿ ਗੁਰੂ ਨਾਨਕ ਦੇਵ ਜੀ ਦੀ ਗਦੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਬਿਰਾਜਮਾਨ ਹਨ ਅਤੇ ਆਪ ਗ੍ਰੰਥ ਸਾਹਿਬ ਦੀ ਪਾਵਨ ਬੀੜ ਰਚ ਰਹੇ ਹਨ, ਤਾਂ ਉਹ ਗੁਰੂ ਜੀ ਦੇ ਹਜ਼ੂਰ ਆਏ ਅਤੇ ਆਪਣੇ ਦਾਦਾ ਜੀ ਦਾ ਪਿਛਲਾ ਬ੍ਰਿਤਾਂਤ ਗੁਰੂ ਜੀ ਨੂੰ ਸੁਣਾਇਆ। ਨਾਲ ਹੀ ਬੇਨਤੀ ਕੀਤੀ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਨੇ ਸਾਡੇ ਦਾਦਾ ਜੀ ਨੂੰ ਕਾਸ਼ੀ ਵਿਖੇ ਉਪਦੇਸ਼ ਦਿਤਾ ਸੀ, ਆਪ ਸਾਨੂੰ ਪਾਵਨ ਉਪਦੇਸ਼ ਨਾਲ ਨਿਹਾਲ ਕਰੋ। ਇਸ ਤਰ੍ਹਾਂ, ਸਲੋਕ ਸਹਸਕ੍ਰਿਤੀ ਮਹਲਾ ੫ ਉਚਾਰਨ ਹੋਏ।*

---

***ਸਹਿਜ ਪਾਠ ਤੇ ਅਖੰਡ ਪਾਠ ਸਮੇਂ ਜਦੋਂ ਸਹਸਕ੍ਰਿਤੀ ਸਲੋਕ ਆਉਂਦੇ ਹਨ ਤਾਂ ਸਾਧਾਰਨ ਪਾਠੀਆਂ ਦੀ ਗਲ ਇਕ ਪਾਸੇ ਰਹੀ, ਚੰਗੇ ਚੰਗੇ ਪਾਠੀ ਇਸ ਬਾਣੀ ਨੂੰ ਪੜ੍ਹਨ ਵੇਲੇ ਸਹਿਮ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਇਸ ਬਾਣੀ ਦਾ ਅਰਥ ਬੋਧ ਨਾ ਹੋਣ ਕਾਰਨ ਮਨ ਵਿਚ ਸ਼ੁੱਧ ਉਚਾਰਨਾਂ ਬਾਰੇ ਕੋਈ ਤਸੱਲੀ ਨਹੀਂ ਹੁੰਦੀ। ਜੇ ਬਾਣੀ ਦਾ ਨਿਰੰਤਰ ਅਭਿਆਸ ਬਣਿਆ ਰਹੇ ਤਾਂ ਔਖੀ ਬਾਣੀ ਵੀ ਸੌਖੀ ਬਣ ਜਾਂਦੀ ਹੈ। ਬਿਨਾ ਸੰਥਿਆ ਲਏ ਗੁਰਬਾਣੀ ਦਾ ਗਿਆਨ ਹੋਣਾ ਕਠਿਨ ਹੈ।**

# ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਸਲੋਕ ਸਹਸਕ੍ਰਿਤੀ ਮਹਲਾ ੧ ॥

ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥ ਕਹੁ ਨਾਨਕ ਨਿਸਚੌ ਧ੍ਯਿਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥ ੧ ॥

## ਉਚਾਰਨ ਸੇਧ

**ਫੁਟਕਲ:** 'ਧ੍ਯਿਾਵੈ' ਦਾ ਉਚਾਰਨ 'ਧਿਆਵੈ' ਕਰਨਾ ਹੈ।

**ਪਦ ਅਰਥ:** ਪੜ੍ਹਿ=ਪੜ੍ਹ ਕੇ। ਪੁਸਕ=ਵੇਦ, ਪੁਰਾਣ, ਸਿਮ੍ਰਿਤੀਆਂ ਸ਼ਾਸਤਰ ਆਦਿਕ ਧਰਮ ਪੁਸਤਕ। ਸੰਧਿਆ=ਸੰਧਿਆ ਦਾ (ਪਾਠ)। ਬਾਦੰ=ਵਾਦ-ਵਿਵਾਦ, ਚਰਚਾ। ਸਿਲ=ਸ਼ਿਲਾ, ਪੱਥਰ ਦੀ ਮੂਰਤੀ। ਪੂਜਸਿ=ਪੂਜਦਾ ਹੈ। ਬਗੁਲ ਸਮਾਧੰ=ਬਗਲੇ ਵਰਗੀ ਸਮਾਧੀ ਲਾਉਂਦਾ ਹੈ। ਮੁਖਿ ਝੂਠੁ=ਮੂੰਹ ਤੋਂ ਕੂੜ (ਬੋਲਦਾ ਹੈ)। ਬਿਭੂਖਣ=ਗਹਿਣੇ। ਸਾਰੰ=ਸ੍ਰੇਸ਼ਟ (ਭਾਵ ਸਚ ਦੀ ਝਲਕ ਵਾਲਾ ਝੂਠ)। ਤ੍ਰੈ ਪਾਲ=ਗਾਇਤਰੀ (ਮੰਤਰ)। ਤਿਹਾਲ=ਤਿੰਨ ਵੇਲੇ। ਬਿਚਾਰੰ=ਵੀਚਾਰਦਾ ਹੈ। ਗਲਿ=ਗਲ ਵਿਚ। ਤਿਲਕ=ਟਿੱਕਾ। ਲਿਲਾਟੰ=ਮੱਥੇ ਉਤੇ। ਦੁਇ ਧੋਤੀ=ਦੋ ਧੋਤੀਆਂ। ਬਸਤ੍ਰ=ਕਪੜਾ। ਕਪਾਟੰ=ਸਿਰ ਉਤੇ। ਜੋ ਜਾਨਸਿ=ਜੋ (ਮਨੁੱਖ) ਜਾਣਦਾ ਹੈ। ਬ੍ਰਹਮੰ ਕਰਮੰ=ਬ੍ਰਹਮ (ਪਰਮਾਤਮਾ) ਦੀ ਪ੍ਰਾਪਤੀ ਦੇ ਕਰਮ, ਸਾਧਨ। ਫੋਕਟ=ਫੋਕੇ, ਵਿਅਰਥ। ਨਿਸਚੈ=ਨਿਸਚੇ ਨਾਲ (ਸਤਿ ਜਾਣੋ)। ਕਰਮੰ=ਕੰਮ। ਨਿਸਚੌ=ਨਿਸਚੇ (ਭਰੋਸੇ) ਨਾਲ, ਵੀਹ ਵਿਸਵੇ ਸ਼ਰਧਾ ਕਰਕੇ। ਧ੍ਯਿਾਵੈ=ਧਿਆਉਂਦਾ ਹੈ, ਸਿਮਰਦਾ ਹੈ। ਬਾਟ=ਰਸਤਾ, ਮਾਰਗ।੧।

**ਅਰਥ:** (ਹੇ ਭਾਈ! ਕਰਮ ਕਾਂਡੀ ਪੰਡਿਤ) ਵੇਦ, ਪੁਰਾਣ, ਸਿਮ੍ਰਿਤੀਆਂ ਸ਼ਾਸਤ੍ਰ ਆਦਿ (ਧਰਮ) ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਹੈ (ਅਤੇ ਦੂਜਿਆਂ ਨਾਲ ਧਰਮ ਬਾਰੇ) ਚਰਚਾ (ਵਾਦ-ਵਿਵਾਦ) ਕਰਦਾ ਹੈ, ਪੱਥਰ ਦੀ ਮੂਰਤੀ ਦਾ ਬਗਲੇ ਵਾਂਗ ਧਿਆਨ ਧਰਦਾ ਹੈ (ਤਿੰਨ ਵੇਲੇ) ਗਾਇਤਰੀ ਮੰਤਰ ਨੂੰ ਵਿਚਾਰਦਾ ਹੈ, ਗਲ ਵਿਚ (ਤੁਲਸੀ ਦੀ) ਮਾਲਾ (ਪਾਂਦਾ ਹੈ ਅਤੇ) ਮੱਥੇ ਉਤੇ (ਚੰਦਨ ਤੇ ਸੰਧੂਰ ਦਾ) ਤਿਲਕ ਲਾਂਦਾ ਹੈ। ਦੋ ਧੋਤੀਆਂ (ਰਖਦਾ ਹੈ ਅਤੇ) ਸਿਰ ਉਤੇ ਬਸਤ੍ਰ (ਕਪੜਾ) ਰਖਦਾ ਹੈ। (ਜਿਹੜਾ ਮਨੁੱਖ) ਪਰਮਾਤਮਾ ਦੀ ਪਰਾਪਤੀ ਦੇ ਸਾਧਨ ਜਾਣਦਾ ਹੈ, ਨਿਸਚੇ ਜਾਣੋ, ਉਸ ਲਈ ਅਜਿਹੇ ਸਾਰੇ ਸਾਧਨ, ਨਿਸਫਲ (ਵਿਅਰਥ) ਹਨ। ਨਾਨਕ! (ਤੂੰ) ਆਖ ਕਿ ਜਿਹੜਾ (ਮਨੁੱਖ) ਨਿਸ਼ਚੇ ਕਰਕੇ (ਭੈ ਭਾਵਨੀ ਸਹਿਤ ਪਰਮਾਤਮਾ ਦਾ ਨਾਮ) ਧਿਆਉਂਦਾ ਹੈ (ਉਸ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ਪਰ ਯਾਦ ਰਖੀਏ ਕਿ) ਸਤਿਗੁਰੂ ਤੋਂ ਬਿਨਾਂ ਕੋਈ ਮਨੁੱਖ ਵੀ ਨਾਮ-ਸਿਮਰਨ ਵਾਲਾ) ਮਾਰਗ ਪ੍ਰਾਪਤ ਨਹੀਂ ਕਰ ਸਕਦਾ।੧।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪਖੰਡੀ ਅਥਵਾ ਦੰਭੀ ਵਿਦਵਾਨ ਪੰਡਿਤ ਦੀ ਜੀਵਨ ਕਿਰਿਆ ਨੂੰ ਨਿਰੂਪਣ ਕੀਤਾ ਹੈ। ਕਿਵੇਂ ਪੰਡਿਤਾਂ ਵਾਲਾ ਪਹਿਰਾਵਾ ਪਾ ਕੇ ਵੇਦਾਂ ਸ਼ਾਸਤਰਾਂ ਦੇ ਰਟਨ ਕਰਕੇ ਬਗਲੇ ਵਤ ਸਮਾਧੀ ਲਾ ਕੇ ਲੋਕਾਂ ਨੂੰ ਆਪਣੇ ਇੰਦਰ ਜਾਲ ਵਿਚ ਫਸਾਂਦਾ ਹੈ। ਅਮਲੀ ਜੀਵਨ ਤੋਂ ਬਿਨਾਂ ਨਿਰੀ ਵਿਦਿਆ ਫੋਕੀ, ਥੋਥੀ ਤੇ ਵਿਅਰਥ ਹੈ। ਲੋੜ ਤਾਂ ਇਹ ਹੈ ਕਿ ਪੰਡਿਤ ਪਾਸ ਸ਼ਰਧਾ ਸਹਿਤ ਗਿਆਨ ਹੋਵੇ, ਸੱਚ ਬੋਲਣ ਦਾ ਆਦੀ ਹੋਵੇ। ਜੇ ਸਚਿਆਰਾਂ ਵਾਲੇ ਗੁਣ ਪਲੇ ਨਾ ਹੋਣ ਤਾਂ ਮੱਥੇ ਉਤੇ ਚੰਦਨ ਦਾ ਟਿੱਕਾ, ਗਲ ਵਿਚ ਪਈ ਤੁਲਸੀ ਦੀ ਮਾਲਾ ਉਸ ਦੇ ਅਉਗਣਾਂ ਅਥਵਾ ਪਖੰਡ ਨੂੰ ਲੁਕਾ ਨਹੀਂ ਸਕਦੀ। ਕੇਵਲ ਵਿਖਾਵੇ ਮਾਤਰ ਕਰਮ-ਕਾਂਡ ਕਰਨ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ। ਸਤਿਗੁਰੂ ਤੋਂ ਬਿਨਾ ਜੀਵਨ-ਲਕਸ਼ ਦੀ ਸੂਝ-ਬੂਝ, ਭਾਵ ਪ੍ਰਭੂ-ਪ੍ਰਾਪਤੀ ਦਾ ਮਾਰਗ ਪਤਾ ਨਹੀਂ ਲਗ ਸਕਦਾ। ਸਾਰਥਕ ਵੀਚਾਰ ਇਹ ਹੈ ਕਿ ਫੋਕਟ ਕਰਮਾਂ ਨੂੰ ਤਿਲਾਂਜਲੀ ਦੇ ਕੇ ਹੀ ਸੱਚੀ ਪ੍ਰੀਤਿ-ਰੀਤਿ ਨਾਲ ਗੰਢ ਪੈ ਸਕਦੀ ਹੈ।੧।

**ਨਿਹਫਲੰ ਤਸ੍ਯ ਜਨਮਸ੍ਯ, ਜਾਵਦ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸ੍ਯ, ਗੁਰ ਪਰਸਾਦੀ ਤਰਹਿ ਕੇ ॥ ਕਰਣ ਕਾਰਣ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥ ੨ ॥**

## ਉਚਾਰਨ ਸੇਧ

**ਫੁਟਕਲ:** (੧) ਵਰਤਮਾਨ ਸਰੂਪਾਂ ਵਿਚ '੧ਓ' ਸ਼ਬਦ ਨਹੀਂ ਹੈ ਪਰ ਕਰਤਾਰਪੁਰ ਵਾਲੀ ਬੀੜ ਵਿਚ ਇਸ ਸਲੋਕ ਤੋਂ ਪਹਿਲਾਂ '੧ਓ' ਦਰਜ ਹੈ। (ਵੇਖੋ ਸ਼ਬਦਾਰਥ) ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਨੇ ਜੋ ਬਲਾਕਾਂ ਰਾਹੀਂ ਲੜੀਦਾਰ ਸਰੂਪ ਛਪਵਾਏ ਸਨ ਉਨ੍ਹਾਂ ਵਿਚ ਵੀ '੧ਓ' ਦਰਜ ਸੀ।

(੨) 'ਤਸ੍ਯ' ਜਨਮਸ੍ਯ, ਸੰਸਾਰਸ੍ਯ, ਦੇ ਅੰਤਲੇ ਅਖਰ ਨੂੰ ਲਗੀ ਹਲੰਤ ਦਾ ਉਚਾਰਨ ਪੋਲਾ ਜਿਹਾ ਕਰਨਾ ਹੈ। (ਸ਼ਬਦਾਰਥ) **ਬਿੰਦੀ ਸਹਿਤ:** ਤਰਹਿਂ।

**ਪਦ ਅਰਥ:** ਨਿਹਫਲੰ=ਨਿਸਫਲ, ਵਿਅਰਥ। ਤਸ੍ਯ=ਤਿਸ ਦਾ, ਉਸ ਦਾ। ਜਨਮਸ੍ਯ=ਜਨਮ। ਜਾਵਦ=ਜਦ ਤਕ। ਬ੍ਰਹਮ ਨ ਬਿੰਦਤੇ=ਬ੍ਰਹਮ (ਪਰਮੇਸ਼ਰ) ਨੂੰ ਨਹੀਂ ਜਾਣਦਾ-ਪਛਾਣਦਾ। ਸਾਗਰ ਸੰਸਾਰਸ੍ਯ=ਸੰਸਾਰ ਸਮੁੰਦਰ ਦੀ ਨਿਆਈਂ ਹੈ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਤਰਹਿ=ਤਰਦੇ ਹਨ। ਕੇ=ਕਈ। ਕਰਣ ਕਾਰਣ=ਜਗ ਦਾ ਰਚਨ ਵਾਲਾ ਭਾਵ ਮੂਲ। ਸਮਰਥੁ=ਸ਼ਕਤੀਮਾਨ, ਸਾਰੀਆਂ ਤਾਕਤਾਂ ਦਾ ਮਾਲਕ। ਕਾਰਣੁ=ਸਬੱਬ। ਕਰਤੇ=ਅਕਾਲ ਪੁਰਖ ਦੇ। ਵਸਿ=ਵੱਸ ਵਿਚ। ਜਿਨਿ=ਜਿਸ (ਸਿਰਜਨਹਾਰ) ਨੇ (ਕਰਤਾਕਾਰਕ ਇਕਵਚਨ ਪੜਨਾਵ)। ਕਲ=ਸੱਤਾ, ਸ਼ਕਤੀ। ਰਖੀ ਧਾਰਿ=ਧਾਰ ਕੇ, ਟਿਕਾਅ ਕੇ ਰਖੀ ਹੈ।੨।

**ਅਰਥ:** (ਹੇ ਭਾਈ!) ਜਦ ਤਕ (ਮਨੁੱਖ) ਪਰਮਾਤਮਾ ਨੂੰ ਜਾਣਦਾ ਬੁਝਦਾ ਨਹੀਂ ਹੈ (ਤਦ ਤਕ) ਉਸਦਾ (ਮਨੁੱਖਾ) ਜਨਮ ਨਿਸਫਲ (ਵਿਅਰਥ) ਹੈ। (ਜਿਹੜੇ ਮਨੁੱਖ) ਗੁਰੂ ਦੀ ਕਿਰਪਾ ਨਾਲ (ਪ੍ਰਭੂ ਨਾਲ ਆਪਣੀ ਜੀਵਨ ਸਾਂਝ ਬਣਾਈ ਰਖਦੇ ਹਨ ਅਜਿਹੇ) ਕਈ (ਮਨੁੱਖ) ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ। ਨਾਨਕ! ਆਖ (ਕਿ ਹੇ ਜੀਵ! ਤੂੰ ਆਪਣੇ ਮਨ ਵਿਚ ਇਹ) ਵੀਚਾਰ ਕਿ ਜਗਤ ਦਾ ਮੂਲ (ਪਰਮਾਤਮਾ) ਸਰਬ

ਸ਼ਕਤੀਮਾਨ ਹੈ। ਜਿਸ (ਅਕਾਲ ਪੁਰਖ) ਨੇ (ਆਪਣੀ) ਕਲਾ (ਸ਼ਕਤੀ) ਨਾਲ (ਸਾਰੀ ਸ੍ਰਿਸ਼ਟੀ) ਟਿਕਾਅ ਕੇ ਰਖੀ ਹੋਈ ਹੈ, ਜਗਤ ਰਚਨਾ ਦਾ (ਹਰੇਕ) ਸਬਬ (ਤੇ ਪ੍ਰਬੰਧ ਉਸ ਦੇ) ਵਸ ਵਿਚ ਹੈ।੨।

## ਸਾਰਥਕ ਵੀਚਾਰ

ਸੰਸਾਰ ਸਾਗਰ ਤੇ ਜੀਆਂ ਦਾ ਕਰਤਾ ਧਰਤਾ ਪਰਮੇਸ਼ਰ ਆਪ ਹੈ। ਜਦ ਤੀਕ ਜੀਵ ਕਰਤਾ ਪੁਰਖ ਨਾਲ ਆਪਣੀ ਜੀਵਨ-ਸਾਂਝ ਨਹੀਂ ਬਣਾਉਂਦਾ, ਉਦੋਂ ਤਕ ਮਨੁਖਾ ਜਨਮ ਸਫਲ ਨਹੀਂ ਹੋ ਸਕਦਾ। ਜੀਵਨ ਮਰਣ ਤੋਂ ਰਹਿਤ ਹੋਣ ਲਈ ਪ੍ਰਭੂ ਦਾ ਨਾਮ ਸਿਮਰਨ ਕਰਨਾ ਜ਼ਰੂਰੀ ਹੈ। ਵਿਖਾਵੇ ਵਾਲਾ ਕਰਮ ਕਾਂਡੀ ਜੀਵਨ ਕਿਸੇ ਲੇਖੇ ਨਹੀਂ ਪੈਂਦਾ। ਇਕ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਉਹ ਪ੍ਰਭੂ ਸਰਬ ਕਲਾ ਸਮਰਥ ਹੈ, ਉਸ ਦੀ ਸ਼ਕਤੀ ਤੋਂ ਬਿਨਾ ਜੀਵ ਕੁਝ ਨਹੀਂ ਕਰ ਸਕਦਾ। ਸਾਰੇ ਜੀਵ ਮਾਨੋ, ਕਠਪੁਤਲੀਆਂ ਦੀ ਨਿਆਈਂ ਹਨ, ਜਿਵੇਂ ਮਾਲਕ ਨਚਾਉਂਦਾ ਹੈ, ਤਿਵੇਂ ਸਭ ਕੋਈ ਨਚਦਾ ਹੈ ਕਿਉਂਕਿ ਸਭ ਕੁਝ ਪ੍ਰਭੂ ਦੇ ਵਸ ਵਿਚ ਹੈ। ਸੋ, ਗੁਰੂ ਦੀ ਕਿਰਪਾ ਨਾਲ ਕਰਤਾਪੁਰਖ ਜੀ ਦੇ ਲੜ ਲਗ ਕੇ ਹੀ ਆਪਣਾ ਜੀਵਨ ਸਫਲਾਉਣਾ ਉਚਿਤ ਹੈ।

ਪ੍ਰਭੂ ਦੇ ਕਰਣ ਕਾਰਣ ਦੀ ਸਮਰਥਾ ਵਾਲੀ ਸ਼ਬਦਾਵਲੀ ਦੇ ਗੁਰਬਾਣੀ ਵਿਚ ਅਨੇਕ ਥਾਵਾਂ ਤੇ ਦਰਸ਼ਨ ਹੁੰਦੇ ਹਨ:--

੧. **ਕਰਣ ਕਾਰਣ ਏਕੁ ਓਹੀ, ਜਿਨਿ ਕੀਆ ਆਕਾਰੁ ॥**
**ਤਿਸਹਿ ਧਿਆਵਹੁ ਮਨ ਮੇਰੇ, ਸਰਬ ਕੋ ਆਧਾਰੁ ॥** [ਪੰਨਾ ੫੧

੨. **ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ ॥**
**ਨਾਨਕ ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ ॥** [ਪੰਨਾ ੨੭੬

੩. **ਹਰਿ ਏਕੁ ਨਿਰੰਜਨੁ ਗਾਈਐ, ਸਭ ਅੰਤਰਿ ਸੋਈ ॥**
**ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥** [ਪੰਨਾ ੭੦੬

ਗੁਰਮਤਿ ਦਾ ਇਹ ਪੱਕਾ ਸਿਧਾਂਤ ਹੈ ਕਿ ਗੁਰੂ ਦੀ ਕਿਰਪਾ ਨਾਲ ਹੀ ਜੀਵ ਸੰਸਾਰ ਸਾਗਰ ਤੋਂ ਪਾਰ ਹੋ ਸਕਦਾ ਹੈ।

**ਜੋਗ ਸਬਦੰ, ਗਿਆਨ ਸਬਦੰ, ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯ੍ਯਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾਕ੍ਰਿਤਹ ॥ ਸਰਬ ਸਬਦੰ ਤ ਏਕ ਸਬਦੰ, ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਉ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਖਤ੍ਰੀਂ। **ਫੁਟਕਲ:** (੧) 'ਤ' ਨੂੰ ਲਮਕਾਉਣਾ ਨਹੀਂ, ਭਾਵ ਤਾ' ਨਹੀਂ ਬੋਲਣਾ।
(੨) ਸੂਦ੍ਰ ਨੂੰ 'ਸ਼ੂਦਰ' ਨਹੀਂ ਉਚਾਰਨਾ। 'ਕ੍ਰਿਤਹ' ਨੂੰ 'ਕਿਰਤਹ' ਨਹੀਂ ਉਚਾਰਨਾ।
(੩) 'ਨਿਰੰਜਨ' ਦਾ ਉਚਾਰਨ 'ਨਰਿੰਜਨ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਜੋਗ=ਜੋਗੀਆਂ ਦਾ। ਸਬਦੰ=ਧਰਮ। ਗਿਆਨ=(ਜੋਗ ਦਾ) ਗਿਆਨ। ਬੇਦ=ਵੇਦਾਂ ਦਾ (ਪਠਨ-ਪਾਠਨ)। ਬ੍ਰਾਹਮਣਹ=ਬ੍ਰਾਹਮਣਾਂ ਦਾ। ਖ੍ਯ੍ਯਤ੍ਰੀ ਸਬਦੰ=ਖਤਰੀਆਂ ਦਾ ਧਰਮ। ਸੂਦ੍ਰ ਸਬਦੰ=ਸ਼ੂਦਰਾਂ ਦਾ

ਧਰਮ। ਪਰਾਕ੍ਰਿਤਹ=ਪਰਾਈ ਕ੍ਰਿਤ, ਦੂਜਿਆਂ ਦੀ ਸੇਵਾ ਕਰਨੀ। ਸਰਬ ਸਬਦੰ=ਸਾਰਿਆਂ ਦਾ ਧਰਮ। ਏਕ ਸਬਦੰ=ਇਕੋ ਹੀ ਧਰਮ (ਪਰਮਾਤਮਾ ਦਾ ਸਿਮਰਨ)। ਜੇ ਕੋ=ਜੇ ਕੋਈ। ਜਾਨਸਿ=ਜਾਣਦਾ, ਸਮਝ ਲੈਂਦਾ ਹੈ। ਭੇਉ=ਭੇਦ, ਰਾਜ਼। ਤਾ ਕਾ=ਉਸ ਦਾ। ਨਿਰੰਜਨ ਦੇਉ=ਮਾਇਆ ਰਹਿਤ ਪ੍ਰਕਾਸ਼ ਸਰੂਪ ਵਾਹਿਗੁਰੂ।੩।

**ਅਰਥ:** ਜੋਗੀਆਂ ਦਾ ਧਰਮ (ਜੋਗ) ਗਿਆਨ ਦੀ (ਪ੍ਰਾਪਤੀ ਕਰਨਾ ਹੈ), ਬ੍ਰਾਹਮਣਾਂ ਦਾ ਧਰਮ ਵੇਦਾਂ ਦਾ (ਪਠਨ-ਪਾਠਨ ਅਭਿਆਸ ਕਰਨਾ ਹੈ)। ਖਤਰੀਆਂ ਦਾ ਧਰਮ ਸੂਰਮਤਾਈ (ਬਹਾਦਰੀ ਵਿਖਾਉਣਾ) ਸ਼ੂਦਰਾਂ ਦਾ ਧਰਮ ਹੈ ਪਰਾਈ ਕਿਰਤ ਕਰਨੀ (ਭਾਵ ਦੂਜਿਆਂ ਦੀ ਟਹਿਲ ਸੇਵਾ ਕਰਨੀ)। (ਭਾਵੇਂ ਓਹ ਕੋਈ ਕਿਰਤ ਕਰਦਾ ਹੋਵੇ) ਜੇ ਕੋਈ (ਮਨੁੱਖ ਇਸ) ਭੇਦ ਨੂੰ ਸਮਝ ਲਵੇ (ਤਾਂ ਇਹ ਗਿਆਨ ਹੋ ਜਾਂਦਾ ਹੈ ਕਿ) ਸਾਰਿਆਂ ਧਰਮਾਂ ਦਾ ਇਕ ਧਰਮ ਹੈ (ਪਰਮਾਤਮਾ ਦਾ ਨਾਮ-ਸਿਮਰਨ ਕਰਨਾ)। ਉਹ (ਮਨੁੱਖ) ਮਾਇਆ ਤੋਂ ਰਹਿਤ ਪਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ (ਅਤੇ) ਨਾਨਕ ਉਸ ਨਾਮ-ਰਸੀਏ ਮਨੁੱਖ ਦਾ ਦਾਸ ਹੈ, ਉਹ (ਨਾਮ-ਰਸੀਆ) ਮਾਇਆ ਤੋਂ ਰਹਿਤ ਪਰਮਾਤਮਾ ਦਾ ਰੂਪ ਹੈ।੩।

## ਸਾਰਥਕ ਵੀਚਾਰ

ਇਹ ਦੋ ਸਲੋਕ 'ਆਸਾ ਕੀ ਵਾਰ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੬੯ ਉਤੇ 'ਸਲੋਕ ਮ: ੨' ਦੇ ਸਿਰਲੇਖ ਹੇਠ ਅੰਕਿਤ ਹਨ। 'ਮਹਲਾ ੧' ਦੀ ਥਾਂ 'ਮ: ੨' ਅੰਕਿਤ ਹੋਣ ਬਾਰੇ ਕੋਈ ਸਪਸ਼ਟ ਨਿਰਣਾ ਕਰਨਾ ਬਹੁਤ ਅਉਖਾ ਹੈ। ਇਹ ਉਸ ਤਰ੍ਹਾਂ ਦਾ ਅੰਤਰ ਹੈ। ਜਿਵੇਂ 'ਜਪੁ' ਦੇ ਅੰਤਲੇ ਸਲੋਕ ਮ: ੧ ਦਾ ਹੈ ਤੇ ਵਾਰ ਮਾਝ ਵਿਚ ਕੁਝ ਲਗਾਂ ਦੇ ਫ਼ਰਕ ਨਾਲ ਉਹੀ ਸਲੋਕ ਮ:੨ ਦਾ। ਇਸ ਤਰ੍ਹਾਂ ਦੀਆਂ ਲਗਪਗ ਹੋਰ ਵੀ ਬਹੁਤ ਉਦਾਹਰਣਾਂ ਹਨ। ਜਿਵੇ:—

**ਤਨੁ ਨ ਤਪਾਇ ਤਨੂਰ ਜਿਉ ਬਾਲਣ ਹਡ ਨ ਬਾਲਿ ॥**

**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥ [ਸਲੋਕ ਫਰੀਦ ਨੰਬਰ ੧੨੦**

ਇਹੀ ਸਲੋਕੁ ''ਵਾਰਾਂ ਤੇ ਵਧੀਕ'' ਸਲੋਕਾਂ ਵਿਚ ਮ: ੧ ਦਾ ੧੮ਵਾਂ ਸਲੋਕ ਹੈ ਤੇ ਕੇਵਲ ਇਕ ਅੱਖਰ ਦਾ ਫ਼ਰਕ ਹੈ।ਜਿਥੋਂ ਤੱਕ ਇਹਨਾਂ ਸਲੋਕਾਂ ਵਿਚ ਸਿਧਾਂਤ ਦੀ ਗਲ ਹੈ, ਉਹ ਸਪਸ਼ਟ ਹੈ ਕਿ ਸਮੂਹ ਵਰਨਾ ਲਈ ਨਾਮ ਜਪਣ ਦਾ ਹੀ ਸਰਬ-ਸਾਂਝਾ ਉਪਦੇਸ਼ ਹੈ। ਪਰ ਬਿਨਾ ਭਰੋਸੇ ਤੋਂ ਇਸ ਭੇਦ ਨੂੰ ਜਾਣਿਆ ਨਹੀਂ ਜਾ ਸਕਦਾ। ਗੁਰਬਾਣੀ ਦੇ ਪਾਵਨ ਵਾਕ ਹਨ:—

**ਕਲਿਜੁਗ ਮਹਿ ਹਰਿ ਜੀਉ ਏਕੁ, ਹੋਰ ਰੁਤਿ ਨ ਕਾਈ ॥**

**ਨਾਨਕ ਗੁਰਮੁਖਿ ਹਿਰਦੈ, ਰਾਮ ਨਾਮੁ ਲੇਹੁ ਜਮਾਈ ॥ [ਪੰਨਾ ੧੧੩੦**

ਤਿਵੇਂ ਕਲਿਜੁਗ ਵਿਚ ਸਾਰਿਆਂ ਦਾ ਧਰਮ ਵੀ ਇਕ ਹੈ:—

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥[ਪੰਨਾ ੧੧੮੮**

ਗੁਰੂ ਬਾਬਾ ਜੀ ਨੇ ਵਰਨਾ ਦੀ ਵੰਡ ਨੂੰ ਨਹੀਂ ਪਰਵਾਨਿਆ, ਜਗਤ ਦੇ ਚਾਰ ਵਰਨਾ ਨੂੰ ਇਕ ਵਰਨ ਕਰਾ ਕੇ ਸਾਂਝਾ ਉਪਦੇਸ਼ ਦਿਤਾ ਹੈ। ਜੋ ਮਨੁੱਖ ਇਸ ਤੱਤ ਗਿਆਨ ਨੂੰ ਅਜੇ ਵੀ ਨਹੀਂ ਸਮਝਦੇ ਤਾਂ 'ਮੂਲੁ ਨ ਬੂਝਹਿ ਆਪਣਾ, ਸੇ ਪਸੂਆ ਸੇ ਢੋਰ ਜੀਉ' (ਪੰਨਾ ੭੫੧) ਵਾਲੀ ਗਲ ਹੀ ਸਿੱਧ ਹੁੰਦੀ ਹੈ।

**'ਆਵਨ ਆਏ ਸ੍ਰਿਸਟਿ ਮਹਿ, ਬਿਨੁ ਬੂਝੇ ਪਸੁ ਢੋਰ॥ ਨਾਨਕ, ਗੁਰਮੁਖਿ ਸੋ ਬੁਝੈ, ਜਾ ਕੈ ਭਾਗ ਮਥੋਰ॥' (ਪੰਨਾ ੨੫੧)** ਵਾਲੇ ਪਾਵਨ ਵਾਕ ਸਾਡੀ ਅਗਵਾਈ ਲਈ ਮੌਜੂਦ ਹਨ।

ਬ੍ਰਾਹਮਣਾਂ ਦੀ ਸ਼੍ਰੇਣੀ ਆਪਣੇ ਆਪ ਨੂੰ ਸਾਰੇ ਵਰਨਾਂ ਵਿਚੋਂ ਸਰਬੋਤਮ ਸਮਝਦੀ ਸੀ ਜਿਸ ਕਰਕੇ ਗੁਰੂ ਬਾਬਾ ਜੀ ਨੇ ਉਨ੍ਹਾਂ ਦਾ ਅਹੰਕਾਰ ਤੋੜਨ ਲਈ ਇਸ ਤੋਂ ਅਗਲੇ ਸਲੋਕ ਰਾਹੀਂ ਲੋੜੀਂਦਾ ਚਾਨਣ ਪਾਇਆ ਹੈ।

**ਏਕ ਕ੍ਰਿਸ੍ਨੰ ਤ ਸਰਬ ਦੇਵਾ, ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ ਬਾਸ੍ਵਦੇਵਸ੍ਯ, ਜੇ ਕੋਈ ਜਾਨਸਿ ਭੇਵ ॥ ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਵ॥ ੪ ॥**

## ਉਚਾਰਨ ਸੇਧ

**ਫੁਟਕਲ** : 'ਤ' ਨੂੰ 'ਤਾਂ' ਭਾਵ ਲਮਕਾ ਕੇ ਨਹੀਂ ਉਚਾਰਨਾ। 'ਦੇਵਾ' ਨੂੰ 'ਦੇਵਾਂ' ਨਹੀਂ ਉਚਾਰਨਾ । ਬਾਸ੍ਵਦੇਵਾ 'ਸ' ਨੂੰ ਅੱਧਾ 'ਵ' ਔਕੜ ਦਾ ਲਖਾਇਕ ਹੈ। 'ਦੇਵਸ੍ਯ' ਨੂੰ ਲਗੀ ਹਲੰਤ ਦਾ ਉਚਾਰਨ ਪੋਲਾ ਜਿਹਾ ਕਰਨਾ ਹੈ। ਬਿਸਰਾਮ, ਅਰਥ ਭੇਦ ਅਤੇ ਨਿਰਣੈ ਅੱਗੇ ਦਰਜ ਹਨ। 'ਦੇਵਾ ਤ' ਨੂੰ 'ਦੇਵਾਤ' ਉਚਾਰਨਾ ਠੀਕ ਨਹੀਂ।

**ਪਦ ਅਰਥ:** ਏਕ ਕ੍ਰਿਸ੍ਨੰ=ਇਕ ਪਰਮਾਤਮਾ ਹੀ। ਸਰਬ ਦੇਵਾ=(ਓਹੀ) ਸਾਰਿਆਂ ਦੇਵਤਿਆਂ ਵਿਚ (ਪ੍ਰਕਾਸ਼ਮਾਨ ਹੈ)। ਦੇਵਾ ਦੇਵਾ ਤ ਆਂਤਮਹ=ਦੇਵਤਿਆਂ ਦਾ (ਵੱਡਾ) ਦੇਵ ਆਤਮਾ ਹੈ। ਬਾਸ੍ਵ ਦੇਵਸ੍ਯ=ਵਾਸਦੇਵ, ਪਰਮਾਤਮਾ ਜੋ ਸਭ ਵਿਚ ਵਸ ਕੇ ਪ੍ਰਕਾਸ਼ ਦੇਣ ਵਾਲਾ ਹੈ। ਭੇਵ=ਭੇਦ। ਤਾ ਕੋ=ਉਸ (ਜਾਣਨ ਵਾਲੇ) ਦਾ। ਸੋਈ=ਓਹੀ (ਜੀਵ)। ਨਿਰੰਜਨ ਦੇਵ=ਮਾਇਆ ਤੋਂ ਨਿਰਲੇਪ ਵਾਹਿਗੁਰੂ ਜੀ ਦਾ ਸਰੂਪ ਹੈ।੪।

**ਅਰਥ:** ਇਕ ਪਰਮਾਤਮਾ ਹੀ ਸਾਰਿਆਂ ਵਿਚ (ਪ੍ਰਕਾਸ਼ਮਾਨ ਹੈ ਉਹ) ਸਾਰੇ ਦੇਵਤਿਆਂ ਦਾ ਸ਼੍ਰੋਮਣੀ ਆਤਮ-ਦੇਵ ਹੈ। ਜੇ ਕੋਈ ਇਸ ਭੇਦ ਨੂੰ ਜਾਣ ਲਵੇ ਕਿ ਸਮੂਹ ਆਤਮਾਵਾਂ ਵਿਚ ਵਸ ਕੇ ਉਹ ਪ੍ਰਕਾਸ਼ ਦੇਣ ਵਾਲਾ ਪਰਮਾਤਮਾ ਹੈ, ਨਾਨਕ, ਉਸ (ਨਿਰਮਲ ਆਤਮਾ ਦਾ) ਦਾਸ ਹੈ, (ਮਾਨੋ) ਉਹੀ ਮਾਇਆ ਤੋਂ ਨਿਰਲੇਪ ਵਾਹਿਗੁਰੂ ਦਾ (ਸਰੂਪ ਹੈ)।੪।

## ਅਰਥ ਭੇਦ ਅਤੇ ਨਿਰਣੈ

**ਏਕ ਕ੍ਰਿਸ੍ਨੰ ਤ ਸਰਬ ਦੇਵਾ, ਦੇਵ ਦੇਵਾ ਤ ਆਤਮਹ ॥**
**ਆਤਮੰ ਸ੍ਰੀ ਬਾਸ੍ਵਦੇਵਸ੍ਯ, ਜੇ ਕੋਈ ਜਾਨਸਿ ਭੇਵ ॥**

ਉਪਰੋਕਤ ਪਹਿਲੀਆਂ ਦੋ ਪੰਕਤੀਆਂ ਦੇ ਉਚਾਰਨਾਂ ਤੇ ਬਿਸਰਾਮਾਂ ਵਿਚ ਮਤ-ਭੇਦ ਹੈ। ਭਾਈ ਵੀਰ ਸਿੰਘ ਜੀ ਨੇ 'ਸਲੋਕ ਸਹਸਕ੍ਰਿਤੀ ਸਟੀਕ' ਵਿਚ ਪਹਿਲੀ ਪੰਗਤੀ ਨੂੰ ਇਉਂ ਪਦ ਛੇਦ ਕੀਤਾ ਹੈ:–

**ਏਕ ਕ੍ਰਿਸ੍ਨੰ ਤ ਸਰਬ ਦੇਵਾਦੇਵ, ਦੇਵਾਤ ਆਤਮਹ ॥**

**ਅਰਥ:** ਇਕ ਬ੍ਰਹਮ ਹੈ ਜੋ ਸਭ ਦੇਵਤਿਆਂ ਅਰ ਅਦੇਵ (ਰਾਖਸ਼ਾਂ) ਅਰ ਦੇਵਾਤ (ਤੇਜੱਸ੍ਵੀਆਂ ਅਵਤਾਰ, ਪੈਗੰਬਰ ਸਭ ਦਾ ਆਦਿ) ਪਰਮਾਤਮਾ ਹੈ।

ਪ੍ਰੋ. ਸਾਹਿਬ ਸਿੰਘ ਜੀ ਨੇ ਵੀ "**ਏਕ ਕ੍ਰਿਸ੍ਨੰ ਤ ਸਰਬ ਦੇਵਾਦੇਵ, ਦੇਵਾ ਤ ਆਤਮਹ**' ਪਾਠ ਪਦ ਛੇਦ ਕੀਤਾ ਹੈ।

ਇਹ ਸਲੋਕ ਥੋੜੇ ਜਿਹੇ ਫ਼ਰਕ ਨਾਲ ਪਿਛੇ 'ਆਸਾ ਕੀ ਵਾਰ' ਵਿਚ ਆ ਚੁਕੇ ਹਨ। ਸੰਸਕ੍ਰਿਤ ਵਿਚ ਤ' ਦੀ ਵਰਤੋਂ ਕਈ ਸ਼ਬਦਾਂ ਵਿਚ ਨਿਖੇੜਵੀਂ ਹੁੰਦੀ ਹੈ। 'ਤ' ਦੇ ਅਰਥ ਹਨ- 'ਭੀ'। ਕਈ ਵਿਦਵਾਨਾਂ ਨੇ 'ਦੇਵਾਤ' ਦਾ ਅਰਥ ਅਵਤਾਰਾਂ ਦਾ ਆਤਮਾ ਕੀਤਾ ਹੈ, 'ਸਰਬ ਦੇਵਾ' ਤੋਂ (ਭਾਵ ਦੇਵ ਤੇ ਅਦੇਵ) ਸਾਰੇ ਲਏ ਹਨ। ਇਸੇ ਤਰ੍ਹਾਂ 'ਦੇਉ' ਨੂੰ ਵਖਰਾ ਕਰਕੇ ਇਸ ਦੇ ਅਰਥ 'ਦੇਵਤਾ' ਵੀ ਕੀਤੇ ਹਨ।

ਇਸ ਤਰ੍ਹਾਂ ਦੇ ਪਦ-ਛੇਦ ਨਾਲ ਪਾਠ ਦੀ ਚਾਲ ਵਿਚ ਵਿਘਨ ਪੈਂਦਾ ਹੈ। ਅਰਥ ਕਰਨ ਵੇਲੇ ਬੇਸ਼ਕ 'ਦੇਵਾ ਦੇਵ' ਨੂੰ ਜੁੜਤ ਰੂਪ ਮੰਨ ਲਿਆ ਜਾਵੇ ਪਰ ਬਿਸਰਾਮ ਜੋ ਪ੍ਰਚਲਤ ਹੈ:--

"**ਏਕ ਕ੍ਰਿਸ੍ਨੰ ਤ ਸਰਬ ਦੇਵਾ, ਦੇਵ ਦੇਵਾ ਤ ਆਤਮਹ ॥**" ਕਰਨਾ ਹੀ ਉਚਿਤ ਹੈ।

'ਬਾਸੁਦੇਵਸ੍ਯ' ਜੁੜਤ ਸ਼ਬਦ ਹੈ, ਇਸ ਨੂੰ 'ਬਾਸ੍ਯ ਦੇ ਵਸ' ਪਾਠ ਕਰਨਾ ਅਸ਼ੁੱਧ ਹੈ। ਲੋੜੀਂਦੇ ਅਰਥ ਪਿਛੇ ਕਰ ਦਿਤੇ ਗਏ ਹਨ।

## ਸਾਰਥਕ ਵੀਚਾਰ

ਸਾਰਿਆਂ ਦੇਵਾਂ ਦਾ ਦੇਵ ਪਰਮੇਸ਼ਰ ਆਪ ਹੈ। ਜਿਹੜਾ ਪਰਮੇਸ਼ਰ ਦਾ ਸਿਮਰਨ ਕਰਦਾ ਹੈ, ਉਹ ਉਸ ਦਾ ਸਰੂਪ ਹੋ ਜਾਂਦਾ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ:--

ੳ) **ਜੋ ਜਨੁ ਭਾਉ ਭਗਤਿ ਕਛੁ ਜਾਨੈ, ਤਾ ਕੋ ਅਚਰਜੁ ਕਾਹੋ ॥**
**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ,**
**ਤਿਉ ਢੁਰਿ ਮਿਲਿਓ ਜੁਲਾਹੋ ॥** [ਪੰਨਾ ੬੯੨

ਅ) ਹਰਿ ਜਨੁ ਹਰਿ ਹਰਿ ਹੋਇਆ, ਨਾਨਕੁ ਹਰਿ ਇਕੇ ॥ [ਪੰਨਾ ੪੪੯

ੲ) **ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ॥**
**ਜਿਉ ਜਲ ਤਰੰਗ ਉਠਹਿ ਬਹੁ ਭਾਤੀ,**
**ਫਿਰਿ ਸਲਲੈ ਸਲਲ ਸਮਾਇਦਾ॥੮॥** [ਪੰਨਾ ੧੦੭੬

ਇਹਨਾਂ ਸਲੋਕਾਂ ਦੀ ਰਚਨਾ ਬਾਰੇ ਇਹ ਪਿਛੋਕੜ ਦਸਿਆ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਕਾਸ਼ੀ ਵਿਚ ਮੂਰਤੀ ਪੂਜਾ ਆਦਿਕ ਕਰਮ ਕਾਂਡਾਂ ਨੂੰ ਵੇਖਿਆ ਤਾਂ 'ਸ੍ਰੀ ਗੋਪਾਲ ਦਤ ਅਤੇ ਹੋਰ ਪੰਡਿਤਾਂ ਨੂੰ ਸੰਬੋਧਨ ਕਰਕੇ ਗਾਥਾ ਬੋਲੀ, ਜੋ ਇਕ ਮਿਲੀ ਜੁਲੀ ਬੋਲੀ ਸੀ, ਉਤਰੀ ਹਿੰਦੁਸਤਾਨ ਦੀ ਸਾਧੂ ਭਾਸ਼ਾਵਲੀ ਵਿਚ ਉਪਦੇਸ਼ ਦਿੱਤਾ।

ਗੋਪਾਲ ਦਤ ਪੰਡਿਤ ਦੇ ਪੋਤਰੇ ਸ੍ਰੀ ਹਰਿ ਕ੍ਰਿਸ਼ਨ ਅਤੇ ਹਰਿ ਲਾਲ ਦੋਵੇਂ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ ਅਤੇ ਉਹਨਾਂ ਨੇ ਇੱਛਾ ਕੀਤੀ ਕਿ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਦਾਦੇ ਗੋਪਾਲ ਦਤ ਜੀ ਨੂੰ ਉਪਦੇਸ਼ ਦਿਤਾ ਸੀ, ਉਸੇ ਤਰ੍ਹਾਂ ਉਨ੍ਹਾਂ ਨੂੰ ਵੀ ਪਾਵਨ ਉਪਦੇਸ਼ ਦਿਤਾ ਜਾਵੇ। ਸੋ ਆਪ ਜੀ ਨੇ 'ਸਲੋਕ ਸਹਸਕ੍ਰਿਤੀ ਮਹਲਾ ੫' ਉਚਾਰਨ ਕੀਤੇ।

ਜਦ ਅਕਾਲ ਪੁਰਖ ਕਣ ਕਣ ਵਿਚ ਪਸਰਿਆ ਹੋਇਆ ਹੈ ਫਿਰ ਜਾਤਿ-ਪਾਤਿ ਅਤੇ ਵਰਣ-ਵੰਡ ਦੇ ਕੀ ਅਰਥ ਹੋਏ? ਅਸਲ ਵਿਚ "**ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ ॥ ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ॥**" **(ਪੰਨਾ ੧੩੩੦)** ਵਾਲਾ ਸਿਧਾਂਤ ਦ੍ਰਿੜ ਕਰਨਾ ਹੈ।

ਗੁਰੂ ਪਾਤਿਸ਼ਾਹ ਜੀ ਨੇ ਪੰਡਿਤਾਂ ਨੂੰ ਜਾਤੀ ਵਰਗ ਦਾ ਅਭਿਮਾਨ ਛੱਡਣ ਦਾ ਉਪਦੇਸ਼ ਦਿੱਤਾ ਹੈ। ਵਡੀ ਜਾਤਿ ਵਿਚ ਜਨਮ ਲੈਣ ਤੇ ਜੇ ਜੀਵ ਕਰਮ ਚੰਗੇ ਨਹੀਂ ਕਰਦਾ, ਤਾਂ ਅਵੱਸ਼ ਨਰਕਾਂ ਦਾ ਭਾਗੀ ਬਣਦਾ ਹੈ। ਹਮੇਸ਼ਾਂ ਨਾਮ ਜਪਣ ਵਾਲਿਆਂ ਨੇ, ਭਾਵੇਂ ਉਹ ਨੀਚ ਜਾਤ ਵਿਚ ਜਨਮੇ, ਪਰ ਨਾਮ ਜਪ ਕੇ ਉਨ੍ਹਾਂ ਨੇ ਉਤਮ ਤੇ ਉਚੀ ਪਦਵੀ ਪਾਈ:--

**ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ ॥**

**ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥** [ਪੰ. ੭੩੩

## ਸਲੋਕ ਸਹਸਕ੍ਰਿਤੀ ਮਹਲਾ ੫

## ੧ੳ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਕਤੰਚ ਮਾਤਾ ਕਤੰਚ ਪਿਤਾ, ਕਤੰਚ ਬਨਿਤਾ ਬਿਨੋਦ ਸੁਤਹ ॥ ਕਤੰਚ ਭ੍ਰਾਤ ਮੀਤ ਹਿਤ ਬੰਧਵ, ਕਤੰਚ ਮੋਹ ਕੁਟੰਬ੍ਯ੍ਯਤੇ ॥ ਕਤੰਚ ਚਪਲ ਮੋਹਨੀ ਰੂਪੰ, ਪੇਖੰਤੇ ਤਿਆਗੰ ਕਰੋਤਿ ॥ ਰਹੰਤ ਸੰਗ ਭਗਵਾਨ ਸਿਮਰਣ, ਨਾਨਕ, ਲਬਧ੍ਯ੍ਯੰ ਅਚੁਤ ਤਨਹ ॥੧॥**

## ਉਚਾਰਨ ਸੇਧ

**ਫੁਟਕਲ:**- ਪ੍ਰੋ. ਸਾਹਿਬ ਸਿੰਘ ਜੀ ਨੇ ਦਰਪਣ ਵਿਚ 'ਕਤੰਚ' ਸ਼ਬਦ 'ਕਤੰ ਚ' ਪਦ ਛੇਦ ਕੀਤਾ ਹੈ ਪਰ ਮਹਾਨ ਕੋਸ਼ ਵਿਚ ਇਸਦਾ 'ਕਤੰਚ' ਜੁੜਤ ਰੂਪ ਹੀ ਵਿਦਮਾਨ ਹੈ। ਸੰਸਕ੍ਰਿਤ ਭਾਸ਼ਾ ਦੇ ਆਧਾਰ ਤੇ ਜਿਵੇਂ ਕੁਤਸ ਕੌਨ ਸੇ, ਕਿਸ ਥਾਂ ਤੋਂ 'ਕਤੰਚ' ਦੇ ਅਰਥ ਕੌਣ ਜਾਂ ਕਿਥੇ ਹੈ (ਹਨ)? ਅਰਥ ਅਨੁਸਾਰ ਕਤੰਚ ਜੁੜਤ ਸਰੂਪ ਹੀ ਠੀਕ ਹੈ। ਇਸ ਤਰ੍ਹਾਂ ਚਾਲ ਵਿਚ ਕੋਈ ਵਿਘਨ ਨਹੀਂ ਪੈਂਦਾ।

'ਕੁਟੰਬ੍ਯ੍ਯਤੇ' ਦਾ ਉਚਾਰਨ ਕਰਨ ਵੇਲੇ 'ਬ' ਦੇ ਪੈਰ ਵਿਚ ਜੋ ਅੱਧਾ 'ਯ' ਹੈ ਇਹ ਿਅ ਦੀ ਧੁਨੀ ਦਾ ਪ੍ਰਤੀਕ ਹੈ। ਇਸ ਲਈ ਇਸ ਦਾ ਉਚਾਰਨ ਕੁਟੰਬਿਅਤੇ ਕਰਨਾ ਹੈ।

**ਪਦ ਅਰਥ:** ਕਤੰਚ=ਕਿਥੇ?। ਬਨਿਤਾ ਬਿਨੋਦ=ਇਸਤ੍ਰੀ ਦੇ ਅਨੰਦ ਬਿਲਾਸ। ਸੁਤਹ=ਪੁਤਰਾਂ ਦੇ।

**ਅਰਥ:** ਕਿਥੇ ਹੈ ਮਾਂ ਕਿਥੇ ਹੈ ਪਿਉ? ਕਿਥੇ ਹਨ, ਇਸਤ੍ਰੀ ਤੇ ਪੁੱਤਰਾਂ ਦੇ ਅਨੰਦ ਬਿਲਾਸ?। ਕਿਥੇ ਹਨ ਭਰਾ, ਮਿੱਤਰ, ਪਿਆਰੇ ਸਨਬੰਧੀ? ਕਿਥੇ ਹੈ ਪਰਵਾਰ ਦਾ ਮੋਹ ਹੈ? ਕਿਥੇ ਹੈ ਮਨ ਨੂੰ ਮੋਹਣ ਵਾਲੀ ਚੰਚਲ ਮਾਇਆ ਜਿਹੜੀ ਵੇਖਦਿਆਂ ਹੀ ਛਡ ਜਾਂਦੀ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨੁੱਖ! ਉਹ) ਭਗਵਾਨ (ਜਿਹੜਾ) ਹਰ ਵੇਲੇ ਮਨੁੱਖ ਦੇ ਨਾਲ ਰਹਿੰਦਾ ਹੈ (ਭਾਵ ਰਖਿਆ ਕਰਦਾ ਹੈ ਉਸ ਦਾ) ਸਿਮਰਨ ਕਰ (ਅਤੇ ਉਹ ਸਿਮਰਨ) ਪਰਮੇਸ਼ਰ ਦੇ ਪੁਤਰਾਂ (ਸੰਤਾਂ) ਨੂੰ ਪ੍ਰਾਪਤ ਹੁੰਦਾ ਹੈ।੧।

## ਸਾਰਥਕ ਵੀਚਾਰ

ਸੰਸਾਰ ਦੇ ਜਿਤਨੇ ਸਨਬੰਧੀ, ਮਾਤਾ ਪਿਤਾ, ਭਰਾ, ਇਸਤ੍ਰੀ ਪੁਤਰ ਆਦਿ ਹਨ ਕੋਈ ਵੀ ਸਦਾ ਲਈ ਸਾਥੀ ਨਹੀਂ ਬਣਦੇ ਇਹ ਆਪ-ਸੁਆਰਥੀ ਹੁੰਦੇ ਹਨ। ਗੁਰਵਾਕ ਹਨ:--

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ, ਮਨ ਮੇਰੇ**
**ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨਿ ਉਨ ਕਾ ਸੁਆਉ ਹੋਇ ਨ ਆਵੈ,**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥** [ਪੰਨਾ ੮੬੦

ਵੇਖਦਿਆਂ ਵੇਖਦਿਆਂ ਹੀ ਮਾਇਆ ਮਨੁੱਖ ਦਾ ਸੰਗ ਸਾਥ ਛਡ ਜਾਂਦੀ ਹੈ। ਅੰਤ ਸਮੇਂ, ਪ੍ਰਭੂ ਦੇ ਭਜਨ ਤੋਂ ਬਿਨਾਂ ਇਸ ਦਾ ਕੋਈ ਵੀ ਬੇਲੀ ਨਹੀਂ ਬਣਦਾ। ਗੁਰਵਾਕ ਹਨ:—

**ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵੰਞੇਸਾ ॥**
**ਕਰਣ ਕਰੀਮ ਨ ਜਾਤੋ ਕਰਤਾ, ਤਿਲ ਪੀੜੇ ਜਿਉ ਘਾਣੀਆ॥** [ਪੰ. ੧੦੨੦

ਗੁਰੂ ਸਾਹਿਬ ਨੇ ਸਿਰੇ ਦੀ ਗਲ ਕਰ ਦਿੱਤੀ ਹੈ:—

(ੳ) **ਕੋਇ ਨ ਕਿਸਹੀ ਸੰਗਿ ਕਾਹੇ ਗਰਬੀਐ ॥**
**ਏਕੁ ਨਾਮੁ ਆਧਾਰੁ ਭਉਜਲੁ ਤਰਬੀਐ॥** [ਪੰਨਾ ੩੯੮

(ਅ) **ਕਾ ਕੋ ਮਾਤ ਪਿਤਾ ਸੁਤ ਧੀਆ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ॥**
**ਐਸੀ ਸੰਚਿ ਜੁ ਬਿਨਸਤ ਨਾਹੀ॥ ਪਤਿ ਸੇਤੀ ਅਪੁਨੈ ਘਰਿ ਜਾਹੀ॥** [ਪੰ. ੨੫੩

ਸਿਧਾਂਤ ਇਹ ਹੈ ਕਿ ਕੇਵਲ ਨਾਮ-ਸਿਮਰਨ ਹੀ ਲੋਕ ਪਰਲੋਕ ਵਿਚ ਸਹਾਈ ਹੁੰਦਾ ਹੈ:—

**ਹਰਿ ਕਾ ਸਿਮਰਨੁ ਸੁਨਿ ਮਨ ਕਾਨੀ॥ ਸੁਖ ਪਾਵਹਿ ਹਰਿਦੁਆਰ ਪਰਾਨੀ॥** [ਪੰ. ੨੦੦

**ਧ੍ਰਿਗੰਤ ਮਾਤ ਪਿਤਾ ਸਨੇਹੰ, ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥ ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥ ਸਾਧਸੰਗ ਸ੍ਨੇਹ ਸਤ੍ਯਿੰ, ਸੁਖਯੰ ਬਸੰਤਿ ਨਾਨਕਹ ॥ ੨ ॥**

## ਉਚਾਰਨ ਸੇਧ

**ਫੁਟਕਲ:** 'ਧ੍ਰਿਗੰਤ' ਨੂੰ ਦਰਪਣ ਦੇ ਕਰਤਾ ਨੇ 'ਧ੍ਰਿਗੰ ਤ' ਪਦ ਛੇਦ ਕੀਤਾ ਹੈ ਪਰ ਇਹ ਪਾਠ ਪ੍ਰਚਲਤ ਨਹੀਂ ਹੈ। 'ਸਤ੍ਯਿੰ' ਦਾ ਉਚਾਰਨ 'ਸਤਿਅੰ' ਕਰਨਾ ਹੈ ਕਿਉਂਕਿ 'ਤ' ਦੇ ਪੈਰ ਵਿਚ ਸ੍ਵਰ ਰੂਪ ਅਧਾ 'ਯ' ਹੈ। ਇਸੇ ਤਰ੍ਹਾਂ 'ਸੁਖਯੰ' ਦਾ ਉਚਾਰਨ 'ਸੁਖਿਅੰ' ਕਰਨਾ ਹੈ।

**ਪਦ ਅਰਥ:** ਧ੍ਰਿਗੰਤ=ਫਿਟਕਾਰ ਯੋਗ ਹੈ। ਸਨੇਹੰ=ਪਿਆਰ। ਭ੍ਰਾਤ=ਭਰਾਵਾਂ ਦਾ। ਬਾਂਧਵਹ=ਰਿਸ਼ਤੇਦਾਰਾਂ, ਸਨਬੰਧੀਆਂ ਦਾ। ਬਨਿਤਾ=ਇਸਤ੍ਰੀ, ਪਤਨੀ। ਬਿਲਾਸ=ਮੌਜ ਮੇਲਾ। ਸੁਤਹ=ਪੁੱਤਰਾਂ ਦੇ। ਗ੍ਰਿਹਾਰਥਕਹ=ਘਰ ਦੇ ਕਾਰੋਬਾਰ ਦਾ। ਸਤ੍ਯਿੰ=ਸਦੀਵੀ। ਸੁਖਯੰ ਬਸੰਤਿ=ਸੁਖ ਨਾਲ ਵਸਦੇ ਹਨ। ਨਾਨਕਹ=ਨਾਨਕ।੨।

**ਅਰਥ:** (ਹੇ ਭਾਈ! ਵਾਹਿਗੁਰੂ ਜੀ ਦੇ ਪ੍ਰੇਮ ਤੋਂ ਬਿਨਾ) ਮਾਤਾ ਪਿਤਾ ਦਾ ਸਨੇਹ (ਪਿਆਰ) ਧਿਰਕਾਰ ਜੋਗ ਹੈ, (ਅਤੇ) ਭਰਾਵਾਂ, ਸਨਬੰਧੀਆਂ ਦਾ ਸਨੇਹ (ਪਿਆਰ) ਵੀ ਫਿਟਕਾਰ ਜੋਗ ਹੈ। ਪਤਨੀ ਤੇ ਪੁਤਰਾਂ ਦੇ ਸਨੇਹ ਨੂੰ ਧ੍ਰਿਕਾਰ ਹੈ। ਘਰ ਦੇ ਪਦਾਰਥਾਂ ਦਾ ਸਨੇਹ ਵੀ ਧ੍ਰਿਕਾਰ ਜੋਗ ਹੈ। ਸਤਿਸੰਗ ਦਾ ਸਨੇਹ (ਪਿਆਰ)

ਸਦੀਵੀ ਭਾਵ ਸਦਾ ਥਿਰ ਰਹਿਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਸੰਗ ਨਾਲ ਪਿਆਰ ਕਰਨ ਵਾਲੇ ਜੀਵ ਸਦਾ) ਸੁਖ (ਅਨੰਦ) ਨਾਲ ਵਸਦੇ ਹਨ।੨।

## ਸਾਰਥਕ ਵੀਚਾਰ

ਸੰਸਾਰ ਦੇ ਸਾਰੇ ਪਦਾਰਥ ਨਾਸ਼ਵੰਤ ਹਨ, ਸਾਰੇ ਸੰਬੰਧੀਆਂ ਚੋਂ ਅੰਤ ਸਮੇਂ ਕੋਈ ਸਾਥੀ ਨਹੀਂ ਬਣਦਾ। ਸ਼ੇਖ ਫ਼ਰੀਦ ਜੀ ਦੇ ਬਚਨ ਹਨ:–

**ਵਿਧਣ ਖੂਹੀ ਮੁੰਧ ਇਕੇਲੀ॥ ਨਾ ਕੋ ਸਾਥੀ ਨਾ ਕੋ ਬੇਲੀ ॥**
**ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥**
**ਜਾ ਫਿਰਿ ਦੇਖਾ ਤਾਂ ਮੇਰਾ ਅਲਹੁ ਬੇਲੀ ॥** [ਪੰਨਾ ੭੯੪

ਸਾਰੇ ਅੰਗ- ਸਾਕ, ਸਜਣ ਮਿੱਤਰ ਝੂਠੇ ਹਨ, ਪਰ ਇਹਨਾਂ ਨਾਲ ਮਿਲ ਕੇ ਜੀਵਨ ਦਾ ਸਫ਼ਰ ਕਰਨਾ ਹੈ। ਇਸ ਲਈ ਇਹਨਾਂ ਨਾਲ ਬਾਹਰਮੁਖੀ ਉੱਤੋਂ ਉੱਤੋਂ ਤਾਂ ਪਿਆਰ ਕਰਨਾ ਯੋਗ ਹੈ ਪਰ ਅੰਦਰੋਂ ਸੁਰਤਿ ਨੂੰ ਪ੍ਰਭੂ ਦੇ ਨਾਮ ਵਿਚ ਲੀਨ ਕਰਨਾ ਹੈ। ਭਾਵ ਪਰਵਾਰ ਤੇ ਧੰਧਿਆਂ ਵਿਚ ਗ਼ਲਤਾਨ ਨਹੀਂ ਹੋਣਾ, ਪਾਪ ਤੇ ਠੱਗੀ ਕਰਕੇ ਪਰਵਾਰ ਦੀ ਪਾਲਨਾ ਨਹੀਂ ਕਰਨੀ। ਗੁਰਬਾਣੀ ਜੀਵ ਨੂੰ ਸਮਝਾਉਂਦੀ ਹੈ:–

੧. **ਮਾਤ ਪਿਤਾ ਭਾਈ ਸੁਤ ਬਨਿਤਾ, ਹਿਤੁ ਲਾਗੋ ਸਭ ਫਨ ਕਾ ॥** [ਪੰਨਾ ੧੨੫੩

੨. **ਰਤਨ ਪਦਾਰਥ ਮਾਣਕਾ, ਸੁਇਨਾ ਰੁਪਾ ਖਾਕੁ ॥**
**ਮਾਤ ਪਿਤਾ ਸੁਤ ਬੰਧਪਾ, ਕੂੜੇ ਸਭੇ ਸਾਕ ॥ ...** [ਪੰਨਾ ੪੭

੩. **ਮਾਇਆ ਮੋਹੁ ਸਭੁ ਬਰਲੁ ਹੈ, ਦੂਜੈ ਭਾਇ ਖੁਆਈ ਰਾਮ ॥**
**ਮਾਤਾ ਪਿਤਾ ਸਭੁ ਹੇਤੁ ਹੈ, ਹੇਤੇ ਪਲਚਾਈ ਰਾਮ ॥** [ਪੰਨਾ ੫੭੧

੪. **ਮਾਤ ਪਿਤਾ ਸੁਤ ਬੰਧ ਜਨ, ਹਿਤੁ ਜਾ ਸਿਉ ਕੀਨਾ,**
**ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥** [ਪੰਨਾ ੭੨੬

ਪੁੱਤਰ ਇਸਤ੍ਰੀ ਆਦਿ ਦਾ ਸੱਚਾ ਸਨੇਹ ਨਹੀਂ, ਗਰਜ਼ੀ ਮੋਹ ਹੈ। ਇਹ ਮੋਹ ਦੁਖਦਾਈ ਹੈ। ਸਾਧ ਸੰਗਤਿ ਨਾਲ ਪ੍ਰੀਤਿ ਹੀ ਸੁਖਦਾਈ ਹੈ, ਜਿਸ ਨਾਲ ਮਨੁੱਖ ਪਵਿਤਰ ਜੀਵਨ ਵਾਲਾ ਹੋ ਜਾਂਦਾ ਹੈ। ਗੁਰਵਾਕ ਹਨ:–

੧. **ਹਰਿ ਸਿਮਰਤ ਤਨੁ ਮਨੁ ਹਰਿਆ, ਲਹਿ ਜਾਹਿ ਵਿਜੋਗ ॥**
**ਸਾਧ ਸੰਗਿ ਹਰਿ ਗੁਣ ਰਮਹੁ, ਬਿਨਸੇ ਸਭਿ ਰੋਗ॥੩॥** [ਪੰਨਾ ੭੦੯

੨. **ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥**
**ਗੁਰ ਦੀਖਿਆ ਜਿਹ ਮਨਿ ਬਸੈ, ਨਾਨਕ ਮਸਤਕਿ ਭਾਗੁ॥** [ਪੰਨਾ ੨੯੦

੩. **ਕਰਿ ਸਾਧ ਸੰਗਤਿ ਸਿਮਰੁ ਮਾਧੋ, ਹੋਹਿ ਪਤਿਤ ਪੁਨੀਤ॥** [ਪੰਨਾ ੬੩੧

ਪੰਚਮ ਗੁਰਦੇਵ ਪਿਤਾ ਜੀ ਪ੍ਰਾਣੀ ਨੂੰ ਪਾਵਨ ਉਪਦੇਸ਼ ਦੁਆਰਾ ਸਮਝਾਉਂਦੇ ਹਨ ਕਿ ਹੇ ਜੀਵ! ਨਾਸ਼ਮਾਨ ਸੰਸਾਰ ਵਲ ਝਾਤ ਮਾਰ ਕੇ ਵੇਖ 'ਤੇਰਾ ਕੋਈ ਸਨੇਹੀ ਹੈ? ਨਹੀਂ। ਸਮਝ ਨਹੀਂ ਆਉਂਦੀ ਕਿ ਜੀਵ

ਫਿਰ ਕਿਉਂ ਪਾਪ ਕਰਮ ਕਰਕੇ, ਲੁਟ ਖਸੁਟ ਨਾਲ ਪਰਾਇਆ ਧਨ ਲਿਆ ਕੇ ਪਰਵਾਰ ਦੀ ਪਾਲਨਾ ਕਰਦਾ ਹੈ:— **ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥** [ਪੰਨਾ ੬੫੬

ਓਇ ਪਿਆਰਿਆ! ਜੇ ਸੰਸਾਰ ਚੋਂ ਸਫਲ ਜਨਮ ਜਿਤ ਕੇ ਜਾਣਾ ਚਾਹੁੰਦਾ ਹੈਂ ਤਾਂ ਮੁਕਤੀ ਦਾ ਮੁਖ ਸਾਧਨ ਪ੍ਰਭੂ ਦਾ ਨਾਮ ਸਿਮਰਨ ਹੈ, ਨਾਮ ਨਾਲ ਪਿਆਰ ਪਾ ਲੈ, ਤੇਰਾ ਜੀਵਨ ਬੇੜਾ ਪਾਰ ਹੋ ਜਾਵੇਗਾ।

**ਮਿਥੰਤ ਦੇਹੰ, ਖੀਣੰਤ ਬਲਨੰ॥ ਬਰਧੰਤਿ ਜਰੂਆ, ਹਿਤ੍ਰੰਤ ਮਾਇਆ ॥ ਅਤ੍ਰੰਤ ਆਸਾ, ਆਥਿਤ੍ਰ ਭਵਨੰ ॥ ਗਨੰਤ ਸ੍ਵਾਸਾ, ਭੈਯਾਨ ਧਰਮੰ ॥ ਪਤੰਤਿ ਮੋਹ ਕੂਪ, ਦੁਰਲਭ੍ਯ ਦੇਹੰ, ਤਤ ਆਸ੍ਰਯੰ ਨਾਨਕ ॥ ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥ ੩ ॥**

## ਉਚਾਰਨ ਸੇਧ

**ਫੁਟਕਲ:** 'ਦਰਪਣ' ਵਿਚ ਪ੍ਰੋ. ਸਾਹਿਬ ਸਿੰਘ ਜੀ ਨੇ ਮਿਥੰਤ, ਖੀਣੰਤ, ਹਿਤ੍ਰੰਤ, ਅਤ੍ਰੰਤ, ਪਾਠ ਪਦ ਛੇਦ ਕੀਤੇ ਹਨ ਪਰ ਪ੍ਰਚਲਤ ਪਾਠ 'ਮਿਥੰਤ, ਖੀਣੰਤ, ਹਿਤ੍ਰੰਤ, ਅਤ੍ਰੰਤ, ਹੀ ਹੈ। ਮਹਾਨ ਕੋਸ਼ ਦੇ ਕਰਤਾ ਨੇ ਵੀ ਇਹ ਸ਼ਬਦ ਜੁੜਤ ਰੂਪ ਵਿਚ ਦਿਤੇ ਹਨ। ਕਾਵਿ ਅਤੇ ਪਾਠ ਚਾਲ ਨੂੰ ਸਥਿਰ ਰਖਣ ਲਈ ਇਹੋ ਰੂਪ ਹੀ ਠੀਕ ਹਨ ਜਿਸਦੀ ਪੁਸ਼ਟੀ 'ਬਰਧੰਤਿ, ਪਤੰਤਿ' ਸ਼ਬਦ ਨਾਲ ਹੋ ਜਾਂਦੀ ਹੈ।*

**ਪਦ ਅਰਥ:** ਮਿਥੰਤ=ਮਿਥਿਆ ਹੈ। ਦੇਹੰ=ਦੇਹੀ, ਕਾਇਆ। ਖੀਣੰਤ=ਖੀਣ (ਨਾਸ਼) ਹੋਣ ਵਾਲਾ। ਬਲਨੰ=ਬਲ, ਜ਼ੋਰ। ਬਰਧੰਤਿ=ਵਧਦਾ ਹੈ। ਜਰੂਆ=ਬੁਢੇਪਾ। ਹਿਤ੍ਰੰਤ=ਹਿਤ, ਮੋਹ। ਅਤ੍ਰੰਤ=ਅਤੀ, ਬਹੁਤ ਹੀ। ਆਥਿਤ=ਨਾਸ਼ਵੰਤ। ਭਵਨੰ=ਘਰ। ਗਨੰਤ=ਗਿਣਦਾ ਹੈ। ਭੈਯਾਨ=ਭਿਆਨਕ। ਧਰਮੰ=ਧਰਮ (ਰਾਜਾ)। ਪਤੰਤਿ=ਡਿਗਦੀ ਹੈ। ਕੂਪ=ਖੂਹ ਵਿਚ। ਦੁਰਲਭ ਦੇਹੰ=ਔਖੀ ਲਭਣ ਵਾਲੀ ਦੇਹੀ। ਤਤ=ਤਿਥੇ। ਆਸ੍ਰਯੰ=ਆਸਰਾ।੩।

**ਅਰਥ:** (ਹੇ ਭਾਈ! ਇਹ) ਦੇਹੀ ਨਾਸ਼ਵੰਤ ਹੈ (ਅਤੇ ਇਸ ਦੇਹੀ ਦਾ) ਬਲ ਵੀ ਨਾਸ਼ ਹੋਣ ਵਾਲਾ (ਭਾਵ ਮੁਕਣ ਵਾਲਾ) ਹੈ। (ਜਿਉਂ ਜਿਉਂ) ਬੁਢੇਪਾ ਵਧਦਾ ਹੈ (ਤਿਉਂ ਤਿਉਂ) ਮਾਇਆ ਦਾ ਮੋਹ (ਵੱਧਦਾ ਹੈ)। (ਪਦਾਰਥਾਂ ਦੀ) ਆਸ (ਬਹੁਤ) ਵਧਦੀ ਹੈ (ਪਰ ਜਿਥੇ ਵਸ ਰਿਹਾ ਹੈ, ਓਹ) ਘਰ ਵੀ ਨਾਸ਼ਵੰਤ ਹੈ। ਧਰਮ ਰਾਜਾ ਦੇ ਡਰਾਉਣੇ (ਦੂਤ ਇਸ ਜੀਵ ਦੇ) ਸੁਆਸ ਗਿਣਦੇ ਰਹਿੰਦੇ ਹਨ। ਔਖੀ ਲਭਣ ਵਾਲੀ ਦੇਹੀ ਮੋਹ ਦੇ ਖੂਹ ਵਿਚ ਡਿੱਗੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਥੇ ਅਜਿਹੀ ਦੁਰਦਸ਼ਾ ਹੈ) ਤਿਥੇ ਗੋਬਿੰਦ ਗੋਪਾਲ ਦੀ ਕਿਰਪਾ (ਮਿਹਰ) ਹੀ ਬਚਾਅ ਸਕਦੀ ਹੈ (ਇਸ ਲਈ ਉਸ ਜਗਜੀਵਨ ਦਾ) ਆਸਰਾ ਲੈਣਾ ਚਾਹੀਦਾ ਹੈ।੩।

## ਸਾਰਥਕ ਵੀਚਾਰ

ਮਨੁਖਾ ਦੇਹੀ ਨਾਸ਼ਵੰਤ ਹੈ। ਗੁਰਵਾਕ ਹਨ:—

**ਕਾਚੀ ਗਾਗਰਿ ਦੇਹ ਦੁਹੇਲੀ, ਉਪਜੈ ਬਿਨਸੈ ਦੁਖੁ ਪਾਈ ॥**

---

***ਇਹਨਾਂ ਸ਼ਬਦਾਂ ਦੇ ਉਚਾਰਨ ਮਿਥਿਅੰਤ, ਹਿਤਿਅੰਤ, ਅਤਿਅੰਤ, ਆਸ੍ਰਿਅੰ, ਕਰਨੇ ਹਨ।**

**ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ,**

**ਬਿਨੁ ਹਰਿ ਗੁਰ ਪਾਰਿ ਨ ਪਾਈ॥** [ਪੰਨਾ ੩੫੫

ਪਰਮਾਤਮਾ ਨੇ ਇਸ ਦੇਹੀ ਵਿਚ ਸੁਆਸਾਂ ਦੀ ਪੂੰਜੀ ਗਿਣ ਕੇ ਪਾਈ ਹੈ। ਜਿਉਂ ਜਿਉਂ ਦਿਨ ਗੁਜ਼ਰਦਾ ਹੈ, ਤਿਉਂ ਤਿਉਂ ਸੁਆਸ ਘਟਦੇ ਹਨ:–

**ਅਚੇਤ ਮੂੜਾ ਨ ਜਾਣੰਤ, ਘਟੰਤ ਸਾਸਾ ਨਿਤ ਪ੍ਰਤੇ ॥**

**ਛਿਜੰਤ ਮਹਾ ਸੁੰਦਰੀ ਕਾਂਇਆ, ਕਾਲ ਕੰਨਿਆ ਗ੍ਰਾਸਤੇ ॥** [ਪੰਨਾ ੧੩੫੯

**ਆਸ ਅਪਾਰ ਦਿਨਸ ਗਣਿ ਰਾਖੇ, ਗ੍ਰਸਤ ਜਾਤ ਬਲੁ ਜਰਣੀ ॥** [ਪੰਨਾ ੧੨੧੯

ਜਿਉਂ ਜਿਉਂ ਜੀਵ ਦੇ ਅੰਦਰ ਆਸਾਂ ਵਧਦੀਆਂ ਹਨ ਤਿਉਂ ਤਿਉਂ ਇਹ ਮੋਹ ਦੇ ਚਿਕੜ ਵਿਚ ਵਧੇਰੇ ਫਸਦਾ ਹੈ। ਮੋਹ ਦੇ ਖੂਹ ਵਿਚ ਡਿਗੇ ਹੋਏ ਮਨੁੱਖ ਨੂੰ ਸਿਵਾਏ ਗੁਰ-ਪਰਮੇਸ਼ਰ ਦੀ ਕਿਰਪਾ ਦੇ ਕੌਣ ਬਾਹਰ ਕਢ ਸਕਦਾ ਹੈ? ਭਾਵ ਕੋਈ ਨਹੀਂ ਕਢ ਸਕਦਾ। ਇਸ ਲਈ ਜੀਵ ਨੂੰ ਜਗਜੀਵਨ ਪੁਰਖ ਦਾ ਆਸਰਾ ਲੈਣਾ ਚਾਹੀਦਾ ਹੈ ਅਤੇ ਉਸ ਦੀ ਕਿਰਪਾ ਦਾ ਪਾਤਰ ਬਣਨਾ ਚਾਹੀਦਾ ਹੈ।

**ਕਾਚ ਕੋਟੰ ਰਚੰਤਿ ਤੋਯੰ, ਲੇਪਨੰ ਰਕਤ ਚਰਮਣਹ ॥ ਨਵੰਤ ਦੁਆਰੰ ਭੀਤ ਰਹਿਤੰ, ਬਾਇ ਰੂਪੰ ਅਸਥੰਭਨਹ ॥ ਗੋਬਿੰਦ ਨਾਮੰ ਨਹ ਸਿਮਰੰਤਿ, ਅਗਿਆਨੀ ਜਾਨੰਤਿ ਅਸਥਿਰੰ ॥ ਦੁਰਲਭ ਦੇਹ ਉਧਰੰਤ, ਸਾਧ ਸਰਣ ਨਾਨਕ ॥ ਹਰਿ ਹਰਿ ਹਰਿ ਹਰਿ, ਹਰਿ ਹਰੇ ਜਪੰਤਿ ॥ ੪ ॥**

## ਉਚਾਰਨ ਸੇਧ

**ਫੁਟਕਲ:** 'ਨਵੰਤ ਦੁਆਰੰ' ਨੂੰ 'ਨਵੰ ਤ ਦੁਆਰੰ' ਪਦ ਛੇਦ ਕਰਨਾ ਭਾਵੇਂ ਅਸ਼ੁੱਧ ਨਹੀਂ ਕਿਹਾ ਜਾ ਸਕਦਾ ਪਰ ਕਾਵ ਦੀ ਚਾਲ ਲਈ 'ਨਵੰਤ ਦੁਆਰੰ' ਹੀ ਠੀਕ ਪਾਠ ਹੈ। ਸਾਰੇ ਸਲੋਕਾਂ ਦੀ ਰੂਪਕ ਵਿਲਖਣਤਾ ਨੂੰ ਅਖੋਂ ਉਹਲੇ ਨਹੀਂ ਕਰਨਾ ਚਾਹੀਦਾ।

**ਪਦ ਅਰਥ:** ਕਾਚ=ਕੱਚਾ। ਕੋਟੰ=(ਸਰੀਰ ਰੂਪੀ) ਕਿਲ੍ਹਾ। ਰਚੰਤਿ=ਬਣਿਆ ਹੈ। ਤੋਯੰ=ਪਾਣੀ ਤੋਂ। ਲੇਪਨੰ=ਪੋਚਾ ਦਿਤਾ ਹੋਇਆ ਹੈ। ਰਕਤ=ਲਹੂ ਦਾ। ਚਰਮਣਹ=ਚੰਮ ਦਾ। ਨਵੰਤ ਦੁਆਰੰ=ਨੌਂ ਦੁਆਰੇ (ਗੋਲਕਾਂ)। ਭੀਤ ਰਹਿਤੰ=ਭਿੱਤਾਂ (ਦਰਵਾਜ਼ਿਆਂ) ਤੋਂ ਬਿਨਾਂ। ਬਾਇ=ਹਵਾ, ਸੁਆਸ। ਅਸਥੰਭਨਹ=ਥੰਮ ਹੈ। ਨਹ ਸਿਮਰੰਤਿ=ਨਹੀਂ ਸਿਮਰਦੇ ਹਨ। ਅਗਿਆਨੀ=ਬੇਸਮਝ (ਜੀਵ)। ਜਾਨੰਤਿ=ਜਾਣਦੇ ਹਨ, ਸਮਝਦੇ ਹਨ। ਅਸਥਿਰੰ=ਪੱਕਾ, ਸਦਾ ਥਿਰ ਰਹਿਣ ਵਾਲਾ। ਉਧਰੰਤ=(ਦੇਹੀ) ਉਧਰ ਜਾਂਦੀ ਹੈ, ਤਰ ਜਾਂਦੀ ਹੈ। ਹਰੇ ਜਪੰਤਿ=ਹਰੀ ਨੂੰ ਜਪਦਿਆਂ ਹੋਇਆਂ।੪।

**ਅਰਥ:** (ਹੇ ਭਾਈ! ਇਹ ਸਰੀਰ) ਕੱਚਾ ਕਿਲ੍ਹਾ ਹੈ (ਜੋ ਪਾਣੀ ਭਾਵ ਪਿਤਾ ਦੇ) ਵੀਰਜ ਤੋਂ ਬਣਿਆ ਹੈ, ਚਮ ਦੇ (ਸਰੀਰ ਉਤੇ) (ਮਾਂ ਦੇ) ਲਹੂ ਦਾ ਲੇਪ (ਪੋਚਾ) ਦਿਤਾ ਹੋਇਆ ਹੈ:- ''ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥'' (ਪੰਨਾ ੧੦੨੨)। (ਇਸ ਸਰੀਰ ਦੇ) ਨੌਂ ਦਰਵਾਜ਼ੇ (ਗੋਲਕਾਂ) ਹਨ (ਪਰ ਇਹ) ਭਿਤਾਂ ਤੋਂ ਬਿਨਾਂ ਹਨ, (ਸਰੀਰ ਵਿਚ) ਸੁਆਸ ਥੰਮ (ਆਸਰਾ ਰੂਪ) ਹਨ। (ਪਰ) ਬੇਸਮਝ (ਜੀਵ ਇਸ ਕੱਚੇ ਕਿਲੇ ਨੂੰ) ਸਦਾ ਥਿਰ ਰਹਿਣ ਵਾਲਾ ਸਮਝਦੇ ਹਨ (ਅਤੇ) ਪ੍ਰਭੂ ਦਾ ਨਾਮ ਨਹੀਂ ਸਿਮਰਦੇ ਹਨ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਸਾਧ (ਗੁਰੂ ਦੀ) ਸ਼ਰਣ (ਆ ਜਾਂਦੇ ਹਨ ਉਨ੍ਹਾਂ ਦੀ) ਦੇਹੀ (ਸੰਸਾਰ ਸਾਗਰ ਤੋਂ) ਤਰ ਜਾਂਦੀ ਹੈ (ਕਿਉਂਕਿ ਉਹ ਹਰ ਵੇਲੇ ਸੁਆਸ ਸੁਆਸ) ਹਰਿ ਹਰਿ (ਨਾਮ) ਉਚਾਰਦੇ ਰਹਿੰਦੇ ਹਨ।੪।

## ਸਾਰਥਕ ਵੀਚਾਰ

ਗੁਰਦੇਵ ਪਿਤਾ ਜੀ ਦੇ ਪਾਵਨ ਬਚਨ ਹਨ:-

**ਦੇਹੀ ਕਾਚੀ ਕਾਗਦ ਮਿਕਦਾਰਾ॥**

**ਬੂੰਦ ਪਵੈ ਬਿਨਸੈ, ਢਹਤ ਨ ਲਾਗੈ ਬਾਰਾ॥** [ਪੰਨਾ ੧੦੪੮

ਜੀਵ ਆਪਣੀਆਂ ਅਖਾਂ ਨਾਲ 'ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ' (ਪੰਨਾ ੧੩੮੨) ਪਰ ਇਸ ਦੇ ਬਾਵਜੂਦ ਬੇਸਮਝ ਜੀਵ ਮਾਇਆ ਮੋਹ ਵਿਚ ਇਤਨਾ ਗਲਤਾਨ ਹੈ ਕਿ ਆਪਣੇ ਆਪ ਨੂੰ ਇਸ ਦੁਨੀਆਂ ਵਿਚ ਸਦਾ ਥਿਰ ਰਹਿਣ ਵਾਲਾ ਸਮਝੀ ਬੈਠਾ ਹੈ:-

**ਮਹਾ ਭਇਆਨ ਉਦਿਆਨ, ਨਗਰ ਕਰਿ ਮਾਨਿਆ ॥**

**ਝੂਠ ਸਮਗ੍ਰੀ ਪੇਖਿ, ਸਚੁ ਕਰਿ ਜਾਨਿਆ ॥** [ਪੰਨਾ ੭੦੭

ਅੰਤ ਵਿਚ ਦੁਰਲਭ ਦੇਹੀ ਦੇ ਉਧਾਰ ਦੀ ਜੁਗਤੀ '....ਹਰਿ ਹਰੇ ਜਪੰਤਿ' ਦਰਸਾਈ ਹੈ। ਗੁਰਬਾਣੀ ਵਿਚ ਮਨੁੱਖ ਨੂੰ ਜੋ ਚਿਤਾਵਨੀ ਦਿੱਤੀ ਹੈ ਓਹ ਚੇਤੇ ਰਖਣ ਦੀ ਲੋੜ ਹੈ:-

**ਕਹੁ ਨਾਨਕ, ਸਮਝੁ ਰੇ ਇਆਨੇ, ਆਜੁ ਕਾਲਿ ਖੁਲੈ ਤੇਰੀ ਗਾਂਠੁਲੀ॥**[ਪੰ. ੧੨੧੬

**ਸੁਭੰਤ ਤੁਯੰ, ਅਚੁਤ ਗੁਣਗ੍ਹੰ, ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ, ਸਰਬਗਿ ਅਪਾਰਾ ॥ ਭ੍ਰਿਤਿਆ ਪ੍ਰਿਅੰ, ਬਿਸ੍ਰਾਮ ਚਰਣੰ ॥ ਅਨਾਥ ਨਾਥੇ, ਨਾਨਕ ਸਰਣੰ ॥ ੫ ॥**

## ਉਚਾਰਨ ਸੇਧ

**ਫੁਟਕਲ:** ਦਰਪਣ ਵਿਚ 'ਸੁਭੰ ਤ ਤੁਯੰ', ਪਦ ਛੇਦ ਕਰਕੇ ਪਾਠ ਕੀਤਾ ਗਿਆ ਹੈ, ਬਾਕੀ ਟੀਕਾਕਾਰਾਂ ਨੇ 'ਸੁਭੰਤ ਤੁਯੰ' ਪਾਠ ਦਿੱਤਾ ਹੈ। ਇਸੇ ਤਰ੍ਹਾਂ 'ਬਹੁਲੋ ਕ੍ਰਿਪਾਲਾ' ਤੇ ਬਹੁ ਲੋਕਿ ਪਾਲਾ' ਪਾਠ ਵੀ ਉਪਲਬਧ ਹਨ। ਪਰ ਸਹੀ ਪਾਠ 'ਬਹੁਲੋ ਕ੍ਰਿਪਾਲਾ' ਹੀ ਹੈ। ਵਿਸ਼ੇਸ਼ ਕਰਕੇ ਪਾਠੀ 'ਤੁਯੰ' ਪਦ ਦਾ ਉਚਾਰਨ 'ਤੋਇਅੰ' ਕਰਦੇ ਹਨ ਜਦੋਂ ਕਿ ਸ਼ੁੱਧ ਉਚਾਰਨ 'ਤੁਅੰ' ਹੈ। 'ਤੋਯੰ' ਦਾ ਉਚਾਰਨ 'ਤੋਇਅੰ' ਭੁਲੇਖਾ ਪਾਊ ਹੈ ਕਿਉਂਕਿ ਇਸ ਪਦ ਦੇ ਅਰਥ 'ਪਾਣੀ' ਹਨ ਜਦੋਂ ਕਿ 'ਤੁਅੰ' ਦਾ ਅਰਥ 'ਤੂੰ' ਹੈ। ਵੇਖੋ ਸਲੋਕ ਨੰਬਰ ੮ ''ਦ੍ਰਿਸਟਿ ਤੁਯੰ ਅਮੋਘ ਦਰਸਨੰ....' ੬੨ ਤੇ ੬੩ ਸਲੋਕ ਵਿਚ 'ਤੁਯੰ' ਦੀ ਵਰਤੋਂ ਕੀਤੀ ਗਈ ਹੈ।

(੨) 'ਗੁਣਗ੍ਹੰ' ਦਾ ਉਚਾਰਨ 'ਗੁਣੱਗਿਅੰ' ਕਰਨਾ ਹੈ।

**ਪਦ ਅਰਥ:** ਸੁਭੰਤ=ਸੋਭਾ ਪਾ ਰਿਹਾ ਹੈ। ਤੁਯੰ=ਤੂੰ। ਅਚੁਤ=ਅਬਿਨਾਸ਼ੀ। ਗੁਣਗ੍ਹੰ=ਗੁਣਾਂ ਦਾ ਗਿਆਤਾ। ਪੂਰਨੰ=ਸਰਬ ਵਿਆਪਕ। ਬਹੁਲੋ=ਬਹੁਤ ਹੀ। ਗੰਭੀਰੰ=ਬਹੁਤ ਹੀ ਡੂੰਘਾ, ਸੰਜੀਦਾ। ਸਰਬਗਿ=ਸਭ ਕੁਝ ਜਾਣਨਵਾਲਾ। ਅਪਾਰਾ=ਬੇਅੰਤ। ਭ੍ਰਿਤਿਆ ਪ੍ਰਿਅੰ=ਦਾਸਾਂ ਦਾ ਪਿਆਰਾ। ਬਿਸ੍ਰਾਮ=ਟਿਕਾਣਾ ਭਾਵ ਆਸਰਾ। ਅਨਾਥ ਨਾਥੇ=ਗ਼ਰੀਬਾਂ, ਨਿਥਾਵਿਆਂ ਦਾ ਮਾਲਕ।

**ਅਰਥ:** ਹੇ ਅਬਿਨਾਸ਼ੀ! ਹੇ ਗੁਣਾਂ ਦੇ ਗਿਆਤੇ! ਹੇ ਸਰਬ ਵਿਆਪਕ! ਤੂੰ ਸਭ ਵਿਚ ਬਹੁਤ ਹੀ ਸੋਭਾ ਪਾ ਰਿਹਾ ਹੈਂ। (ਤੂੰ) ਬਹੁਤ ਹੀ ਡੂੰਘਾ, ਉਚਾ, ਸਭ ਕੁਝ ਜਾਣਨ ਵਾਲਾ (ਅਤੇ) ਬੇਅੰਤ ਹੈਂ। (ਤੂੰ) ਆਪਣੇ ਦਾਸਾਂ ਦਾ ਪਿਆਰਾ ਹੈਂ (ਤੇਰੇ) ਚਰਨ (ਮੇਰੇ ਲਈ) ਆਸਰਾ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਗਰੀਬਾਂ-ਨਿਥਾਵਿਆਂ ਦੇ ਮਾਲਕ! ਮੈਂ ਤੇਰੀ ਸ਼ਰਨ ਹਾਂ।੫।

## ਸਾਰਥਕ ਵੀਚਾਰ

ਪਰਮਾਤਮਾ ਬੇਅੰਤ ਗੁਣਾਂ ਦਾ ਮਾਲਕ ਹੈ ਅਤੇ ਗਹਿਰ ਗੰਭੀਰ ਅਤਿਅੰਤ ਕਿਰਪਾਲੂ ਹੈ। ਸੰਤਾਂ ਨੂੰ ਉਸ ਪ੍ਰਭੂ ਦਾ ਹੀ ਆਸਰਾ ਹੈ। ਗੁਰਵਾਕ ਹਨ:–

**ਸੰਤਨ ਕੀ ਓਟ ਆਪੇ ਆਪਿ ॥** [ਪੰਨਾ ੧੦੦੧

ਅਨਾਥ ਬਣ ਕੇ ਪ੍ਰਭੂ ਅਗੇ ਜੋਦੜੀ ਕਰਨ ਵਿਚ ਹੀ ਜੀਵਨ ਦੀ ਭਲਾਈ ਹੈ- 'ਮੋਹਿ ਅਨਾਥ ਪ੍ਰਿਅ ਨਾਥ, ਜਿਉ ਜਾਨਹੁ ਤਿਉ ਰਖਹੁ॥ ਚਤੁਰਾਈ ਮੋਹਿ ਨਾਹਿ, ਰੀਝਾਵਉ ਕਹਿ ਮੁਖਹੁ॥'' (ਪੰਨਾ ੮੪੭)।

**ਮ੍ਰਿਗੀ ਪੇਖੰਤ, ਬਧਿਕ ਪ੍ਰਹਾਰੇਣ, ਲਖ੍ਹ ਆਵਧਹ ॥**
**ਅਹੋ ਜਸ੍ਹ, ਰਖੇਣ ਗੋਪਾਲਹ, ਨਾਨਕ ਰੋਮ ਨ ਛੇਦ੍ਰਤੇ ॥ ੬ ॥**

## ਉਚਾਰਨ ਸੇਧ

**ਫੁਟਕਲ:** (੧) 'ਲਖ੍ਹ' ਤੇ 'ਜਸ੍ਹ' ਸ਼ਬਦਾਂ ਨਾਲ ਲਗੇ ਚਿੰਨ ਦੀ ਵਰਤੋਂ ਉਚਾਰਨ ਲਮਕਾਉਣ ਲਈ ਹੈ, ਇਸ ਲਈ 'ਅ' ਦੀ ਵਰਤੋਂ ਕਰਕੇ 'ਲਖਿਅ' ਤੇ 'ਜਸਿਅ' ਉਚਾਰਨ ਕਰਨਾ ਹੈ।
(੨) ਅੱਧੇ 'ਰ' ਦਾ ਉਚਾਰਨ ਸੁਚੇਤ ਹੋ ਕੇ ਕਰੋ। ਛੇਦਿਅਤੇ'।

**ਪਦ ਅਰਥ:** ਮ੍ਰਿਗੀ=ਹਰਨੀ। ਪੇਖੰਤ=ਵੇਖਦਿਆਂ। ਬਧਿਕ=ਸ਼ਿਕਾਰੀ। ਪ੍ਰਹਾਰੇਣ=ਚੋਟ ਮਾਰਦਾ ਹੈ। ਲਖ੍ਹ=ਨਿਸ਼ਾਨਾ (ਤਕ ਕੇ)। ਆਵਧਹ=ਸ਼ਸਤਰ ਨਾਲ। ਅਹੋ=ਅਸਚਰਜ। ਜਸ੍ਹ=ਜਿਸਦਾ। ਰਖੇਣ=ਰਖਿਆ ਕਰਨ ਵਾਲਾ, ਰਖਵਾਲਾ। ਰੋਮ ਨ ਛੇਦ੍ਰਤੇ=ਵਾਲ ਵਿੰਗਾ ਨਹੀਂ ਕਰ ਸਕਦਾ।੬।

**ਅਰਥ:** ਹਿਰਨੀ ਨੂੰ ਵੇਖਦਿਆਂ ਸ਼ਿਕਾਰੀ (ਆਪਣੇ ਵਲੋਂ ਚੰਗੀ ਤਰ੍ਹਾਂ) ਨਿਸ਼ਾਨਾ (ਟਿਕਾਅ ਕੇ) ਸ਼ਾਸਤਰ ਨਾਲ ਚੋਟ ਮਾਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਪ੍ਰਭੂ ਦਾ ਇਕ ਬੜਾ) ਅਸਚਰਜ (ਖੇਲ ਹੈ ਕਿ ਜਿਸ ਦਾ ਰਖਵਾਲਾ ਪ੍ਰਭੂ ਆਪ ਹੋਵੇ, ਉਸ ਦਾ ਕੋਈ) ਵਾਲ ਭੀ ਵਿੰਗਾ ਨਹੀਂ ਕਰ ਸਕਦਾ।੬।

## ਸਾਰਥਕ ਵੀਚਾਰ

ਇਸ ਸਲੋਕ ਦੀ ਵਿਆਖਿਆ ਕਰਨ ਲਈ ਪੁਰਾਤਨ ਵਿਦਵਾਨਾਂ ਨੇ ਜੋ ਸਾਖੀ ਘੜੀ ਹੈ, ਉਸ ਨੂੰ ਨਿਰਗੁਣੀਆਰਾ ੧੫ ਫਰਵਰੀ ੧੯੭੫ ਵਿਚ ਇਉਂ 'ਨਿਰੂਪਣ ਕੀਤਾ ਗਿਆ ਹੈ:–

''ਇਕ ਜੰਗਲ ਵਿਚ ਇਕ ਹਰਨੀ ਸੀ ਉਸ ਦੇ ਪਕੜਨ ਲਈ ਇਕ ਸ਼ਿਕਾਰੀ ਨੇ ਇਕ ਪਾਸੇ ਜਾਲ ਤਾਣਿਆ, ਇਕ ਪਾਸੇ ਸ਼ਿਕਾਰੀ ਕੁੱਤੇ ਛੱਡੇ, ਇਕ ਪਾਸੇ ਆਪ ਬਾਣ ਲੈ ਕੇ ਖੜੋ ਗਿਆ। ਤੇ ਇਕ ਪਾਸੇ ਬੰਨ੍ਹ ਨੂੰ ਅੱਗ ਲਾ ਦਿਤੀ। ਹੁਣ ਮ੍ਰਿਗੀ ਨੂੰ ਕੋਈ ਰਸਤਾ ਬਚਣ ਦਾ ਨਾਂ ਰਿਹਾ। ਅਚਾਨਕ ਉਸ ਵੇਲੇ ਜਦ ਕਿ ਸ਼ਿਕਾਰੀ

ਨੇ ਚਿਲਾ ਨੱਪਿਆ, ਉਸ ਦੀ ਅੱਡੀ ਪੁਰ ਸੱਪ ਲੜਿਆ, ਆਪ ਤਾਂ ਡਿੱਗ ਪਿਆ ਤੇ ਨਿਸ਼ਾਨਾ ਹਿਲ ਜਾਣ ਤੇ ਬਾਣ ਕੁੱਤੇ ਨੂੰ ਜਾ ਵੱਜਾ।''

ਮਾਰਣਾ ਤੇ ਰਖਣਾ ਅਕਾਲਪੁਰਖ ਜੀ ਦੀ ਆਪਣੀ ਸਮਰਥਾ ਵਿਚ ਹੈ। ਗੁਰਬਾਣੀ ਵਿਚ ਅੰਕਿਤ ਹੈ:-

**੧. ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ॥** [ਪੰਨਾ ੨੮੧

**੨. ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥ ਸੋ ਮੂਆ ਜਿਸੁ ਮਨਹੁ ਬਿਸਾਰੈ॥** [ਪੰਨਾ ੨੯੨

ਸ੍ਰੀ ਗੁਰੂ ਅਰਜਨ ਦੇਵ ਜੀ ਤਾਂ ਕਰਤਾ ਪੁਰਖ ਦੇ ਸਨਮੁਖ ਹੋ ਕੇ ਇਉਂ ਮਹਿਮਾ ਕਰਦੇ ਹਨ:--

**ਜਿਸ ਨੋ ਤੂ ਰਖਵਾਲਾ, ਮਾਰੇ ਤਿਸੁ ਕਉਣੁ ॥**

**ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥** [ਪੰਨਾ ੯੬੧

ਬਚਿਤਰ ਨਾਟਕ ਵਿਚ ਕਲਗੀਧਰ ਪਾਤਿਸ਼ਾਹ ਜੀ ਦੇ ਪਾਵਨ ਬਚਨ ਹਨ:--

**ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥**

**ਛ੍ਵੈ ਨ ਸਕੈ ਤਿਹ ਛਾਹਿ ਕੋ, ਨਿਹਫਲ ਜਾਇ ਗਵਾਰ॥੨੪॥**

**ਬਹੁ ਜਤਨ ਕਰਤਾ ਬਲਵੰਤ ਕਾਰੀ, ਸੇਵੰਤ ਸੂਰਾ ਚਤੁਰ ਦਿਸਹ ॥ ਬਿਖਮ ਥਾਨ ਬਸੰਤ ਊਚਹ, ਨਹ ਸਿਮਰੰਤ ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗਵਾਨ ਪੁਰਖਹ, ਨਾਨਕ, ਕੀਟੀ ਸਾਸ ਅਕਰਖਤੇ ॥ ੭ ॥**

**ਪਦ ਅਰਥ:** ਕਰਤਾ=ਕਰਨ ਵਾਲਾ। ਬਲਵੰਤ=ਬਲਵਾਨ। ਕਾਰੀ=ਕਰਨ ਵਾਲਾ। ਸੇਵੰਤ=ਸੇਵਾ ਕਰਦੇ ਹੋਣ। ਸੂਰਾ=ਸੂਰਮੇ। ਚਤੁਰ ਦਿਸਹ=ਚੌਹਾਂ ਦਿਸ਼ਾਂ (ਪਾਸਿਆਂ) ਤੋਂ। ਬਿਖਮ=ਔਖਾ। ਬਸੰਤ=ਵਸਦਾ ਹੋਵੇ। ਊਚਹ=ਉਚੇ (ਥਾਂ)। ਨਹ ਸਿਮਰੰਤ=ਨਹੀਂ ਸਿਮਰਦਾ। ਕਦਾਂਚ=ਕਦੇ ਵੀ। ਹੋਵੰਤਿ=ਹੁੰਦੀ ਹੈ। ਭਗਵਾਨ ਪੁਰਖਹ=ਅਕਾਲ ਪੁਰਖ ਦੀ। ਕੀਟੀ=ਕੀੜੀ। ਆਕਰਖਤੇ=ਖਿੱਚ ਲੈਂਦੀ ਹੈ।

**ਅਰਥ:** (ਹੇ ਭਾਈ! ਜੇ ਕੋਈ) ਬਹੁਤ ਜਤਨ ਕਰਨ ਵਾਲਾ ਹੋਵੇ, ਬੜਾ ਬਲੀ ਹੋਵੇ, (ਇਸ ਤੋਂ ਵਧ ਕੁਝ) ਕਰਨ ਵਾਲਾ ਹੋਵੇ, ਜਿਸ ਦੀ ਚਹੁੰਆਂ ਪਾਸਿਆਂ ਤੋਂ ਵਡੇ ਸੂਰਮੇ (ਜੋਧੇ) ਸੇਵਾ ਕਰਦੇ ਹੋਣ। (ਉਹ ਇਤਨੇ) ਉਚੇ ਥਾਂ ਤੇ ਵਸਦਾ ਹੋਵੇ, (ਜਿਥੇ ਪਹੁੰਚਣਾ) ਕਠਿਨ ਹੋਵੇ (ਅਤੇ ਉਸ ਨੂੰ) ਮਰਨਾ ਕਦੇ ਵੀ ਚਿਤ-ਚੇਤੇ ਨਾ ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ) ਅਕਾਲ ਪੁਰਖ ਵਲੋਂ (ਮੌਤ ਦਾ) ਸਦਾ ਅਪੜ ਜਾਵੇ ਤਾਂ ਇਕ ਨਿੱਕੀ ਜਿਹੀ ਕੀੜੀ ਵੀ ਉਸ (ਮਹਾਨ ਸੂਰਮੇ ਦਾ) ਸਾਹ ਖਿਚ ਲੈਂਦੀ ਹੈ।੭।

## ਸਾਰਥਕ ਵੀਚਾਰ

ਮਨੁੱਖ ਆਪਣੇ ਵਲੋਂ ਮੌਤ ਤੋਂ ਬਚਣ ਲਈ ਜਿਤਨੇ ਮਰਜ਼ੀ ਉਪਾਵ ਕਰ ਲਵੇ ਪਰ ਜਦੋਂ ਅਕਾਲ ਪੁਰਖ ਵਲੋਂ ਮੌਤ ਦਾ ਸੱਦਾ ਆ ਜਾਂਦਾ ਹੈ ਤਾਂ ਉਸ ਲਈ ਕੋਈ ਨ ਕੋਈ ਬਹਾਨਾ ਬਣ ਜਾਂਦਾ ਹੈ, ਭਾਵ ਮੌਤ ਨਾਲ ਕੋਈ ਘੋਲ ਨਹੀਂ ਕਰ ਸਕਦਾ ਹੈ। ਜਦੋਂ ਦਰਿ ਤੋਂ ਹਾਕਾਰੜਾ ਆਇਆ ਹੋਵੇ, ਅਜਿਹਾ ਕੌਣ ਹੈ ਜੋ ਉਸ ਦੇ ਹੁਕਮ ਨੂੰ ਟਾਲ ਸਕੇ? ਗੁਰਵਾਕ ਹਨ-

**ਡਣਿ ਘਾਲੇ ਸਭ ਦਿਵਸ ਸਾਸ, ਨਹ ਬਢਨ ਘਟਨ ਤਿਲੁ ਸਾਰ॥**

**ਜੀਵਨ ਲੋਰਹਿ ਭਰਮ ਮੋਹ, ਨਾਨਕ ਤੇਊ ਗਵਾਰ ॥** [ਪੰਨਾ ੨੫੪

ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਵਿਚ ਕਲਗੀਧਰ ਪਾਤਿਸ਼ਾਹ ਜੀ ਨੇ ਵੀ ਇਸ ਵਿਸ਼ੇ ਤੇ ਕਮਾਲ ਦੇ ਬਚਨ ਉਚਾਰਨ ਕੀਤੇ ਹਨ:--

**ਜੋ ਕਾਹੂ ਕਾਲ ਤੇ ਭਾਜ ਕੈ ਬਾਚਿਤ, ਤੌ ਕਿਹ ਕੁੰਟ ਕਹੋ ਭਜ ਜੈਯੈ॥**
**ਆਗੇ ਹੂੰ ਕਾਲ ਧਰੇ ਅਸਿ ਗਾਜਤ, ਛਾਜਤ ਹੈ ਜਿਹ ਤੇ ਨ ਨਸੈਯੈ ॥...**

**ਸਬਦੰ ਰਤੰ ਹਿਤੰ ਮਇਆ, ਕੀਰਤੰ ਕਲੀ ਕਰਮ ਕ੍ਰਿਤੁਆ ॥ ਮਿਟੰਤਿ ਤਤ੍ਰਾਗਤ ਭਰਮ ਮੋਹੰ ॥ ਭਗਵਾਨ ਰਮਣੰ ਸਰਬਤ੍ਰ ਥਾਨ੍ਹਿੰ ॥ ਦ੍ਰਿਸਟ ਤੁਯੰ ਅਮੋਘ ਦਰਸਨੰ, ਬਸੰਤ ਸਾਧ ਰਸਨਾ ॥ ਹਰਿ ਹਰਿ ਹਰਿ ਹਰੇ, ਨਾਨਕ, ਪ੍ਰਿਅੰ ਜਾਪੁ ਜਪਨਾ ॥ ੮ ॥**

**ਪਦ ਅਰਥ:** ਸਬਦੰ ਰਤੰ=(ਗੁਰੂ ਦੇ) ਸ਼ਬਦ ਵਿਚ ਪ੍ਰੀਤੀ। ਹਿਤੰ=ਹਿਤ, ਪ੍ਰੇਮ-ਪਿਆਰ। ਮਇਆ=ਦਇਆ (ਜੀਆਂ ਤੇ ਤਰਸ ਕਰਨ ਵਾਲਾ)। ਕੀਰਤੰ=(ਪ੍ਰਭੂ ਦੀ) ਕੀਰਤੀ ਸਿਫਤਿ ਸਾਲਾਹ। ਕ੍ਰਿਤੁਆ=ਕਰਕੇ। ਤਤ੍ਰਾਗਤ=ਤਤ੍ਰ+ਆਗਤੁ, ਉਥੇ ਆਏ। ਮੋਹੰ=ਮੋਹ। ਰਮਣੰ=ਵਿਆਪਕ ਹੋ ਰਿਹਾ ਹੈ। ਸਰਬਤ੍ਰ ਥਾਨ੍ਹਿੰ=ਸਾਰੀਆਂ ਥਾਵਾਂ ਤੇ। ਦ੍ਰਿਸਟਿ ਤੁਯੰ=ਤੇਰੀ ਕ੍ਰਿਪਾ ਦ੍ਰਿਸ਼ਟੀ, ਮਿਹਰ ਦੀ ਨਜ਼ਰ। ਅਮੋਘ=ਸਫਲ। ਬਸੰਤ=ਵਸਦਾ ਹੈ। ਪ੍ਰਿਅੰ ਜਾਪੁ=ਪਿਆਰੇ ਦਾ ਜਪ, ਸਿਮਰਨ।੮।

**ਅਰਥ:** (ਹੇ ਭਾਈ! ਗੁਰੂ ਦੇ) ਸ਼ਬਦ ਵਿਚ ਪ੍ਰੀਤ ਕਰਨੀ (ਭਾਵ ਲੀਨ ਹੋਣਾ, ਜੀਅ ਤੇ) ਦਇਆ ਕਰਨੀ, ਪ੍ਰੇਮ (ਕਰਨ ਵਿਚ) ਪ੍ਰਭੂ ਦੀ ਕੀਰਤੀ (ਸਿਫਤਿ ਸਾਲਾਹ ਕਰਨੀ) ਕਲਜੁਗ ਵਿਚ (ਇਹ) ਕਰਨ ਜੋਗ ਕਰਨੀ ਹੈ)। (ਇਨ੍ਹਾਂ ਗੁਣਾਂ ਦੀ ਪ੍ਰਾਪਤੀ ਸਦਕਾ ਜਦੋਂ ਸਾਰੇ) ਭਰਮ ਤੇ ਮੋਹ ਮਿੱਟ ਜਾਂਦੇ ਹਨ (ਓਦੋਂ) ਪਰਮੇਸ਼ਰ ਸਭ ਥਾਵਾਂ ਤੇ ਵਿਆਪਕ ਹੋ ਰਿਹਾ (ਦਿਸਣ ਲਗ ਪੈਂਦਾ ਹੈ)।

(ਹੇ ਪ੍ਰਭੂ! ਜਿਨ੍ਹਾਂ) ਸਾਧੂ ਜਨਾਂ ਨੂੰ ਤੇਰਾ (ਹਰਿ ਹਰਿ ਨਾਮ ਵਾਲਾ) ਜਾਪ ਜਪਣਾ ਚੰਗਾ ਲਗਦਾ ਹੈ, (ਜਿਨ੍ਹਾਂ ਦੀ) ਰਸਨਾ ਤੇ ਤੇਰਾ ਨਾਮ ਵਸਦਾ ਹੈ, ਤੇਰੀ ਕ੍ਰਿਪਾ ਦ੍ਰਿਸ਼ਟੀ ਨਾਲ (ਮੈਨੂੰ ਉਨ੍ਹਾਂ ਵਿਚੋਂ) ਤੇਰਾ ਸਫਲ ਦਰਸ਼ਨ ਹੋ ਜਾਂਦਾ ਹੈ।੮।

## ਸਾਰਥਕ ਵੀਚਾਰ

ਗੁਰੂ ਦੇ ਸ਼ਬਦ ਵਿਚ, ਗੁਰੂ ਦੀ ਕੀਰਤੀ ਅਥਵਾ ਸਿਫਤਿ ਸਾਲਾਹ ਕਰਦਿਆਂ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਣ ਦਾ ਸਦਕਾ ਪ੍ਰਭੂ ਜੀ ਦੇ ਸਫਲ ਦਰਸ਼ਨ ਦਾ ਰੰਗ ਹਰ ਥਾਂ ਸੁਭਾਵਿਕ ਹੀ ਮਾਣਿਆ ਜਾ ਸਕਦਾ ਹੈ:--

**ਅਨਿਕ ਬਾਰ ਨਾਨਕ ਬਲਿਹਾਰਾ॥ ਸਫਲ ਦਰਸਨੁ ਗੋਬਿੰਦੁ ਹਮਾਰਾ॥** [ਪੰਨਾ ੧੯੫

ਅਸਲੀ ਜੀਵਨ ਵਾਲੇ ਓਹ ਮਨੁੱਖ ਹਨ ਜੋ ਗੁਰੂ ਦੇ ਸ਼ਬਦ ਵਿਚ ਰੰਗੇ ਹੋਏ ਹਨ। ਗੁਰਵਾਕ ਹਨ:--

੧. **ਸਬਦਿ ਰਤੇ ਵਡਹੰਸ ਹੈ, ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ, ਸਚੈ ਨਾਮਿ ਪਿਆਰਿ॥**
**ਸਦਾ ਨਿਰਮਲ ਮੈਲੁ ਨ ਲਗਈ, ਨਦਰਿ ਕੀਤੀ ਕਰਤਾਰਿ ॥**
**ਨਾਨਕ ਹਉ ਤਿਨ੍ ਕੈ ਬਲਿਹਾਰਣੈ, ਜੋ ਅਨਦਿਨੁ ਜਪਹਿ ਮੁਰਾਰਿ॥** [ਪੰਨਾ ੫੮੫

੨. **ਸਬਦਿ ਰਤੇ ਤਿਨਾ ਸੋਝੀ ਪਈ, ਦੂਜੈ ਭਰਮਿ ਭੁਲਾਇ ॥** [ਪੰਨਾ ੫੮੭

੩. **ਸਬਦਿ ਰਤੇ ਪੂਰੇ ਬੈਰਾਗੀ ॥**

**ਅਉਹਠਿ ਹਸਤ ਮਹਿ ਭੀਖਿਆ ਜਾਚੀ, ਏਕ ਭਾਇ ਲਿਵਲਾਗੀ॥** [ਪੰਨਾ ੧੩੩੨

**ਘਟੰਤ ਰੂਪੰ, ਘਟੰਤ ਦੀਪੰ, ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ ॥ ਘਟੰਤ ਬਸੁਧਾ ਗਿਰਿ ਤਰ ਸਿ ਖੰਡੰ ॥ ਘਟੰਤ ਲਲਨਾ ਸੁਤ ਭ੍ਰਾਤ ਹੀਤੰ॥ ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ॥ ਨਹ ਘਟੰਤ ਕੇਵਲ ਗੋਪਾਲ ਅਚੁਤ॥ ਅਸਥਿਰੰ, ਨਾਨਕ, ਸਾਧ ਜਨ॥੯॥**

**ਪਦ ਅਰਥ:** ਘਟੰਤ=ਘਟਦੇ ਹਨ, ਭਾਵ ਨਾਸ਼ਵੰਤ ਹਨ। ਰੂਪੰ=ਰੂਪ। ਦੀਪੰ=ਪ੍ਰਕਾਸ਼, ਚਮਕ ਦਮਕ। ਰਵਿ=ਸੂਰਜ। ਸਸੀਅਰ=ਚੰਦ੍ਰਮਾ। ਨਖ੍ਹਤ੍ਰ=ਤਾਰੇ। ਗਗਨ=ਆਕਾਸ਼। ਬਸੁਧਾ=ਧਰਤੀ। ਗਿਰਿ=ਪਹਾੜ। ਤਰ=ਬ੍ਰਿਛ, ਦਰੱਖਤ। ਸਿ ਖੰਡੰ=ਉਸ (ਧਰਤੀ ਦੇ) ਹਿੱਸੇ। ਲਲਨਾ=ਇਸਤ੍ਰੀ। ਸੁਤ=ਪੁੱਤਰ। ਭ੍ਰਾਤ=ਭਾਈ। ਹੀਤੰ=ਹਿਤ ਕਰਨ ਵਾਲੇ, ਪ੍ਰੇਮੀ। ਕਨਿਕ=ਸੋਨਾ ਮਾਨਿਕ=ਮੋਤੀ। ਮਾਇਆ ਸ੍ਵਰੂਪੰ=ਮਾਇਆ ਦਾ ਆਪਣਾ ਸਰੂਪ।੯।

**ਅਰਥ:** (ਹੇ ਭਾਈ!) ਰੂਪ ਘਟਦਾ ਹੈ, ਤੇਜ ਘਟਦਾ ਹੈ, ਸੂਰਜ, ਚੰਦਰਮਾ, ਤਾਰੇ ਅਤੇ ਆਕਾਸ਼ (ਸਭ) ਘੱਟਦੇ ਹਨ (ਭਾਵ ਨਾਸਵੰਤ ਹਨ)। ਧਰਤੀ ਘਟਦੀ ਹੈ, ਪਹਾੜ, ਉਚੀ ਚੋਟੀ ਵਾਲੇ ਰੁਖ, ਉਸ (ਧਰਤੀ) ਦੇ ਹਿਸੇ (ਘੱਟਦੇ) ਹਨ। ਇਸਤ੍ਰੀ, ਪੁੱਤਰ, ਭਰਾ (ਹੋਰ) ਹਿਤੂ (ਸਾਰੇ) ਘਟਦੇ ਹਨ ਭਾਵ ਨਾਸ਼ਵੰਤ ਹਨ। ਸੋਨਾ ਤੇ ਮੋਤੀ ਘਟਦੇ ਹਨ (ਭਾਵ ਨਾਸ਼ਵੰਤ ਹਨ), ਮਾਇਆ ਦੇ ਆਪਣੇ ਸਰੂਪ ਵੀ ਨਾਸ਼ਵੰਤ ਹਨ। (ਹਰੇਕ ਵਸਤੂ ਨਾਸ਼ਵੰਤ ਹੈ) ਕੇਵਲ ਅਬਿਨਾਸੀ ਪ੍ਰਿਥਵੀ ਦਾ ਪਾਲਕ ਪ੍ਰਭੂ ਨਹੀਂ ਘਟਦਾ (ਭਾਵ ਨਾਸ਼ਵੰਤ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਭਜਨ ਕਰਨ ਵਾਲੇ) ਸਾਧੂ ਜਨ ਸਦਾ ਥਿਰ ਰਹਿਣ ਵਾਲੇ ਹਨ।੯।

## ਸਾਰਥਕ ਵੀਚਾਰ

ਦਿਸਦਾ ਸਾਰਾ ਪਸਾਰਾ ਹੀ ਨਾਸ਼ਵੰਤ ਹੈ। ਕੇਵਲ ਸਿਰਜਣਹਾਰ ਪਰਮੇਸ਼ਰ ਅਤੇ ਉਸ ਦੇ ਸਾਧੂ ਜਨ ਸਦੀਵੀ ਰਹਿਣ ਵਾਲੇ ਹਨ। ਗੁਰਬਾਣੀ ਇਸ ਵੀਚਾਰ ਤੇ ਆਪਣੀ ਮੋਹਰ ਲਾਉਂਦੀ ਹੈ:–

੧. **ਮੇਰੇ ਮਨ, ਸਤਗੁਰ ਕੀ ਸੇਵਾ ਲਾਗੁ ॥**

**ਜੋ ਦੀਸੈ ਸੋ ਵਿਣਸਣਾ, ਮਨ ਕੀ ਮਤਿ ਤਿਆਗੁ ॥** [ਪੰਨਾ ੫੦

੨. **ਜੈਸਾ ਸੁਪਨਾ ਰੈਨਿ ਕਾ, ਤੈਸਾ ਸੰਸਾਰ ॥**

**ਦ੍ਰਿਸਟਿਮਾਨ ਸਭੁ ਬਿਨਸੀਐ, ਕਿਆ ਲਗਹਿ ਗਵਾਰ॥੨॥** [ਪੰਨਾ ੮੦੮

ਜੇ ਕੋਈ ਸਦਾ ਥਿਰ ਰਹਿਣ ਵਾਲਾ ਹੈ ਤਾਂ ਉਹ ਕੇਵਲ ਸਿਰਜਣਹਾਰ ਆਪ ਹੈ ਜਾਂ ਉਸ ਦਾ ਨਿਰੰਤਰ ਸਿਮਰਨ ਕਰਨ ਵਾਲੇ ਸਾਧੂ ਜਨ ਹਨ:–

੧. **ਲਖ ਚਉਰਾਸੀਹ ਮੇਦਨੀ, ਸਭ ਆਵੈ ਜਾਸੀ ॥**

**ਨਿਹਚਲੁ ਸਚੁ ਖੁਦਾਇ, ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥** [ਪੰਨਾ ੧੧੦੦

੨. **ਜੋ ਦੀਸੈ ਸੋ ਵਿਣਸਣਾ, ਸਭ ਬਿਨਸਿ ਬਿਨਾਸੀ॥**

**ਥਿਰੁ ਪਾਰਬ੍ਰਹਮੁ ਪਰਮੇਸਰੋ, ਸੇਵਕੁ ਥਿਰੁ ਹੋਸੀ ॥ [ਪੰਨਾ ੧੧੦੦**

੩. **ਨਿਹਚਲੁ ਏਕੁ ਨਰਾਇਣੋ, ਹਰਿ ਅਗਮ ਅਗਾਧਾ ॥..** (ਪੂਰੀ ਪਉੜੀ ਪੜ੍ਹੋ) **[ਪੰਨਾ ੧੧੦੧**

**ਨਹ ਬਿਲੰਬ ਧਰਮੰ, ਬਿਲੰਬ ਪਾਪੰ ॥ ਦ੍ਰਿੜੰਤ ਨਾਮੰ, ਤਜੰਤ ਲੋਭੰ ॥ ਸਰਣਿ ਸੰਤੰ ਕਿਲਬਿਖ ਨਾਸੰ॥ ਪ੍ਰਾਪਤੰ ਧਰਮ ਲਖ੍ਹਿਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ ॥ ੧੦ ॥**

**ਪਦ ਅਰਥ:** ਬਿਲੰਬ=ਦੇਰੀ ਢਿਲ। ਦ੍ਰਿੜੰਤ=ਦ੍ਰਿੜ੍ਹ, ਪੱਕਾ ਕਰਨਾ। ਤਜੰਤ=ਤਿਆਗਣਾ, ਛਡਣਾ। ਲੋਭੰ=ਲੋਭ। ਸੰਤੰ=ਸੰਤਾਂ ਦੀ। ਕਿਲਬਿਖ=ਪਾਪ। ਪ੍ਰਾਪਤੰ=ਪ੍ਰਾਪਤ ਹੁੰਦੇ ਹਨ। ਲਖਿਣ=ਲਛਣ। ਜਿਹ=ਜਿਸ ਉਤੇ। ਸੁਪ੍ਰਸੰਨ=ਚੰਗੀ ਤਰ੍ਹਾਂ ਪ੍ਰਸੰਨ। ਮਾਧਵੇ=ਮਾਇਆ ਦਾ ਪਤੀ।੧੦।

**ਅਰਥ:** (ਹੇ ਜੀਵ!) ਧਰਮ ਕਰਨ ਵਿਚ ਦੇਰੀ ਨ ਕਰ, ਪਾਪ (ਕਰਮ ਕਰਨ ਵਿਚ) ਦੇਰੀ ਕਰ (ਭਾਵ ਅੰਤਰ ਆਤਮੇ ਸੋਚ)। ਲੋਭ ਨੂੰ ਤਿਆਗ (ਅਤੇ) ਨਾਮ ਨੂੰ ਦ੍ਰਿੜ ਕਰ। ਸੰਤਾਂ ਦੀ ਸ਼ਰਣ ਵਿਚ (ਆ, ਸਾਰੇ) ਪਾਪ ਨਾਸ਼ ਹੋ ਜਾਣਗੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਤੇ) ਮਾਇਆ ਦੇ ਪਤੀ ਵਾਹਿਗੁਰੂ ਜੀ ਚੰਗੀ ਤਰ੍ਹਾਂ ਪ੍ਰਸੰਨ ਹੁੰਦੇ ਹਨ (ਉਸ ਨੂੰ ਇਹ ਸਾਰੇ) ਧਰਮ ਦੇ ਲਛਣ (ਪ੍ਰਾਪਤ ਹੋ ਜਾਂਦੇ ਹਨ)।੧੦।

## ਸਾਰਥਕ ਵੀਚਾਰ

ਇਸ ਸਲੋਕ ਵਿਚ ਧਰਮ ਲਖਣ ਪ੍ਰਾਪਤ ਕਰਨ ਦੇ ਬਹੁਤ ਸੁੰਦਰ ਸਾਧਨ ਦਸੇ ਹਨ। ਜਿਸ ਜਗਿਆਸੂ ਤੇ ਪ੍ਰਭੂ ਦੀ ਸੁਪ੍ਰੰਸਨਤਾ ਹੋ ਜਾਂਦੀ ਹੈ, ਉਹ ਦੈਵੀ ਗੁਣ ਪ੍ਰਾਪਤ ਕਰਕੇ, ਸੰਤੁਸ਼ਟ ਹੋ ਜਾਂਦਾ ਹੈ, ਪਾਪ ਕਰਮ ਨਹੀਂ ਕਰਦਾ। ਗੁਰਬਾਣੀ ਜਗਿਆਸੂ ਨੂੰ ਇਹ ਆਦੇਸ਼ ਤੇ ਉਪਦੇਸ਼ ਦਿੰਦੀ ਹੈ:--

੧. **ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂੰ ਸਦਾ ਸੰਗੁ ॥ [ਪੰਨਾ ੧੧੮੩**

੨. **ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ,**
**ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮੁ ॥**
**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥ [ਪੰਨਾ ੫੪੦**

**ਮਿਰਤ ਮੋਹੰ ਅਲਪ ਬੁਧੵੰ, ਰਚੰਤਿ ਬਨਿਤਾ ਬਿਨੋਦ ਸਾਹੰ ॥ ਜੌਬਨ ਬਹਿਕ੍ਰਮ ਕਨਿਕ ਕੁੰਡਲਹ ॥ ਬਚਿਤ੍ਰ ਮੰਦਿਰ, ਸੋਭੰਤਿ ਬਸਤ੍ਰਾ, ਇਤ੍ਯੰਤ ਮਾਇਆ ਬ੍ਯਾਪਿਤੰ ॥ ਹੇ ਅਚੁਤ, ਸਰਣਿ ਸੰਤ, ਨਾਨਕ, ਭੋ ਭਗਵਾਨਏ ਨਮਹ ॥ ੧੧ ॥**

## ਉਚਾਰਨ ਸੇਧ

**ਫੁਟਕਲ:** (੧) 'ਮੰਦਿਰ' ਨੂੰ 'ਮੰਦਰ' ਨਹੀਂ ਉਚਾਰਨਾ, ਸਿਹਾਰੀ ਦਾ ਉਚਾਰਨ ਕਰਨਾ ਜ਼ਰੂਰੀ ਹੈ।
(੨) 'ਬੁਧੵੰ' ਤੇ ਇਤ੍ਯੰਤ ਦਾ ਉਚਾਰਨ ਬੁਧਿਅੰ ਤੇ 'ਇਤਿਅੰਤ' ਕਰਨਾ ਹੈ।

**ਪਦ ਅਰਥ:** ਮਿਰਤ=ਮਰਦਾ ਭਾਵ ਫਸਦਾ ਹੈ। ਮੋਹੰ=(ਝੂਠੇ) ਮੋਹ ਵਿਚ। ਅਲਪ ਬੁਧੵੰ=ਤੁੱਛ ਬੁਧੀ ਕਰਕੇ। ਰਚੰਤਿ=ਰਚਿਆ ਫਸਿਆ ਰਹਿੰਦਾ ਹੈ। ਬਨਿਤਾ=ਇਸਤ੍ਰੀ। ਬਿਨੋਦ=ਰੰਗ ਤਮਾਸ਼ੇ। ਸਾਹੰ=ਉਤਸ਼ਾਹ। ਜੋਬਨਿ=ਜੁਆਨੀ। ਬਹਿਕ੍ਰਮ=ਬਲ। ਕਨਿਕ ਕੁੰਡਲਹ=ਸੋਨੇ ਦੇ ਕੁੰਡਲ, ਵਾਲੇ। ਬਚਿਤ੍ਰ=ਅਨੋਖੇ।

ਸੋਭੰਤਿ=ਸੋਹਣੇ, ਰੰਗ-ਬਰੰਗੇ, ਮੋਹਣ ਵਾਲੇ। ਬਸਤ੍ਰਾ=ਬਸਤਰ, ਸੁੰਦਰ ਕਪੜੇ। ਇਤ੍ਰੰਤ=ਇਤਨੀ ਜ਼ਿਆਦਾ। ਬ੍ਯਾਪਿਤੰ=ਵਿਆਪਦੀ ਹੈ। ਹੇ ਅਚੁਤ=ਹੇ ਅਬਿਨਾਸ਼ੀ ਪ੍ਰਭੂ!। ਭੈ ਭਗਵਾਨਏ=ਧਰਤੀ ਦੇ ਮਾਲਕ ਪ੍ਰਭੂ ਤਾਈਂ। ਨਮਹ=ਨਮਸਕਾਰ ਹੈ।

**ਅਰਥ:** (ਹੇ ਭਾਈ!) ਤੁੱਛ ਬੁਧੀ ਵਾਲਾ (ਜੀਵ ਮਾਇਆ ਦੇ) ਮੋਹ ਵਿਚ ਮਰ ਰਿਹਾ ਹੈਂ। ਇਸਤ੍ਰੀ ਦੇ ਰੰਗ ਤਮਾਸ਼ਿਆਂ ਵਿਚ ਰਚਿਆ (ਫਸਿਆ ਪਿਆ) ਹੈਂ। ਜੁਆਨੀ, ਬਲ, ਸੋਨੇ ਦੇ ਕੁੰਡਲ, ਅਨੋਖੇ ਮੰਦਿਰ, ਸੋਹਣੇ ਬਸਤਰ, ਇਤਨੀ ਜ਼ਿਆਦਾ ਮਾਇਆ (ਮਨੁੱਖ ਨੂੰ) ਲੱਗੀ ਹੋਈ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ) ਹੇ ਸੰਤਾਂ ਨੂੰ ਸ਼ਰਨ ਦੇਣ ਵਾਲੇ ਅਬਿਨਾਸ਼ੀ ਪ੍ਰਭੂ! ਤੈਂ ਧਰਤੀ ਦੇ ਮਾਲਕ (ਤਾਈਂ ਮੇਰੀ) ਨਮਸਕਾਰ ਹੈ।੧੧।

## ਸਾਰਥਕ ਵੀਚਾਰ

ਮਾਇਆ ਨਾਸ਼ਵੰਤ ਹੈ ਪ੍ਰੰਤੂ ਜੀਵ ਤੁੱਛ ਬੁਧੀ ਹੋਣ ਕਾਰਨ ਜਿਥੇ ਇਸ ਠੱਗਣੀ ਦੇ ਮੋਹ ਵਿਚ ਫਸ ਰਿਹਾ ਹੈ ਉਥੇ ਇਸਤ੍ਰੀ ਦੇ ਰੰਗ ਤਮਾਸ਼ਿਆਂ ਵਿਚ ਵੀ ਗਲਤਾਨ ਹੈ। ਸਵਈਏ ਸ੍ਰੀ ਮੁਖਵਾਕ ਮਹਲਾ ੫ ਵਿਚ ਗੁਰਦੇਵ ਜੀ ਦੇ ਇਹੋ ਜਿਹੇ ਬਚਨ ਹਨ:—

**ਕਾਚੀ ਦੇਹ ਮੋਹਿ ਫੁਨਿ ਬਾਂਧੀ, ਸਠ ਕਠੋਰ ਕੁਚੀਲ ਕੁਗਿਆਨੀ॥**
**ਧਾਵਤ ਭਰਮਤ ਰਹਨੁ ਨਹੀ ਪਾਵਤ, ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥**
**ਜੋਬਨ ਰੂਪ ਮਾਇਆ ਮਦ ਮਾਤਾ, ਬਿਚਰਤ ਬਿਕਲ ਬਡੌ ਅਭਿਮਾਨੀ ॥**
**ਪਰਧਨ ਪਰ ਅਪਵਾਦ ਨਾਰਿ ਨਿੰਦਾ, ਯਹ ਮੀਠੀ ਜੀਅ ਮਾਹਿ ਹਿਤਾਨੀ॥[ਪੰਨਾ ੧੩੮੭**

ਜਿਸ ਨੂੰ ਅਜਿਹੇ ਭੋਗਾਂ ਦੀ ਨਾਸ਼ਮਾਨਤਾ ਬਾਰੇ ਦਿਲੋਂ ਸੋਝੀ ਆ ਜਾਂਦੀ ਹੈ, ਉਹ ਜੀਵ ਪਰਮਾਤਮਾ ਦੀ ਸ਼ਰਨ ਲੈਂਦਾ ਹੈ ਤੇ ਆਪਣੇ ਮਾਲਕ ਤਾਈਂ ਨਮਸਕਾਰ ਕਰਦਾ ਹੈ। ਇਸ ਤਰ੍ਹਾਂ ਮਾਇਆ ਮੋਹ ਦੇ ਪ੍ਰਭਾਵ ਤੋਂ ਛੁਟਕਾਰਾ ਪਾ ਲੈਂਦਾ ਹੈ।

**ਜਨਮੰ ਤ ਮਰਣੰ, ਹਰਖੰ ਤ ਸੋਗੰ, ਭੋਗੰ ਤ ਰੋਗੰ ॥ ਊਚੰ ਤ ਨੀਚੰ, ਨਾਨ੍ਹਾ ਸੁ ਮੂਚੰ ॥ ਰਾਜੰ ਤ ਮਾਨੰ, ਅਭਿਮਾਨੰ ਤ ਹੀਨੰ ॥ ਪ੍ਰਵਿਰਤਿ ਮਾਰਗੰ, ਵਰਤੰਤਿ ਬਿਨਾਸਨੰ ॥ ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ, ਨਾਨਕ, ਭਗਵੰਤ ਭਜਨਾਸਨੰ॥ ੧੨ ॥**

**ਪਦ ਅਰਥ:** ਹਰਖੰ=ਖੁਸ਼ੀ। ਸੋਗੰ=ਗ਼ਮੀ, ਚਿੰਤਾ। ਨਾਨਾ=ਛੋਟਾ। ਸੁ=ਉਹ। ਮੂਚੰ=ਵੱਡਾ। ਮਾਨੰ=ਮਾਣ, ਆਦਰ। ਅਭਿਮਾਨੰ=ਅਹੰਕਾਰ। ਹੀਨੰ=ਹੀਣਤਾ, ਅਪਮਾਨ, ਨਿਰਾਦਰ। ਪ੍ਰਵਿਰਤਿ ਮਾਰਗੰ=ਪਰਵਿਰਤੀ ਦੇ ਮਾਰਗ (ਰਸਤੇ) ਵਿਚ ਮਨ ਦੀ ਵਿਹਾਰ ਵਲ ਲਗਨ ਵਿਚ। ਵਰਤੰਤਿ=ਵਰਤਦਿਆਂ। ਬਿਨਾਸਨੰ=ਨਾਸ਼ਵੰਤ। ਸੰਗੇਣ=ਸੰਗ ਨਾਲ। ਅਸਥਿਰੰ=ਸਦਾ ਕਾਇਮ ਰਹਿਣ ਵਾਲਾ। ਭਜਨਾਸਨੰ=ਭਜਨ ਆਸਨੰ-ਭਜਨ ਹੀ ਅਧਾਰ, ਆਸਰਾ ਹੈ੧੨।

**ਅਰਥ:** (ਜਗਤ ਵਿਚ ਜੇ) ਜਨਮ ਹੈ ਤਾਂ ਮੌਤ ਭੀ ਹੈ, (ਜੇ) ਖੁਸ਼ੀ ਹੈ ਤਾਂ ਗ਼ਮੀ ਭੀ ਹੈ। (ਜੇ ਪਦਾਰਥਾਂ ਦੇ ਸੁਆਦਲੇ) ਭੋਗ ਹਨ ਤਾਂ ਰੋਗ ਭੀ ਹਨ। (ਜੇ) ਉੱਚਾਪਨ ਹੈ ਤਾਂ ਨੀਵਾਂ-ਪਨ ਭੀ ਹੈ। (ਜੇ) ਛੋਟਾ ਹੈ ਤਾਂ ਉਹ ਵੱਡਾ ਭੀ ਹੈ। (ਜੇ) ਰਾਜ ਹੈ ਤਾਂ ਮਾਣ (ਆਦਰ) ਵੀ ਹੈ, (ਜੇ) ਹੰਕਾਰ ਹੈ ਤਾਂ ਹੀਣਤਾ ਵੀ ਹੈ।

(ਦੁਨੀਆ ਦਾ) ਪਰਵਿਰਤੀ ਵਾਲਾ ਮਾਰਗ (ਰਸਤਾ) ਹੈ, (ਜੋ ਜਗਤ ਵਿਚ) ਵਰਤ ਰਿਹਾ ਹੈ, (ਉਹ ਸਭ) ਨਾਸ਼ਵੰਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮਾਤਮਾ ਦਾ ਭਜਨ (ਸਿਮਰਨ ਜੋ) ਸਾਧ ਸੰਗ ਨਾਲ (ਰਚ-ਮਿੱਚ ਕੇ ਕੀਤਾ ਜਾਂਦਾ ਹੈ, ਉਹ) ਸਦਾ ਕਾਇਮ ਰਹਿਣ ਵਾਲਾ ਹੈ (ਅਤੇ ਸਹੀ ਅਰਥਾਂ ਵਿਚ ਵਾਹਿਗੁਰੂ ਜੀ) ਦਾ ਭਜਨ ਹੀ (ਜਗਿਆਸੂ ਲਈ ਜੀਵਨ) ਆਸਰਾ ਹੈ।੧੨।

## ਸਾਰਥਕ ਵੀਚਾਰ

ਜਨਮ ਮਰਣ ਦੇ ਹਰਖ ਸੋਗ ਵਿਚ ਪਰਵਿਰਤ ਹੋਣ ਵਾਲਾ ਮਾਰਗ ਵਿਨਾਸ਼ ਵਲ ਲਿਜਾਂਦਾ ਹੈ। ਜਦੋਂ ਕਿ ਵਾਹਿਗੁਰੂ ਜੀ ਦੇ ਭਜਨ ਦਾ ਮਾਰਗ ਸਦਾ ਕਾਇਮ ਰਹਿਣ ਵਾਲਾ ਹੈ। ਗੋਬਿੰਦ ਭਜਨ ਤੋਂ ਬਿਨਾ ਕੋਈ ਆਸਰਾ ਨਹੀਂ ਰਖਣਾ ਚਾਹੀਦਾ। ਅਸਨ ਪਦ ਦੇ ਅਰਥ ਭੋਜਨ ਹਨ ਪਰ ਇਥੇ ਭਜਨ+ਆਸਨੰ' ਹੈ। 'ਆਸਨੰ' ਦਾ ਆਸਣੰ, ਟਿਕਾਣਾ, ਭਾਵ ਆਸਰਾ ਹੈ। ਕਈ ਟੀਕਾਕਾਰਾਂ ਨੇ 'ਆਸਨੰ' ਨੂੰ 'ਅਸਨ' ਬਣਾ ਕੇ 'ਭੋਜਨ' ਹੀ ਅਰਥ ਕੀਤੇ ਹਨ।

**ਕਿਰਪੰ ਤ ਹਰੀਅੰ, ਮਤਿ ਤਤੁ ਗਿਆਨੰ ॥ ਬਿਗਸੀਧ੍ਰਿ ਬੁਧਾ, ਕੁਸਲ ਥਾਨੰ ॥ ਬਸ੍ਹਿੰਤ ਰਿਖਿਅੰ, ਤਿਆਗਿ ਮਾਨੰ ॥ ਸੀਤਲੰਤ ਰਿਦਯੰ, ਦ੍ਰਿੜੁ ਸੰਤ ਗਿਆਨੰ ॥ ਰਹੰਤ ਜਨਮੰ, ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣਾਂ ॥ ੧੩ ॥**

**ਪਦ ਅਰਥ:** ਕਿਰਪੰ ਤ=ਕਿਰਪਾ ਕਰਦਾ ਹੈ ਤਦੋਂ। ਹਰੀਅੰ=ਹਰੀ (ਪਰਮਾਤਮਾ)। ਮਤਿ=ਮਤ ਵਿਚ। ਤਤੁ ਗਿਆਨੰ=ਆਤਮਿਕ ਜੀਵਨ ਦੀ ਸਿਧਾਂਤਕ ਸੂਝ-ਬੂਝ। ਬਿਗਸੀਧ੍ਰਿ=ਬਿਗਾਸ (ਖੇੜਾ)। ਬੁਧਾ=ਬੁਧੀ ਵਿਚ। ਕੁਸਲ=ਸੁਖ ਸ਼ਾਂਤੀ, ਖੁਸ਼ੀ। ਥਾਨੰ=ਥਾਵਾਂ ਤੇ। ਬਸ੍ਹਿੰਤ=ਵਸ ਵਿੱਚ। ਰਿਖਿਅੰ=ਇੰਦਰੇ। ਸੀਤਲੰ=ਠੰਡਾ। ਦ੍ਰਿੜੁ=ਪੱਕਾ। ਰਹੰਤ=ਰਹਿ ਜਾਂਦਾ ਹੈ। ਜਨਮੰ=ਜਨਮ। ਲੀਣਾ=ਲੀਨ, ਸਮਾਉਣਾ। ਬਾਜੰਤ=ਵਜਦੀ ਹੈ। ਸਬਦ ਬੀਣਾ=ਸ਼ਬਦ ਦੀ ਵੀਣਾ (ਵਾਜਾ)।੧੩।

**ਅਰਥ:** (ਜਦੋਂ) ਹਰੀ ਦੀ ਕਿਰਪਾ ਹੁੰਦੀ ਹੈ ਤਦੋਂ (ਤੱਤ ਗਿਆਨ ਪ੍ਰਗਟ ਹੁੰਦਾ ਹੈ)। ਬੁਧੀ ਵਿਚ ਬਿਗਾਸ (ਖੇੜਾ) ਆ ਜਾਂਦਾ ਹੈ, (ਸਭ) ਥਾਵਾਂ ਤੇ ਸੁਖ ਸ਼ਾਂਤੀ ਹੋ ਜਾਂਦੀ ਹੈ। ਮਾਨ ਤਿਆਗਣ ਨਾਲ ਇੰਦ੍ਰੇ ਵਸ ਵਿਚ ਆ ਜਾਂਦੇ ਹਨ। ਹਿਰਦਾ ਠੰਡਾ (ਸ਼ਾਂਤ) ਹੋ ਜਾਂਦਾ ਹੈ (ਜਦੋਂ) ਸੰਤਾਂ ਦਾ ਦਿਤਾ ਗਿਆਨ (ਪੱਕਾ) ਦ੍ਰਿੜ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦੇ ਅੰਦਰ (ਅਨਹਤ) ਸ਼ਬਦ ਦੀ ਵੀਣਾ ਵਜਦੀ ਹੈ। (ਇਸ ਦੇ ਫਲ ਸਰੂਪ ਉਹ) ਪ੍ਰਭੂ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ (ਅਤੇ) ਜਨਮ ਮਰਣ ਤੋਂ ਰਹਿਤ ਹੋ ਜਾਂਦਾ ਹੈ।੧੩।

## ਸਾਰਥਕ ਵੀਚਾਰ

ਬੁਧੀ ਦਾ ਪ੍ਰਕਾਸ਼ ਪ੍ਰਭੂ ਦੀ ਕਿਰਪਾ ਨਾਲ ਹੁੰਦਾ ਹੈ। ਤੱਤ ਗਿਆਨ ਨਾਲ ਸੁਰਤਿ ਨਿਜ ਸਰੂਪ ਵਿਚ ਆ ਕੇ ਖਿੜਦੀ ਹੈ। ਇੰਦਰੇ ਵੱਸ ਵਿਚ ਹੋਣ ਨਾਲ ਹੰਕਾਰ ਨਾਸ਼ ਹੋ ਜਾਂਦਾ ਹੈ ਅਤੇ ਹਿਰਦਾ ਸੀਤਲ ਹੋ ਜਾਂਦਾ ਹੈ ਕਿਉਂਕਿ ਅਨਹਤ ਸ਼ਬਦ ਦੀ ਮਧੁਰ ਧੁਨੀ ਹਰ ਵੇਲੇ ਵਜਦੀ ਰਹਿੰਦੀ ਹੈ। ਪ੍ਰਭੂ ਕਿਰਪਾ ਦੇ ਫਲ ਸਰੂਪ ਜਨਮ ਮਰਨ ਦਾ ਧੰਧਾ ਮੁਕ ਜਾਂਦਾ ਹੈ, ਦਰਸ਼ਨ ਵਿਚ ਸਦੀਵੀ ਲੀਨਤਾ ਹੋ ਜਾਂਦੀ ਹੈ:–

**੧. ਜਨਮ ਮਰਣ ਕਾ ਸਹਸਾ ਚੂਕਾ, ਬਹੁੜਿ ਕਤਹੂ ਨ ਧਾਈ॥** [ਪੰਨਾ ੬੧੫

੨. **ਭ੍ਰਮ ਭਉ ਕਾਟਿ ਕੀਏ ਨਿਹਕੇਵਲੁ ਜਬ ਤੇ ਹਉਮੈ ਮਾਰੀ ॥**

**ਜਨਮ ਮਰਣ ਕੋ ਚੂਕੋ ਸਹਸਾ, ਸਾਧਸੰਗਤਿ ਦਰਸਾਰੀ॥੩॥** [ਪੰਨਾ ੨੦੭

**ਕਹੰਤ ਬੇਦਾ, ਗੁਣੰਤ ਗੁਨੀਆ, ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥ ਦ੍ਰਿੜੰਤ ਸੁਬਿਦਿਆ, ਹਰਿ ਹਰਿ ਕ੍ਰਿਪਾਲਾ ॥ ਨਾਮ ਦਾਨੁ ਜਾਚੰਤ, ਨਾਨਕ, ਦੈਨਹਾਰ ਗੁਰ ਗੋਪਾਲਾ ॥ ੧੪ ॥**

**ਪਦ ਅਰਥ:** ਕਹੰਤ=ਕਹਿੰਦੇ ਹਨ। ਬੇਦਾ=ਬੇਦ, ਧਾਰਮਿਕ ਗ੍ਰੰਥ। ਗੁਣੰਤ=ਵਿਚਾਰਦੇ ਹਨ। ਗੁਨੀਆ=ਗੁਣੀ ਲੋਕ, ਵਿਦਵਾਨ। ਸੁਣੰਤ=ਸੁਣਦੇ ਹਨ। ਬਾਲਾ=ਬਾਲ, ਜਗਿਆਸੂ, ਸਿਖ ਸੇਵਕ। ਬਹੁ ਬਿਧਿ ਪ੍ਰਕਾਰਾ=ਕਈ ਪ੍ਰਕਾਰ ਦੇ। ਦ੍ਰਿੜੰਤ=ਦ੍ਰਿੜ ਕਰਦੇ ਹਨ। ਸੁਬਿਦਿਆ=ਸ੍ਰੇਸ਼ਟ ਵਿਦਿਆ। ਜਾਚੰਤ=ਮੰਗਦੇ ਹਨ। ਦੈਨਹਾਰ=ਦੇਣ ਵਾਲਾ, ਦਾਤਾ।੧੪।

**ਅਰਥ:** (ਜੋ) ਵੇਦ ਕਹਿੰਦੇ ਹਨ, ਗੁਣੀ ਗਿਆਨੀ ਅਤੇ ਜਗਿਆਸੂ ਜਨ (ਉਨ੍ਹਾਂ ਦੇ) ਕਈ ਪ੍ਰਕਾਰ ਵਿਚਾਰ ਸੁਣਦੇ ਹਨ। (ਜਿਨ੍ਹਾਂ ਤੇ ਹਰੀ ਕਿਰਪਾਲੂ ਹੁੰਦੇ ਹਨ ਓਹ) ਸ੍ਰੇਸ਼ਟ ਬਿਦਿਆ (ਭਾਵ ਨਾਮ-ਸਿਮਰਨ ਪ੍ਰਾਪਤ ਕਰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸਦਾ) ਨਾਮ ਦਾਨ ਦੀ ਜਾਚਨਾ ਕਰਦੇ ਹਨ (ਜਿਸ ਨੂੰ) ਦੇਣ ਵਾਲਾ ਦਾਤਾ ਗੁਰੂ-ਗੋਪਾਲ ਹੈ।੧੪।

## ਸਾਰਥਕ ਵੀਚਾਰ

ਗੁਣੀ ਜਨ ਗਿਆਨ ਦੀ ਕਥਾ ਵਿਚਾਰਦੇ ਹਨ ਅਤੇ ਜਗਿਆਸੂ ਜਨ ਸੁਣਦੇ ਹਨ। ਕਥਾ ਦਾ ਸੁਣਨਾ ਕਈ ਪ੍ਰਕਾਰ ਦਾ ਹੁੰਦਾ ਹੈ। ਕੋਈ ਵਾਦ-ਵਿਵਾਦ, ਗਿਆਨ-ਚਰਚਾ ਕਰਦੇ ਹਨ, ਕੋਈ ਮਾਨ ਪ੍ਰਤਿਸ਼ਟਤਾ ਨਾਮਨਾ ਖੱਟਣ ਦੀ ਇਛਾ ਨਾਲ ਗੁਣ ਸ੍ਵਣ ਕਰਦੇ ਹਨ। ਜਿਹੜੇ ਪ੍ਰਭੂ ਪਾਸੋਂ ਨਾਮ ਦੀ ਦਾਤਿ ਮੰਗਦੇ ਹਨ, ਉਨ੍ਹਾਂ ਉਤੇ ਪ੍ਰਭੂ ਦੀ ਸਦੀਵ ਕਾਲ ਕਿਰਪਾ ਹੁੰਦੀ ਹੈ:–

**ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ,**
**ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥**
**ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ,**
**ਹਰਿ ਦੇਖਿ ਨਿਕਟਿ ਹਦੂਰਿ, ਨਿਹਾਲ ਨਿਹਾਲ ਨਿਹਾਲ ਨਿਹਾਲ॥** [ਪੰਨਾ ੬੭੮

**ਨਹ ਚਿੰਤਾ ਮਾਤ ਪਿਤ ਭ੍ਰਾਤਹ, ਨਹ ਚਿੰਤਾ ਕਛੁ ਲੋਕ ਕਹ ॥ ਨਹ ਚਿੰਤਾ ਬਨਿਤਾ ਸੁਤ ਮੀਤਹ, ਪ੍ਰਵਿਰਤਿ ਮਾਇਆ ਸਨਬੰਧਨਹ ॥ ਦਇਆਲ ਏਕ ਭਗਵਾਨ ਪੁਰਖਹ, ਨਾਨਕ, ਸਰਬ ਜੀਅ ਪ੍ਰਤਿਪਾਲਕਹ ॥ ੧੫ ॥**

**ਪਦ ਅਰਥ:** ਭ੍ਰਾਤਹ=ਭਰਾਵਾਂ ਦੀ। ਲੋਕ ਕਹ=ਲੋਕਾਂ ਦੀ। ਬਨਿਤਾ=ਇਸਤ੍ਰੀ, ਪਤਨੀ। ਸੁਤ=ਪੁੱਤਰ। ਮੀਤਹ=ਮਿਤਰਾਂ ਦੀ। ਪ੍ਰਵਿਰਤਿ=ਪਰਵਿਰਤੀ ਵਿਚ ਰੁਝਣਾ, ਫਸਣਾ। ਮਾਇਆ ਸਨਬੰਧਨਹ=ਮਾਇਆ ਦੇ ਸਨਬੰਧ (ਜੋੜ) ਕਰਕੇ। ਪੁਰਖਹ=ਭਗਵਾਨ ਪੁਰਖ। ਸਰਬ ਜੀਅ=ਸਾਰੇ ਜੀਵਾਂ ਦੀ। ਪ੍ਰਤਿਪਾਲਕਹ=ਪਾਲਨਾ ਕਰਨ ਵਾਲਾ ਹੈ।੧੫।

**ਅਰਥ:** ਮਾਤਾ ਪਿਤਾ ਭਰਾਵਾਂ ਦੀ ਚਿੰਤਾ ਨਹੀਂ (ਕਰਨੀ ਚਾਹੀਦੀ ਅਤੇ) ਨਾ ਹੀ ਹੋਰ ਲੋਕਾਂ ਦੀ ਚਿੰਤਾ (ਕਰਨੀ ਉਚਿਤ ਹੈ)। ਪਤਨੀ, ਪੁਤਰਾਂ, ਮਿਤਰਾਂ ਦੀ ਚਿੰਤਾ ਨਹੀਂ (ਕਰਨੀ ਚਾਹੀਦੀ ਕਿਉਂਕਿ ਇਹ ਸਾਰੀ ਪਰਵਿਰਤੀ) ਮਾਇਆ ਦੇ ਸਨਬੰਧ ਕਰਕੇ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ ਭਗਵਾਨ ਹੀ ਦਇਆ ਦਾ ਘਰ ਹੈ (ਜੋ) ਸਾਰੇ ਜੀਆਂ ਦੀ ਪਾਲਨਾ ਕਰਨ ਵਾਲਾ ਹੈ।੧੫।

## ਸਾਰਥਕ ਵੀਚਾਰ

ਇਸ ਸਲੋਕ ਵਿਚ ਵਿਅਰਥ ਚਿੰਤਾ ਕਰਨ ਤੋਂ ਵਰਜਿਆ ਹੈ। ਮਨੁੱਖ ਜਿਨ੍ਹਾਂ ਸਨਬੰਧੀਆਂ ਦੀ ਚਿੰਤਾ ਕਰਦਾ ਹੈ, ਇਸ ਦਾ ਮੂਲ ਕਾਰਨ ਮਾਇਆ ਦੀ ਪਰਵਿਰਤੀ ਹੈ। ਗੁਰੂ ਪਾਤਿਸ਼ਾਹ ਜੀਵ ਨੂੰ ਧਰਵਾਸ ਦਿੰਦੇ ਹਨ ਕਿ ਪਰਮਾਤਮਾ ਸਾਰੇ ਜੀਆਂ ਦੀ ਪਾਲਨਾ ਕਰਨ ਵਾਲਾ ਹੈ। ਮਨੁੱਖ ਨੂੰ 'ਚਿੰਤਾ ਛਡਿ ਅਚਿੰਤ ਰਹੁ, ਨਾਨਕ ਲਗਿ ਪਾਈ' ਦੇ ਨਾਲ ਇਹ ਉਪਦੇਸ਼ ਦਿਤਾ ਹੈ:--

**ਨਾ ਕਰਿ ਚਿੰਤ, ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ॥**

**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੈ॥੬॥[ਪੰ. ੧੦੭੦**

ਚਿੰਤਾ ਕੀਤਿਆਂ ਕੁਝ ਨਹੀਂ ਬਣਦਾ। ਪਰਮੇਸ਼ਰ ਦਾ ਚਿੰਤਨ ਕਰਨ ਨਾਲ ਸਾਰੀਆਂ ਚਿੰਤਾਵਾਂ ਮਿੱਟ ਜਾਂਦੀਆਂ ਹਨ ਤੇ ਮਨ ਸੁਖੀ ਹੋ ਜਾਂਦਾ ਹੈ।

**ਅਨਿਤ੍ਯ ਵਿਤੰ ਅਨਿਤ੍ਯ ਚਿਤੰ, ਅਨਿਤ੍ਯ ਆਸਾ ਬਹੁ ਬਿਧਿ ਪ੍ਰਕਾਰੰ ॥ ਅਨਿਤ੍ਯ ਹੇਤੰ ਅਹੰ ਬੰਧੰ, ਭਰਮ ਮਾਇਆ ਮਲਨੰ ਬਿਕਾਰੰ ॥ ਫਿਰੰਤ ਜੋਨਿ ਅਨੇਕ ਜਠਰਾਗਨਿ, ਨਹ ਸਿਮਰੰਤ ਮਲੀਣ ਬੁਧੰ ॥ ਹੇ ਗੋਬਿੰਦ, ਕਰਤ ਮਇਆ, ਨਾਨਕ, ਪਤਿਤ ਉਧਾਰਣ ਸਾਧ ਸੰਗਮਹ ॥ ੧੬ ॥**

## ਉਚਾਰਨ ਸੇਧ

**ਨੋਟ:** ਅਨਿਤ੍ਯ ਦੇ 'ਤ੍ਯ' ਨੂੰ ਲਗੇ ਅੱਧੇ 'ਯ' ਦਾ ਉਚਾਰਨ ਲਮਕਾ ਕੇ ਕਰੋ 'ਅਨਿਤਿਅ'

**ਪਦ ਅਰਥ:** ਅਨਿਤ੍ਯ=ਨਿਤ ਨਾ ਰਹਿਣ ਵਾਲਾ, ਨਾਸ਼ਵੰਤ। ਵਿਤੰ=ਬਿਤ, ਧਨ-ਦੌਲਤ। ਚਿਤੰ=ਚਿਤਵਨੀ, ਸੋਚ। ਬਹੁ ਬਿਧਿ ਪ੍ਰਕਾਰੰ=ਅਨੇਕ ਪ੍ਰਕਾਰ ਦੀ। ਹੇਤੰ=ਹੇਤ, ਮੋਹ। ਅਹੰ=ਹੰਕਾਰ। ਬੰਧੰ=ਬੰਧਨ। ਮਲਨੰ=ਮਲੀਨ, ਮੈਲੇ। ਬਿਕਾਰੰ=ਵਿਕਾਰ। ਫਿਰੰਤ ਜੋਨਿ ਅਨੇਕ=ਬਹੁਤ ਜੋਨੀਆਂ ਵਿਚ ਫਿਰਦੇ ਭਟਕਦੇ ਹਨ। ਜਠਰਾਗਨਿ=ਜਠਰ+ਅਗਨੀ, ਪੇਟ ਦੀ ਅੱਗ ਵਿਚ। ਮਲੀਣ ਬੁਧੰ=ਮਲੀਨ ਬੁੱਧੀ ਵਾਲਾ। ਕਰਤ ਮਇਆ=ਕਿਰਪਾ ਕਰਦੇ ਹੋ। ਪਤਿਤ ਉਧਾਰਣ=ਪਤਿਤਾਂ (ਨੀਚਾਂ) ਨੂੰ ਉਧਾਰਨ ਵਾਲੀ। ਸਾਧਸੰਗਮਹ=ਸਾਧ ਸੰਗਤ ਹੈ।੧੬।

**ਅਰਥ:** (ਹੇ ਭਾਈ!) ਧਨ ਸਦਾ ਰਹਿਣ ਵਾਲਾ ਨਹੀਂ ਹੈ (ਅਤੇ ਜਿਸ) ਚਿਤ ਵਿਚ (ਮਾਇਆ ਦਾ ਚਿੰਤਨ ਹੈ, ਉਹ ਵੀ) ਸਥਿਰ ਰਹਿਣ ਵਾਲਾ ਨਹੀਂ ਹੈ, ਅਨੇਕ ਪ੍ਰਕਾਰ ਦੇ (ਪਦਾਰਥਾਂ ਦੀ) ਆਸਾ ਵੀ ਸਦੀਵੀ ਰਹਿਣ ਵਾਲੀ ਨਹੀਂ (ਭਾਵ ਨਾਸ਼ਵੰਤ) ਹੈ। (ਮਾਇਆ ਦਾ) ਹਿਤ (ਮੋਹ) ਨਾਸ਼ਵੰਤ ਹੈ, (ਅਤੇ ਧਨ ਦਾ) ਹੰਕਾਰ ਬੰਧਨ ਰੂਪ ਹੈ, ਮਲੀਨ ਵਿਕਾਰਾਂ ਕਰਕੇ (ਮਨ) ਮਾਇਆ ਵਿਚ ਭਰਮਦਾ ਹੈ।

ਮਲੀਨ ਬੁਧੀ ਵਾਲਾ (ਜੀਵ ਪਰਮਾਤਮਾ ਦਾ ਨਾਮ) ਨਹੀਂ ਸਿਮਰਦਾ (ਜਿਸ ਕਰਕੇ) ਅਨੇਕ ਜੋਨੀਆਂ ਦੀ ਜਠਰ ਅਗਨੀ ਵਿਚ ਫਿਰਦਾ (ਤੇ ਦੁਖੀ ਹੁੰਦਾ ਹੈ)। ਨਾਨਕ (ਗੁਰੂ ਜੀ ਪ੍ਰਭੂ ਦੀ ਵਡਿਆਈ ਕਰਦੇ ਹਨ ਕਿ) ਹੇ ਗੋਬਿੰਦ ਜੀਉ! ਜਿਸਤੇ ਤੁਸੀਂ ਕਿਰਪਾ ਕਰਦੇ ਹੋ, (ਉਸ ਦਾ ਵਾਸਾ) ਪਤਿਤਾਂ ਨੂੰ ਉਧਾਰਨ ਵਾਲੀ ਸਾਧਸੰਗਤ ਵਿਚ ਕਰ ਦਿੰਦੇ ਹੋ।੧੬।

## ਸਾਰਥਕ ਵੀਚਾਰ

ਜੀਵ ਦਾ ਝੁਕਾਅ ਵਿਤ (ਧਨ) ਵਾਲੇ ਪਾਸੇ ਬਹੁਤ ਹੈ ਪਰ ਇਸ ਮੂਰਖ ਨੂੰ ਇਹ ਸਮਝ ਨਹੀਂ ਕਿ ਇਹ ਅਨਿਤ ਵਸਤੂ ਹੈ। ਇਸ ਨੂੰ ਬ੍ਰਿਖ ਦੀ ਛਾਂ ਨਾਲ ਤੁਲਨਾ ਦਿਤੀ ਗਈ ਹੈ:—

੧. **ਬਿਰਖ ਛਾਇਆ ਜੈਸੇ ਬਿਨਸਤ, ਪਵਨ ਝੂਲਤ ਮੇਹ ॥** [ਪੰਨਾ ੧੦੦੬

੨. **ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥**

**ਓਹ ਬਿਨਸੈ, ਉਹੁ ਮਨਿ ਪਛੁਤਾਵੈ॥....** [ਪੰਨਾ ੨੬੮

ਮਾਇਆ ਦੀ ਆਸਾ ਕਰਨ ਵਾਲਾ ਚਿਤ ਵੀ ਅਨਿਤ ਹੈ। ਮਾਇਆ ਦੇ ਪ੍ਰਭਾਵਾਂ ਅਧੀਨ ਹੀ ਮਨੁੱਖ ਮਲੀਨ ਵਿਕਾਰਾਂ ਵਿਚ ਫਸ ਰਿਹਾ ਹੈ। ਮਾਇਆ ਮੋਹ ਦਾ ਫਲ ਅਨੇਕਾਂ ਜੂਨੀਆਂ ਦੀ ਜਠਰ ਅਗਨੀ ਵਿਚ ਸੜਨਾ ਹੈ। ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਹਨ:—

**ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ,**

**ਗੋਬਿਦ ਭਜਨ ਬਿਨੁ, ਹੜ ਕਾ ਜਲੁ ॥** [ਪੰਨਾ ੭੧੭

ਜਿਸ ਨੂੰ "ਦੇਹ ਅਨਿਤ ਨ ਨਿਤ ਰਹੈ" ਦੀ ਸੋਝੀ ਆ ਗਈ ਹੈ, ਉਹ ਮਾਇਆ ਦੇ ਇੰਦਰ-ਜਾਲ ਵਿਚ ਨਹੀਂ ਫਸਦਾ। ਸਲੋਕ ਦੇ ਅੰਤ ਵਿਚ ਅਸਮਾਦਕ ਜੀਆਂ ਲਈ ਗੋਬਿੰਦ ਜੀਉ ਦੀ ਵਡਿਆਈ ਅਤੇ ਚਰਨਾ ਵਿਚ ਬੇਨਤੀ ਕੀਤੀ ਹੈ:—

ਹੇ ਗੋਬਿੰਦ ਜੀਉ! ਕਿਰਪਾ ਕਰੋ ਸਾਧ ਸੰਗਤ ਜੋ ਪਤਿਤਾਂ ਦਾ ਉਧਾਰਨ ਕਰਨ ਵਾਲੀ ਹੈ, ਇਸ ਵਿਚ ਜੀਵ ਦਾ ਵਾਸਾ ਬਖਸ਼ੋ, ਤਾਂ ਜੋ ਇਹ ਮਲੀਨ ਬੁਧੀ ਵਾਲਾ ਜੀਵ ਨਾਮ-ਚਿੰਤਨ ਵਿਚ ਲਗ ਜਾਵੇ।

**ਗਿਰੰਤ ਗਿਰਿ ਪਤਿਤ ਪਾਤਾਲੰ, ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥ ਬਹੰਤਿ ਅਗਾਹ ਤੋਯੰ ਤਰੰਗੰ, ਦੁਖੰਤ ਗ੍ਰਹ ਚਿੰਤਾ, ਜਨਮੰ ਤ ਮਰਣਹ ॥ ਅਨਿਕ ਸਾਧਨੰ ਨ ਸਿਧ੍ਯਤੇ, ਨਾਨਕ, ਅਸਥੰਭੰ ਅਸਥੰਭੰ ਅਸਥੰਭੰ, ਸਬਦ ਸਾਧ ਸ੍ਵਜਨਹ ॥ ੧੭ ॥**

## ਉਚਾਰਨ ਸੇਧ

**ਫੁਟਕਲ:** 'ਦੇ ਦੀਪਅ ਬੈਸੁਆਂਤਰਹ, ਅਤੇ ਸਿਧਿਅਤੇ

**ਪਦ ਅਰਥ:** ਗਿਰੰਤ=ਗਿਰਦਿਆਂ ਹੀ। ਗਿਰਿ=ਪਹਾੜ ਤੋਂ। ਪਤਿਤ ਪਾਤਾਲੰ=ਪਾਤਾਲਾਂ ਵਿਚ ਜਾ ਪਵੇ। ਜਲੰਤ ਦੇ=ਸਾੜ ਦੇਵੇ। ਦੇਦੀਪ੍ਯ ਬੈਸ੍ਵਾਂਤਰਹ=ਲਟ ਲਟ ਕਰਦੀ, ਭੜਕਦੀ ਅੱਗ ਵਿਚ। ਬਹੰਤ=ਰੁੜ੍ਹ ਜਾਵੇ। ਅਗਾਹ=ਅਥਾਹ। ਤੋਯੰ ਤਰੰਗੰ=ਪਾਣੀ ਦੀਆਂ ਲਹਿਰਾਂ ਵਿਚ। ਦੁਖੰਤ=ਦੁਖ। ਗ੍ਰਹ ਚਿੰਤਾ=ਘਰ ਦੀ

ਚਿੰਤਾ। ਜਨਮੰ ਤ ਮਰਣਹ=ਜਨਮ ਤੇ ਮਰਣ ਦੀ। ਅਨਿਕ ਸਾਧਨੰ=ਅਨੇਕਾਂ ਸਾਧਨ (ਜਤਨ, ਉਪਾਵ)। ਨ ਸਿਧ੍ਰਤੇ=ਸਫਲ ਨਹੀਂ ਹੁੰਦੇ। ਅਸਥੰਭੰ=ਆਸਰਾ। ਸਾਧ ਸ੍ਰਜਨਹ=ਸ੍ਰੇਸ਼ਟ ਸਾਧ ਸਜਣਾਂ ਦੇ।੧੭

**ਅਰਥ:** (ਜੇ ਜੀਵ) ਪਹਾੜ ਤੋਂ ਡਿਗ ਪਵੇ, ਪਾਤਾਲ ਵਿਚ ਜਾ ਪਵੇ, ਲਟ ਲਟ ਕਰਦੀ ਭਾਵ ਭੜਕਦੀ ਅਗ ਵਿਚ ਸੜ ਜਾਵੇ, ਅਥਾਹ ਪਾਣੀ ਦੀਆਂ ਲਹਿਰਾਂ ਵਿਚ ਰੁੜ੍ਹ ਜਾਵੇ। (ਇਨ੍ਹਾਂ ਤੋਂ ਵੀ ਵਧੀਕ) ਘਰ ਦੀ ਚਿੰਤਾ ਦਾ ਦੁਖ ਹੈ (ਜੋ) ਜਨਮ ਮਰਣ ਦਾ (ਮੂਲ ਆਧਾਰ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਨੇਕ ਪ੍ਰਕਾਰ ਦੇ ਸਾਧਨ (ਜਤਨ ਕੀਤਿਆਂ ਵੀ ਜੀਵ ਨੂੰ ਦੁਖਾਂ ਤੋਂ ਛੁਟਕਾਰਾ ਪਾਉਣ ਵਿਚ) ਸਫਲਤਾ ਨਹੀਂ ਮਿਲੀ। (ਜੇ ਕੋਈ ਇਹਨਾ ਦੁਖਾਂ ਤੋਂ ਬਚਣ ਦਾ) ਅਸਲ ਆਧਾਰ ਹੈ ਤਾਂ ਉਹ ਸਾਧੂ (ਸਤਿਗੁਰੂ ਦਾ) ਸ਼ਬਦ ਹੀ ਟਿਕਾਉ ਦੇਣ ਵਾਲਾ ਆਸਰਾ ਹੈ।੧੭।

## ਸਾਰਥਕ ਵੀਚਾਰ

ਕੁਦਰਤੀ ਆਫ਼ਤਾਂ ਨਾਲ ਪਹਾੜ ਤੋਂ ਡਿਗ ਕੇ ਮਰਨਾ, ਅਗ ਵਿਚ ਸੜ ਕੇ ਮਰਨਾ, ਅਥਾਹ ਪਾਣੀ ਵਿਚ ਰੁੜ੍ਹ ਕੇ ਮਰਨਾ ਇਤਨਾ ਦੁਖਦਾਈ ਨਹੀਂ ਜਿਤਨਾ ਕਿ ਗ੍ਰਿਹ-ਚਿੰਤਾ (ਗ੍ਰਿਸਤੀ ਜੀਵਨ ਦੀ ਚਿੰਤਾ) ਵਿਚ ਕੁੜ੍ਹ ਕੁੜ੍ਹ ਕੇ ਮਰਨਾ ਹੈ। ਚਿੰਤਾ ਵਿਚ ਪਰਵਿਰਤੀ ਅਤੇ ਕਿਸੇ ਵਸਤੂ ਦੀ ਵਾਸ਼ਨਾ ਹੀ ਜਨਮ-ਮਰਣ ਦਾ ਮੂਲ ਹੈ। ਇਸ ਲਈ ਪਿਛੇ ੧੫ਵੇਂ ਸਲੋਕ ਵਿਚ ਚਿੰਤਾ ਤੋਂ ਵਰਜਿਆ ਸੀ। ਇਨ੍ਹਾਂ ਸਾਰਿਆਂ ਦੋਖਾਂ ਤੋਂ ਛੁਟਕਾਰੇ ਦਾ ਆਸਰਾ 'ਸਬਦ ਸਾਧ ਸ੍ਰਜਨਹ' ਹੈ। ਇਸ ਲਈ ਗੁਰ-ਸ਼ਬਦ ਦੀ ਕਮਾਈ ਕਰਨ ਵਲੋਂ ਅਵੇਸਲਾ ਨਹੀਂ ਹੋਣਾ ਚਾਹੀਦਾ:—

**ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ॥**
**ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥**
**ਊਤਮ ਮਤਿ ਮੇਰੈ ਰਿਦੈ ਤੂ ਆਉ॥ ਧਿਆਵਉ ਗਾਵਉ ਗੁਣ ਗੋਵਿੰਦਾ,**
**ਅਤਿ ਪ੍ਰੀਤਮੁ ਮੋਹਿ ਲਾਗੈ ਨਾਉ ॥੧॥ਰਹਾਉ॥** [ਪੰਨਾ ੩੭੭

ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਹੈ ਉਨ੍ਹਾਂ ਨੂੰ ਹੀ ਹਰੀ-ਨਾਮ ਰੂਪ ਦਵਾਈ ਲਭੀ ਹੈ, ਜਿਸ ਨਾਲ ਉਨ੍ਹਾਂ ਦਾ ਹਿਰਦਾ ਸ਼ਾਂਤ ਹੋਇਆ ਹੈ:—

**(ੳ) ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ,**
**ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥** [ਪੰਨਾ ੪੪੬

**(ਅ) ਗੁਰ ਪੂਛਿ ਜਾਗੇ ਨਾਮਿ ਲਾਗੇ, ਤਿਨਾ ਰੈਣਿ ਸੁਹੇਲੀਆ॥**
**ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ,**
**ਤਿਨਾ ਹਰਿ ਪ੍ਰਭੁ ਬੇਲੀਆ॥** [ਪੰਨਾ ੧੧੧੦

**ਘੋਰ ਦੁਖੵੰ ਅਨਿਕ ਹਤੵੰ, ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥ ਮਿਟੰਤ ਸਗਲ ਸਿਮਰੰਤ ਹਰਿ ਨਾਮ, ਨਾਨਕ॥ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੮ ॥**

## ਉਚਾਰਨ ਸੇਧ

**ਫੁਟਕਲ:** 'ਹਤੵੰ' ਨੂੰ 'ਹਤਿਅੰ' ਅਤੇ 'ਬਿਖੵਾਦੰ' ਨੂੰ 'ਬਿਖਿਆਦੰ' ਉਚਾਰਨਾ ਹੈ।

**ਪਦ ਅਰਥ:** ਘੋਰ ਦੁਖੵੰ=ਭਾਰੀ, ਭਿਆਨਕ ਦੁਖ। ਅਨਿਕ ਹਤੵੰ=ਅਨੇਕ ਪ੍ਰਕਾਰ ਦੀ ਹਤਿਆ, ਕਤਲ। ਜਨਮ ਦਾਰਿਦ੍ੰ=ਜਨਮਾਂ ਜਨਮਾਂ ਦੀ ਗਰੀਬੀ, ਗ਼ੁਰਬਤ। ਮਹਾ ਬਿਖੵਾਦੰ=ਵਡੇ ਵਾਦ-ਵਿਵਾਦ ਵਾਲੇ ਪੁਆੜੇ। ਮਿਟੰਤ ਸਗਲ=ਸਾਰੇ ਮਿਟ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ। ਸਿਮਰੰਤ=(ਨਾਮ) ਸਿਮਰਦਿਆਂ। ਪਾਵਕ=ਅੱਗ। ਕਾਸਟ=ਲਕੜੀ। ਭਸਮੰ=ਸੁਆਹ। ਕਰੋਤਿ=ਕਰ ਦਿੰਦੀ ਹੈ।੧੮।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਾਰੀ ਦੁਖ, ਅਨੇਕ ਪ੍ਰਕਾਰ ਦੀ ਹਤਿਆ, ਜਨਮਾਂ ਜਨਮਾਂ ਦੀ ਗਰੀਬੀ, ਵਡੇ ਝਗੜੇ-ਪੁਆੜੇ, (ਆਦਿ ਸਾਰੇ ਹੀ) ਪਰਮਾਤਮਾ ਦਾ ਨਾਮ ਸਿਮਰਦਿਆਂ (ਇਸ ਤਰ੍ਹਾਂ) ਨਾਸ਼ ਹੋ ਜਾਂਦੇ ਹਨ, ਜਿਸ ਤਰ੍ਹਾਂ ਕਿ ਲਕੜਾਂ ਦੇ (ਵਡੇ ਢੇਰ ਨੂੰ) ਅੱਗ ਸੁਆਹ ਕਰ ਦਿੰਦੀ ਹੈ।੧੮।

## ਸਾਰਥਕ ਵੀਚਾਰ

ਇਸ ਸਲੋਕ ਵਿਚ ਨਾਮ-ਸਿਮਰਨ ਦੀ ਅਥਾਹ ਸ਼ਕਤੀ ਦਾ ਵਰਨਣ ਕੀਤਾ ਹੈ। ਮਨੁੱਖ ਕਿਤਨਾ ਹੀ ਦੋਸ਼ੀ ਕਿਉਂ ਨਾ ਹੋਵੇ, ਨਾਮ ਦੀ ਨਿੱਕੀ ਜਿਹੀ ਚਿੰਗਾਰੀ ਸੰਕਲਪਾਂ ਵਿਕਲਪਾਂ ਤੇ ਹੋਰ ਸਮੂਹ ਕੁਕਰਮਾਂ ਨੂੰ ਸਾੜ ਦਿੰਦੀ ਹੈ। ਗੁਰਵਾਕ ਹਨ:—

੧. **ਈਧਣੁ ਕੀਤੋਮੂ ਘਣਾ, ਭੋਰੀ ਦਿਤੀਮੁ ਭਾਹਿ ॥**
**ਮਨਿ ਵਸੰਦੜੋ ਸਚੁ ਸਹੁ, ਨਾਨਕ ਹਭੇ ਡੁਖੜੇ ਉਲਾਹਿ॥** [ਪੰਨਾ ੭੦੬

੨. **ਈਧਨੁ ਅਧਿਕ ਸਕੇਲੀਐ ਭਾਈ, ਪਾਵਕੁ ਰੰਚਕ ਪਾਇ ॥**
**ਖਿਨੁ ਪਲੁ ਨਾਮੁ, ਰਿਦੈ ਵਸੈ ਭਾਈ, ਨਾਨਕ ਮਿਲਣੁ ਸੁਭਾਇ॥** [ਪੰਨਾ ੬੩੭

**ਅੰਧਕਾਰ ਸਿਮਰਤ ਪ੍ਰਕਾਸੰ, ਗੁਣ ਰਮੰਤ ਅਘ ਖੰਡਨਹ ॥ ਰਿਦ ਬਸੰਤਿ ਭੈ ਭੀਤ ਦੂਤਹ, ਕਰਮ ਕਰਤ ਮਹਾ ਨਿਰਮਲਹ ॥ ਜਨਮ ਮਰਣ ਰਹੰਤ ਸ੍ਰੋਤਾ, ਸੁਖ ਸਮੂਹ ਅਮੋਘ ਦਰਸਨਹ ॥ ਸਰਣਿ ਜੋਗੰ ਸੰਤ ਪ੍ਰਿਅ ਨਾਨਕ, ਸੋ ਭਗਵਾਨ ਖੇਮੰ ਕਰੋਤਿ ॥੧੯॥**

**ਪਦ ਅਰਥ:** ਅੰਧਕਾਰ=ਘੁੱਪ ਹਨੇਰਾ। ਸਿਮਰਤ=(ਨਾਮ) ਸਿਮਰਦਿਆਂ। ਪ੍ਰਕਾਸੰ=ਚਾਨਣਾ। ਗੁਣ ਰਮੰਤ=ਗੁਣ ਗਾਉਂਦਿਆਂ, ਚੇਤੇ ਕਰਦਿਆਂ। ਅਘ=ਪਾਪ। ਖੰਡਨਹ=ਨਾਸ਼ ਹੁੰਦੇ ਹਨ। ਰਿਦ ਬਸੰਤਿ=ਹਿਰਦੇ ਵਿਚ ਵਸਿਆਂ। ਭੈਭੀਤ=ਡਰ ਜਾਂਦੇ ਹਨ। ਦੂਤਹ=ਜਮਦੂਤ। ਮਹਾ ਨਿਰਮਲਹ=ਬਹੁਤ ਪਵਿੱਤਰ। ਰਹੰਤ=ਰਹਿ ਜਾਂਦੇ ਹਨ, ਭਾਵ ਮੁੱਕ ਜਾਂਦੇ ਹਨ। ਸ੍ਰੋਤਾ=(ਨਾਮ) ਸੁਣਨ ਵਾਲੇ। ਅਮੋਘ ਦਰਸਨਹ=ਸਫਲ ਦਰਸ਼ਨ। ਸਰਣਿ ਜੋਗੰ=ਸਰਣ ਦੇਣ ਦੇ ਸਮਰਥ ਪ੍ਰਭੂ। ਸੰਤ ਪ੍ਰਿਅੰ=ਸੰਤਾਂ ਦਾ ਪਿਆਰਾ। ਸੋ ਭਗਵਾਨ=ਉਹ ਪਰਮਾਤਮਾ। ਖੇਮੰ=ਖੁਸ਼ੀ, ਕਲਿਆਣ। ਕਰੋਤਿ=ਕਰਦਾ ਹੈ।੧੯।

**ਅਰਥ:** (ਪ੍ਰਭੂ ਦਾ ਨਾਮ) ਸਿਮਰਦਿਆਂ (ਅਗਿਆਨਤਾ ਰੂਪੀ) ਘੁੱਪ-ਹਨੇਰਾ (ਮਿਟ ਜਾਂਦਾ ਹੈ ਅਤੇ ਪ੍ਰਭੂ ਦੇ ਗੁਣਾਂ ਦਾ) ਪ੍ਰਕਾਸ਼ ਹੋ ਜਾਂਦਾ ਹੈ, (ਪ੍ਰਭੂ ਦੇ) ਗੁਣ ਗਾਂਦਿਆਂ ਪਾਪ ਨਾਸ਼ ਹੋ ਜਾਂਦੇ ਹਨ। (ਪ੍ਰਭੂ ਦਾ ਨਾਮ) ਹਿਰਦੇ ਵਿਚ ਵਸਣ ਨਾਲ ਜਮਦੂਤ ਵੀ ਡਰ ਜਾਂਦੇ ਹਨ (ਕਿਉਂਕਿ ਸਤਿਵਾਦੀ) ਕਰਮ ਕਰਨ ਨਾਲ ਮਹਾਂ

ਪਵਿੱਤਰ ਹੋ ਜਾਈਦਾ ਹੈ। (ਪ੍ਰਭੂ ਦਾ ਨਾਮ) ਸੁਣਨ ਵਾਲੇ ਦਾ ਜਨਮ-ਮਰਨ ਦਾ (ਗੇੜ) ਮੁੱਕ ਜਾਂਦਾ ਹੈ. (ਪ੍ਰਭੂ ਦੀ ਸਿਫਤ ਸਲਾਹ ਕਰਨ ਵਾਲੇ ਤੇ ਸੁਣਨ ਵਾਲੇ) ਦਾ ਸਫਲ ਦਰਸ਼ਨ ਦਾ ਫਲ ਸਾਰੇ ਸੁਖਾਂ ਦਾ ਸਮੂਹ (ਹਿਰਦੇ ਵਿਚ ਆ ਵਸਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਭਗਵਾਨ (ਜੋ) ਸੰਤਾਂ ਦਾ ਪਿਆਰਾ (ਅਤੇ) ਸ਼ਰਣ ਆਇਆਂ ਨੂੰ (ਕੰਠ ਲਾਉਣ ਦੇ) ਸਮਰਥ ਹੈ. ਉਹ (ਸਭ ਸੰਤਾਂ ਨੂੰ) ਖੁਸ਼ੀ ਕਲਿਆਣ (ਪਰਦਾਨ) ਕਰਦਾ ਹੈ।੧੯।

## ਸਾਰਥਕ ਵੀਚਾਰ

ਨਾਮ-ਸਿਮਰਨ ਅਤੇ ਪਰਮਾਤਮਾ ਦੇ ਗੁਣ ਗਾਉਣ ਦੀ ਬਰਕਤ ਨਾਲ ਜਿਥੇ ਅਗਿਆਨਤਾ ਦਾ ਹਨੇਰਾ ਨਾਸ਼ ਹੋ ਜਾਂਦਾ ਹੈ ਉਥੇ ਪ੍ਰਭੂ ਦੀ ਸ਼ਰਨ ਪਇਆਂ ਨਾਮ ਸਿਮਰਨ ਵਾਲੇ ਸ੍ਰੋਤੇ ਦਾ ਸਫਲ ਦਰਸ਼ਨ ਕੀਤਿਆਂ ਸੁਖਾਂ ਦਾ ਸਮੂਹ ਪ੍ਰਾਪਤ ਹੋ ਜਾਂਦਾ ਹੈ। ਪਰਮੇਸ਼ਰ ਦਾ ਬਿਰਦ ਹੈ ''ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ।।'' (ਪੰਨਾ ੫੪੪) ਤੇ ਨਾਲ ਹੀ ''ਗੁਰਮੁਖਿ ਕੋਟਿ ਉਧਾਰਦਾ ਭਾਈ, ਦੇ ਨਾਵੈ ਏਕ ਕਣੀ'' (ਪੰਨਾ ੬੦੮) ਵਾਲੀ ਬਖਸ਼ਿਸ਼ ਕਰ ਦਿੰਦਾ ਹੈ। ਸੋ, ਨਾਮ-ਸਿਮਰਨ ਵਾਲਿਆਂ ਦੇ ਸਫਲ ਦਰਸ਼ਨ ਤੇ ਸਦੀਵੀ ਸੁਖਾਂ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ ਕਿਉਂਕਿ ਇਹ ਜੀਵਨ ਘੜਨ ਵਿਚ ਬਹੁਤ ਸਹਾਇਕ ਹੁੰਦੇ ਹਨ।

**ਪਾਛੰ ਕਰੋਤਿ ਅਗ੍ਰਣੀਵਹ, ਨਿਰਾਸੰ ਆਸ ਪੂਰਨਹ ॥ ਨਿਰਧਨ ਭਯੰ ਧਨਵੰਤਹ, ਰੋਗੀਅੰ ਰੋਗ ਖੰਡਨਹ ॥ ਭਗਤ੍ਹੰ ਭਗਤਿ ਦਾਨੰ, ਰਾਮ ਨਾਮ ਗੁਣ ਕੀਰਤਨਹ ॥ ਪਾਰਬ੍ਰਹਮ ਪੁਰਖ ਦਾਤਾਰਹ, ਨਾਨਕ, ਗੁਰ ਸੇਵਾ ਕਿੰ ਨ ਲਭ੍ਹਤੇ ॥ ੨੦ ॥**

## ਉਚਾਰਨ ਸੇਧ

**ਫੁਟਕਲ:** 'ਭਯੰ' ਨੂੰ 'ਭਇਅੰ' 'ਭਗਤੰ' ਨੂੰ'ਭਗਤਿਅੰ' ਅਤੇ 'ਲਭ੍ਹਤੇ' ਨੂੰ 'ਲਭਿਅਤੇ' ਉਚਾਰਨਾ ਹੈ।

**ਪਦ ਅਰਥ:** ਪਾਛੰ=ਪਿਛੇ। ਕਰੋਤਿ=ਕਰ ਦਿੰਦਾ ਹੈ। ਅਗ੍ਰਣੀਵਹ=ਅੱਗੇ ਲਗਾਣ ਵਾਲਾ, ਅਗਵਾਈ ਕਰਨ ਵਾਲਾ। ਨਿਰਾਸੰ=ਨਿਰਾਸਿਆਂ ਦੀ। ਪੂਰਨਹ=ਪੂਰੀਆਂ ਕਰਦਾ ਹੈ। ਨਿਰਧਨ=ਧਨ ਹੀਣ। ਭਯੰ=ਹੋ ਜਾਂਦੇ ਹਨ। ਧਨਵੰਤਹ=ਧਨਵਾਨ। ਰੋਗੀਅੰ ਰੋਗ=ਰੋਗੀਆਂ ਦੇ ਰੋਗ। ਖੰਡਨਹ=ਨਾਸ਼ ਹੋ ਜਾਂਦੇ ਹਨ। ਭਗਤ੍ਹੰ=ਭਗਤਾ ਨੂੰ। ਭਗਤਿ ਦਾਨੰ=ਭਗਤੀ ਦਾ ਦਾਨ। ਕਿੰ ਨ=ਕੀ ਨਹੀਂ। ਲਭਤੇ=ਮਿਲਦਾ।੨੦।

**ਅਰਥ:** (ਉਹ ਪਰਮੇਸ਼ਰ ਅਜਿਹਾ ਸਰਬਕਲਾ ਸਮਰਥ ਹੈ ਜੋ) ਪਿਛੇ ਰਹੇ ਹੋਇਆਂ ਨੂੰ ਅੱਗੇ ਕਰ ਦਿੰਦਾ ਹੈ ਅਤੇ ਨਿਰਾਸਿਆਂ ਦੀ ਆਸ ਪੂਰੀ ਕਰਦਾ ਹੈ। ਧਨਹੀਣ, ਧਨਵਾਨ ਹੋ ਜਾਂਦੇ ਹਨ ਅਤੇ ਰੋਗੀਆਂ ਦੇ ਰੋਗ ਖੰਡਣ (ਨਾਸ਼) ਹੋ ਜਾਂਦੇ ਹਨ। (ਪ੍ਰਭੂ ਆਪ) ਭਗਤਾਂ ਨੂੰ ਭਗਤੀ ਦਾ ਦਾਨ ਦੇਂਦਾ ਹੈ (ਨਾਲ ਹੀ ਉਨ੍ਹਾਂ ਨੂੰ) ਪ੍ਰਭੂ ਦੇ ਨਾਮ ਤੇ ਗੁਣਾਂ ਦੀ ਸਿਫਤ-ਸਾਲਾਹ ਦੀ ਦਾਤਿ ਬਖਸ਼ਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਾਰਬ੍ਰਹਮ ਦਾਤਾਰ ਪੁਰਖ ਹੈ, ਗੁਰੂ ਦੀ ਸੇਵਾ ਰਾਹੀਂ ਉਸ ਤੋਂ ਕੀ ਨਹੀਂ ਲਭਦਾ? (ਭਾਵ ਸਭ ਕੁਝ ਲਭਦਾ ਹੈ)।੨੦।

## ਸਾਰਥਕ ਵੀਚਾਰ

ਸਰਬ ਸ਼ਕਤੀਮਾਨ ਅਕਾਲ ਪੁਰਖ ਪਿਛੇ ਰਹਿਣ ਵਾਲਿਆਂ ਨੂੰ ਅਗੇ ਅਗਵਾਈ ਕਰਨ ਵਾਲਾ ਸ਼੍ਰੋਮਣੀ ਬਣਾ ਦਿੰਦਾ ਹੈ। ਜਿਵੇਂ ਗੁਰਵਾਕ ਹਨ:--

**ਨੀਚਹ ਊਚ ਕਰੈ ਮੇਰਾ ਗੋਬਿੰਦ. ਕਾਹੂ ਤੇ ਨ ਡਰੈ ॥** [ਪੰਨਾ ੧੧੦੬

ਐਸਾ ਪਰਮੇਸ਼ਰ ਜੋ ਜੀਵਨ ਖੇਤਰ ਵਿਚ ਹਰ ਤਰ੍ਹਾਂ ਸਹਾਇਤਾ ਕਰਦਾ ਹੈ। ਗੁਰੂ ਦੀ ਸੇਵਾ ਰਾਹੀਂ ਉਸ ਪਾਰਬ੍ਰਹਮ ਪੁਰਖ ਨਾਲ ਸਾਂਝ ਬਣਾਉਣੀ ਚਾਹੀਦੀ ਹੈ। ਫਿਰ ਜੋ ਮੰਗਾਂਗੇ ਉਹੀ ਪਾ ਲਵਾਂਗੇ:--

**ਜੋ ਮੰਗਹਿ ਸੋ ਲੇਵਹਿ॥ ਪ੍ਰਭ ਆਪਣਿਆ ਸੰਤਾ ਦੇਵਹਿ॥** [ਪੰਨਾ ੬੨੯

**ਅਧਰੰ ਧਰੰ ਧਾਰਣਹ, ਨਿਰਧਨੰ ਧਨ ਨਾਮ ਨਰਹਰਹ ॥ ਅਨਾਥ ਨਾਥ ਗੋਬਿੰਦਹ, ਬਲਹੀਣ ਬਲ ਕੇਸਵਹ ॥ ਸਰਬ ਭੂਤ ਦਯਾਲ ਅਚੁਤ, ਦੀਨ ਬਾਂਧਵ ਦਾਮੋਦਰਹ ॥ ਸਰਬਗ੍ਯ ਪੂਰਨ ਪੁਰਖ ਭਗਵਾਨਹ, ਭਗਤਿ ਵਛਲ ਕਰੁਣਾ ਮਯਹ ॥ ਘਟਿ ਘਟਿ ਬਸੰਤ ਬਾਸੁਦੇਵਹ, ਪਾਰਬ੍ਰਹਮ ਪਰਮੇਸੁਰਹ ॥ ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ, ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥ ੨੧ ॥**

## ਉਚਾਰਨ ਸੇਧ

**ਫੁਟਕਲ:** 'ਸਰਬਗ੍ਯ' ਦਾ ਉਚਾਰਨ 'ਸਰਬੱਗਿਯ' ਅਤੇ 'ਕਰੁਣਾ ਮਯਹ' ਦਾ 'ਕਰੁਣਾ ਮਇਅਹ' ਕਰਨਾ ਹੈ।

**ਪਦ ਅਰਥ:** ਅਧਰੰ=ਨਿਆਸਰਿਆਂ ਦਾ। ਧਰੰ=ਆਸਰਾ। ਧਾਰਣਹ=ਧਾਰਦਾ, ਬਣਾਂਦਾ ਹੈ। ਨਿਰਧਨੰ=ਧਨਹੀਣ। ਨਰਹਰਹ=ਪਰਮਾਤਮਾ ਦਾ। ਬਲਹੀਣ=ਨਿਤਾਣਿਆ ਦਾ। ਕੇਸਵਹ=ਕੇਸ਼ਾਂ ਵਾਲੇ ਹਰੀ ਦਾ। ਸਰਬ ਭੂਤ=ਸਾਰੇ ਜੀਆਂ ਦਾ। ਅਚੁਤ=ਅਬਿਨਾਸ਼ੀ। ਦੀਨ ਬਾਂਧਵ=ਦੀਨਾਂ ਦਾ ਸਨਬੰਧੀ। ਦਾਮੋਦਰ=ਜਿਸਦੇ ਪੇਟ ਦੁਆਲੇ ਰਸੀ ਹੈ, ਕ੍ਰਿਸ਼ਨ ਭਾਵ ਪਰਮਾਤਮਾ। ਸਰਬਗ੍ਯ=ਸਭ ਕੁਝ ਜਨਣ ਵਾਲਾ। ਪੂਰਨ ਪੁਰਖੁ=ਵਿਆਪਕ ਪੁਰਖੁ। ਭਗਵਾਨਹ=ਮਾਲਕ ਦਾ। ਭਗਤਿ ਵਛਲ=ਭਗਤੀ ਭਾਵ ਨੂੰ ਪਿਆਰਨ ਵਾਲਾ, ਪਰਮਾਤਮਾ। ਕਰੁਣਾ ਮਯਹ=ਦਇਆ ਸਰੂਪ। ਬਸੰਤ=ਵਸਦਾ ਹੈ। ਬਾਸੁਦੇਵਹ=ਹਰੀ। ਜਾਚੰਤਿ=ਮੰਗਦਾ ਹੈ। ਪ੍ਰਸਾਦੰ=ਕਿਰਪਾ। ਨਹ ਬਿਸਰੰਤਿ=ਨਾ ਵਿਸਰੇ।

**ਅਰਥ:** ਪਰਮਾਤਮਾ ਦਾ ਨਾਮ ਨਿ-ਆਸਰਿਆਂ ਦਾ ਆਸਰਾ ਹੈ। ਧਨਹੀਣਾਂ ਲਈ ਧਨ ਹੈ, ਗੋਬਿੰਦ ਅਨਾਥਾਂ ਦਾ ਨਾਥ (ਮਾਲਕ) ਹੈ, ਕੇਸ਼ਾਂ ਵਾਲਾ (ਵਾਹਿਗੁਰੂ) ਨਿਤਾਣਿਆਂ ਦਾ ਤਾਣ ਹੈ। (ਉਹ ਪ੍ਰਭੂ) ਸਾਰੇ ਜੀਆਂ ਉਤੇ ਦਇਆਲੂ ਹੈ, ਅਬਿਨਾਸ਼ੀ ਹੈ, ਪਰਮਾਤਮਾ ਦੀਨਾਂ (ਗਰੀਬਾਂ) ਦਾ ਸਨਬੰਧੀ ਹੈ। ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ, ਭਗਤੀ ਭਾਵ ਨੂੰ ਪਿਆਰਨ ਵਾਲਾ, ਦਇਆ ਸਰੂਪ ਹੈ, (ਉਹ) ਸਰਬ ਵਿਆਪਕ ਪੂਰਨ ਪੁਰਖ ਸਭ ਦਾ ਮਾਲਕ ਹੈ, ਹਰੇਕ ਹਿਰਦੇ ਵਿਚ ਵਸਦਾ ਹੈ। ਨਾਨਕ, ਕਿਰਪਾਲੂ ਪ੍ਰਭੂ ਤੋਂ ਇਹ ਕਿਰਪਾ ਦੀ ਦਾਤਿ ਮੰਗਦੇ ਹਨ ਕਿ ਨਾਰਾਇਣ ਦਾ (ਨਾਮ) ਨਾ ਵਿਸਰੇ (ਉੱਕਾ ਹੀ) ਨਾ ਵਿਸਰੇ।੨੧।

## ਸਾਰਥਕ ਵੀਚਾਰ

ਇਸ ਸਲੋਕ ਵਿਚ ਗੁਰਦੇਵ ਜੀ ਨੇ ਨਰਹਰ, ਗੋਬਿੰਦ, ਕੇਸਵ, ਦਯਾਲ, ਅਚੁਤ, ਦੀਨ ਬਾਂਧਵ ਭਗਵੰਤ, ਵਾਸਦੇਵ, ਨਾਰਾਇਣ, ਪਰਮੇਸ਼ਰ ਦੇ ਸਫ਼ਾਤੀ ਨਾਮ ਅਤੇ ਸਰਬੱਗਤਾ ਦਾ ਵਰਨਣ ਕੀਤਾ ਹੈ। ਅੰਤ ਵਿਚ ਕਿਰਪਾ ਦੀ ਮੰਗ ਕੀਤੀ ਹੈ ਕਿ ਪਰਮੇਸ਼ਰ ਦਾ ਨਾਮ ਕਦੇ ਨਾ ਵਿਸਰੇ। ਸਿਧਾਂਤ ਇਹ ਹੈ ਕਿ ਜੀਵ ਸਦਾ ਹੀ ਅਜਿਹੀ ਮੰਗ ਕਰੇ:--

ੳ) **ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥**
**ਗੁਣ ਗਾਵਾ ਦਿਨੁ ਰਾਤਿ, ਨਾਨਕ ਚਾਉ ਏਹੁ ॥** [ਪੰਨਾ ੭੬੨

ਅ) **ਇਕ ਨਾਨਕ ਕੀ ਅਰਦਾਸਿ, ਜੇ ਤੁਧੁ ਭਾਵਸੀ॥**
**ਮੈ ਦੀਜੈ ਨਾਮ ਨਿਵਾਸੁ, ਹਰਿਗੁਣ ਗਾਵਸੀ॥** [ਪੰਨਾ ੭੫੨

ੲ) **ਮੈ ਦੀਜੈ ਨਾਮ ਨਿਵਾਸੁ, ਅੰਤਰਿ ਸਾਂਤਿ ਹੋਇ ॥**
**ਗੁਣ ਗਾਵੈ ਨਾਨਕ ਦਾਸੁ, ਸਤਿਗੁਰੁ ਮਤਿ ਦੇਇ ॥** [ਪੰਨਾ ੭੫੩

**ਨਹ ਸਮਰਥੰ ਨਹ ਸੇਵਕੰ, ਨਹ ਪ੍ਰੀਤਿ ਪਰਮ ਪਰਖੋਤਮੰ ॥**
**ਤਵ ਪ੍ਰਸਾਦਿ ਸਿਮਰਤੇ ਨਾਮੰ, ਨਾਨਕ, ਕ੍ਰਿਪਾਲ ਹਰਿ ਹਰਿ ਗੁਰੰ॥੨੨॥**

**ਪਦ ਅਰਥ:** ਸਮਰਥੰ=ਸਮਰਥਾ, ਸ਼ਕਤੀ। ਸੇਵਕੰ=ਸੇਵਕਾਂ ਵਾਲਾ (ਵਰਤਾਉ)। ਪੁਰਖੋਤਮੰ=ਉਤਮ ਪੁਰਖ, ਪਰਮਾਤਮਾ। ਤਵਪ੍ਰਸਾਦਿ=ਤੇਰੀ ਕਿਰਪਾ ਨਾਲ। ਗੁਰੰ=ਵੱਡਾ।

**ਅਰਥ:** ਹੇ ਅਤਿ ਉਤਮ ਵਡਪੁਰਖ ਪਰਮਾਤਮਾ ਜੀ! ਨਾ (ਮੇਰੇ ਵਿਚ) ਸਮਰਥਾ ਹੈ, ਨਾ ਸੇਵਕਾਈ ਵਾਲਾ ਵਰਤਾਉ ਹੈ, ਨਾ ਮੇਰੇ ਵਿਚ ਤੇਰੀ ਪ੍ਰੀਤੀ ਹੈ। ਨਾਨਕ (ਦੀ ਬੇਨਤੀ ਹੈ ਕਿ ਹੇ) ਵਡੇ ਕਿਰਪਾਲੂ ਗੁਰ-ਪਰਮੇਸ਼ਰ ਜੀ! ਤੇਰੀ ਕਿਰਪਾ ਨਾਲ ਹੀ ਮੈਂ ਤੇਰਾ ਨਾਮ ਸਿਮਰ ਸਕਦਾ ਹਾਂ।੨੨।

## ਸਾਰਥਕ ਵੀਚਾਰ

ਜੇ ਮਨੁੱਖ ਇਹ ਸਮਝੇ ਕਿ ਉਹ ਆਪਣੇ ਸਰੀਰਕ ਬਲ ਨਾਲ, ਜਾਂ ਵਡਾ ਸੇਵਕ, ਪ੍ਰੀਤਵਾਨ ਬਣ ਕੇ ਪਰਮਾਤਮਾ ਦਾ ਨਾਮ ਜਪ ਸਕਦਾ ਹੈ ਤਾਂ ਇਹ ਉਸ ਨੂੰ ਭੁਲੇਖਾ ਹੈ। ਨਾਮ-ਸਿਮਰਨ ਗੁਰ-ਪਰਮੇਸ਼ਰ ਜੀ ਦੀ ਕਿਰਪਾ ਨਾਲ ਹੀ ਕੀਤਾ ਜਾ ਸਕਦਾ ਹੈ। ਭਾਵ ਹਉਮੈ ਤੋਂ ਰਹਿਤ ਹੋ ਕੇ ਪ੍ਰਭੂ ਦੀ ਕਿਰਪਾ ਸਦਕਾ ਹੀ ਨਾਮ ਜਪਿਆ ਜਾ ਸਕਦਾ ਹੈ। ਜੇ ਨਾਮ-ਸਿਮਰਨ ਦੀ ਸੁਲੱਖਣੀ ਘੜੀ ਮਿਲ ਜਾਵੇ ਤਾਂ ਜੀਵ ਨੂੰ ਪਰਮੇਸ਼ਰ ਦਾ ਇਉਂ ਸ਼ੁਕਰਾਨਾ ਕਰਨਾ ਚਾਹੀਦਾ ਹੈ:--

੧. **ਮੇਰੇ ਰਾਮ ਰਾਇ, ਜਿਉ ਰਾਖਹਿ ਤਿਉ ਰਹੀਐ ॥**
**ਤੁਧੁ ਭਾਵੈ ਤਾ ਨਾਮੁ ਜਪਾਵਹਿ, ਸੁਖੁ ਤੇਰਾ ਦਿਤਾ ਲਹੀਐ॥** [ਪੰਨਾ ੭੪੯

੨. **ਤੁਮ ਲਾਵਹੁ ਤਉ ਲਾਗਹ ਸੇਵ ॥ ਹਮ ਤੇ ਕਛੂ ਨ ਹੋਵੈ ਦੇਵ॥** [ਪੰਨਾ ੧੮੦

੩. **ਮੇਰੇ ਸਾਹਿਬ, ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥** [ਪੰਨਾ ੩੫੭

**ਭਰਣ ਪੋਖਣ ਕਰੰਤ ਜੀਆ, ਬਿਸ੍ਰਾਮ ਛਾਦਨ ਦੇਵੰਤ ਦਾਨੰ ॥ ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥ ਵਰਤੰਤਿ ਸੁਖ ਆਨੰਦ, ਪ੍ਰਸਾਦਹ ॥ ਸਿਮਰੰਤ ਨਾਨਕ, ਹਰਿ ਹਰਿ ਹਰੇ ॥ ਅਨਿਤ੍ਰ ਰਚਨਾ ਨਿਰਮੋਹ ਤੇ ॥ ੨੩ ॥**

**ਪਦ ਅਰਥ:** ਭਰਣ ਪੋਖਣ=ਖਾਨ ਪਾਨ, ਪਾਲਣ ਪੋਸਣ। ਕਰੰਤ=(ਪ੍ਰਭੂ) ਕਰਦਾ ਹੈ। ਜੀਆ=ਜੀਵਾਂ ਦੀ। ਬਿਸ੍ਰਾਮ=ਟਿਕਾਣਾ। ਛਾਦਨ=ਬਸਤਰ, ਕਪੜੇ। ਦੇਵੰਤ=ਦੇਂਦਾ ਹੈ। ਦਾਨੰ=ਦਾਨ। ਸ੍ਰਿਜੰਤ=ਸਿਰਜਦਾ, ਬਣਾਂਦਾ ਹੈ। ਚਤੁਰ=ਸਿਆਣਪ। ਚੇਤਨਹ=ਚੇਤੰਨ। ਵਰਤੰਤਿ=ਵਰਤਦਾ ਹੈ। ਪ੍ਰਸਾਦਹ=ਕਿਰਪਾ ਨਾਲ। ਅਨਿਤ=ਨਿਤ ਨਾ ਰਹਿਣ ਵਾਲੀ ਭਾਵ ਨਾਸ਼ਵੰਤ।੨੩।

**ਅਰਥ:** (ਪਰਮਾਤਮਾ ਸੰਸਾਰ ਦੇ ਸਾਰੇ) ਜੀਆਂ ਦੀਆਂ ਦੀ ਪਾਲਨਾ-ਪੋਸਣਾ ਕਰਦਾ ਹੈ, (ਉਨ੍ਹਾਂ ਨੂੰ ਆਰਾਮ ਕਰਨ ਲਈ) ਟਿਕਾਣਾ, (ਪਹਿਨਣ ਲਈ) ਕਪੜੇ, ਦਾਨ ਕਰਦਾ ਹੈ, ਸਿਆਣਪ ਤੇ ਚੇਤੰਨਤਾ ਭਰਿਆ ਰਤਨ ਵਰਗਾ ਅਮੋਲਕ ਜਨਮ ਸਿਰਜਦਾ ਹੈ। (ਉਸ ਪਰਮਾਤਮਾ ਦੀ) ਕਿਰਪਾ ਨਾਲ (ਜੀਵਨ ਵਿਚ) ਸੁਖ ਤੇ ਅਨੰਦ ਵਰਤਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ) ਨਾਸ਼ਵੰਤ ਰਚਨਾ ਤੋਂ ਉਹ (ਜੀਵ) ਨਿਰਮੋਹ (ਬੇ-ਮੋਹ, ਨਿਰਲੇਪ) ਰਹਿੰਦੇ ਹਨ, (ਜਿਹੜੇ) ਹਰ ਵੇਲੇ ਹਰੀ ਦਾ ਨਾਮ ਸਿਮਰਦੇ ਰਹਿੰਦੇ ਹਨ।੨੩।

## ਅਰਥ ਭੇਦ ਅਤੇ ਨਿਰਣੈ

### (ੳ) ਸ੍ਰਿਜੰਤ ਰਤਨ ਜਨਮ, ਚਤੁਰ ਚੇਤਨਹ ॥

ਵਖ ਵਖ ਅਰਥ:

੧. ਪੁਨਾ ਸਰਬ ਜੋਨੀਓ ਮੈ ਸੇ ਊਤਮ (ਰਤਨ) ਅਮੋਲਕ ਮਾਨਸ ਜਨਮ ((ਸ੍ਰਿਜੰਤ) ਰਚ ਕਰ ਦੀਆ ਹੈ ਸੋ ਤਿਸ ਹਰੀ ਕਾ (ਚੇਤਨਾ) ਸਿਮਰਨ ਕਰਨੇ ਕੋ ਪਰਮ ਚਤੁਰ ਭਾਵ ਇਹ ਕਿ ਨਿਜ ਬਿਵਹਾਰੋਂ ਕੀ ਸਿਧੀ ਔਰ ਜੋਨੀਓ ਮੈਂ ਭੀ ਹੋ ਜਾਤੀ ਹੈ ਪਰੰਤੂ ਨਾਮ ਕਾ ਸਿਮਰਨ ਔਰ ਮੈਂ ਨਹੀਂ ਹੋਤਾ ਇਸੀ ਜਨਮ ਤੇ ਹੋਤਾ ਹੈ। [ਫ. ਸ.

੨. ਪੈਦਾ ਕੀਤਾ ਅਮੋਲਕ ਮਨੁਖਾ ਜਨਮ ਦੇ ਕੇ ਜੋ ਸਿਆਣਾ ਤੇ ਚੇਤੰਨ ਹੈ। [ਸ਼ਬਦਾਰਥ

੩. ਸਮਰਥ ਚੇਤਨ-ਸਰੂਪ ਪਰਮਾਤਮਾ ਸ੍ਰੇਸ਼ਟ ਮਨੁੱਖਾ ਜਨਮ ਦੇਂਦਾ ਹੈ। [ਦਰਪਣ

**ਨਿਰਣੈ:** ਫਰੀਦਕੋਟ ਵਾਲੇ ਸਟੀਕ ਦੇ ਵਿਦਵਾਨਾਂ ਦਾ ਇਹ ਵੀਚਾਰ ਕਿ 'ਨਾਮ ਕਾ ਸਿਮਰਨ ਔਰ ਜੋਨੀਆਂ ਮੈ ਨਹੀਂ ਹੋਤਾ' ਭਾਵ ਕੇਵਲ ਮਨੁਖਾ ਜਨਮ ਵਿਚ ਹੀ ਹੋ ਸਕਦਾ ਹੈ, ਗੁਰਬਾਣੀ ਸਿਧਾਂਤ ਦੇ ਉਲਟ ਹੈ। ਜੇ ਨਾਮ ਸਿਮਰਨ ਹੋਰ ਜੋਨੀਆਂ ਵਿਚ ਨਾ ਹੋਵੇ ਤਾਂ ਉਨ੍ਹਾਂ ਦੀ ਮੁਕਤੀ ਕਿਵੇਂ ਹੋਵੇਗੀ? ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਵਨ ਬਚਨ ਹਨ:—

੧ **ਬਾਲਮੀਕੁ ਸੁਪਚਾਰੋ ਤਰਿਓ, ਬਧਿਕ ਤਰੇ ਬਿਚਾਰੇ ॥**
**ਏਕ ਨਿਮਖ ਮਨ ਮਾਹਿ ਅਰਾਧਿਓ, ਗਜਪਤਿ ਪਾਰਿ ਉਤਾਰੇ ॥** [ਪੰਨਾ ੯੯੯

੨. **ਜਬ ਹੀ ਸਰਨਿ ਗਹੀ ਕਿਰਪਾ ਨਿਧਿ, ਗਜ ਗ੍ਰਾਹ ਤੇ ਛੂਟਾ ॥**
**ਮਹਮਾ ਨਾਮ ਕਹਾ ਲਉ ਬਰਨਉ, ਰਾਮ ਕਹਤ ਬੰਧਨ ਤਿਹ ਤੂਟਾ॥** [ਪੰਨਾ ੬੩੨

ਪ੍ਰਭੂ ਦਾ ਨਾਮ ਧਰਤੀ, ਆਕਾਸ, ਪਾਤਾਲ ਸਾਰੇ ਹੀ ਜਪਦੇ ਹਨ। ਗੁਰਵਾਕ ਹਨ:—

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ**
**ਸਭ ਹਰਿ ਹਰਿ ਨਾਮੁ ਧਿਆਵੈ ਰਾਮ॥ ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ**
**ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥** [ਪੰਨਾ ੫੪੦

**(ਅ) ਅਨਿਤ ਰਚਨਾ ਨਿਰਮੋਹ ਤੇ ॥**

ਵਖ ਵਖ ਅਰਥ:

੧. ਸੋ ਸੰਸਾਰ ਕੀ ਅਨਿਤ ਰੂਪ ਰਚਨਾ ਤੇ ਨਿਰਮੋਹ ਹੂਏ ਹੈਂ ਭਾਵ ਇਹ ਸੰਸਾਰੀ ਮੋਹਿ ਕੋ ਤਿਆਗ ਕਰ ਨਾਮ ਮੈਂ ਪ੍ਰੇਮੀ ਭਏ ਹੈ। [ਫ.ਸ.

੨. ਨਾਸ਼ਵੰਤ ਸੰਸਾਰ ਤੋਂ ਨਿਰਮੋਹ ਹੋ ਜਾਈਦਾ ਹੈ। [ਸ਼ਬਦਾਰਥ

੩. ਮਿਥਿਆ ਮਾਇਆ ਦੀ ਰਚਨਾ ਦੇ ਮੋਹ ਤੋਂ ਨਿਰ=ਰਹਿਤ ਹੋਵੋ। [ਸੰ.ਸ.

**ਨਿਰਣੈ:** ਇਸ ਪੰਗਤੀ ਦੇ ਅਰਥ ਭਾਵ ਨੂੰ ਮੁਖ ਰਖੀਏ ਤਾਂ 'ਨਿਰਮੋਹਤੇ' ਪਾਠ ਜੁੜਤ ਰੂਪ ਵਿਚ ਕਰਨਾ ਠੀਕ ਨਹੀਂ ਹੋਵੇਗਾ, 'ਤੇ' ਵਖਰੇ ਪਦ ਛੇਦ ਕਰਕੇ ਉਚਾਰਨ ਨਾਲ ਹੀ ਅਰਥ ਦੀ ਸਰਲਤਾ ਤੇ ਸਪਸ਼ਟਤਾ ਪ੍ਰਗਟ ਹੁੰਦੀ ਹੈ ਭਾਵ ਓਹ ਮਨੁੱਖ ਸਿਮਰਨ ਵਾਲੇ ਨਾਸ਼ਵੰਤ ਸੰਸਾਰ ਤੋਂ ਨਿਰਮੋਹ ਹੋ ਜਾਂਦੇ ਹਨ।

ਸਰੀਰ (ਅਥਵਾ ਸੰਸਾਰ) ਵਲੋਂ ਨਿਰਮੋਹ ਹੋ ਕੇ ਸਿਮਰਨ ਕਰਨਾ ਹੀ ਲੇਖੇ ਪੈਂਦਾ ਹੈ।

## ਸਾਰਥਕ ਵੀਚਾਰ

ਗੁਰਦੇਵ ਪਿਤਾ ਜੀ ਕਰਤਾਪੁਰਖ ਦੀ ਦਇਆਲਤਾ ਨੂੰ ਨਿਰੂਪਣ ਕਰਦੇ ਹੋਏ ਚਾਨਣ ਪਾਂਉਂਦੇ ਹਨ ਕਿ ਉਹ ਪ੍ਰਭੂ ਜਿਸ ਨੇ ਜੀਆਂ ਨੂੰ ਹੀਰੇ ਵਰਗਾ ਮਨੁਖਾ ਜਨਮ ਦਿਤਾ ਹੈ, ਸਭ ਦੀ ਪਾਲਨਾ ਪੋਸਣਾ ਅਤੇ ਹੋਰ ਹਰ ਪ੍ਰਕਾਰ ਦੇ ਸੁਖਾਂ ਦਾ ਅਨੰਦ ਬਖਸ਼ਦਾ ਹੈ। ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਸਾਸਿ ਸਾਸਿ ਉਸ ਪ੍ਰਭੂ ਦਾ ਅੰਮ੍ਰਿਤ ਨਾਮ ਜਪੀਏ ਅਤੇ ਜੋ ਨਾਸ਼ਵੰਤ ਸੰਸਾਰ ਹੈ ਇਸ ਤੋਂ ਨਿਰਮੋਹ ਹੋ ਜਾਈਏ।

**ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀ ਪਤੇ ॥**
**ਬਿਪਰੀਤ ਬੁਧੵੰ ਮਾਰਤ ਲੋਕਹ,ਨਾਨਕ,ਚਿਰੰਕਾਲ ਦੁਖ ਭੋਗਤੇ ॥ ੨੪ ॥**

## ਉਚਾਰਨ ਸੇਧ

**ਫੁਟਕਲ:** 'ਮਹੀ ਪਤੇ' ਨੂੰ 'ਮਹੀਪਤੇ' ਜੁੜਤ ਰੂਪ ਵਿਚ ਨਹੀਂ ਉਚਾਰਨਾ। 'ਬੁਧੵੰ' ਦਾ ਉਚਾਰਨ 'ਬੁਧਿਅੰ' ਹੈ।

**ਪਦ ਅਰਥ:** ਦਾਨੰ=ਦਾਨ। ਪਰਾ ਪੂਰਬੇਣ=ਪੂਰਬਲੇ (ਪਹਿਲੇ) ਜਨਮਾਂ ਦਾ। ਭੁੰਚੰਤੇ=ਭੋਗਦੇ ਹਨ। ਮਹੀ ਪਤੇ=ਧਰਤੀ ਦੇ ਪਤੀ ਭਾਵ ਰਾਜੇ। ਬਿਪਰੀਤ ਬੁਧੵੰ=ਉਲਟੀ (ਖੋਟੀ) ਬੁਧੀ ਦੇ ਕਾਰਨ। ਮਾਰਤ=ਮਾਰਦੇ ਹਨ। ਚਿਰੰਕਾਲ=ਬਹੁਤ ਦੇਰ ਤਕ।

**ਅਰਥ:** (ਹੇ ਭਾਈ!) ਪੂਰਬਲੇ (ਜਨਮਾਂ ਵਿਚ) ਦਾਨ ਪੁੰਨ ਦੇ (ਫਲ ਸਰੂਪ) ਧਰਤੀ ਦੇ ਪਤੀ (ਭਾਵ ਅਮੀਰ ਰਾਜੇ ਆਦਿ) ਬਹੁਤ ਦੇਰ ਤਕ (ਜਗਤ ਵਿਚ) ਸੁਖ ਭੋਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ

ਕਿ ਜੋ) ਉਲਟੀ (ਖੋਟੀ) ਬੁਧੀ ਵਾਲੇ (ਮਨੁੱਖ ਹਨ ਉਹ) ਲੋਕਾਂ ਨੂੰ ਮਾਰਦੇ ਹਨ (ਜਿਸ ਦੇ ਫਲ ਸਰੂਪ ਉਹ) ਬਹੁਤ ਦੇਰ ਤਕ ਦੁਖ ਭੋਗਦੇ ਰਹਿੰਦੇ ਹਨ।੨੪।

## ਅਰਥ ਭੇਦ ਅਤੇ ਨਿਰਣੈ

**ਦਾਨੰ ਪਰਾ ਪੂਰਬੇਣ, ਭੁੰਚੰਤੇ ਮਹੀ ਪਤੇ ॥**

**ਬਿਪਰੀਤ ਬੁਧੰ ਮਾਰਤ ਲੋਕਹ, ਨਾਨਕ, ਚਿਰੰਕਾਲ ਦੁਖ ਭੋਗਤੇ ॥**

ਪਹਿਲੀ ਪੰਗਤੀ ਦੇ ਅਰਥਾਂ ਬਾਰੇ ਸਮੂਹ ਟੀਕਾਕਾਰਾਂ ਦੀ ਸੰਮਤੀ ਹੈ ਪਰ ਦੂਜੀ ਪੰਗਤੀ ਦੇ ਵਖ ਵਖ ਅਰਥ ਇਉਂ ਪ੍ਰਚਲਤ ਹਨ:--

੧. ਵਿਪਰ ਬੁਧਿ ਹੋਕਰ ਸ਼ਾਸਤ੍ਰੋਂ ਤੇ ਅਵਿਰਤ ਹੋ ਕਰਕੇ ਲੋਕਾਂ ਨੂੰ ਡੰਡ ਦੇਤੇ ਹੈਂ ਹਿੰਸਾ ਕਰਤੇ ਹੈਂ ਇਸ ਮਾਤ ਲੋਕ ਮੈ ਸੋ ਸੁਖ ਤੋ ਕਿੰਚਤ ਭੋਗੇ ਉਨ ਕਾ ਫਲ ਦੁਖ ਨੂੰ ਚਿਰ ਪ੍ਰਯੰਤ ਭੋਗਤੇ ਹੈਂ ਤਪੋਂ ਰਾਜ ਰਾਜੋਂ ਨਰਕ ਇਤਿ ਲੌਕਿਕ ਪ੍ਰਮਾਣੰ। [ਪ੍ਰਿਯਾ-ਭਾ. ਸ਼ਾਮ ਸਿੰਘ ਜੀ

੨. ਉਲਟੀ ਬੁਧੀ ਦੇ ਕਾਰਨ ਮਾਤ ਲੋਕ ਵਿਚ ਬਹੁਤ ਦੇਰ ਦੁਖ ਭੋਗਦੇ ਹਨ। [ਸ਼ਬਦਾਰਥ

੩. ਪੁਠੀ ਮਤਿ (ਬੁੱਧੀ) ਵਾਲੇ ਪੁਰਸ਼ ਜੋ ਲੋਕਾਂ ਨੂੰ ਮਾਰਦੇ ਹਨ ਓਹ ਚਿਰ ਕਾਲ ਤਾਈਂ ਦੁਖ ਭੋਗਦੇ ਹਨ (ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ) 'ਮਾਰਤ'=ਕਿਰਿਆ ਵਾਚਕ ਹੈ=ਮਾਰਦੇ ਹਨ। ਮਾਰਤ 'ਲੋਕਹ' ਦਾ ਭਾਵ ਮਾਤ ਲੋਕ ਨਹੀਂ। 'ਲੋਕਹ'=ਲੋਕਾਂ ਨੂੰ। [ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ

**ਨਿਰਣੈ:** ਪੂਰਬਲੇ ਕਈ ਜਨਮਾਂ ਵਿਚ ਦਿਤੇ ਹੋਏ ਦਾਨ ਦਾ ਫਲ ਰਾਜੇ ਲੋਕ ਇਸ ਸੰਸਾਰ ਵਿਚ ਆ ਕੇ ਭੋਗਦੇ ਹਨ ਪਰ ਜਦੋਂ ਰਾਜ ਮਦ ਵਿਚ ਮਸਤ ਹੋ ਜਾਂਦੇ ਹਨ ਤਾਂ ਉਨ੍ਹਾਂ ਦੀ ਬੁਧੀ ਵਿਪਰੀਤ ਹੋ ਜਾਂਦੀ ਹੈ, ਲੋਕਾਂ ਨੂੰ ਦੰਡ ਦੇਂਦੇ ਹਨ, ਲੋਕਾਂ ਤੇ ਜ਼ੁਲਮ ਕਰਦੇ ਹਨ। ਫਿਰ ਇਹਨਾਂ ਖੋਟੇ ਕਰਮਾਂ ਦਾ ਦੁਖ ਵੀ ਭੋਗਦੇ ਹਨ।

ਇਥੇ 'ਮਾਰਤ' ਦਾ ਅਰਥ 'ਮਾਤ ਲੋਕ' ਕਰਨੇ ਠੀਕ ਨਹੀਂ ਹਨ। 'ਮਾਰਤ' ਦੇ ਅਰਥ ਲੋਕਾਂ ਨੂੰ ਮਾਰਦੇ ਹਨ (ਜ਼ੁਲਮ ਕਰਦੇ ਹਨ) ਹੀ ਠੀਕ ਹਨ। ਗੁਰਬਾਣੀ ਵਿਚ 'ਮਾਰਤ' ਦੀ ਵਰਤੋਂ ਹੇਠ ਲਿਖੀ ਪੰਗਤੀ ਵਿਚ ਮਿਲਦੀ ਹੈ:-

**ਦੁਸਮਨ ਦੂਸਟ ਰਹੇ ਝਖ ਮਾਰਤ, ਕੁਸਲੁ ਭਇਆ ਮੇਰੇ ਭਾਈ ਮੀਤ॥** [ਪੰਨਾ ੮੨੬

## ਸਾਰਥਕ ਵੀਚਾਰ

ਜਿਹੜੇ ਲੋਕ ਸੰਸਾਰ ਵਿਚ ਆ ਕੇ ਸੁਖ ਭੋਗਦੇ ਹਨ, ਇਹ ਉਨ੍ਹਾਂ ਦੇ ਪੂਰਬਲੇ ਜਨਮ ਦੇ ਪੁੰਨ ਕਰਮਾਂ ਦੀ ਕਮਾਈ ਹੁੰਦੀ ਹੈ, ਉਹ ਭਾਵੇਂ ਰਾਜ ਭਾਗ ਦੇ ਰੂਪ ਵਿਚ ਹੋਵੇ ਜਾਂ ਕਿਸੇ ਹੋਰ ਰੂਪ ਵਿਚ ਹੋਵੇ। ਇਹ ਇਕ ਪ੍ਰਸਿਧ ਕਹਾਵਤ ਹੈ:--

**ਤਪੋਂ ਰਾਜ ਤੇ ਰਾਜੋਂ ਨਰਕ ॥**

ਤਪ ਵਿਚ ਮਨੁੱਖ ਜਿਸ ਸੁਖ ਲਈ ਕਾਮਨਾ ਕਰਦਾ ਹੈ, ਉਸਦੀ ਪ੍ਰਾਪਤੀ ਹੋਣੀ ਕੋਈ ਹੈਰਾਨੀ ਵਾਲੀ ਗਲ ਨਹੀਂ ਹੁੰਦੀ। ਇਸ ਦੇ ਉਲਟ ਜੋ ਲੋਕ ਮੰਦ-ਕਰਮੀ ਹਨ, ਕੁਦਰਤੀ ਨੇਮਾਂ ਦੇ ਉਲਟ ਕੰਮ ਕਰਦੇ ਹਨ, ਉਹ ਵੀ ਕੁਦਰਤੀ ਕਾਨੂੰਨ ਅਨੁਸਾਰ ਦੁਖ ਭੋਗਦੇ ਹਨ। ਤੁਸੀਂ ਆਪਣੇ ਜੀਵਨ ਵਿਚ ਕਈ ਮਨੁਖ ਦੇਖਦੇ ਹੋਵੋਗੇ ਜੋ

ਜੀਵਨ-ਭਰ ਲੰਮੀ ਬੀਮਾਰੀ ਕਾਰਨ, ਮਾੜੀ ਔਲਾਦ ਕਾਰਨ, ਜਾਂ ਹੋਰ ਕਿਸੇ ਬਿਪਤਾ ਕਾਰਨ ਦੁਖ ਭੋਗਦੇ ਤੇ ਰੋਂਦੇ ਰਹਿੰਦੇ ਹਨ। ਲਹਿਣੀਆਂ ਦੇਣੀਆਂ ਦੇ ਸਨਬੰਧ ਵੀ ਪੂਰਬਲੇ ਕਰਮਾਂ ਨਾਲ ਜੁੜੇ ਹੋਏ ਹੁੰਦੇ ਹਨ:--

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ,**

**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥** [ਪੰਨਾ ੬੯੫

**ਬ੍ਰਿਥਾ ਅਨੁਗ੍ਰਹੰ ਗੋਬਿੰਦਹ, ਜਸ੍ਯ ਸਿਮਰਣ ਰਿਦੰਤਰਹ ॥**

**ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥ ੨੫ ॥**

## ਉਚਾਰਨ ਸੇਧ

**ਫੁਟਕਲ:** (੧) 'ਅਨੁਗ੍ਰਹੰ' ਦਾ ਉਚਾਰਨ 'ਅਨੁ ਗ੍ਰਹੰ' ਕਰਨਾ ਅਸ਼ੁੱਧ ਹੈ।

(੨) 'ਜਸ੍ਯ' ਦਾ ਉਚਾਰਨ 'ਜਸਿਅ' ਹੈ। (੩) ਮਯਹ ਦਾ ਉਚਾਰਨ 'ਮਇਅਹ' ਹੈ।

**ਪਦ ਅਰਥ:** ਬ੍ਰਿਥਾ=ਪੀੜਾ। ਅਨੁਗ੍ਰਹੰ=ਕਿਰਪਾ। ਜਸ੍ਯ=ਜਿਨ੍ਹਾਂ ਦੇ। ਰਿਦੰਤਰਹ=ਹਿਰਦੇ ਵਿਚ। ਆਰੋਗੵੰ=ਰੋਗ ਰਹਿਤ। ਮਹਾ ਰੋਗੵੰ=ਮਹਾਂ ਰੋਗੀ। ਬਿਸਿਮ੍ਰਿਤੇ=ਵਿਸਾਰ ਦੇਂਦੇ ਹਨ। ਕਰੁਣਾ ਮਯਹ=ਦਇਆ ਸਰੂਪ (ਪ੍ਰਭੂ)।

**ਅਰਥ:** ਜਿਸ ਦੇ ਹਿਰਦੇ ਵਿਚ (ਪ੍ਰਭੂ ਦਾ) ਸਿਮਰਨ ਹੁੰਦਾ ਹੈ (ਉਹ) ਪੀੜਾ ਨੂੰ ਵੀ ਗੋਬਿੰਦ ਦੀ ਕਿਰਪਾ ਸਮਝਦਾ ਹੈ। (ਜਿਹੜਾ ਦਇਆ ਸਰੂਪ ਪ੍ਰਭੂ ਨੂੰ) ਵਿਸਾਰ ਦਿੰਦਾ ਹੈ (ਉਹ) ਅਰੋਗ ਹੁੰਦੇ ਹੋਏ ਵੀ ਮਹਾਂ ਰੋਗੀ (ਸਮਾਨ) ਹੁੰਦਾ ਹੈ।੨੫।

## ਅਰਥ ਭੇਦ ਅਤੇ ਨਿਰਣੈ

**ਬ੍ਰਿਥਾ ਅਨੁਗ੍ਰਹੰ ਗੋਬਿੰਦਹ, ਜਸ੍ਯ ਸਿਮਰਣ ਰਿਦੰਤਰਹ ॥**

ਵਖ ਵਖ ਅਰਥ:

੧. ਜੋ ਰਾਜੇ ਗੋਬਿੰਦ ਦੀ ਕਿਰਪਾ ਸੇ ਵਿਅਰਥ ਅਰਥਾਤ ਖ਼ਾਲੀ ਹੈਂ ਔ ਜਿਨ ਕੇ ਰਿਦੇ ਮੈਂ ਪਰਮੇਸ੍ਰਰ ਨੇ ਜਸ ਸਿਮਰਨ ਕਰਨੇ ਕਾ ਮੰਤਰ ਭੇਦ ਭਾਵ ਸਿਮਰਨ ਨਹੀਂ ਕਰਦੇ ਹੈਂ ਜੇਕਰ ਵਹੁ ਅਰੋਗਯ ਭੀ ਹੈ ਤੌ ਭੀ ਮਹਾਂ ਰੋਗੀ ਜਾਣੋ ਕਿਉਂਕਿ ਕਰਣਾ ਸਰੂਪ ਤਿਨ ਕੋ ਵਿਸਰਿਆ ਹੂਆ ਹੈ। [ਫ. ਸ.

੨. ਪੀੜ ਨੂੰ ਹਰੀ ਦੀ ਕ੍ਰਿਪਾ ਓਹ ਸਮਝਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਸਿਮਰਨ ਹੈ। [ਸ਼ਬਦਾਰਥ

੩. ਜੋ ਮਨੁੱਖ ਗੋਬਿੰਦ ਦੀ ਮਿਹਰ ਤੋਂ ਵਾਂਜੇ ਹੋਏ ਹਨ, ਜਿਨ੍ਹਾਂ ਦੇ ਹਿਰਦੇ ਉਸ ਦੇ ਸਿਮਰਨ ਤੋਂ ਸਖਣੇ ਹਨ, ਉਹ ਨਰੋਏ ਮਨੁੱਖ ਭੀ ਵੱਡੇ ਰੋਗੀ ਹਨ ਕਿਉਂਕਿ ਉਹ ਦਇਆ ਸਰੂਪ ਗੋਬਿੰਦ ਨੂੰ ਵਿਸਾਰ ਰਹੇ ਹਨ। [ਦਰਪਣ

**ਨਿਰਣੈ:** ਇਸ ਸਲੋਕ ਵਿਚ ਬ੍ਰਿਥਾ ਦੇ ਅਰਥ 'ਸਖਣੇ' ਜਾਂ ਖ਼ਾਲੀ ਕਰਨੇ ਠੀਕ ਨਹੀਂ ਹਨ। 'ਬ੍ਰਿਥਾ' ਪਦ ਦੇ ਆਮ ਤੌਰ ਤੇ ਦੋ ਅਰਥ ਹੀ ਪ੍ਰਚਲਤ ਹਨ, ਇਕ 'ਵਿਅਰਥ' ਅਤੇ ਦੂਜਾ ਦੁਖ-ਪੀੜਾ, ਜਿਵੇਂ 'ਬਿਰਥਾ ਕਹਉ ਕਉਨ ਸਿਉ ਮਨ ਕੀ' (ਪੰਨਾ ੪੧੧)। ਜਾਂ ''ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ'' (ਪੰ. ੫੧੯)।

ਇਸ ਪੰਗਤੀ ਵਿਚ 'ਬ੍ਰਿਥਾ' ਤੋਂ ਭਾਵ ਪੀੜਾ ਹੈ, ਜਿਸਦੇ ਹਿਰਦੇ ਵਿਚ (ਪ੍ਰਭੂ ਦਾ) ਸਿਮਰਨ ਹੈ (ਉਸ ਨੂੰ) ਪੀੜ ਵੀ (ਵਾਹਿਗੁਰੂ ਜੀ ਦੀ) ਕਿਰਪਾ ਹੀ ਅਨੁਭਵ ਹੁੰਦੀ ਹੈ।

## ਸਾਰਥਕ ਵੀਚਾਰ

ਇਸ ਪੰਗਤੀ ਦੇ ਭਾਵ-ਅਰਥ ਨੂੰ ਸਮਝਣ ਲਈ ਮਨ ਦੀ ਇਕਾਗਰਤਾ ਹੋਣੀ ਜ਼ਰੂਰੀ ਹੈ। ਜਿਹੜਾ ਮਨੁੱਖ ਪਰਮਾਤਮਾ ਦਾ ਸਿਮਰਨ ਕਰਦਾ ਹੈ, ਜੇ ਉਸ ਨੂੰ ਕੋਈ ਸਰੀਰਕ ਜਾਂ ਮਾਨਸਿਕ ਰੋਗ ਆ ਵਾਪਰੇ ਤਾਂ ਉਹ ਘਬਰਾਂਦਾ ਨਹੀਂ, 'ਦੁਖ ਵਿਚਿ ਸੂਖ ਮਨਾਈ' ਵਾਲੀ ਭਾਵਨਾ ਨੂੰ ਮੁਖ ਰਖਦਾ ਹੋਇਆ ਦੁਖ ਮਹਿਸੂਸ ਨਹੀਂ ਕਰਦਾ ਹੈ। ਸਿਮਰਨ ਕਰਨ ਵਾਲਾ ਮਨੁੱਖ ਦੁਖ ਸੁਖ ਨੂੰ ਸਮਾਨ ਸਮਝਦਾ ਹੈ। ਪਰ ਜਿਹੜਾ ਮਨੁੱਖ ਪਰਮੇਸੁਰ ਦਾ ਨਾਮ ਵਿਸਾਰ ਦਿੰਦਾ ਹੈ, ਉਹ ਅਰੋਗ ਹੋਂਦਾ ਹੋਇਆ ਵੀ ਮਹਾਨ-ਰੋਗੀ ਵਾਂਗੂੰ ਦੁਖੀ ਹੁੰਦਾ ਤੇ ਝੂਰਦਾ ਰਹਿੰਦਾ ਹੈ। ਅਕ੍ਰਿਤਘਣ ਮਨੁੱਖ ਦੀ ਸਦਾ ਅਜਿਹੀ ਦਸ਼ਾ ਰਹਿੰਦੀ ਹੈ:--

**ਸੰਤ ਸੰਗਿ ਜਾ ਕਾ ਮਨੁ ਸੀਤਲੁ, ਓਹੁ ਜਾਣੈ ਸਗਲੀ ਠਾਂਢੀ॥**

**ਹਉਮੈ ਰੋਗਿ ਜਾ ਕਾ ਮਨੁ ਬਿਆਪਿਤ, ਓਹੁ ਜਨਮਿ ਮਰੈ ਬਿਲਲਾਤੀ॥**[ਪੰਨਾ ੬੧੦

**ਰਮਣੰ ਕੇਵਲੰ ਕੀਰਤਨੰ, ਸੁਧਰਮੰ ਦੇਹ ਧਾਰਣਹ ॥**

**ਅੰਮ੍ਰਿਤ ਨਾਮੁ ਨਾਰਾਇਣ, ਨਾਨਕ, ਪੀਵਤੰ ਸੰਤ ਨ ਤ੍ਰਿਪੵਤੇ ॥ ੨੬ ॥**

**ਪਦ ਅਰਥ:** ਰਮਣੰ=ਸਿਮਰਨ। ਕੇਵਲੰ=ਕੇਵਲ। ਸੁਧਰਮੰ=ਸ੍ਰੇਸ਼ਟ ਧਰਮ। ਦੇਹ ਧਾਰਣਹ=ਦੇਹ ਧਾਰਨ ਵਾਲੇ। ਪੀਵਤੰ=ਪੀਂਦੇ ਹੋਏ। ਨ ਤ੍ਰਿਪੵਤੇ=ਰਜਦੇ ਨਹੀਂ। (ਤ੍ਰਿਪੵਤੇ ਦਾ ਉਚਾਰਨ 'ਤ੍ਰਿਪਿਅਤੇ' ਹੈ)।

**ਅਰਥ:** ਦੇਹ ਧਾਰਨ ਦਾ ਉਤਮ ਧਰਮ ਕੇਵਲ (ਪਰਮਾਤਮਾ ਦਾ ਨਾਮ) ਸਿਮਰਨ ਤੇ ਸਿਫਤਿ ਸਲਾਹ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ ਜਨ ਪਰਮੇਸ਼ੁਰ ਦਾ ਅੰਮ੍ਰਿਤ-ਨਾਮ ਪੀਂਦੇ ਹੋਏ ਰਜਦੇ ਨਹੀਂ (ਭਾਵ ਨਾਮ-ਰਸ ਪੀਣ ਦੇ ਸਦਾ ਹੀ ਇਛੁਕ ਰਹਿੰਦੇ ਹਨ)।੨੬।

## ਸਾਰਥਕ ਵੀਚਾਰ

ਨਾਮ ਤੇ ਕੀਰਤਨ ਆਤਮਿਕ ਭੋਜਨ ਹੈ, ਇਹ ਸੰਤ ਜਨਾ ਦਾ ਜੀਵਨ ਆਧਾਰ ਹੈ। ਮਨੁੱਖਾ ਜਨਮ ਧਾਰਨ ਦਾ ਸ੍ਰੇਸ਼ਟ ਧਰਮ ਇਹ ਹੈ ਕਿ ਪ੍ਰਭੂ ਦੀ ਸਿਫਤ ਸਲਾਹ ਤੇ ਸਿਮਰਨ ਕੀਤਾ ਜਾਵੇ। ਸਿਧਾਂਤ ਇਹ ਹੈ ਕਿ ਜਿਸ ਨੂੰ ਨਾਮ-ਰਸ ਦਾ ਸੁਆਦ ਆ ਜਾਂਦਾ ਹੈ ਉਹ ਲਗਾਤਾਰ ਗੁਰੂ ਗੁਰੂ ਜਪਦਾ ਰਹਿੰਦਾ ਹੈ, ਰਜਦਾ ਹੀ ਨਹੀਂ:--

**ੳ) ਨਾਨਕੁ ਆਖਿ ਨ ਰਾਜੈ ਹਰਿ ਗੁਣ, ਜਿਉ ਆਖੈ ਤਿਉ ਸੁਖੁ ਪਾਇ॥**

**ਭਗਤਿ ਭੰਡਾਰ ਦੀਏ ਹਰਿ ਅਪੁਨੇ, ਗੁਣ ਗਾਹਕੁ ਵਣਜਿ ਲੈ ਜਾਇ॥** [ਪੰਨਾ ੩੬੮

**ਅ) ਜਾ ਕਉ ਰਸੁ ਹਰਿ ਰਸੁ ਹੈ ਆਇਓ॥ ਸੋ, ਅਨ ਰਸ ਨਾਹੀ ਲਪਟਾਇਓ॥੨॥**[ਪੰ. ੧੮੬

**ਸਹਣ ਸੀਲ ਸੰਤੰ ਸਮ ਮਿਤ੍ਰਸੵ ਦੁਰਜਨਹ ॥**

**ਨਾਨਕ, ਭੋਜਨ ਅਨਿਕ ਪ੍ਰਕਾਰੇਣ, ਨਿੰਦਕ ਆਵਧ ਹੋਇ ਉਪਤਿਸਟਤੇ ॥੨੭॥**

**ਪਦ ਅਰਥ:** ਸਹਣ ਸੀਲ=ਸਹਿਨਸ਼ੀਲਤਾ, ਜਰਨ ਵਾਲਾ ਸੁਭਾਅ (ਸਹਾਰਨ ਵਾਲੀ ਸ਼ਕਤੀ)। ਸਮ=ਬਰਾਬਰ, ਇਕੋ ਜਿਹਾ। ਮਿਤ੍ਰਸ੍ਹ=ਚੰਗੇ ਮਿੱਤਰ। ਦੁਰਜਨਹ=ਵੈਰੀ, ਭੈੜੇ ਮਨੁੱਖ। ਅਨਿਕ ਪ੍ਰਕਾਰੇਣ=ਕਈ ਪ੍ਰਕਾਰ ਦੇ। ਆਵਧ=ਸ਼ਸਤਰ, ਹਥਿਆਰ। ਹੋਇ ਉਪਤਿਸਟਤੇ=ਪਾਸ ਖੜਾ ਹੋਵੇ।

**ਅਰਥ:** (ਰਬੀ) ਸੰਤਾਂ ਵਿਚ ਸਹਿਨਸ਼ੀਲਤਾ (ਜਰਨ) ਸ਼ਕਤੀ (ਇਤਨੀ ਬਲਵਾਨ ਹੁੰਦੀ ਹੈ ਕਿ ਉਨ੍ਹਾਂ ਲਈ) ਚੰਗੇ ਮਿੱਤਰ ਅਤੇ ਵੈਰੀ ਇਕੋ ਜਿਹੇ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਭਾਵੇਂ ਕੋਈ) ਕਈ ਪ੍ਰਕਾਰ ਦੇ ਭੋਜਨ (ਉਨ੍ਹਾਂ ਅਗੇ ਪ੍ਰੋਸ ਕੇ ਰਖੇ ਭਾਵੇਂ) ਕੋਈ ਨਿੰਦਾ ਕਰੇ, ਜਾਂ ਸ਼ਾਸਤ੍ਰ (ਖਿਚ ਕੇ ਮਾਰਨ ਲਈ) ਖੜਾ ਹੋਵੇ, (ਉਹ ਸਮ ਅਵਸਥਾ ਵਿਚ ਹੀ ਰਹਿੰਦੇ ਹਨ)।੨੭।

## ਸਾਰਥਕ ਵੀਚਾਰ

ਸੰਤਾਂ ਦੀ ਦ੍ਰਿਸ਼ਟੀ ਵਿਚ ਜਿਥੇ ਸਹਿਨਸ਼ੀਲਤਾ ਵਾਲਾ ਗੁਣ ਹੈ ਉਥੇ ਸਮਾਨ-ਦ੍ਰਿਸ਼ਟੀ ਵੀ ਉਨ੍ਹਾਂ ਦੇ ਜੀਵਨ ਦਾ ਸਭ ਤੋਂ ਵੱਡਾ ਅੰਗ ਹੈ। ਹਰੇਕ ਜੀਵ ਵਿਚ, ਕਣ ਕਣ ਵਿਚ, ਪਰਮੇਸ਼ਰ ਦੀ ਵਿਆਪਕ ਜੋਤਿ ਦੇ ਦਰਸ਼ਨ ਉਨ੍ਹਾਂ ਦੀ ਸੁਰਤਿ ਵਿਚ ਸਮਾਏ ਹੁੰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ '**ਸੰਤ ਰਹਤ ਸੁਨਹੁ ਮੇਰੇ ਭਾਈ**' ਵਾਲੇ ਸ਼ਬਦ ਵਿਚ "**ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ**" **(ਪੰਨਾ ੩੯੨)** ਅਥਵਾ "**ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ, ਸਗਲ ਸੰਭਾਖਨ ਜਾਪੁ॥**" **(ਪੰ. ੧੨੧੮)** ਅੰਕਿਤ ਕਰਕੇ ਸੰਤ ਜੀਵਨ ਦੀ ਨਿਸ਼ਾਨੀ ਉਤੇ ਪੱਕੀ ਛਾਪ ਲਾ ਦਿਤੀ ਹੈ:-

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ॥੨॥**
**ਸਭ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰ੍ਹਾ, ਤਾ ਮੇਲੁ ਕੀਓ ਮੇਰੈ ਰਾਜਨ ॥੩॥** [ਪੰਨਾ ੬੭੧

ਤਿਰਸਕਾਰ ਨਹ ਭਵੰਤਿ, ਨਹ ਭਵੰਤਿ ਮਾਨ ਭੰਗਨਹ ॥ ਸੋਭਾ ਹੀਨ ਨਹ ਭਵੰਤਿ, ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ, ਨਾਨਕ, ਸੇ ਪ੍ਰਾਣੀ ਸੁਖ ਬਾਸਨਹ ॥ ੨੮ ॥

**ਪਦ ਅਰਥ:** ਤਿਰਸਕਾਰ=ਨਿਰਾਦਰ, ਬੇ-ਇਜ਼ਤੀ। ਨਹ ਭਵੰਤਿ=ਨਹੀਂ ਹੁੰਦਾ। ਮਾਨ ਭੰਗਨਹ=ਆਦਰ ਭੰਗ ਹੋਣਾ, ਅਨਾਦਰ ਹੋਣਾ। ਸੋਭਾਹੀਨ=ਸ਼ੋਭਾ ਹੀਣਤਾ। ਨਹ ਪੋਹੰਤਿ=ਨਹੀਂ ਪੋਹ ਸਕਦੀ। ਦੂਖਨਹ=ਦੁਖ। ਜਪੰਤਿ=ਜਪਦੇ ਹਨ। ਮਿਲਿ=ਮਿਲ ਕੇ। ਸਾਧ ਸੰਗਹ=ਸਾਧ ਸੰਗਤ ਵਿਚ। ਸੁਖ ਬਾਸਨਹ=ਸੁੱਖਾਂ ਵਿਚ ਵਸਦੇ ਹਨ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਸਾਧ-ਸੰਗਤ ਵਿਚ ਮਿਲ ਕੇ ਗੋਬਿੰਦ ਦਾ ਨਾਮ ਜਪਦੇ ਹਨ ਉਹ ਪ੍ਰਾਣੀ (ਸਦਾ ਆਤਮਿਕ) ਸੁਖ ਵਿਚ ਵਸਦੇ ਹਨ। ਆਦਰ ਤੇ ਅਨਾਦਰ (ਇਜ਼ਤ ਜਾਂ ਬੇਇਜ਼ਤੀ) ਦਾ ਉਨ੍ਹਾਂ ਉਤੇ ਕੋਈ ਅਸਰ ਨਹੀਂ ਹੁੰਦਾ। (ਉਨ੍ਹਾਂ ਨੂੰ) ਸੰਸਾਰ ਦੇ ਦੁਖ ਵੀ ਨਹੀਂ ਪੋਹ (ਛੋਹ) ਸਕਦੇ।੨੮।

## ਸਾਰਥਕ ਵੀਚਾਰ

ਪਰਮਾਤਮਾ ਦਾ ਨਾਮ ਜਪਣ ਵਾਲੇ ਮਨੁੱਖਾਂ ਦਾ ਇਹ ਸੁਭਾਅ ਬਣ ਜਾਂਦਾ ਹੈ ਕਿ ਉਹ ਨਾਮ ਦੀ ਮਸਤੀ ਵਾਲੀ ਅਵਸਥਾ ਵਿਚ ਵਿਚਰਦੇ ਹਨ। ਆਦਰ ਨਿਰਾਦਰ, ਵਡਿਆਈ, ਨਿੰਦਾ ਦਾ ਕੋਈ ਅਸਰ ਨਹੀਂ ਕਬੂਲਦੇ। ਇਸ ਲਈ ਉਨ੍ਹਾਂ ਨੂੰ ਸੰਸਾਰ ਦੇ ਦੁਖ ਸੁਖ ਰਤਾ ਭਰ ਨਹੀਂ ਪੋਹ ਸਕਦੇ। ਇਹ **'ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ, ਤਹ ਨਹੀ ਬਿਓਗੁ॥''** (ਪੰ. ੨੭੫) ਵਾਲੀ ਬ੍ਰਹਮ-ਅਵਸਥਾ ਹੈ।

**ਸੈਨਾ ਸਾਧ ਸਮੂਹ ਸੂਰ ਅਜਿਤੰ, ਸੰਨਾਹੰ ਤਨਿ ਨਿੰਮ੍ਰਤਾਹ ॥ ਆਵਧਹ ਗੁਣ ਗੋਬਿੰਦ ਰਮਣੰ, ਓਟ ਗੁਰ ਸਬਦ ਕਰ ਚਰਮਣਹ ॥ ਆਰੂੜਤੇ ਅਸ੍ਵ ਰਥ ਨਾਗਹ, ਬੁਝੰਤੇ ਪ੍ਰਭ ਮਾਰਗਹ ॥ ਬਿਚਰਤੇ ਨਿਰਭਯੰ ਸਤ੍ਰੁ ਸੈਨਾ, ਧਾਯੰਤੇ ਗੋੁਪਾਲ ਕੀਰਤਨਹ ॥ ਜਿਤਤੇ ਬਿਸ੍ਵ ਸੰਸਾਰਹ, ਨਾਨਕ,ਵਸ੍ਯੰ ਕਰੋਤਿ ਪੰਚ ਤਸਕਰਹ ॥ ੨੯ ॥**

## ਉਚਾਰਨ ਸੇਧ

**ਫੁਟਕਲ:** 'ਨਿਰਭਯੰ' ਨੂੰ 'ਨਿਰ ਭਇਅੰ', 'ਧਾਯੰਤੇ' ਨੂੰ 'ਧਾਇਅੰਤੇ' ਅਤੇ 'ਵਸ੍ਯੰ' ਦਾ ਉਚਾਰਨ 'ਵਸਿਅੰ' ਕਰਨਾ ਹੈ।

**ਪਦ ਅਰਥ:** ਸੈਨਾ=ਫੌਜ। ਸਾਧ ਸਮੂਹ=ਸਾਧਾਂ ਦਾ ਸਮੁਦਾਇ ਭਾਵ ਅਖਾੜਾ। ਸੂਰ ਅਜਿਤੰ=ਨਾ ਜਿਤੇ ਜਾਣ ਵਾਲੇ ਸੂਰਮਿਆਂ ਦਾ। ਸੰਨਾਹੰ=ਸੰਜੋਅ, ਜ਼ਰਾ ਬਕਤਰ। ਤਨਿ ਨਿਮ੍ਰਤਾਹ=ਸਰੀਰ ਉਤੇ, ਨਿੰਮਰਤਾ ਦੀ (ਨਿਸ਼ਾਨੀ ਹੈ)। ਆਵਧਹ=ਸ਼ਾਸਤਰ। ਗੁਣ ਗੋਬਿੰਦ ਰਮਣੰ=ਗੋਬਿੰਦ ਦੇ ਗੁਣ ਉਚਾਰਨੇ। ਕਰ=ਹੱਥਾਂ ਵਿਚ। ਚਰਮਣਹ=(ਗੈਂਡੇ ਦੀ) ਚੰਮ ਦੀ ਢਾਲ ਜਿਸ ਤੇ ਕੋਈ ਹਥਿਆਰ ਜਾਂ ਗੋਲੀ ਦਾ ਅਸਰ ਨਹੀਂ ਹੋ ਸਕਦਾ)। ਆਰੂੜਤੇ=ਸਵਾਰੀ ਕਰਦੇ ਹਨ। ਅਸ੍ਵ=ਘੋੜੇ। ਰਥ=ਰੱਥ (ਦੀ ਸਵਾਰੀ)। ਨਾਗਹ=ਹਾਥੀ ਦੀ (ਸਵਾਰੀ)। ਬਿਚਰਤੇ=ਵਿਚਰਦੇ ਹਨ। ਨਿਰਭਯੰ=ਨਿਡਰ ਹੋ ਕੇ, ਭੈ-ਰਹਿਤ ਹੋ ਕੇ। ਸਤ੍ਰੁ ਸੈਨਾ=ਸ਼ਤਰੂਆਂ (ਦੁਸ਼ਮਨਾਂ ਦੀ) ਫੌਜ ਵਿਚ। ਧਾਯੰਤੇ=ਧਾਉਂਦੇ ਭਾਵ ਹੱਲਾ ਬੋਲਦੇ ਹਨ। ਗੋੁਪਾਲ ਕੀਰਤਨਹ=ਗੋਬਿੰਦ ਦੇ ਕੀਰਤਨ ਦਾ। ਜਿਤਤੇ=ਜਿਤਦੇ ਹਨ। ਬਿਸ੍ਵ ਸੰਸਾਰਹ=(ਸਾਰੇ) ਵਿਸ਼ਵ ਨੂੰ। ਵਸ੍ਯੰ ਕਰੋਤਿ=ਵਸ (ਕਾਬੂ) ਵਿਚ ਕਰਦੇ ਹਨ। ਪੰਜ ਤਸਕਰਹ=ਪੰਜਾਂ ਚੋਰਾਂ (ਕਾਮ, ਕ੍ਰੋਧ, ਆਦਿ ਵੈਰੀਆਂ) ਨੂੰ।੨੯।

**ਅਰਥ:** ਸਾਧੂ ਜਨ ਨਾ ਜਿਤੇ ਜਾਣ ਵਾਲੇ ਸੂਰਮਿਆਂ ਦੀ ਸੈਨਾ ਦਾ ਸਮੁਦਾਇ (ਅਥਵਾ ਅਖਾੜਾ ਹੈ ਅਤੇ ਉਨ੍ਹਾਂ ਆਪਣੇ) ਸਰੀਰ ਉਤੇ ਨਿੰਮਰਤਾ ਦੀ ਸੰਜੋਅ (ਪਾਈ ਹੁੰਦੀ ਹੈ)। ਗੋਬਿੰਦ ਦੇ ਗੁਣ ਗਾਉਣੇ (ਇਹ ਉਨ੍ਹਾਂ ਪਾਸ) ਸ਼ਾਸਤਰ ਹਨ। ਗੁਰ-ਸ਼ਬਦ ਦੀ ਓਟ (ਮਾਨੋ, ਉਨ੍ਹਾਂ ਦੇ) ਹੱਥਾਂ ਵਿਚ (ਗੈਂਡੇ ਦੇ) ਚੰਮ ਦੀ ਢਾਲ ਹੈ। (ਉਨ੍ਹਾਂ ਲਈ) ਪ੍ਰਭੂ ਪ੍ਰਾਪਤੀ ਦਾ ਮਾਰਗ ਬੁਝਣਾ (ਮਾਨੋ) ਘੋੜਿਆਂ, ਹਾਥੀਆਂ ਤੇ ਰਥਾਂ ਤੇ ਚੜ੍ਹਨਾ (ਭਾਵ ਸਵਾਰੀ ਕਰਨੀ ਹੈ)। (ਉਹ) ਕਾਮਾਦਿਕ ਦੀ ਸੈਨਾ ਵਿਚ ਨਿਰਭੈ ਹੋ ਕੇ ਖੁਲ੍ਹੇ ਫਿਰਦੇ ਹਨ (ਉਨ੍ਹਾਂ ਤੇ ਇਹਨਾਂ ਦਾ ਕੋਈ ਅਸਰ ਨਹੀਂ ਹੁੰਦਾ ਕਿਉਂਕਿ ਉਹ) ਗੋਬਿੰਦ ਦਾ ਕੀਰਤਨ ਰੂਪ ਹੱਲਾ ਬੋਲਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਉਹ) ਸਾਰੇ ਸੰਸਾਰ ਨੂੰ ਜਿਤਦੇ ਹਨ (ਅਤੇ) ਪੰਜ (ਕਾਮਾਦਿ) ਚੋਰਾਂ ਨੂੰ ਵਸ ਵਿਚ ਕਰ ਲੈਂਦੇ ਹਨ।੨੯।

## ਸਾਰਥਕ ਵੀਚਾਰ

ਪ੍ਰਭੂ ਦੇ ਸੰਤ ਜਨ ਸਦਾ ਹੀ ਸਾਧ ਸੰਗਤ ਵਿਚ ਵਸਦੇ ਹਨ ਅਤੇ ਉਨ੍ਹਾਂ ਪਾਸ ਦੈਵੀ ਗੁਣਾਂ ਦੀ ਫੌਜ ਹੁੰਦੀ ਹੈ। ਉਹ ਆਪਣੇ ਸਰੀਰ ਉਤੇ ਨਿੰਮਰਤਾ ਰੂਪ ਸੰਜੋਅ ਪਹਿਨਦੇ ਹਨ। ਗੁਰ ਸ਼ਬਦ ਦਾ ਜਾਪ ਇਹ ਆਪਣੇ ਪਾਸ ਢਾਲ ਰਖਦੇ ਹਨ। ਉਹ ਨਿਰਭੈ ਹੋ ਕੇ ਦੁਸ਼ਮਨਾਂ ਦੀ ਫੌਜ ਵਿਚ ਵਿਚਰਦੇ ਹਨ। ਕੀਰਤਨ ਕਲਾ ਨਾਲ ਪੰਜਾਂ ਵੈਰੀਆਂ ਨੂੰ ਕੀਲ ਲੈਂਦੇ ਹਨ। ਸਿਧਾਂਤ ਇਹ ਹੈ ਕਿ ਸਾਧੂ ਜਨ ਅਜਿਹੇ ਸੂਰਮੇ ਹਨ ਜੋ ਸੰਸਾਰ ਬਨ ਵਿਚ ਵੈਰੀਆਂ ਉਤੇ ਫਤਿਹ ਪਾਉਣ ਦਾ ਰਾਜ, ਪਰਮੇਸ਼ਰ ਦੇ ਗੁਣ ਗਾਉਣੇ, ਨਿਮਰਤਾ ਧਾਰਨੀ ਅਤੇ ਨਿਰਭਉ ਜਪੈ ਸਗਲ ਭਉ ਮਿਟੈ' ਵਾਲੀ ਭਾਵਨਾ ਦੇ ਅਨੁਆਈ ਹੁੰਦੇ ਹਨ। ਗੁਰਬਾਣੀ ਵਿਚ ਪੰਜਾਂ ਵੈਰੀਆਂ ਤੇ ਫਤਿਹ ਪਾਉਣ ਦੇ ਸੰਦਰਭ ਵਿਚ ਭਗਤਾਂ ਤੇ ਸੰਤਾਂ ਦੇ ਜੀਵਨ ਚੋਂ ਇਉਂ ਸੰਕੇਤ ਮਿਲਦੇ ਹਨ:—

੧. **ਸਗਲ ਸ੍ਰਿਸਟਿ ਕੇ ਪੰਚ ਸਿਕਦਾਰ॥ ਰਾਮਭਗਤ ਕੇ ਪਾਨੀਹਾਰ॥** [ਪੰਨਾ ੮੬੫

੨. **ਧਾਵਉ ਦਸਾ ਅਨੇਕ, ਪ੍ਰੇਮ ਪ੍ਰਭ ਕਾਰਣੇ ॥**
**ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ ॥**
**ਤੀਖਣ ਬਾਣ ਚਲਾਇ, ਨਾਮੁ ਪ੍ਰਭ ਧ੍ਯਾਈਐ,**
**ਹਰਿ ਹਾਂ ਮਹਾ ਬਿਖਾਦੀ ਘਾਤ, ਪੂਰਨ ਗੁਰੁ ਪਾਈਐ॥** [ਪੰਨਾ ੧੩੬੩

**ਮ੍ਰਿਗ ਤ੍ਰਿਸਨਾ ਗੰਧਰਬ ਨਗਰੰ, ਦ੍ਰੁਮ ਛਾਯਾ ਰਚਿ ਦੁਰਮਤਿਹ ॥ ਤਤਹ ਕੁਟੰਬ ਮੋਹ ਮਿਥ੍ਯਾ, ਸਿਮਰੰਤਿ ਨਾਨਕ,ਰਾਮ ਰਾਮ ਨਾਮਹ ॥ ੩੦ ॥**

## ਉਚਾਰਨ ਸੇਧ

**ਫੁਟਕਲ:** (੧) 'ਦੁਰ ਮਤਿਹ' ਦਾ ਉਚਾਰਨ 'ਦੁਰਮ ਤਿਹ' ਕਰਨਾ ਅਸ਼ੁੱਧ ਹੈ।
(੨) 'ਦ੍ਰੁਮ ਛਾਯਾ' ਨੂੰ 'ਦ੍ਰਮ ਛਾਯਾ' ਪੜ੍ਹਨਾ ਅਸ਼ੁੱਧ ਹੈ। 'ਛਾਯਾ' ਦਾ ਉਚਾਰਨ 'ਛਾਇਆ ਕਰਨਾ ਹੈ।
(੩) ਮਿਥ੍ਯਾ ਨੂੰ 'ਮਿਥਿਆ' ਉਚਾਰਨਾ ਹੈ।

**ਪਦ ਅਰਥ:** ਮ੍ਰਿਗ ਤ੍ਰਿਸ਼ਨਾ=ਹਰਨ ਦੀ ਤ੍ਰੇਹ। ਗੰਧਰਬ ਨਗਰੰ=ਆਕਾਸ਼ ਵਿਚ ਮਿਥੀ ਹੋਈ ਵਸਦੀ ਨਗਰੀ। ਦ੍ਰੁਮ ਛਾਯਾ=ਬ੍ਰਿਛ ਦੀ ਛਾਂ। ਰਚਿ=ਰਚ ਕੇ, ਫਸ ਕੇ। ਦੁਰਮਤਿਹ=ਖੋਟੀ ਬੁਧੀ ਵਾਲਾ। ਤਤਹ=ਤਿਵੇਂ, ਉਸੇ ਤਰ੍ਹਾਂ। ਮਿਥ੍ਯਾ=ਝੂਠ, ਨਾਸ਼ਵੰਤ।

**ਅਰਥ:** (ਜਿਵੇਂ) ਜੀਵ ਮ੍ਰਿਗ ਤ੍ਰਿਸ਼ਨਾ (ਠਗ ਨੀਰਾ), ਗੰਧਰਬ ਨਗਰੀ (ਖ਼ਿਆਲੀ ਨਗਰੀ) ਤੇ ਬ੍ਰਿਛ ਦੀ ਛਾਂ ਵਿਚ ਰੱਚ ਕੇ ਖੋਟੀ ਬੁਧੀ ਵਾਲੇ ਹੋ ਜਾਂਦੇ ਹਨ, ਤਿਵੇਂ ਕੁਟੰਬ ਦਾ ਮੋਹ ਝੂਠਾ ਹੈ। ਇਸ ਲਈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਸਭ ਕੁਝ ਛਡ ਕੇ) ਪਰਮਾਤਮਾ ਦਾ ਨਾਮ ਸਿਮਰਦੇ ਹਨ (ਉਹ ਮੋਹ ਮਾਇਆ ਵਿਚ ਨਹੀਂ ਫਸਦੇ)।੩੦।

## ਸਾਰਥਕ ਵੀਚਾਰ

ਪਰਵਾਰਕ ਮੋਹ ਇਸ ਤਰ੍ਹਾਂ ਮਿਥਿਆ ਹੈ ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਜਲ ਰੇਤਲੇ ਥਲਾਂ ਵਿਚ ਭਰ ਦੁਪਹਿਰੇ ਪਿਆਸੇ ਯਾਤਰੂਆਂ ਨੂੰ ਪਾਣੀ ਦਿਖਾਈ ਦਿੰਦਾ ਹੈ ਪਰ ਵਾਸਤਵ ਵਿਚ ਪਾਣੀ ਨਹੀਂ ਹੁੰਦਾ, ਰੇਤ ਦੀ ਝਲਕ ਪਾਣੀ ਦੀ ਡਲਕ ਮਾਰਨ ਦਾ ਭੁਲੇਖਾ ਪਾਂਦੀ ਹੈ। ਇਸੇ ਤਰ੍ਹਾਂ ਗੰਧਰਬ ਨਗਰੀ ਵੀ ਖਿਆਲੀ ਨਗਰੀ ਹੈ,

ਅਸਲੀਅਤ ਨਹੀਂ ਹੈ, ਬ੍ਰਿਛ ਦੀ ਛਾਇਆ ਦਾ ਵੀ ਇਹੋ ਜਿਹਾ ਹਾਲ ਹੈ, ਸਵੇਰ ਨੂੰ ਕਿਥੇ ਹੁੰਦੀ ਹੈ ਤੇ ਦੁਪਹਿਰ ਨੂੰ ਕਿਥੇ ਚਲੀ ਜਾਂਦੀ ਹੈ, ਸੰਝ ਨੂੰ ਹੁੰਦੀ ਹੀ ਨਹੀਂ:–

**ਖਿਨ ਮਹਿ ਝੂਠੁ ਸਭੁ ਬਿਨਸਿ ਜਾਇ, ਜਿਉ ਟਿਕੈ ਨ ਬਿਰਖ ਕੀ ਛਾਇ॥[ਪੰ. ੭੮੬**

ਇਸੇ ਤਰ੍ਹਾਂ ਸੰਸਾਰ ਤੇ ਪਰਵਾਰ ਦਾ ਮੋਹ ਇਕ ਰਸ ਨਹੀਂ ਰਹਿੰਦੇ, ਭਾਵ ਅਨਿਤ ਹਨ। ਇਸ ਲਈ ਸਭ ਤੋਂ ਚੰਗੀ ਗਲ ਇਹ ਹੈ ਕਿ ਮੋਹ-ਮਾਇਆ ਛੱਡ ਕੇ ਅਕਾਲ ਪੁਰਖ ਦੇ ਨਾਮ ਨਾਲ ਪਿਉਂਦ ਹੋ ਜਾਈਏ।

**ਨਚ ਬਿਦਿਆ ਨਿਧਾਨ ਨਿਗਮੰ, ਨਚ ਗੁਣਗ੍ਯ ਨਾਮ ਕੀਰਤਨਹ ॥ ਨਚ ਰਾਗ ਰਤਨ ਕੰਠੰ, ਨਹ ਚੰਚਲ ਚਤੁਰ ਚਾਤੁਰਹ ॥ ਭਾਗ ਉਦਿਮ ਲਬਧੵੰ ਮਾਇਆ, ਨਾਨਕ ਸਾਧਸੰਗਿ ਖਲ ਪੰਡਿਤਹ ॥ ੩੧ ॥**

**ਪਦ ਅਰਥ:** ਨਚ=ਨਹੀਂ। ਨਿਧਾਨ=ਖਜ਼ਾਨੇ। ਨਿਗਮੰ=ਵੇਦ। ਗੁਣਗ੍ਯ=ਗੁਣਾਂ ਦਾ ਗਿਆਤਾ। ਕੰਠੰ=ਗਲਾ। ਚੰਚਲ=ਚਾਲਾਕ, ਹੁਸ਼ਿਆਰ। ਚਤੁਰ ਚਾਤੁਰਹ=ਸਿਆਣਿਆਂ ਤੋਂ ਸਿਆਣਾ ਭਾਵ ਨਿਪੁੰਨ। *ਉਦਿਮ=ਓਦੇ, ਪ੍ਰਗਟ ਹੋਣ ਤੇ। ਲਬਧੵੰ=ਲਭ ਜਾਂਦੀ ਹੈ। ਖਲ=ਮੂਰਖ। ਪੰਡਿਤਹ=ਵਿਦਵਾਨ।੩੧।

**ਅਰਥ:** (ਜੇ ਕਿਸੇ ਪਾਸ) ਨਾ ਵੇਦ ਵਿਦਿਆ ਦੇ ਖਜ਼ਾਨੇ ਹੋਣ, ਨਾ ਉਹ (ਰਬੀ) ਕੀਰਤਨ ਨਾਮ ਦੇ ਗੁਣਾਂ ਦਾ ਗਿਆਤਾ ਹੋਵੇ, ਨਾ ਰਾਮ ਰੂਪੀ ਕੀਰਤਨ (ਗਾਇਨ ਕਰਨ ਵਾਲਾ ਉਸਦਾ) ਗਲਾ ਹੋਵੇ, ਨਾ (ਉਹ ਰਾਗ ਵਿਦਿਆ ਵਿਚ) ਹੁਸ਼ਿਆਰ ਹੋਵੇ (ਅਤੇ ਨਾ ਉਹ ਹੋਰ ਕਿਸੇ ਗੁਣ ਵਿਚ) ਨਿਪੁੰਨ ਹੋਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਦੇ ਜੇ) ਭਾਗ ਉਦੇ ਹੋ ਜਾਣ (ਤਾਂ) ਮੂਰਖ (ਮਨੁੱਖ) ਵੀ ਸਾਧ ਸੰਗ ਨਾਲ ਮਿਲ ਕੇ ਵਿਦਵਾਨ ਹੋ ਜਾਂਦਾ ਹੈ (ਅਤੇ ਉਸ ਨੂੰ) ਮਾਇਆ ਵੀ ਲੱਭ ਜਾਂਦੀ ਹੈ।੩੧।

## ਅਰਥ ਭੇਦ ਅਤੇ ਨਿਰਣੈ

**ਭਾਗ ਉਦਿਮ ਲਬਧੵੰ ਮਾਇਆ, ਨਾਨਕ, ਸਾਧ ਸੰਗਿ ਖਲ ਪੰਡਿਤਹ॥**

ਵਖ ਵਖ ਅਰਥ:

੧. ਪੂਰਬਲੇ ਭਾਗੋਂ ਕੇ ਉਦੇ ਹੋਣੇ ਸੇ ਔ ਉਦਮ ਕਰ ਇਸ ਜੀਵ ਕੋ ਮਾਇਆ ਪ੍ਰਾਪਤ ਹੋਤੀ ਹੈ ਵਾ ਪੁੰਨੋਂ ਕੇ ਪ੍ਰਗਟ ਹੋਣ ਤੇ ਦੈਵੀ ਗੁਣ ਪ੍ਰਾਪਤ ਹੋਤੇ ਹੈਂ ਔ ਤਬ ਪੂਰਬੋਕਤ ਕਰਮੋਂ ਸੇ ਹੀਨ (ਖ਼ਲ) ਮੂਰਖ ਭੀ ਸਤਸੰਗ ਕਰਕੇ ਪੰਡਿਤ ਹੋਤਾ ਹੈ ਅਰਥਾਤ ਬ੍ਰਹਮ ਵਿਦਯਾ ਸੰਪੰਨ ਹੋ ਜਾਤਾ ਹੈ। ਯਥਾ- ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡੁ ਉਤਾਰੈ'' ਸੋ ਪੰਡਿਤੁ ਜੋ ਮਨੁ ਪਰਬੋਧੈ' ਮੈ ਐਸੇ ਵਿਦਯਾ ਆਦੀ ਗੁਣ ਤੋਂ ਹੀਨ ਹੂੰ। ਹੇ ਵਾਹਿਗੁਰੂ, ਤਾਂ ਤੇ ਸੰਤੋਂ ਕਾ ਸੰਗੁ ਕ੍ਰਿਪਾ ਕਰਕੇ ਮੁਝ ਕੋ ਦੀਜੀਏ। [ਫ. ਸ.

੨. ਭਾਗਾਂ ਤੇ ਉਦਮ ਨਾਲ ਇਹ ਉਤੇ ਦਸੇ ਮਾਇਕ ਪਦਾਰਥ ਲਭਦੇ ਹਨ। [ਸ਼ਬਦਾਰਥ

੩. ਪੂਰਬਲੇ ਭਾਗਾਂ ਅਨੁਸਾਰ ਉਦਮ ਕੀਤਿਆਂ ਮਾਇਆ ਮਿਲਦੀ ਹੈ (ਉਹ ਭੀ ਮੇਰੇ ਪਾਸ ਨਹੀਂ)। ਪਰ

---

***ਗੁਰਬਾਣੀ ਵਿਚ 'ਦਿ' ਨਾਲ 'ਉਦਮ' ਪਾਠ ਹੋਰ ਕਿਤੇ ਵੀ ਨਹੀਂ ਆਇਆ। ਇਸ ਲਈ ਇਸ ਦੇ ਅਰਥ ਵਿਲਖਣ ਰੂਪ ਵਿੱਚ ਕਰਨੇ ਹੀ ਉਚਿਤ ਹਨ।**

ਹੇ ਨਾਨਕ! ਸਤਸੰਗ ਵਿਚ ਆ ਕੇ ਮੂਰਖ (ਭੀ) ਪੰਡਿਤ (ਬਣ ਜਾਂਦਾ ਹੈ, ਇਹੀ ਮੇਰਾ ਭੀ ਆਸਰਾ ਹੈ)।

[ਦਰਪਣ

**ਨਿਰਣੈ**: 'ਉਦਿਮ' ਪਦ ਦੇ ਅਰਥ 'ਉਦਮ' ਕਰਨੇ ਠੀਕ ਨਹੀਂ ਕਿਉਂਕਿ 'ਉਦਮ' ਸ਼ਬਦ ਗੁਰਬਾਣੀ ਵਿਚ ਕਈ ਵਾਰ ਵਰਤਿਆ ਗਿਆ ਹੈ। ਸ਼ਬਦ ਸਰੂਪ ਦੀ ਵਿਲਖਣਤਾ ਤੋਂ ਸਪਸ਼ਟ ਹੈ ਕਿ ਜਦੋਂ ਭਾਗ ਉਦੇ (ਪ੍ਰਗਟ) ਹੁੰਦੇ ਹਨ ਤਾਂ ਮਾਇਆ ਲਭਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਭਾਗ ਉਦੇ ਹੋਣ ਭਾਵ ਪ੍ਰਗਟ ਹੋਣ) ਤਾਂ ਸਾਧ ਸੰਗ (ਨਸੀਬ ਹੋਣ ਦੀ ਬਰਕਤ ਨਾਲ) ਮੂਰਖ ਵੀ ਪੰਡਿਤ (ਵਿਦਵਾਨ) ਬਣ ਜਾਂਦੇ ਹਨ (ਜਿਵੇਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਇਕ ਗੁੰਗੇ ਪਾਸੋਂ ਪੰਜੋਖੜਾ ਸਾਹਿਬ ਦੇ ਅਸਥਾਨ ਤੇ 'ਗੀਤਾ' ਦੇ ਅਰਥ ਕਰਵਾਏ ਸਨ।)

## ਸਾਰਥਕ ਵੀਚਾਰ

ਗੁਰਬਾਣੀ ਵਿਚ 'ਉਦਮ' ਤੇ 'ਭਾਗ' ਦੋਹਾਂ ਦਾ ਆਪੋ ਆਪਣਾ ਅਸਥਾਨ ਹੈ। ਜੇ ਨਿਰੇ ਪੂਰਬਲੇ ਭਾਗਾਂ ਦੀ ਗਲ ਹੈ ਤਾਂ ਵਰਤਮਾਨ ਕਾਲ ਦੇ ਕਰਮਾਂ ਦੀਆਂ ਕੀਮਤਾਂ ਕਦਰਾਂ ਦਾ ਕਿਹੜਾ ਥਾਂ ਹੋਇਆ?

ਗੁਰਬਾਣੀ ਵਿਚ ਦੋਹਾਂ ਦੀ ਪੁਸ਼ਟੀ ਲਈ ਪ੍ਰਮਾਣ ਉਪਲਬਧ ਹਨ:—

੧. **ਚਾਰੇ ਕੁੰਡਾ ਜੇ ਭਵਹਿ, ਬਿਨੁ ਭਾਗਾ ਧਨੁ ਨਾਹਿ ਜੀਉ ॥** [ਪੰਨਾ ੭੫੧

੨. **ਵਿਣੁ ਕਰਮਾਂ ਕਿਛੁ ਪਾਈਐ ਨਾਹੀ, ਜੇ ਬਹੁਤੇਰਾ ਧਾਵੈ ॥** [ਪੰਨਾ ੭੨੨

**ਬਿਨੁ ਭਗਤੀ ਨਹੀ ਸਤਿਗੁਰ ਪਾਈਐ,**

**ਬਿਨੁ ਭਾਗਾ ਨਹੀ ਭਗਤਿ ਹਰੀ ॥** [ਪੰਨਾ ੧੧੭੨

ਜੇ ਸਲੋਕ ਨੰਬਰ ੩੫ ਨੂੰ ਮੁਖ ਰਖ ਕੇ ਨਿਰਣਾ ਕਰੀਏ ਤਾਂ ਧਨ ਤੇ ਹੋਰ ਰੁਤਬੇ ਪ੍ਰਾਪਤ ਕਰਨੇ ਕੋਈ ਔਖੇ ਨਹੀਂ, ਉਥੇ ਭਾਗਾਂ ਦੀ ਗਲ ਮਧਮ ਪੈ ਜਾਂਦੀ ਹੈ। ਵਡੀ ਗੱਲ 'ਸਾਧ ਸੰਗਿ ਕ੍ਰਿਪਾ ਪ੍ਰਭੰ' ਹੈ। ਮਾਇਆ ਦਾ ਅਰਥ ਜੇ ਮਇਆ ਕਿਰਪਾ ਦੇ ਰੂਪ ਵਿਚ ਕੀਤਾ ਜਾਵੇ ਤਾਂ ਠੀਕ ਰਹੇਗਾ।

**ਕੰਠ ਰਮਣੀਯ ਰਾਮ ਰਾਮ ਮਾਲਾ, ਹਸਤ ਊਚ ਪ੍ਰੇਮ ਧਾਰਣੀ ॥ ਜੀਹ ਭਣਿਜੋ ਉਤਮ ਸਲੋਕ, ਉਧਰਣੰ ਨੈਨ ਨੰਦਨੀ ॥ ੩੨ ॥**

**ਪਦ ਅਰਥ**: ਕੰਠ=ਗਲੇ ਦੀ। ਰਮਣੀਯ=ਸੁੰਦਰ। ਹਸਤ ਊਚ=ਗੋਮੁਖੀ ਮਾਲਾਦਾਨੀ, ਇਕ ਥੈਲੀ ਜਿਸ ਦਾ ਆਕਾਰ ਗਊ ਦੇ ਮੁਖ ਜੇਹਾ ਹੁੰਦਾ ਹੈ, ਜਿਸ ਵਿਚ ਮਾਲਾ ਪਾ ਕੇ ਫੇਰੀ ਜਾਂਦੀ ਹੈ। ਹਿੰਦੂ ਸ਼ਾਸਤਰਾਂ ਵਿਚ ਇਸ ਨੂੰ ਜ਼ਮੀਨ ਨਾਲ ਛੁਹਾਉਣ ਦੀ ਆਗਯਾ ਨਹੀਂ, ਛਾਤੀ ਦੀ ਠੋਡੀ ਨਾਲ ਹੱਥ ਲਾ ਕੇ ਪੂਜਾ ਕਰਨ ਦਾ ਵਿਧਾਨ ਹੈ। ਇਸ ਲਈ 'ਹਸਤ ਊਚ' ਸੰਗਯਾ ਹੈ(ਮ. ਕੋ.)। ਪ੍ਰੇਮ ਧਾਰਣੀ=ਪ੍ਰੇਮ ਧਾਰਨ ਵਾਲੀ। ਜੀਹ=ਜੀਭ। ਭਣਿਜੋ=ਭਣਦਾ, ਉਚਾਰਦਾ ਹੈ। ਉਧਰਣੰ=ਬਚ ਜਾਂਦਾ ਹੈ। ਨੈਨ ਨੰਦਨੀ=ਨੈਣਾਂ ਨੂੰ ਅਨੰਦ ਦੇਣ ਵਾਲੀ ਮਾਇਆ।੩੨।

**ਅਰਥ**: (ਜਿਹੜਾ ਮਨੁੱਖ) ਰਾਮ ਨਾਮ ਦਾ (ਸਿਮਰਨ) ਗਲੇ ਦੀ ਸੁੰਦਰ ਮਾਲਾ (ਬਣਾਂਦਾ) ਹੈ। (ਉਹ) ਪ੍ਰੇਮ ਦਾ ਧਾਰਨੀ (ਹੋਣ ਲਈ ਮਾਲਾ ਨੂੰ ਟਿਕਾਅ ਕੇ ਰਖਣ ਲਈ) ਹਸਤ ਊਚ (ਗੋਮੁਖੀ) ਬਣਾਂਦਾ ਹੈ, ਜੀਭ

ਨਾਲ (ਪਰਮਾਤਮਾ ਦੀ ਸਿਫਤਿ ਸਾਲਾਹ ਦੇ) ਉਤਮ ਸਲੋਕ ਉਚਾਰਦਾ ਹੈ, (ਉਹ ਮਨੁੱਖ) ਨੈਣਾਂ ਨੂੰ ਆਨੰਦ ਦੇਣ ਵਾਲੀ ਮਾਇਆ ਦੀ (ਚੋਟ ਤੋਂ ਅਵੱਸ਼) ਬਚ ਜਾਂਦਾ ਹੈ।੩੨।

## ਸਾਰਥਕ ਵੀਚਾਰ

ਰਸਨਾ ਉਤੇ ਰਾਮ ਨਾਮ ਦਾ ਸਿਮਰਨ ਹੀ ਸੁੰਦਰ ਮਾਲਾ ਹੈ। ਭਗਤ ਕਬੀਰ ਜੀ ਦਾ ਵੀ ਫੁਰਮਾਨ ਹੈ:-

**ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ॥**
**ਆਦਿ ਜੁਗਾਦੀ ਸਗਲ ਭਗਤ, ਤਾ ਕੋ ਸੁਖੁ ਬਿਸ੍ਰਾਮੁ॥** [ਪੰਨਾ ੧੩੬੪

ਨਿਰਾ ਮਾਲਾ ਦਾ ਧਾਰਨੀ ਬਣਨਾ ਕੇਵਲ ਵਿਖਾਵਾ ਹੈ। ਹਥਾਂ ਵਿਚ ਹਰ ਵੇਲੇ ਮਾਲਾ ਫੜੀ ਰਖਣੀ, ਗਲੇ ਵਿਚ ਮਾਲਾ ਪਾਣੀ, ਬਾਹਾਂ ਨਾਲ ਮਾਲਾ ਬੰਨ੍ਹੀ ਰਖਣੀ, ਇਹ ਕੋਈ ਪ੍ਰੇਮ ਦੀ ਨਿਸ਼ਾਨੀ ਨਹੀਂ। ਭਗਤ ਕਬੀਰ ਜੀ ਲਿਖਦੇ ਹਨ:—

**ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥**[ਪੰਨਾ ੧੧੫੮

ਗੁਰਮਤਿ ਦਾ ਇਹ ਸਿਧਾਂਤ ਹੈ ਕਿ ਰਸਨਾ ਦੁਆਰਾ ਕਿਰਪਾਲੂ ਪਰਮੇਸ਼ਰ ਦੇ ਸੁੰਦਰ ਗੁਣ ਉਚਾਰਨ ਕਰਨੇ, ਨਾਮ-ਸਿਮਰਨ ਕਰਨਾ, ਇਹ ਸੁਖਦਾਇਕ ਸਿਮਰਨੀ ਹੈ। ਮਾਲਾ ਨੂੰ ਹਰ ਵੇਲੇ ਹਥ ਵਿਚ ਫੜਨ ਦੀ ਬਜਾਏ, ਹਿਰਦੇ ਵਿਚ ਨਾਮ ਦਾ ਜਾਪ ਕਰਨ ਦੀ ਲੋੜ ਹੈ:—

**ਕਬੀਰ ਜਪਨੀ ਕਾਠ ਕੀ, ਕਿਆ ਦਿਖਲਾਵਹਿ ਲੋਇ॥**
**ਹਿਰਦੈ ਰਾਮੁ ਨ ਚੇਤਹੀ, ਇਹ ਜਪਨੀ ਕਿਆ ਹੋਇ॥** [ਪੰਨਾ ੧੩੬੮

ਅਜ ਕਲ ਤਾਂ ਮਾਲਾ ਇਕ ਪ੍ਰਕਾਰ ਦਾ ਹਾਰ-ਸ਼ਿੰਗਾਰ ਹੀ ਬਣ ਗਈ ਹੈ। ਗੁਰਬਾਣੀ ਦਾ ਸਿਧਾਂਤ ਤਾਂ ਗੁਰ-ਉਪਦੇਸ਼ ਤੇ ਅਮਲ ਕਰਨਾ ਹੈ:—

**ਹਰਿ ਹਰਿ ਅਖਰ ਦੁਇ ਇਹ ਮਾਲਾ ॥**
**ਜਪਤ ਜਪਤ ਭਏ ਦੀਨ ਦਇਆਲਾ ॥੧॥** [ਪੰਨਾ ੩੮੮

ਨਾਮ-ਸਿਮਰਨ ਰੂਪ ਮਾਲਾ ਮਾਇਆ ਦੇ ਪ੍ਰਭਾਵ ਤੋਂ ਬਚਾਂਦੀ ਹੈ ਜਦੋਂ ਕਿ ਕਾਠ ਜਾਂ ਲੋਹੇ ਦੀ ਮਾਲਾ ਮਾਇਆਂ ਦੇ ਅਨੇਕ ਰੂਪਾਂ ਵਿਚ ਫਸਾਂਦੀ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਪਹਿਲਾਂ ਪਹਿਲਾਂ ਇਸ ਦੀ ਲੋੜ ਹੈ, ਪਿਛੋਂ ਬੇਸ਼ਕ ਮਾਲਾ ਨੂੰ ਛੱਡ ਦਿਉ, ਇਹ ਕੇਵਲ ਕਹਿਣ ਮਾਤਰ ਹੈ। ਜਿਸ ਚੀਜ਼ ਦੀ ਆਦਤ ਪੈ ਜਾਏ ਉਹ ਫਿਰ ਛੇਤੀ ਛੇਤੀ ਨਹੀਂ ਛੁੱਟਦੀ।

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥ ਕੂਕਰਹ ਸੂਕਰਹ ਗਰਧਭਹ ਕਾਕਹ, ਸਰਪਨਹ ਤੁਲਿ ਖਲਹ ॥ ੩੩ ॥**

**ਪਦ ਅਰਥ:** ਹੀਣਸ੍ਯ=ਬਿਨਾ, ਖ਼ਾਲੀ, ਸਖਣਾ। ਧ੍ਰਿਗੰਤ=ਫਿਟਕਾਰ ਜੋਗ। ਭ੍ਰਸਟਣਹ=ਭ੍ਰਿਸ਼ਟਿਆ ਹੋਇਆ, ਗੰਦਾ ਮੰਦਾ। ਕੂਕਰਹ=ਕੁਤੇ। ਸੂਕਰਹ=ਸੂਰ। ਗਰਧਭਹ=ਖੋਤੇ। ਕਾਕਹ=ਕਾਂ। ਸਰਪਨਹ=ਸੱਪ। ਤੁਲਿ=ਬਰਾਬਰ, ਸਮਾਨ। ਖਲਹ=ਮੂਰਖ ਭਾਵ ਡੰਗਰ।

**ਅਰਥ:** ਜਿਹੜਾ ਪ੍ਰਾਣੀ ਗੁਰ-ਦੀਖਿਆ (ਗੁਰ ਉਪਦੇਸ਼) ਤੋਂ ਬਿਨਾ (ਭਾਵ ਸਖਣੇ) ਹਨ (ਉਨ੍ਹਾਂ ਦਾ) ਜਨਮ ਫਿਟਕਾਰ ਜੋਗ ਤੇ ਭ੍ਰਿਸ਼ਟਿਆ ਹੋਇਆ ਹੈ। (ਉਹ ਮੂਰਖ) ਕੁਤੇ, ਸੂਰ, ਖੋਤੇ, ਕਾਂ ਤੇ ਸੱਪ (ਰੀਂਦੀਆਂ ਜੂਨਾਂ) ਸਮਾਨ ਹਨ (ਉਹ ਮਨੁੱਖ ਨਹੀਂ ਮਾਨੋ) ਡੰਗਰਾਂ ਵਰਗੇ ਹਨ।੩੩।

## ਅਰਥ ਭੇਦ ਅਤੇ ਨਿਰਣੈ

**ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥**

**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥**

ਵਖ ਵਖ ਅਰਥ:

੧. ਓਹੁ ਮੂਰਖ ਪੁਰਸ਼ ਕੂਕਰੋਂ ਔ ਸੂਕਰੋਂ ਗਧਿਓਂ ਪੁਨਾ ਕਾਗੌਂ ਔ ਸਰਪੋਂ ਕੇ ਤੁਲ ਹੈ। ਭਾਵ ਯੇਹ ਗੁਰਮੰਤ੍ਰ ਹੀਨ ਜਨ ਸਦਾ ਹੀ ਐਸੀਆਂ ਜੋਨੀਓਂ ਮੈਂ ਭ੍ਰਮਤਾ ਰਹੇਗਾ। ਵਾ ਇਨ ਕੇ ਤੁਲ ਭੀ ਨਹੀਂ ਕਯੋਂਕਿ ਇਨ ਮੈਂ ਏਕ ਏਕ ਗੁਨ ਹੈ 'ਕੂਕਰ ਮੈਂ' ਸੁਆਮੀ ਕੀ ਭਗਤੀ, ਸੂਕਰ ਮੈ ਗ੍ਰਾਮ ਕੀ ਸਫਾਈ ਗਰਧਪ ਮੈਂ ਜਿਹਵਾ ਕੇ ਰਸ ਕਾ ਤਯਾਗੁ ਹੈ, ਕਾਕ ਕੁਲ ਕੇ ਲੋਕੋਂ ਸੇ ਮੈਤ੍ਰੀ ਰਖਤਾ ਹੈ, ਸਰਪ ਆਪਨੇ ਬਡੇਂ ਕੇ ਨਾਮ ਸੇ ਜ਼ਹਰ ਕੋ ਤਯਾਗ ਦੇਤਾ ਹੈ ਅਰ ਮਨੁੱਖੋਂ ਮੈਂ ਇਨ ਸੇ ਬਿਪਰਜੇ ਗੁਨ ਹੈ।੩੨। [ਫ. ਸ.

੨. ਓਹ ਮੂਰਖ ਕੁੱਤੇ, ਸੂਰ, ਖੋਤੇ ਕਾਂ ਤੇ ਸੱਪ ਜਿਹਾ ਭੀ ਨਹੀਂ ਹੈ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਸਰਪਨ ਤੁਲਿ' ਹੈ।) [ਸ਼ਬਦਾਰਥ

੩. ਉਹ ਮੂਰਖ ਕੁਤੇ, ਸੂਰ, ਖੋਤੇ, ਕਾਂ, ਸੱਭ ਦੇ ਬਰਾਬਰ ਸਮਝੋ। [ਦਰਪਣ

੪. ਗੁਰਮੰਤ੍ਰ ਤੋਂ ਜੋ ਪ੍ਰਾਣੀ ਹੀਣੇ ਹਨ (ਭਾਵ ਜੋ ਨਿਗੁਰੇ ਹਨ) ਓਹਨਾਂ ਦੇ ਜਨਮ ਧ੍ਰਿਗਾਕਾਰ ਜੋਗ ਭ੍ਰਿਸ਼ਟ ਹਨ। ਓਹ ਕੂਕਰ (ਕੁਤੇ) ਹਨ ਸੂਅਰ (ਕੂਕਰ, ਸੂਰ) ਹਨ। ਗਧੇ ਹਨ, ਕਾਊਂ ਹਨ, ਸੱਪ ਹਨ ਅਤੇ ਡੰਗਰ (ਖਲ) ਸਮਾਨ ਹਨ। 'ਤੁਲਿ' ਪਦ ਦਾ ਸਬੰਧ ਏਥੇ ਕੇਵਲ 'ਖਲਹ' ਨਾਲ ਹੈ। 'ਸਰਪਨਹ' ਸਰਪਨ ਬਹੁਬਚਨ ਹੈ ਸਰਪ ਦਾ, ਸਰਪ ਹਨ। ਜੋ ਸ਼ਬਦਾਰਥੀਏ ਗਿਆਨੀ 'ਸਰਪ' ਪਦ ਤੋਂ ਨਿਖੇੜਕੇ 'ਨਹ' ਨੂੰ 'ਤੁਲਿ' ਨਾਲਿ ਲਾਕੇ 'ਨਹਤੁਲਿ' ਪਾਠ ਇਕੱਠਾ ਬਣਾਉਂਦੇ ਹਨ ਅਤੇ ਸਾਰੇ ਉਪਰਲੇ ਪਦਾਂ ਨਾਲ ਸੰਬੰਧਤ ਕਰਕੇ ਇਉਂ ਅਰਥ ਕਰਦੇ ਹਨ=ਓਹ ਮੂਰਖ ਕੁਤੇ, ਸੂਰ, ਖੋਤੇ, ਕਾਂ, ਸਪ ਜੇਹਾ ਭੀ ਨਹੀਂ ਹੈ ਓਹ ਅਨਰਥ ਕਰਦੇ ਹਨ। ਕਿਉਂਕਿ ਪ੍ਰਿਥਮ ਤਾਂ ਪ੍ਰਾਨੀ ਤੋਂ ਲੈਕੇ ਇਹ ਸਾਰੇ ਪਦ ਕੂਕਰ, ਸੂਕਰ ਆਦਿ ਬਹੁਬਚਨ ਹਨ। ਏਹਨਾਂ ਨੂੰ ਇਕ ਬਚਨ (Singular noun) ਬਣਾਉਣਾ ਇਹ ਨਿਰੀ ਬਿਪਰਜਤਾ ਹੈ। ਦੂਜੇ ਹਰ ਇਕ ਪਦ ਦੇ ਪਿਛੇ ਹਾਹਾ ਅਖਰ ਲਗਾ ਹੋਇਆ ਹੈ। ਉਸ ਹਾਹੇ ਨੂੰ ਸਰਪਨ ਨਾਲੋਂ ਤੋੜਨਾ ਅਤੇ ਹੋਰ ਸਾਰਿਆਂ ਪਦਾਂ ਨਾਲਿ ਜੁੜੇ ਰਹਿਣ ਦੇਣਾ ਮਹਿਜ਼ ਢਕੌਸਲਾ ਹੀ ਹੈ। ਇਹ ਹਾਹਾ ਤਾਂ 'ਭ੍ਰਸਟਣਹ' ਪਦ ਨਾਲਿ ਭੀ ਪਿਆ ਹੈ। ਜੈਸੇ ਕਿ ਅਗਲੀ ਤਕ 'ਚਰਨਾਰ ਬਿੰਦ ਭਜਨੰ ਰਿਦਯੰ ਨਾਮ ਧਾਰਣਹ' ਅੰਦਰਿ 'ਧਾਰਣਹ' ਨਾਲਿ ਭੀ ਪਿਆ ਹੈ। 'ਸਰਪਨਹ' ਏਸੇ ਤਰਹ ਦਰੁਸਤ ਹੈ ਜੈਸੇ ਕਿ ਅਗਲੇਰੀ ਤੁਕ ਅੰਦਰਿ 'ਦੂਤਨਹ' ਪਦ ਹੈ। 'ਕੀਰਤਨੰ' ਸਾਧ ਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ' ਜਿਵੇ 'ਜਮਦੂਤਨਹ' ਬਹੁ ਬਚਨ ਹੈ ਇਸੇ ਤਰ੍ਹਾਂ 'ਸਰਪਨਹ' ਭੀ ਬਹੁਬਚਨ ਹੈ। ਤਥਾ ਇਸ ਤੋਂ ਪਹਿਲੇ ਸਾਰੇ ਪਦ। ਤਿਵੇਂ ਹੀ ਚੌਥੀ ਤੁਕ ਵਿਚ 'ਸ੍ਰਗ ਰਾਜਨਹ' ਭੀ

ਬ੍ਹੁ ਬਚਨ ਹੈ। 'ਦ੍ਰਸਟਾਂਸਖਾ ਸ੍ਰਜਨਹ' ਇਸ ਦੁਪੰਗਤੀ ਵਿਚਿ 'ਦੁਸ਼ਟਾਂ' ਪਦ ਦੇ ਦਦੇ ਨੂੰ ਪੈਰ ਵਿਚਿ ਰਾਰਾ ਵਾਧੂ ਲਗਾ ਹੋਇਆ ਹੈ। ਚਾਹੀਦਾ ਹੈ 'ਦੁਸਟਾ'। [ਗੁਰਬਾਣੀ ਲਗਮਾਤਰਾਂ ਦੀ ਵਿਲਖਣਤਾ

**ਨਿਰਣੈ:** ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਜੋ ਲਗਮਾਤਰੀ ਨੇਮਾਂ ਦੇ ਆਧਾਰ ਤੇ ਅਰਥ ਕੀਤੇ ਹਨ, ਓਹ ਠੀਕ ਹਨ। ਸ਼ਬਦਾਰਥੀ ਵਿਦਵਾਨਾਂ ਦਾ 'ਨਹ ਤੁਲਿ ਖਲਹ' ਪਦ ਛੇਦ ਕਰਕੇ ਅਰਥ ਕਰਨ ਵਾਲੀ ਸ਼ਬਦਾਵਲੀ ਠੀਕ ਨਹੀਂ ਹੈ। ਇਸ ਵਿਚ ਸੰਦੇਹ ਨਹੀਂ ਕਿ 'ਖਲ' ਪਦ ਦੇ ਅਰਥ 'ਮੂਰਖ' ਹਨ ਪਰ ਇਹ ਇਥੇ ਮੂਰਖ ਤੋਂ ਭਾਵ ਡੰਗਰ ਠੀਕ ਹੈ ਕਿਉਂਕਿ ਬਾਕੀ ਨਾਂ ਵੀ ਜਾਨਵਰਾਂ ਦੇ ਹੀ ਹਨ, ਇਸ ਲਈ ਇਥੇ 'ਖਲ' ਦੇ ਅਰਥ 'ਮੂਰਖ' ਕਰਨ ਨਾਲੋਂ 'ਡੰਗਰ' ਕਰਨੇ ਵਧੇਰੇ ਫ਼ਬਦੇ ਹਨ।

ਗੁਰਮੰਤ੍ਰ ਤੋਂ ਰਹਿਤ ਪ੍ਰਾਣੀਆਂ ਦੀ ਉਹ ਦੁਰਦਸ਼ਾ ਹੁੰਦੀ ਹੈ ਜੋ ਉਪ੍ਰੋਕਤ ਜਾਨਵਰਾਂ ਦੀ ਹੁੰਦੀ ਹੈ। ਪੁਰਾਤਨ ਵਿਦਵਾਨਾਂ ਦਾ ਇਹ ਲਿਖਣਾ ਕਿ ''ਤਯਾਗ ਦੇਤ ਗੁਰਮੰਤ੍ਰ ਜੋ, ਸਿਧ ਭੀ ਨਰਕੇ ਜਾਤ'' ਬੜਾ ਮਹੱਤਵਪੂਰਨ ਹੈ। ਕਈ ਲੋਕ ਗੁਰਮੰਤ੍ਰ ਰਾਹੀਂ ਵਡੀ ਪ੍ਰਾਪਤੀ ਮਗਰੋਂ ਆਪਣੇ ਆਪ ਨੂੰ ਹੀ ਸਭ ਕੁਝ ਸਮਝਣ ਲਗ ਜਾਂਦੇ ਹਨ ਅਤੇ ਗੁਰਮੰਤ੍ਰ ਦੀ ਕਮਾਈ ਤੋਂ ਸਖਣੇ ਹੋ ਜਾਂਦੇ ਹਨ, ਅੰਤ ਵਿਚ ਉਨ੍ਹਾਂ ਦਾ ਹਸ਼ਰ ਮਾੜਾ ਹੁੰਦਾ ਹੈ, ਨਰਕ ਵਿਚ ਜਾਂਦੇ ਹਨ। ਭਗਤ ਕਬੀਰ ਜੀ ਦਾ ਸਲੋਕ ਨੰਬਰ ੨੪੨ ਇਸੇ ਤੱਤ ਤੇ ਮੁਹਰ ਲਾਉਂਦਾ ਹੈ:—

**ਹਰਿ ਸੋ ਹੀਰਾ ਛਾਡਿ ਕੈ, ਕਰਹਿ ਆਨ ਕੀ ਆਸ॥**

**ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥** [ਪੰਨਾ ੧੩੭੭

## ਸਾਰਥਕ ਵੀਚਾਰ

ਗੁਰਮੰਤਰ ਤੋਂ ਹੀਣੇ ਪ੍ਰਾਣੀਆਂ ਦੀ ਤੁਲਨਾ ਅਪਵਿਤ੍ਰ ਤੇ ਭ੍ਰਿਸ਼ਟ ਜੂਨੀਆਂ ਦੇ ਜੀਵਾਂ ਨਾਲ ਕੀਤੀ ਹੈ। ਬਲਕਿ ਇਨ੍ਹਾਂ ਜੂਨਾਂ ਨਾਲੋਂ ਵੀ ਘਟੀਆ ਹਨ। ਓਹ ਮਨੁੱਖ, ਮਨੁੱਖ ਕਾਹਦੇ ਹੋਏ ਜਿਹੜੇ ਗੁਰੂ ਦੀ ਗਲ ਹੀ ਨਹੀਂ ਸੁਣਦੇ। ਜਿਹੜੇ ਪਰਮੇਸ਼ਰ ਦਾ ਜਸ ਹੀ ਨਹੀਂ ਸੁਣਦੇ ਉਹ ਤਾਂ 'ਤ੍ਰਿਗਦ ਜੋਨਿ ਤੋਂ ਵੀ ਭੈੜੇ ਹਨ:—

**ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥** [ਪੰਨਾ ੧੮੮

ਕੁੱਤੇ, ਸੂਰ, ਖੋਤੇ, ਕਾਂ, ਸੱਪ ਇਹ ਸਾਰੇ ਗੰਦ ਹੀ ਖਾਂਦੇ ਹਨ ਕਿਉਂਕਿ ਇਹ ਇਨ੍ਹਾਂ ਦੀ ਖ਼ਸਲਤ ਹੈ। ਇਹ ਗੰਦੇ ਹੋਣ ਦੇ ਬਾਵਜੂਦ ਵੀ ਆਪਣੇ ਮਾਲਕ ਦੀ ਆਖੀ ਹੋਈ ਗਲ ਸੁਣਦੇ ਹਨ, ਪਰ ਮਨੁੱਖ ਇਨ੍ਹਾਂ ਸਾਰਿਆਂ ਨਾਲੋਂ ਓਦੋਂ ਭੈੜਾ ਗਿਣਿਆ ਜਾਂਦਾ ਹੈ, ਜਦੋਂ ਨਿਗੁਰਾ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:—

੧. **ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ॥** [ਪੰਨਾ ੪੩੫

੨. **ਸਬਦੁ ਨ ਜਾਣਹਿ ਸੇ ਅੰਨੇ ਬੋਲੇ, ਸੇ ਕਿਤੁ ਆਏ ਸੰਸਾਰਾ ॥**

**ਹਰਿ ਰਸੁ ਨ ਪਾਇਆ, ਬਿਰਥਾ ਜਨਮੁ ਗਵਾਇਆ, ਜੰਮਹਿ ਵਾਰੋ ਵਾਰਾ॥**

**ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ, ਮਨਮੁਖ ਮੁਗਧ ਗੁਬਾਰਾ॥** [ਪੰ. ੬੦੧

ਉਹ ਜੀਵ ਭਾਗਸ਼ਾਲੀ ਹਨ ਜਿਨ੍ਹਾਂ ਨੇ ਗੁਰੂ ਪਾਸੋਂ ਮੰਤਰ ਲੈ ਕੇ ਕਮਾਇਆ ਹੈ, ਉਸ ਨੂੰ ਜੀਵਨ ਵਿਚ ਅਪਨਾਇਆ ਹੈ। ਮੰਤਰ ਲੈਣ ਦਾ ਤਾਤਪਰਜ ਨਾਮ ਦੀ ਕਮਾਈ ਦੁਆਰਾ ਮਸਤੀ ਵਾਲਾ ਜੀਵਨ ਜੀਊਣਾ ਹੈ। ਜੇ ਗੁਰ ਮੰਤਰ ਲੈ ਕੇ ਸੌਂ ਰਹੇ, ਕਮਾਈ ਨਹੀਂ ਕੀਤੀ ਤਾਂ ਉਸ ਦਾ ਕੀ ਲਾਭ? ਉਹ ਤਾਂ ਫਿਟਕਾਰ ਜੋਗ ਜੀਵਨ

ਹੈ। ਜਿਨ੍ਹਾਂ ਨੇ ਗੁਰੂ ਦਾ ਮੰਤਰ ਲੈ ਕੇ ਛਡਿਆ ਨਹੀਂ ਕਮਾਇਆ ਤੇ ਆਪਣਾ ਜੀਵਨ ਸਫਲਾ ਕੀਤਾ ਹੈ, ਰਬੀ ਦਰਗਾਹ ਵਿਚ ਵੀ ਓਹੀ ਮਨੁੱਖ ਪਰਵਾਨੇ ਗਏ:—

**ਜਿਨੀ ਗੁਰਮੁਖਿ ਨਾਮੁ ਧਿਆਇਆ, ਆਏ ਤੇ ਪਰਵਾਣੁ ॥**

**ਨਾਨਕ ਕੁਲ ਉਧਾਰਹਿ ਆਪਣਾ, ਦਰਗਹ ਪਾਵਹਿ ਮਾਣੁ॥੨॥** [ਪੰਨਾ ੬੪੮

**ਚਰਣਾਰਬਿੰਦ ਭਜਨੰ, ਰਿਦਯੰ ਨਾਮ ਧਾਰਣਹ ॥ ਕੀਰਤਨੰ ਸਾਧਸੰਗੇਣ, ਨਾਨਕ, ਨਹ ਦ੍ਰਿਸਟੰਤਿ ਜਮਦੂਤਨਹ ॥ ੩੪ ॥**

**ਪਦ ਅਰਥ:** ਚਰਣਾਰਬਿੰਦ=ਸੋਹਣੇ ਚਰਨ ਕਮਲ। ਭਜਨੰ=ਸਿਮਰਦੇ ਹਨ। ਰਿਦਯੰ=ਹਿਰਦੇ ਵਿਚ। ਧਾਰਣਹ=ਟਿਕਾਂਦੇ ਹਨ। ਸਾਧ ਸੰਗੇਣ=ਸਾਧ ਸੰਗਤ ਵਿਚ। ਨਹ ਦ੍ਰਿਸਟੰਤਿ=ਨਹੀਂ ਵੇਖ ਸਕਦੇ। ਜਮ ਦੂਤਨਹ=ਜਮ ਰਾਜ ਦੇ ਦੂਤ।

**ਅਰਥ:** (ਜਿਹੜਾ ਮਨੁੱਖ ਪਰਮਾਤਮਾ ਦੇ) ਸੋਹਣੇ ਚਰਨ ਕਮਲ ਸਿਮਰਦਾ ਹੈ (ਅਤੇ) ਹਿਰਦੇ ਵਿਚ (ਪਰਮੇਸ਼ਰ ਦਾ) ਨਾਮ ਟਿਕਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਸਾਧ ਸੰਗਤ ਵਿਚ (ਹਰੀ ਦਾ) ਕੀਰਤਨ (ਜਸ ਗਾਇਨ ਕਰਦਾ ਹੈ, ਇਸ ਲਈ ਉਸ ਵਲ) ਜਮਰਾਜ ਦੇ ਦੂਤ ਨਹੀਂ ਵੇਖ ਸਕਦੇ।੩੪।

## ਸਾਰਥਕ ਵੀਚਾਰ

ਜਿਸ ਦੇ ਹਿਰਦੇ ਵਿਚ ਨਾਮ ਹੋਵੇ, ਉਹ ਸਾਧ ਸੰਗਤ ਵਿਚ ਮਿਲ ਕੇ ਹਰੀ ਜਸ ਦਾ ਲਾਹਾ ਪ੍ਰਾਪਤ ਕਰਦਾ ਹੋਵੇ, ਕੋਈ ਦੂਤ ਦੁਸ਼ਮਨ ਉਸ ਦੇ ਨੇੜੇ ਨਹੀਂ ਢੁਕ ਸਕਦਾ। ਗੁਰ ਬਚਨ ਹਨ:—

੧. **ਜਹ ਸਾਧੂ ਗੋਬਿਦ ਭਜਨੁ, ਕੀਰਤਨੁ ਨਾਨਕ ਨੀਤ ॥**

**ਣਾ ਹਉ ਣਾ ਤੂੰ ਣਹ ਛੁਟਹਿ, ਨਿਕਟਿ ਨ ਜਾਈਅਹੁ ਦੂਤ॥** [ਪੰਨਾ ੨੫੬

੨. **ਜਮ ਦੂਤੁ ਤਿਸੁ ਨਿਕਟਿ ਨ ਆਵੈ ॥ ਸਾਧ ਸੰਗਿ ਹਰਿ ਕੀਰਤਨੁ ਗਾਵੈ॥**

**ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ॥** [ਪੰਨਾ ੧੦੭੯

੩. **ਕੋਟਿ ਮਨੋਰਥ ਆਵਹਿ ਹਾਥ॥ ਜਮ ਮਾਰਗ ਕੈ ਸੰਗੀ ਪਾਂਥ ॥** [ਪੰਨਾ ੧੧੩੭

**ਨਚ ਦੁਰਲਭੰ ਧਨੰ ਰੂਪੰ, ਨਚ ਦੁਰਲਭੰ ਸ੍ਵਰਗ ਰਾਜਨਹ ॥ ਨਚ ਦੁਰਲਭੰ ਭੋਜਨੰ ਬਿੰਜਨੰ, ਨਚ ਦੁਰਲਭੰ ਸ੍ਵਛ ਅੰਬਰਹ ॥ ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ, ਨਚ ਦੁਰਲਭੰ ਬਨਿਤਾ ਬਿਲਾਸਹ ॥ ਨਚ ਦੁਰਲਭੰ ਬਿਦਿਆ ਪ੍ਰਬੀਣੰ, ਨਚ ਦੁਰਲਭੰ ਚਤੁਰ ਚੰਚਲਹ॥ ਦੁਰਲਭੰ ਏਕ ਭਗਵਾਨ ਨਾਮਹ, ਨਾਨਕ, ਲਬਧ੍ਹਿੰ ਸਾਧਸੰਗਿ ਕ੍ਰਿਪਾ ਪ੍ਰਭੰ॥੩੫॥**

**ਪਦ ਅਰਥ:** ਨਚ=ਨਹੀਂ ਹੈ। ਦੁਰਲਭੰ=ਔਖਾ ਲਭਣਾ। ਧਨੰ=ਮਾਲ ਪਦਾਰਥ। ਰੂਪੰ=(ਸੁੰਦਰ) ਰੂਪ। ਸ੍ਵਰਗ ਰਾਜਨਹ=ਸੁਰਗ ਦਾ ਰਾਜ। ਭੋਜਨ ਬਿੰਜਨੰ=ਖਾਣ ਜੋਗੇ ਸੁਆਦਲੇ ਪਦਾਰਥ। ਸ੍ਵਛ=ਸਾਫ਼। ਅੰਬਰਹ=ਕਪੜੇ, ਬਸਤਰ। ਸੁਤ=ਪੁੱਤਰ। ਭ੍ਰਾਤ=ਭਰਾ। ਬਾਂਧਵ=ਸਨਬੰਧੀ, ਰਿਸ਼ਤੇਦਾਰ। ਬਨਿਤਾ

ਬਿਲਾਸਹ=ਇਸਤ੍ਰੀ ਦੇ ਹਾਵ-ਭਾਵ, ਭੋਗ। ਬਿਦਿਆ ਪ੍ਰਬੀਣੰ=ਵਿਦਿਆ ਵਿਚ ਪ੍ਰਬੀਨ (ਪੂਰਨ ਗਿਆਨਵਾਨ)। ਚਤੁਰ=ਸਿਆਣਾ। ਚੰਚਲ=ਚਲਾਕ। ਭਗਵਾਨ ਨਾਮ=ਪਰਮਾਤਮਾ ਦਾ ਨਾਮ। ਕ੍ਰਿਪਾ ਪ੍ਰਭੰ=ਪ੍ਰਭੂ ਦੀ ਕਿਰਪਾ ਨਾਲ।੩੫।

**ਅਰਥ:** ਮਾਲ-ਧਨ ਪਦਾਰਥ ਤੇ (ਸੁੰਦਰ) ਰੂਪ ਲਭਣਾ ਬਹੁਤ ਔਖਾ ਨਹੀਂ ਹੈ, ਨਾ ਹੀ ਸੁਰਗ ਦਾ ਰਾਜ ਲਭਣਾ ਔਖਾ ਹੈ। ਖਾਣ ਜੋਗੇ ਸੁਆਦਲੇ ਪਦਾਰਥਾਂ ਦਾ ਲਭਣਾ ਬਹੁਤ ਔਖਾ ਨਹੀਂ ਹੈ (ਅਤੇ) ਨਾ ਹੀ ਸਾਫ ਕਪੜਿਆਂ ਦਾ ਲਭਣਾ ਔਖਾ ਹੈ। ਪੁਤਰਾਂ, ਮਿਤਰਾਂ, ਭਰਾਵਾਂ, ਰਿਸ਼ਤੇਦਾਰਾਂ ਦਾ ਲਭਣਾ ਬਹੁਤ ਔਖਾ ਨਹੀਂ ਹੈ (ਅਤੇ) ਨਾ ਹੀ ਇਸਤ੍ਰੀ ਦੇ ਹਾਸ ਬਿਲਾਸ (ਹਾਵ-ਭਾਵ ਕਲੋਲ ਆਦਿ ਦਾ) ਲਭਣਾ ਔਖਾ ਹੈ। ਵਿਦਿਆ ਵਿਚ ਪ੍ਰਬੀਨ ਹੋਣਾ ਵੀ ਬਹੁਤ ਔਖਾ ਨਹੀਂ ਹੈ, (ਅਤੇ) ਨਾ ਹੀ ਸਿਆਣਾ ਤੇ ਚਾਲਾਕ ਬਣਨਾ ਬਹੁਤ ਔਖਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ ਪਰਮਾਤਮਾ ਦਾ ਨਾਮ ਪ੍ਰਾਪਤ ਹੋਣਾ ਬਹੁਤ ਔਖਾ ਹੈ (ਜੋ) ਪ੍ਰਭੂ ਦੀ ਕਿਰਪਾ ਨਾਲ (ਕੇਵਲ) ਸਾਧ ਸੰਗਤ ਵਿਚ ਹੀ ਲਭਦਾ ਹੈ।੩੫।

## ਸਾਰਥਕ ਵੀਚਾਰ

ਸੰਸਾਰ ਦੀ ਦ੍ਰਿਸ਼ਟੀ ਵਿਚ ਧਨ (ਦੌਲਤ) ਸੁੰਦਰ ਰੂਪ, ਸੁਰਗ, ਰਾਜ, ਸੁਆਦਲੇ ਭੋਜਨ, ਸੁੰਦਰ ਕਪੜੇ, ਪੁੱਤਰ ਮਿੱਤਰ, ਭਾਈ, ਸਾਕ-ਸਬੰਧੀ, ਹਾਵ-ਭਾਵ ਵਾਲੀ ਇਸਤ੍ਰੀ, ਵਿਦਿਆ ਵਿਚੋਂ ਨਿਪੁੰਨਤਾ ਆਦਿ ਦੁਰਲਭ ਚੀਜਾਂ ਹਨ ਭਾਵ ਇਹਨਾਂ ਦੀ ਪ੍ਰਾਪਤੀ ਔਖੀ ਹੁੰਦੀ ਹੈ ਅਤੇ ਚੰਗੇ ਭਾਗਾਂ ਦੀ ਨਿਸ਼ਾਨੀ ਸਮਝੀ ਜਾਂਦੀ ਹੈ, ਪਰ ਗੁਰੂ ਪਾਤਿਸ਼ਾਹ ਫੁਰਮਾਉਂਦੇ ਹਨ ਇਹ ਸਾਰੀਆਂ ਵਸਤਾਂ ਮਿਹਨਤ ਕੀਤਿਆਂ ਲਭ ਸਕਦੀਆਂ ਹਨ, ਭਾਵ ਅਣਲਭ ਨਹੀਂ ਹਨ। ਪਰ ਇਕ ਅਕਾਲ ਪੁਰਖ ਦਾ ਨਾਮ ਅਜਿਹੀ ਦੁਰਲਭ ਵਸਤੂ ਹੈ ਜਿਸ ਦੀ ਪ੍ਰਾਪਤੀ ਕੇਵਲ ਗੁਰ-ਪਰਮੇਸ਼ਰ ਜੀ ਦੀ ਆਪਣੀ ਕਿਰਪਾ ਨਾਲ ਹੁੰਦੀ ਹੈ ਇਸ ਨੂੰ ਪ੍ਰਾਪਤ ਕਰਨ ਦਾ ਹੋਰ ਕੋਈ ਹੀਲਾ ਵਸੀਲਾ ਨਹੀਂ ਹੈ। ਗੁਰਵਾਕ ਹਨ:--

**ਰਾਮ ਰਾਮ ਸਭ ਕੋ ਕਹੈ, ਕਹਿਐ ਰਾਮੁ ਨ ਹੋਇ ॥**
**ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ॥** [ਪੰਨਾ ੪੯੧

ਨਾਮ ਇਕ ਅਮੋਲਕ ਰਤਨੁ ਹੈ ਜੋ ਪੂਰੇ ਸਤਿਗੁਰੂ ਪਾਸ ਹੈ:--

**ਨਾਮੁ ਅਮੋਲਕੁ ਰਤਨੁ ਹੈ, ਪੂਰੈ ਸਤਿਗੁਰ ਪਾਸਿ ॥**
**ਸਤਿਗੁਰ ਸੇਵੈ ਲਗਿਆ, ਕਢਿ ਰਤਨੁ ਦੇਵੈ ਪਰਗਾਸਿ ॥**
**ਧੰਨੁ ਵਡਭਾਗੀ ਵਡਭਾਗੀਆ, ਜੋ ਆਇ ਮਿਲੇ ਗੁਰ ਪਾਸਿ॥੨॥** [ਪੰਨਾ ੪੦

ਇਹ ਪਦਾਰਥ ਗੁਰੂ ਦੀ ਚਰਨੀ ਲਗਿਆਂ ਹੀ ਪ੍ਰਾਪਤ ਹੋ ਸਕਦਾ ਹੈ। ਰਸਮੀ ਤੌਰ ਤੇ ਗੁਰੂ ਆਖਣ ਨਾਲ ਜਾਂ ਨਾਮ ਜਪਣ ਨਾਲ ਕੁਝ ਨਹੀਂ ਬਣਦਾ। ਕਥਾ ਵਾਚਕ ਅਤੇ ਉਪਦੇਸ਼ਕ, ਹੋਰ ਬਕਤੇ ਜਿਹੜੇ ਸ੍ਰੋਤਿਆਂ ਨੂੰ ਗੁਰਬਾਣੀ ਦੇ ਪ੍ਰਮਾਣਾਂ ਨਾਲ ਕੀਲ ਲੈਂਦੇ ਹਨ, ਵੇਖਣ ਵਿਚ ਉਹ ਹੰਸ ਲਗਦੇ ਹਨ, ਪਰ ਕਈ ਵਾਰੀ ਸਹੀ ਨਿਰਣਾ ਕਰਨ ਉਪਰੰਤ ਉਨ੍ਹਾਂ ਦੇ ਲਛਣਾਂ ਜਾਂ ਉਨ੍ਹਾਂ ਦੀ ਸੰਗਤ ਕੀਤਿਆਂ ਹੀ ਪਤਾ ਲਗਦਾ ਹੈ:--

੧. **ਚਿਟੇ ਜਿਨ ਕੇ ਕਪੜੇ, ਮੈਲੇ ਚਿਤ ਕਠੋਰ ਜੀਉ॥**
**ਤਿਨ ਮੁਖਿ ਨਾਮੁ ਨ ਊਪਜੈ, ਦੂਜੈ ਵਿਆਪੇ ਚੋਰ ਜੀਉ ॥**

ਮੂਲ ਨ ਬੂਝਹਿ ਆਪਣਾ, ਸੇ ਪਸੂਆ ਸੇ ਢੋਰ ਜੀਉ ॥੩॥ [ਪੰਨਾ ੭੫੧

੨. ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥

ਘੁਟਿ ਘੁਟਿ ਜੀਆ ਖਾਵਣੇ, ਬਗੇ ਨਾ ਕਹੀਅਨਿ ॥ [ਪੰਨਾ ੭੨੯

ਸਾਧ ਸੰਗ, ਨਾਮ ਦਾ ਇਕ ਸਰੋਵਰ ਹੈ, ਜਿਥੋਂ ਹੀਰੇ ਪੰਨੇ ਲਭਦੇ ਹਨ। ਸਰੋਵਰ ਤੇ ਹੰਸ ਦਾ ਧੁਰ ਤੋਂ ਹੀ ਮਿਲਾਪ ਹੈ, ਪਰ ਇਹ ਪਰਮੇਸ਼ਰ ਦੀ ਕਿਰਪਾ ਹੋਵੇ ਤਾਂ ਹੀ ਪ੍ਰਾਪਤ ਹੁੰਦਾ ਹੈ। ਪ੍ਰਭੂ ਕਿਰਪਾ ਦਾ ਪਾਤਰ ਬਣਨ ਲਈ ਹੁਕਮੀ-ਬੰਦਾ ਬਣਨ ਦੀ ਲੋੜ ਹੈ।

**ਜਤ ਕਤਹ ਤਤਹ ਦ੍ਰਿਸਟੰ, ਸ੍ਵਰਗ ਮਰਤ ਪਯਾਲ ਲੋਕਹ ॥**
**ਸਰਬਤ੍ਰ ਰਮਣੰ ਗੋਬਿੰਦਹ, ਨਾਨਕ, ਲੇਪ ਛੇਪ ਨ ਲਿਪ੍ਯਤੇ ॥ ੩੬ ॥**

## ਉਚਾਰਨ ਸੇਧ

**ਫੁਟਕਲ:** 'ਪਯਾਲ' ਦਾ ਉਚਾਰਨ 'ਪਇਆਲ' ਅਤੇ 'ਲਿਪ੍ਯਤੇ' ਦਾ ਉਚਾਰਨ 'ਲਿਪਿਅਤੇ' ਹੈ।

**ਪਦ ਅਰਥ:** ਜਤਹ=ਜਿਥੇ। ਕਤਹ=ਕਿਥੇ। ਤਤਹ=ਤਿਥੇ (ਉਥੇ)। ਦ੍ਰਿਸਟੰ=ਦਿਸਦਾ ਹੈ। ਮਰਤ=-ਮਾਤ (ਲੋਕ)। ਪਯਾਲ ਲੋਕਹ=ਪਾਤਾਲ ਲੋਕ। ਸਰਬਤ੍ਰ=ਸਾਰੇ। ਰਮਣੰ=ਰਵ ਰਿਹਾ ਹੈ। ਲੇਪ=(ਮਾਇਆ ਦਾ) ਪੋਚਾ। ਛੇਪ=ਦਾਗ਼। ਨ ਲਿਪ੍ਯਤੇ=ਲਿਪਾਇਮਾਨ ਨਹੀਂ ਹੈ।੩੬।

**ਅਰਥ:** (ਉਹ ਵਾਹਿਗੁਰੂ) ਜਿਥੇ ਕਿਥੇ ਵੇਖੀਏ ਉਥੇ ਹੀ ਦਿਸਦਾ ਹੈ, (ਭਾਵੇਂ) ਸੁਰਗ, ਮਾਤ (ਜਾਂ) ਪਾਤਾਲ ਲੋਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੋਬਿੰਦ ਸਾਰਿਆਂ ਵਿਚ (ਸਾਰੀ ਪ੍ਰਕ੍ਰਿਤੀ ਵਿਚ) ਵਿਆਪਕ ਹੋ ਰਿਹਾ ਹੈ, ਪਰ ਉਸ ਨੂੰ ਕਿਸੇ ਪ੍ਰਕਾਰ ਵੀ (ਮਾਇਆ ਦਾ) ਲੇਪ-ਛੇਪ ਨਹੀਂ ਹੈ (ਭਾਵ ਉਹ ਸਾਰੇ ਪ੍ਰਭਾਵਾਂ ਅਤੇ ਸਾਰੇ ਵਿਕਾਰਾਂ ਦੇ ਦਾਗ਼ਾਂ ਤੋਂ ਅਛੋਹ ਹੈ)।੩੬।

## ਸਾਰਥਕ ਵੀਚਾਰ

ਸੰਸਾਰ ਵਿਚ ਗੁਪਤ ਤੇ ਪ੍ਰਗਟ ਹਰ ਥਾਂ ਤੇ 'ਪਰਮ ਪੁਰਖ ਪਰਮੇਸ਼ਰ ਸੁਆਮੀਂ, ਪਾਵਨ ਪਉਨਅਹਾਰੀ' (ਪਾ. ੧੦) ਵਿਆਪਕ ਹੋ ਰਿਹਾ ਹੈ। ਉਸ ਵਿਆਪਕਤਾ ਦੀ ਵਿਲਖਣਤਾ ਦਾ ਸਭ ਤੋਂ ਵੱਡਾ ਰਹੱਸ ਇਹ ਹੈ ਕਿ ਉਹ ਸਭ ਵਿਚ ਵਸਦਾ ਹੋਇਆ ਵੀ ਅਤੀਤ ਹੈ, ਮਾਇਆ ਦੀ ਛਾਇਆ ਜਾਂ ਹੋਰ ਕਿਸੇ ਵਿਅਕਤੀ ਤੇ ਸ਼ਕਤੀ ਨਾਲ ਲਿਪਾਇਮਾਨਤਾ ਨਹੀਂ ਹੈ। ਉਹ ਹਰ ਥਾਂ ਪੂਰਾ ਹੀ ਪੂਰਾ ਹੈ, ਊਰਾ ਕਿਤੇ ਵੀ ਨਹੀਂ:-

੧. ਸਭ ਮਹਿ ਰਵਿ ਰਹਿਆ ਪ੍ਰਭੁ ਏਕੈ,

ਪੇਖਿ ਪੇਖਿ ਨਾਨਕ ਬਿਗਸਾਈ॥ [ਪੰਨਾ ੧੨੯੯

੨. ਸਭ ਮਹਿ ਰਵਿ ਰਹਿਆ, ਸੋ ਪ੍ਰਭੁ ਅੰਤਰਜਾਮੀ ਰਾਮ ॥ [ਪੰਨਾ ੭੭੫

੩. ਸਭ ਮਹਿ ਏਕੋ ਰਵਿ ਰਹਿਆ, ਗੁਰ ਬਿਨੁ ਬੂਝ ਨ ਪਾਇ ॥

ਗੁਰਮੁਖਿ ਪ੍ਰਗਟੁ ਹੋਆ ਮੇਰਾ ਹਰਿ ਪ੍ਰਭੁ, ਅਨਦਿਨੁ ਹਰਿ ਗੁਣ ਗਾਇ॥[ਪੰਨਾ ੧੧੩੨

**ਬਿਖਯਾ ਭਯੰਤਿ ਅੰਮ੍ਰਿਤੰ, ਦ੍ਰੁਸਟਾਂ ਸਖਾ ਸ੍ਵਜਨਹ ॥ ਦੁਖੰ ਭਯੰਤਿ ਸੁਖ੍ਯੰ, ਭੈ ਭੀਤੰ ਤ ਨਿਰਭਯਹ ॥ ਥਾਨ ਬਿਹੂਨ ਬਿਸ੍ਰਾਮ ਨਾਮੰ, ਨਾਨਕ, ਕ੍ਰਿਪਾਲ ਹਰਿ ਹਰਿ ਗੁਰਹ ॥ ੩੭ ॥**

## ਉਚਾਰਨ ਸੇਧ

**ਫੁਟਕਲ:** 'ਬਿਖਯਾ' ਨੂੰ 'ਬਿਖਿਆ' 'ਭਯੰਤਿ' ਨੂੰ 'ਭਇਅੰਤ' 'ਸ੍ਵਜਨਹ' ਨੂੰ 'ਸੁਅ-ਜਨਹ' ਅਤੇ 'ਨਿਰਭਯਹ' ਨੂੰ ਨਿਰਭਇਅਹ' ਉਚਾਰਨ ਕਰਨਾ ਹੈ। 'ਸਵੱਜਨਹ' ਕੋਈ ਪਾਠ ਨਹੀਂ ਹੈ।

**ਪਦ ਅਰਥ:** ਬਿਖਯਾ=ਬਿਖਿਆ, ਜ਼ਹਿਰ। ਭਯੰਤਿ=ਹੋ ਜਾਂਦਾ ਹੈ। ਅੰਮ੍ਰਿਤੰ=ਅੰਮ੍ਰਿਤ। ਦ੍ਰੁਸਟਾਂ=ਦੋਖੀ। ਸਖਾ=ਮਿੱਤਰ। ਸ੍ਵਜਨਹ=ਸ੍ਰੇਸ਼ਟ ਜਨ, ਚੰਗਾ ਪੁਰਸ਼। ਦੁਖੰ=ਦੁਖ (ਕਲੇਸ਼)। ਸੁਖ੍ਯੰ=ਸੁਖ। ਭੈਭੀਤੰ=ਡਰੇ ਹੋਏ। ਨਿਰਭਯਹ=ਭੈ-ਰਹਿਤ। ਥਾਨ ਬਿਹੂਨ=ਥਾਂ ਤੋਂ ਵਿਹੂਣਿਆ ਦਾ। ਬਿਸ੍ਰਾਮ=ਟਿਕਾਣਾ। ਨਾਮੰ=ਨਾਮ ਵਿਚ। ਹਰਿ ਗੁਰਹ=ਹਰੀ ਦਾ ਸਰੂਪ ਗੁਰੂ।੩੭।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਨਿਜ ਸਰੂਪ ਸਤਿਗੁਰੂ (ਜਿਸ ਜੀਵ ਉਤੇ) ਕਿਰਪਾਲੂ ਹੋ ਜਾਵੇ (ਉਸ ਦੇ ਲਈ) ਜ਼ਹਿਰ ਅੰਮ੍ਰਿਤ ਬਣ ਜਾਂਦਾ ਹੈ, ਦੁਸ਼ਟ-ਦੋਖੀ (ਉਸ ਦੇ) ਮਿਤਰ ਸਜਣ (ਬਣ ਜਾਂਦੇ ਹਨ), ਦੁਖ (ਕਲੇਸ਼ ਆਦਿ) ਸੁਖ ਦਾ (ਰੂਪ ਬਣ ਜਾਂਦੇ ਹਨ), ਭੈ-ਭੀਤ (ਡਰੇ ਹੋਏ ਮਨੁੱਖ) ਭੈ-ਰਹਿਤ (ਹੋ ਜਾਂਦੇ ਹਨ ਅਤੇ) ਥਾਨ-ਵਿਹੂਣਿਆਂ ਦਾ ਟਿਕਾਣਾ (ਪਰਮੇਸ਼ਰ ਦੇ) ਨਾਮ ਵਿਚ ਹੋ ਜਾਂਦਾ ਹੈ।੩੭।

## ਸਾਰਥਕ ਵੀਚਾਰ

ਇਸ ਸਲੋਕ ਵਿਚ, ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਕਿਰਪਾਲੂ ਹੋਣ ਤੇ ਜਗਿਆਸੂ ਦੇ ਜੀਵਨ ਵਿਚ ਜੋ ਪਰਿਵਰਤਨ ਆਉਂਦਾ ਹੈ ਉਸ ਦਾ ਵਰਨਣ ਹੈ। ਜਿਵੇਂ ਸਵਈਏ ਮਹਲੇ ਦੂਜੇ ਵਿਚ ਦਰਸਾਇਆ ਹੈ:—

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥**
**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥**
**ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥** [ਪੰਨਾ ੧੩੯੨

ਇਸੇ ਤਰ੍ਹਾਂ ਜ਼ਹਿਰ ਦਾ ਅੰਮ੍ਰਿਤ ਵਿਚ ਬਦਲਣਾ, ਬੁਰਿਆਈਆਂ ਦਾ ਚੰਗਿਆਈਆਂ ਵਿਚ ਵਟੀਣਾ, ਦੁਖਾਂ ਦਾ ਸੁਖਾਂ ਦੇ ਰੂਪ ਵਿਚ ਪ੍ਰਗਟ ਹੋਣਾ, ਡਰ ਦਾ ਨਿਡਰਤਾ ਦੇ ਰੂਪ ਵਿਚ ਤਬਦੀਲ ਹੋਣਾ ਇਹ ਸਾਰੇ ਕ੍ਰਿਸ਼ਮੇ ਗੁਰੂ ਕਿਰਪਾ ਦੇ ਪ੍ਰਤੀਕ ਹਨ।

ਗਲ ਕੀ ਜਦੋਂ ਸਮਰਥ ਗੁਰੂ ਦਾ ਸਿਰ ਤੇ ਹੱਥ ਹੋ ਜਾਵੇ ਅਥਵਾ ਗੁਰੂ ਆਪਣੇ ਵਲਿ ਹੋ ਜਾਵੇ ਤਾਂ ਕਿਸੇ ਗਲ ਦੀ ਕਮੀ ਹੀ ਨਹੀਂ ਰਹਿੰਦੀ:—

**ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ ॥**
**ਜਾਮਿ ਗੁਰੂ ਹੋਇ ਵਲਿ, ਲਖ ਬਾਹਹਿ ਕਿਆ ਕਿਜਇ ॥**

ਜਾਮਿ ਗੁਰੂ ਹੋਇ ਵਲਿ, ਗਿਆਨ ਅਰੁ ਧਿਆਨ ਅਨਨ ਪਰਿ ॥
ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ ਸੁ ਸਚਹ ਘਰਿ ॥
ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ ॥
ਜੋ ਗੁਰੂ ਨਾਮੁ ਰਿਦ ਮਹਿ ਧਰੈ, ਸੋ ਜਨਮ ਮਰਣ ਦੁਹ ਥੇ ਰਹੈ॥ [ਪੰਨਾ ੧੩੯੯

**ਸਰਬ ਸੀਲ ਮਮੰ ਸੀਲੰ, ਸਰਬ ਪਾਵਨ ਮਮ ਪਾਵਨਹ ॥**
**ਸਰਬ ਕਰਤਬ ਮਮੰ ਕਰਤਾ, ਨਾਨਕ, ਲੇਪ ਛੇਪ ਨ ਲਿਪ੍ਤੇ ॥ ੩੮ ॥**

**ਪਦ ਅਰਥ:** ਸਰਬ=ਸਾਰੇ। ਸੀਲ=ਸਹਿਨਸ਼ੀਲਤਾ ਭਾਵ ਸ਼ੀਤਲ-ਸੁਭਾਉ। ਮਮੰ=ਮੈਨੂੰ। ਪਾਵਨ=ਪਵਿਤਰਤਾ। ਪਾਵਨਹ=ਪਵਿਤਰ ਕਰਨ ਵਾਲਾ। ਕਰਤਬ=ਕਾਰਜ। ਕਰਤਾ=ਕਰਨ ਵਾਲਾ। ਲੇਪ ਛੇਪ=ਪਾਪਾਂ, ਵਿਕਾਰਾਂ ਦਾ ਅਸਰ, ਦਾਗ਼। ਨ ਲਿਪ੍ਤੇ=ਲਿਪਾਇਮਾਨ ਨਹੀਂ ਹੁੰਦਾ (ਉਚਾਰਨ ਲਿਪਿਅਤੇ)।੩੮।

**ਅਰਥ:** (ਜੋ) ਸਾਰਿਆਂ ਨੂੰ ਸਹਿਨਸ਼ੀਲਤਾ ਬਖਸ਼ਦਾ ਹੈ, ਮੈਨੂੰ ਵੀ ਸੀਲ-ਸੁਭਾਉ ਦੇਣ ਵਾਲਾ (ਦਾਤਾ ਓਹੀ ਪ੍ਰਭੂ) ਹੈ। (ਜੋ) ਸਾਰਿਆਂ ਨੂੰ ਪਵਿਤਰਤਾ ਦਿੰਦਾ ਹੈ, ਮੈਨੂੰ ਭੀ (ਓਹੀ) ਪਵਿਤਰਤਾ ਬਖਸ਼ਣ ਵਾਲਾ ਹੈ। (ਜੋ) ਸਭ (ਜੀਆਂ ਦੇ) ਕਾਰਜ (ਕਰਨ ਨੂੰ ਸਮਰਥ ਹੈ), ਮੇਰਾ (ਕਾਰਜ ਸਵਾਰਨ ਵਾਲਾ) ਕਰਤਾ ਵੀ (ਉਹੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਨੂੰ ਕਿਸੇ ਪ੍ਰਕਾਰ ਦਾ) ਲੇਪ-ਛੇਪ ਨਹੀਂ ਲਗਦਾ (ਭਾਵ ਉਹ ਸਭ ਕੁਝ ਕਰਦਾ ਹੋਇਆ ਵੀ) ਨਿਰਲੇਪ ਰਹਿੰਦਾ ਹੈ।੩੮।

## ਸਾਰਥਕ ਵੀਚਾਰ

ਉਹ ਪਰਮਾਤਮਾ ਸਭ ਨੂੰ ਸ਼ਾਂਤੀ ਸੁਭਾਉ ਅਤੇ ਪਵਿਤਰਤਾ ਦੇਣ ਵਾਲਾ ਹੈ। ਆਪ ਸਭ ਵਿਚ ਵਰਤਦਾ ਹੋਇਆ ਵੀ ਅਲਿਪਤ ਰਹਿੰਦਾ ਹੈ, ਇਹ ਉਸ ਦਾ ਵਿਲਖਣ ਗੁਣ ਹੈ।

**ਨਹ ਸੀਤਲੰ ਚੰਦ੍ਰ ਦੇਵਹ, ਨਹ ਸੀਤਲੰ ਬਾਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ, ਨਾਨਕ, ਸੀਤਲੰ ਸਾਧ ਸ੍ਵਜਨਹ ॥ ੩੯ ॥**

**ਪਦ ਅਰਥ:** ਸੀਤਲੰ=ਠੰਢਾ। ਚੰਦ੍ਰ ਦੇਵਾ=ਪ੍ਰਕਾਸ਼ ਰੂਪ ਚੰਦਰਮਾ। ਬਾਵਨ ਚੰਦਨਹ=ਚਿੱਟਾ ਚੰਦਨ। ਸੀਤ ਰੁਤੇਣ=ਸਰਦ ਰੁੱਤ। ਸਾਧ ਸ੍ਵਜਨਹ=ਸ੍ਰੇਸ਼ਟ ਸਾਧੂ ਜਨ।

**ਅਰਥ:** ਪ੍ਰਕਾਸ਼ ਰੂਪ ਚੰਦ੍ਰਮਾ ਵੀ ਠੰਢਾ ਨਹੀਂ ਹੈ (ਅਤੇ) ਨਾ ਹੀ ਚਿੱਟਾ ਚੰਦਨ ਠੰਢਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪੋਹ ਮਾਹ ਦੀ) ਸਰਦ ਰੁਤ (ਵੀ ਉਤਨੀ) ਠੰਢੀ ਨਹੀਂ (ਜਿਤਨੇ ਕਿ) ਸ੍ਰੇਸ਼ਟ ਸਾਧੂ ਜਨ ਸੀਤਲ (ਸੁਭਾਉ ਵਾਲੇ ਹਨ)।੩੯।

## ਸਾਰਥਕ ਵੀਚਾਰ

ਸੰਸਾਰ ਵਿਚ ਚੰਦਰਮਾ, ਬਾਵਨ ਚੰਦਨ* ਅਤੇ ਸਰਦੀਆਂ ਦੀ ਰੁਤ ਤਿੰਨੇ ਠੰਢਕ ਦੇ ਪ੍ਰਤੀਕ ਹਨ ਪਰ ਇਹ ਸਰੀਰ ਨੂੰ ਹੀ ਠੰਢਾ ਕਰ ਸਕਦੇ ਹਨ, ਮਨ ਦੀ ਅੱਗ ਸ਼ਾਂਤ ਕਰਨ ਲਈ ਇਨ੍ਹਾਂ ਵਿਚ ਸਮਰਥਾ ਨਹੀਂ। ਜੈਤਸਰੀ ਕੀ ਵਾਰ ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਵਾਕ ਸਾਨੂੰ ਠੰਢਕ ਬਾਰੇ ਇਉਂ ਨਿਰਮਲ ਸੇਧ ਬਖਸ਼ਦੇ ਹਨ:—

***ਸੰਪ੍ਰਦਾਈ ਗਯਾਨੀ ਅਰਥ ਕਰਦੇ ਹਨ ਕਿ ਬਵੰਜਾ ਉਂਗਲੀਆਂ ਉਚਾ ਇਸ ਚੰਦਨ ਦਾ ਬੂਟਾ ਹੁੰਦਾ ਹੈ, ਕਈ ਆਖਦੇ ਹਨ ਕਿ ਬਿਰਛ ਦਾ ਕੱਦ ਬਾਉਨਾ ਹੁੰਦਾ ਹੈ, ਪਰ ਇਹ ਸਹੀ ਨਹੀਂ। (ਮਹਾਨ ਕੋਸ਼)**

**ਚੰਦਨ ਚੰਦੁ ਨ ਸਰਦ ਰੁਤਿ, ਮੂਲਿ ਨ ਮਿਟਈ ਘਾਂਮ ॥**

**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿਨਾਮੁ ॥੨॥** [ਪੰਨਾ ੭੦੯

ਮਨ ਵਿਚ ਠੰਡ ਪਾਉਣ ਵਾਲੀ ਵਸਤੂ ਗੁਰਬਾਣੀ ਦਾ ਕੀਰਤਨ ਹੈ:-

**ਛਾਤੀ ਸੀਤਲ ਮਨੁ ਸੁਖੀ, ਛੰਤ ਗੋਬਿਦ* ਗੁਨ ਗਾਇ॥** [ਪੰਨਾ ੨੫੪

**ਮੰਤ੍ਰੰ ਰਾਮ ਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ ॥ ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ, ਪੰਚ ਦੋਖ ਬਿਵਰਜਿਤਹ ॥ ਭੋਜਨੰ ਗੋਪਾਲ ਕੀਰਤਨੰ, ਅਲਪ ਮਾਯਾ ਜਲ ਕਮਲ ਰਹਤਹ ॥ ਉਪਦੇਸੰ ਸਮ ਮਿਤ੍ਰ ਸਤ੍ਰਹ, ਭਗਵੰਤ ਭਗਤਿ ਭਾਵਨੀ ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ, ਆਪੁ ਤ੍ਯਿਾਗਿ ਸਗਲ ਰੇਣੁਕਹ ॥ ਖਟ ਲਖ੍ਯਣ ਪੂਰਨੰ ਪੁਰਖਹ, ਨਾਨਕ, ਨਾਮ ਸਾਧ ਸ੍ਵਜਨਹ ॥ ੪੦ ॥**

## ਉਚਾਰਨ ਸੇਧ

**ਫੁਟਕਲ:** ਧ੍ਯਾਨੰ, ਗ੍ਯਾਨੰ, ਦਾ ਉਚਾਰਨ 'ਧਿਆਨੰ' ਤੇ 'ਗਿਆਨੰ' ਕਰਨਾ ਹੈ।

(੨) 'ਦਯਾਲੰ' ਨੂੰ 'ਦਇਆਲੰ', 'ਮਾਯਾ' ਨੂੰ 'ਮਾਇਆ' ਉਚਾਰਨਾ ਹੈ।

(੩) 'ਤ੍ਯਿਾਗਿ' ਨੂੰ 'ਤਿਆਗਿ', 'ਲਖ੍ਯਣ' ਨੂੰ 'ਲਖਿਅਣ' ਅਤੇ 'ਸ੍ਵਜਨਹ' ਦਾ ਉਚਾਰਨ 'ਸੁਅਜਨਹ' ਕਰਨਾ ਹੈ।

**ਪਦ ਅਰਥ:** ਧ੍ਯਾਨੰ=ਧਿਆਨ, ਕਿਸੇ ਵਸਤੂ ਤੇ ਸੁਰਤਿ ਨੂੰ ਟਿਕਾਉਣਾ। ਸਰਬਤ੍ਰ ਪੂਰਨਹ=(ਜੋ) ਸਾਰਿਆਂ ਵਿਚ ਪਰੀਪੂਰਨ (ਪ੍ਰਭੂ) ਹੈ। ਗ੍ਯਾਨੰ=ਗਿਆਨ, ਸੂਝ-ਬੂਝ। ਸਮ=ਸਮਾਨ, ਬਰਾਬਰ। ਜੁਗਤਿ=(ਜੀਵਨ) ਜੁਗਤੀ। ਨਿਰਮਲ=ਪਵਿੱਤਰ। ਨਿਰਵੈਰਣਹ=ਵੈਰ ਭਾਵਨਾ ਤੋਂ ਰਹਿਤ। ਬਿਵਰਜਿਤਹ=ਰੋਕਦੇ ਹਨ। ਅਲਪ ਮਾਇਆ=ਮਾਇਆ ਤੋਂ ਅਲੇਪ। ਜਲ ਕਮਲ ਰਹਤਹ=ਜਿਵੇਂ ਪਾਣੀ ਵਿਚ ਕਮਲ ਨਿਰਲੇਪ ਰਹਿੰਦਾ ਹੈ ''ਜੈਸੇ ਜਲ ਮਹਿ ਕਮਲ ਅਲੇਪ''। ਸਮ=ਇਕੋ ਜਿਹਾ। ਮਿਤ੍ਰ ਸਤ੍ਰਹ=ਸਜਣ ਤੇ ਦੁਸ਼ਮਣ, ਮਿੱਤਰ ਤੇ ਵੈਰੀ। ਭਗਤਿ ਭਾਵਨੀ=ਭਗਤੀ ਵਿਚ ਸ਼ਰਧਾ। ਪਰਨਿੰਦਾ=ਪਰਾਈ ਨਿੰਦਾ। ਨਹ ਸ੍ਰੋਤਿ=ਨਹੀਂ ਸੁਣਦੇ। ਸ੍ਰਵਣੰ=ਕੰਨ। ਆਪੁ=ਆਪਾ-ਭਾਵ। ਤ੍ਯਿਾਗਿ=ਤਿਆਗ ਕੇ। ਸਗਲ ਰੇਣੁਕਹ=ਸਭ ਦੀ (ਚਰਨ) ਧੂੜ। ਖਟ=ਛੇ। ਲਖ੍ਯਣ=ਲਛਣ। ਪੂਰਨੰ ਪੁਰਖਹ=ਪੂਰੇ ਹੋਏ, ਪੂਰਨ ਪੁਰਸ਼।੪੦।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ) ਪੂਰਨ ਪੁਰਖ ਸਾਧੂ ਸਤਿ ਪੁਰਸ਼ ਦਾ ਨਾਮ (ਦਿਤਾ ਜਾ ਸਕਦਾ ਹੈ, ਉਨ੍ਹਾਂ ਵਿਚ ਹੇਠ ਲਿਖੇ) ਛੇ ਲਛਣ ਹੁੰਦੇ ਹਨ-

(੧) (ਉਨ੍ਹਾਂ ਦਾ) ਧਿਆਨ (ਇਹ ਹੈ ਕਿ ਉਹ) ਸਰਬ ਵਿਆਪਕ ਪ੍ਰਭੂ ਦੇ ਨਾਮ ਦਾ ਨਿਰੰਤਰ ਮੰਤਰ (ਉਪਦੇਸ਼) ਉਚਾਰਦੇ ਹਨ।

---

***ਸ਼ਬਦਾਰਥ ਐਡੀਸ਼ਨ ੧੯੫੯**

(੨) (ਉਨ੍ਹਾਂ ਦਾ) ਗਿਆਨ (ਇਹ ਹੈ ਕਿ) ਸੁਖ ਦੁਖ ਨੂੰ ਇਕੋ ਜਿਹਾ ਸਮਝਦੇ ਹਨ, ਕਿਉਂਕਿ ਜੁਗਤੀ ਉਨ੍ਹਾਂ ਦੀ ਨਿਰਮਲ ਹੈ ਤੇ ਓਹ ਨਿਰਵੈਰ ਹੋ ਕੇ ਵਿਚਰਦੇ ਹਨ।

(੩) ਸਾਰੇ ਜੀਆਂ ਉਤੇ ਦਇਆਵਾਨ ਹੁੰਦੇ ਹਨ (ਅਤੇ) ਪੰਜ ਵਿਕਾਰਾਂ ਵਲੋਂ ਮਨ ਨੂੰ ਰੋਕੀ ਰਖਦੇ ਹਨ (ਭਾਵ ਪੰਜਾਂ ਦੋਖਾਂ ਤੋਂ ਰਹਿਤ ਹੁੰਦੇ ਹਨ)।

(੪) (ਉਨ੍ਹਾਂ ਦਾ) ਭੋਜਨ ਗੋਪਾਲ ਪ੍ਰਭੂ ਦਾ ਕੀਰਤਨ ਹੁੰਦਾ ਹੈ। ਮਾਇਆ ਤੋਂ ਇਸ ਤਰ੍ਹਾਂ ਅਲੇਪ ਰਹਿੰਦੇ ਹਨ ਜਿਸ ਤਰ੍ਹਾਂ ਜਲ ਵਿਚ ਕਮਲ ਅਲੇਪ ਰਹਿੰਦਾ ਹੈ।

(੫) ਭਗਵੰਤ ਦੀ ਭਗਤੀ ਵਿਚ ਸ਼ਰਧਾ ਸਹਿਤ ਮਿਤਰਾਂ ਤੇ ਦੁਸ਼ਮਣਾਂ ਨੂੰ ਇਕੋ ਜਿਹਾ ਉਪਦੇਸ਼ ਕਰਦੇ ਹਨ।

(੬) ਕੰਨਾ ਨਾਲ ਪਰਾਈ ਨਿੰਦਾ ਨਹੀਂ ਸੁਣਦੇ, ਆਪਾ ਭਾਵ ਤਿਆਗ ਕੇ ਸਭ ਦੀ ਚਰਨ ਧੂੜ (ਬਣੇ ਰਹਿੰਦੇ ਹਨ)।

## ਸਾਰਥਕ ਵੀਚਾਰ

ਇਸ ਸਲੋਕ ਵਿਚ ਅਸਲੀ ਸਾਧੂ ਪੁਰਸ਼ ਦੀਆਂ ਨਿਸ਼ਾਨੀਆਂ ਦਸੀਆਂ ਹਨ ਜਿਨ੍ਹਾਂ ਦਾ ਵੇਰਵਾ ਸਲੋਕ ਦੇ ਅਰਥਾਂ ਵਿਚ ਆ ਚੁਕਾ ਹੈ। ਜਿਸ ਪੁਰਸ਼ ਵਿਚ ਇਹ ਛੇ ਲਛਣ ਨਾ ਹੋਣ, ਉਸ ਨੂੰ ਸਾਧੂ ਆਖਣਾ ਜਾਂ ਉਸ ਦਾ ਆਪਣੇ ਆਪ ਨੂੰ ਸਾਧੂ ਸਦਾਉਣਾ ਉਚਿਤ ਨਹੀਂ ਹੈ।

**ਅਜਾ ਭੋਗੰਤ ਕੰਦ ਮੂਲੰ, ਬਸੰਤੇ ਸਮੀਪਿ ਕੇਹਰਹ ॥ ਤਤ੍ਰ ਗਤੇ ਸੰਸਾਰਹ, ਨਾਨਕ, ਸੋਗ ਹਰਖੰ ਬਿਆਪਤੇ ॥ ੪੧ ॥**

**ਪਦ ਅਰਥ:** ਅਜਾ=ਬਕਰੀ। ਭੋਗੰਤ=ਖਾਂਦੀ ਹੈ। ਕੰਦ=ਮੂਲੀ, ਗਾਜਰ ਅਤੇ ਹਰੇ ਘਾਹ ਦੇ ਪਤੇ ਆਦਿਕ, ਜੋ ਧਰਤੀ ਅੰਦਰ ਹੀ ਪੈਦਾ ਹੁੰਦੇ ਹਨ। ਬਸੰਤੇ=ਵਸਦੀ ਹੈ। ਸਮੀਪ=ਕੋਲ, ਨੇੜੇ। ਕੇਹਰਹ=ਸ਼ੇਰ। ਤਤ੍ਰ ਗਤੇ=ਉਸੀ ਤਰ੍ਹਾਂ। ਸੋਗ=ਚਿੰਤਾ, ਗ਼ਮੀ। ਹਰਖੰ=ਖੁਸ਼ੀ। ਬਿਆਪਤੇ=ਫਸੇ ਰਹਿੰਦੇ ਹਨ।

**ਅਰਥ:** ਜਿਵੇਂ ਬਕਰੀ ਗਾਜਰ-ਮੂਲੀ, ਫਲਾਂ ਦੇ ਪਤੇ ਖਾਂਦੀ ਹੋਵੇ (ਪਰ) ਸ਼ੇਰ ਦੇ ਨੇੜੇ ਵੱਸਦੀ ਹੋਵੇ (ਸ਼ੇਰ ਤੋਂ ਹਰ ਵੇਲੇ ਡਰਦੀ ਦਾ ਖ਼ੂਨ ਖੁਸ਼ਕ ਹੋਇਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਉਸੀ ਤਰ੍ਹਾਂ ਜਗਤ ਦੇ (ਜੀਵ) ਖੁਸ਼ੀ ਤੇ ਗ਼ਮੀ ਵਿਚ ਫਸੇ ਰਹਿੰਦੇ ਹਨ।੪੧।

## ਸਾਰਥਕ ਵੀਚਾਰ

ਮਨੁੱਖ ਦੀ ਹਾਲਤ ਉਸ ਬਕਰੀ ਵਰਗੀ ਹੈ ਜੋ ਸ਼ੇਰ ਦੇ ਪਾਸ ਵਸਦੀ ਹੈ। ਘਾਹ ਦੇ ਪਤੇ ਖਾ ਕੇ ਮੌਤ ਦੇ ਗ਼ਮ ਵਿਚ ਫਸੀ ਰਹਿੰਦੀ ਹੈ। ਇਸੇ ਤਰ੍ਹਾਂ ਮਨੁੱਖ ਦਾ ਜੀਵਨ ਵੀ ਖੁਸ਼ੀ ਤੇ ਗ਼ਮੀ ਦੇ ਬੰਧਨਾਂ ਵਿਚ ਜਕੜਿਆ ਰਹਿੰਦਾ ਹੈ। ਗੁਰਵਾਕ ਹਨ:—

੧. **ਹਰਖ ਸੋਗ ਕਾ ਦੇਹ ਕਰਿ ਬਾਧਿਓ॥**
**ਦੀਰਘ ਰੋਗੁ ਮਾਇਆ ਆਸਾਧਿਓ ॥** [ਪੰਨਾ ੨੯੯

੨. **ਜਾ ਕਉ ਚਿੰਤਾ ਬਹੁਤੁ ਬਹੁਤੁ, ਦੇਹੀ ਵਿਆਪੈ ਰੋਗੁ ॥**
**ਗ੍ਰਿਸਤਿ ਕੁਟੰਬਿ ਪਲੇਟਿਆ, ਕਦੇ ਹਰਖੁ ਕਦੇ ਸੋਗੁ॥** [ਪੰਨਾ ੭੦

**ਛਲੰ ਛਿਦ੍ਰੰ ਕੋਟਿ ਬਿਘਨੰ, ਅਪਰਾਧੰ ਕਿਲਬਿਖ ਮਲੰ ॥ ਭਰਮ ਮੋਹੰ ਮਾਨ ਅਪਮਾਨੰ, ਮਦੰ ਮਾਯਾ ਬਿਆਪਿਤੰ ॥ ਮ੍ਰਿਤ੍ਯੁ ਜਨਮ ਭ੍ਰਮੰਤਿ ਨਰਕਹ, ਅਨਿਕ ਉਪਾਵੰ ਨ ਸਿਧ੍ਯਤੇ ॥ ਨਿਰਮਲੰ ਸਾਧ ਸੰਗਹ, ਜਪੰਤਿ ਨਾਨਕ ਗੋਪਾਲ ਨਾਮੰ ॥ ਰਮੰਤਿ ਗੁਣ ਗੋਬਿੰਦ, ਨਿਤ ਪ੍ਰਤਹ ॥ ੪੨ ॥**

**ਪਦ ਅਰਥ:** ਛਲੰ=ਛਲ, ਧੋਖਾ। ਛਿਦ੍ਰੰ=ਨੁਕਸ, ਦੋਸ਼। ਕੋਟਿ ਬਿਘਨੰ=ਕ੍ਰੋੜਾਂ ਰੁਕਾਵਟਾਂ। ਅਪਰਾਧੰ=ਗੁਨਾਹ। ਕਿਲਬਿਖ=ਪਾਪ। ਮਲੰ=ਮੈਲ, ਮਲੀਨਤਾ। ਮਾਨੰ=ਆਦਰ। ਅਪਮਾਨੰ=ਨਿਰਾਦਰ। ਮਦੰ ਮਾਯਾ=ਮਾਇਆ ਦੇ ਨਸ਼ੇ ਕਰਕੇ। ਮ੍ਰਿਤ੍ਯੁ=ਮੌਤ। ਭ੍ਰਮੰਤਿ=ਭਰਮਦਾ-ਭਟਕਦਾ ਹੈ। ਉਪਾਵੰ=ਉਪਾਵ, ਸਾਧਨ। ਨ ਸਿਧ੍ਯਤੇ=ਸਫਲ ਨਹੀਂ ਹੋ ਸਕਦੇ। ਜਪੰਤਿ=ਜਪਦੇ ਹਨ। ਰਮੰਤਿ=ਗਾਉਂਦੇ, ਸਿਮਰਦੇ ਹਨ। ਨਿਤਪ੍ਰਤਹ=ਹਰ ਰੋਜ਼।੪੨।

**ਅਰਥ:** (ਜੋ ਮਨੁੱਖ ਦੂਜਿਆਂ ਨਾਲ) ਧੋਖਾ ਕਰਦਾ ਹੋਵੇ, (ਦੂਜਿਆਂ ਦੇ ਕੰਮਾਂ ਵਿਚ) ਕ੍ਰੋੜਾਂ ਰੁਕਾਵਟਾਂ ਪਾਂਦਾ ਹੋਵੇ, ਏਦਾਂ ਦੇ ਗੁਨਾਹ ਤੇ ਪਾਪਾਂ ਦੀ ਮੈਲ ਨਾਲ ਭਰਿਆ ਹੋਵੇ। ਭਰਮ, ਮੋਹ, ਆਦਰ, ਨਿਰਾਦਰ, ਮਾਇਆ ਦੇ ਨਸ਼ੇ ਵਿਚ ਫਸਿਆ ਪਿਆ ਹੋਵੇ, ਜਨਮ (ਅਤੇ) ਮਰਨ ਦੇ ਚਕਰਾਂ ਕਰਕੇ ਨਰਕਾਂ ਵਿਚ ਭਰਮਦਾ ਹੋਵੇ, (ਉਸ ਨੂੰ) ਅਨੇਕਾਂ ਉਪਾਵ (ਇਸ ਬਿਪਤਾ ਚੋਂ ਕਢਣ ਲਈ) ਸਫਲ ਨਹੀਂ ਹੋ ਸਕਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਹਰ ਰੋਜ਼ (ਸਦਾ ਹੀ) ਸਾਧ ਸੰਗਤ ਵਿਚ ਮਿਲਦੇ, ਗੋਪਾਲ ਦਾ ਨਾਮ ਜਪਦੇ ਗੋਬਿੰਦ ਦੇ ਗੁਣ ਗਾਉਂਦੇ ਹਨ, (ਉਹ) ਨਿਰਮਲ (ਜੀਵਨ ਵਾਲੇ) ਹੋ ਜਾਂਦੇ ਹਨ।੪੨।

## ਸਾਰਥਕ ਵੀਚਾਰ

ਪਾਪਾਂ, ਵਿਸ਼ੇ-ਵਿਕਾਰਾਂ ਤੇ ਮਾਇਆ ਦੀ ਮੈਲ ਕਾਰਨ ਮਨੁੱਖ ਦਾ ਜਨਮ ਮਰਨ ਵਾਲਾ ਗੇੜ ਮੁਕਦਾ ਹੀ ਨਹੀਂ। ਦੂਸਰੇ ਨਾਲ ਛਲ ਕਰਨੇ, ਧੋਖਾ ਦੇਣਾ, ਅਥਵਾ ਲੋਕਾਂ ਦੇ ਔਗਣ ਸੰਗ੍ਰਹਿ ਕਰਨੇ, ਇਤਿਆਦਿਕ ਵਾਸ਼ਨਾ ਦੇ ਜਾਲ ਵਿਚ ਬੱਧਾ ਦੁਖ ਭੋਗਦਾ ਹੈ। ਇਸ ਤੋਂ ਛੁਟਕਾਰਾ ਪਾਉਣ ਲਈ ਭਾਵੇਂ ਜੀਵ ਅਨੇਕ ਪ੍ਰਕਾਰ ਦੇ ਜਤਨ ਕਰਦਾ ਫਿਰੇ, ਓਹ ਸਫਲ ਨਹੀਂ ਹੁੰਦੇ। ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਣ ਦਾ ਇਕੋ ਇਕ ਸਫਲ ਸਾਧਨ ਹੈ, ਸਾਧ ਸੰਗਤ ਵਿਚ ਮਿਲ ਕੇ ਪਰਮੇਸ਼ਰ ਦੇ ਗੁਣ ਗਾਉਣੇ, ਨਾਮ-ਸਿਮਰਨ ਕਰਨਾ।

ਗੁਰੂ ਬਾਬਾ ਜੀ ਨੇ ਮਨ ਦੀ ਮਲੀਨਤਾ ਦੂਰ ਕਰਨ ਲਈ ਸਾਧ-ਸੰਗ ਵਿਚ ਨਾਮ ਦੇ ਰੰਗ ਨਾਲ 'ਮਤਿ' ਨੂੰ ਧੋਣ ਦੀ ਤਾਕੀਦ ਕੀਤੀ ਹੈ। ਇਸ ਤੇ ਪਹਿਰਾ ਦੇਣਾ ਹੀ ਜਗਿਆਸੂ ਦਾ ਮੁਖ ਕਰਮ ਹੋਣਾ ਚਾਹੀਦਾ ਹੈ। ਗੁਰਬਾਣੀ ਵਿਚ ਸਾਧਸੰਗਤ ਦੀ ਬੇਅੰਤ ਮਹਿਮਾ ਦਾ ਵਰਨਣ ਹੈ:–

੧. **ਸਾਧ ਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ॥** [ਪੰਨਾ ੪੪

੨. **ਸਾਧ ਸੰਗਤਿ ਜਨਮ ਮਰਣੁ ਨਿਵਾਰੈ, ਨਾਨਕ ਜਨ ਕੀ ਧੂਰਾ॥** [ਪੰਨਾ ੨੧੫

੩. **ਚਰਨ ਕਮਲ ਬਸਾਇ ਹਿਰਦੈ, ਏਕ ਸਿਉ ਲਿਵ ਲਾਉ॥**
**ਸਾਧ ਸੰਗਤਿ ਹੋਹਿ ਨਿਰਮਲੁ, ਬਹੁੜਿ ਜੋਨਿ ਨ ਆਉ ॥** [ਪੰਨਾ ੧੨੨੦

**ਤਰਣ, ਸਰਣ ਸੁਆਮੀ, ਰਮਣ ਸੀਲ ਪਰਮੇਸੁਰਹ ॥ ਕਰਣ ਕਾਰਣ ਸਮਰਥਹ, ਦਾਨੁ ਦੇਤ ਪ੍ਰਭੁ ਪੂਰਨਹ ॥ ਨਿਰਾਸ ਆਸ ਕਰਣੰ, ਸਗਲ ਅਰਥ ਆਲਯਹ ॥ ਗੁਣ ਨਿਧਾਨ ਸਿਮਰੰਤਿ ਨਾਨਕ, ਸਗਲ ਜਾਚੰਤ ਜਾਚਿਕਹ ॥ ੪੩ ॥**

**ਪਦ ਅਰਥ:** ਤਰਣ=ਬੇੜੀ। ਰਮਣ ਸੀਲ=ਸਿਮਰਨ ਜੋਗ। ਕਰਣ ਕਾਰਣ=ਕਾਰਨਾ ਦਾ ਕਰਤਾ ਅਥਵਾ ਜਗਤ ਦਾ ਮੂਲ। ਸਮਰਥ=ਲਾਇਕ, ਯੋਗ। ਪੂਰਨਹ=ਪੂਰਾ। ਆਸ ਕਰਣੰ=ਆਸ (ਪੂਰੀ) ਕਰਨ ਵਾਲਾ। ਸਗਲ ਅਰਥ=ਸਾਰੇ ਪਦਾਰਥ। ਆਲਯਹ=ਘਰ (ਉਚਾਰਨ ਆਲਿਅਹ)। ਗੁਣ ਨਿਧਾਨ=ਗੁਣਾਂ ਦੇ ਖਜ਼ਾਨੇ ਨੂੰ। ਸਿਮਰੰਤਿ=ਸਿਮਰਦੇ ਹਨ। ਜਾਚੰਤ=ਜਾਚਦੇ, ਮੰਗਦੇ ਹਨ। ਜਾਚਿਕਹ=ਜਾਚਿਕ, ਮੰਗਤੇ।੪੩।

**ਅਰਥ:** ਸੁਆਮੀ ਪ੍ਰਭੂ ਦੀ ਸ਼ਰਨ (ਲੈਣੀ ਸੰਸਾਰ ਤੋਂ ਤਰਨ ਲਈ) ਬੇੜੀ ਹੈ। (ਉਹ ਪ੍ਰਭੂ) ਕਰਣ ਕਾਰਨ ਸਮਰਥ ਹੈ, ਪੂਰਨ ਪ੍ਰਭੂ ਸਭ ਜੀਵਾਂ ਨੂੰ (ਅਣ-ਮੰਗਿਆ) ਦਾਨ ਦਿੰਦਾ ਹੈ। ਨਿਰਾਸਿਆਂ ਦੀ ਆਸਾ ਪੂਰਨ ਵਾਲਾ (ਅਤੇ) ਸਾਰੇ ਪਦਾਰਥਾਂ ਦਾ ਘਰ (ਭਾਵ ਭੰਡਾਰ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਗੁਣਾਂ ਦੇ ਖਜ਼ਾਨੇ (ਪ੍ਰਭੂ ਨੂੰ ਸਾਰੇ ਜੀਵ ਜੰਤੂ) ਸਿਮਰਦੇ ਹਨ (ਅਤੇ) ਸਾਰੇ (ਉਸ ਦੇ ਦਰ ਦੇ) ਮੰਗਤੇ ਹਨ।੪੩।

## ਸਾਰਥਕ ਵੀਚਾਰ

ਪਰਮਾਤਮਾ ਦੀ ਸ਼ਰਨ ਮਾਨੋ ਸੰਸਾਰ ਸਾਗਰ ਤੋਂ ਤਰਨ ਲਈ ਬੇੜੀ ਹੈ। ਵਿਆਪਕ ਤੇ ਸਿਮਰਣ ਜੋਗ ਪ੍ਰਭੂ ਸਭ ਜੀਆਂ ਨੂੰ ਦਾਨ ਦੇਣ ਵਾਲਾ ਅਤੇ ਸਰਬਤਰ ਆਸਾ ਪੂਰੀਆਂ ਕਰਨ ਵਾਲਾ ਹੈ। ਪ੍ਰਭੂ ਦੇ ਅਤੁੱਟ ਭੰਡਾਰ ਵਿਚੋਂ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ, ਕੋਈ ਮੰਗਤਾ ਉਸ ਦੇ ਦਰ ਤੋਂ ਨਿਰਾਸ਼ਾ ਨਹੀਂ ਜਾਂਦਾ। ਇਸ ਲਈ ਇਹੋ ਜਿਹੇ ਗੁਣਾਂ ਦੇ ਭੰਡਾਰ ਮਾਲਕ ਨੂੰ ਸਦਾ ਹੀ ਸਿਮਰਨਾ ਚਾਹੀਦਾ ਹੈ:—

**ਦਾਨਾ ਦਾਤਾ ਸੀਲਵੰਤੁ, ਨਿਰਮਲੁ ਰੂਪੁ ਅਪਾਰੁ ॥**
**ਸਖਾ ਸਹਾਈ ਅਤਿ ਵਡਾ, ਊਚਾ ਵਡਾ ਅਪਾਰੁ ॥**
**ਬਾਲਕੁ ਬਿਰਧਿ ਨ ਜਾਣੀਐ, ਨਿਹਚਲੁ ਤਿਸੁ ਦਰਵਾਰੁ ॥**
**ਜੋ ਮੰਗੀਐ ਸੋਈ ਪਾਈਐ, ਨਿਧਾਰਾ ਆਧਾਰੁ ॥** [ਪੰਨਾ ੪੭

**ਦੁਰਗਮ ਸਥਾਨ ਸੁਗਮੰ, ਮਹਾ ਦੂਖ ਸਰਬ ਸੂਖਣਹ ॥ ਦੁਰਬਚਨ ਭੇਦ ਭਰਮੰ, ਸਾਕਤ ਪਿਸਨੰ ਤ ਸੁਰਜਨਹ ॥ ਅਸਥਿਤੰ ਸੋਗ ਹਰਖੰ, ਭੈ ਖੀਣੰ ਤ ਨਿਰਭਵਹ ॥ ਭੈ ਅਟਵੀਅੰ ਮਹਾ ਨਗਰ ਬਾਸੰ, ਧਰਮ ਲਖ੍ਹਣ ਪ੍ਰਭ ਮਇਆ ॥ ਸਾਧ ਸੰਗਮ ਰਾਮ ਰਾਮ ਰਮਣੰ, ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥ ੪੪ ॥**

**ਪਦ ਅਰਥ:** ਦੁਰਗਮ ਸਥਾਨ=ਔਖੇ ਪਹੁੰਚਣ ਵਾਲੇ ਅਸਥਾਨ। ਸੁਗਮੰ=ਸੌਖੇ। ਮਹਾ ਦੂਖ=ਵੱਡੇ ਦੁਖ। ਸਰਬ ਸੂਖਣਹ=ਸਾਰੇ ਸੁਖ। ਦੁਰਬਚਨ=ਕੁਬੋਲ। ਭੇਦ=ਵਿਥ। ਸਾਕਤ=ਮਾਇਆ ਦੇ ਉਪਾਸ਼ਕ। ਪਿਸਨੰ=ਚੁਗਲ। ਸੁਰਜਨਹ=ਸ੍ਰੇਸ਼ਟ ਜਨ, ਦੈਵੀ ਪੁਰਸ਼। ਅਸਿਥਤੰ=ਟਿਕਾਣਾ ਬਣਾ ਬੈਠਾ ਹੈ। ਸੋਗ=ਗ਼ਮੀ। ਹਰਖੰ=ਖੁਸ਼ੀ। ਭੈ ਖੀਣੰ=ਡਰ ਨਾਲ ਕਮਜ਼ੋਰ ਹੋਇਆ। ਨਿਰਭਵਹ=ਨਿਡੱਰ। ਭੈ ਅਟਵੀਅੰ=ਡਰ ਨਾਲ ਅਟੇ ਹੋਏ, ਕਮਜ਼ੋਰ ਭਾਵ ਡਰਾਉਣੇ। ਮਹਾ ਨਗਰ ਬਾਸੰ=ਵਡੀ ਵਸੋਂ ਵਾਲੇ ਸ਼ਹਿਰ ਦਿਸਣ ਲਗ ਪੈਂਦੇ ਹਨ।

ਲਖ੍ਹਣ=ਲੱਛਣ (ਉਚਾਰਨ ਲੱਖਿਅਣ)। ਮਇਆ=ਮਿਹਰ। ਸਾਧ ਸੰਗਮ=ਸਾਧ ਸੰਗਤ ਵਿਚ। ਰਮਣੰ=ਸਿਮਰਦੇ ਹਨ।੪੪।

**ਅਰਥ:** (ਨਾਮ ਸਿਮਰਨ ਦੇ ਤੁਫ਼ੈਲ) ਔਖੇ ਅਸਥਾਨ ਸੌਖੇ ਹੋ ਜਾਂਦੇ ਹਨ। ਵੱਡੇ (ਭਾਰੇ) ਦੁੱਖ, ਸਾਰੇ ਸੁਖ ਬਣ ਜਾਂਦੇ ਹਨ। ਖੋਟੇ ਬਚਨ (ਕੁਬੋਲਾਂ ਰਾਹੀਂ ਜੋ ਦੂਜਿਆਂ ਵਿਚ) ਵਿਥਾਂ ਤੇ ਭਰਮ ਕਰਨ ਵਾਲੇ ਮਾਇਆ ਦੇ ਉਪਾਸ਼ਕ ਤੇ ਚੁਗਲ ਬੰਦੇ ਹਨ, (ਓਹ) ਸ੍ਰੇਸ਼ਟ ਜਨ (ਨੇਕ ਮਨੁੱਖ ਬਣ ਜਾਂਦੇ) ਹਨ। ਗ਼ਮੀ, ਖੁਸ਼ੀ ਵਿੱਚ ਜਾ ਟਿਕਦੀ ਹੈ, ਡਰ ਨਾਲ ਕਮਜ਼ੋਰ ਹੋਏ ਮਨੁੱਖ ਨਿਡੱਰ (ਨਿਰਭੈ) ਹੋ ਜਾਂਦੇ ਹਨ। (ਉਨ੍ਹਾਂ ਲਈ) ਭਿਆਨਕ ਜੰਗਲ, ਵੱਡੇ ਵਸਦੇ ਸ਼ਹਿਰ (ਬਣ ਜਾਂਦੇ ਹਨ)। ਇਹ ਧਰਮ ਦੇ ਲੱਛਣ ਹਨ ਜੋ ਪ੍ਰਭੂ ਦੀ ਮਿਹਰ ਨਾਲ (ਪ੍ਰਾਪਤ ਹੁੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਸੰਗਤ ਵਿਚ ਪਰਮਾਤਮਾ ਦਾ ਨਾਮ ਸਿਮਰਨ ਅਤੇ ਹਰੀ ਦਇਆਲ ਦੀ ਸ਼ਰਣ ਵਿਚ ਰਹਿਣ ਨਾਲ (ਇਹ ਫਲ ਪ੍ਰਾਪਤ ਹੁੰਦੇ ਹਨ)।੪੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਉਨ੍ਹਾਂ ਸਥਿਤੀਆਂ ਨੂੰ ਰੂਪਮਾਨ ਕੀਤਾ ਹੈ ਜੋ ਧਰਮ ਦੇ ਲਛਣ ਗ੍ਰਹਿਣ ਕਰਨ ਨਾਲ ਪ੍ਰਾਪਤ ਹੁੰਦੀਆਂ ਹਨ। ਸਾਧੂ ਦੀ ਸੰਗਤ, ਨਾਮ-ਸਿਮਰਨ ਅਤੇ ਅਕਾਲ ਪੁਰਖ ਦੇ ਚਰਨਾਂ ਦਾ ਆਸਰਾ ਇਹ ਫਲ ਲਿਆਉਂਦਾ ਹੈ ਕਿ ਬਿਖਮ ਥਾਨ ਸੁਖਦਾਈ, ਬੈਕੁੰਠ-ਧਾਮ ਲਗਣ ਲਗ ਪੈਂਦੇ ਹਨ, ਹਰ ਪ੍ਰਕਾਰ ਦੇ ਦੁਖ ਭਾਵ ਆਧੀਆਂ ਬਿਆਧੀਆਂ ਉਪਾਧੀਆਂ ਦੇ ਦੁਖ, ਸੁੱਖਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਸਾਕਤਾਂ ਨਿੰਦਕਾਂ ਦੇ ਖੋਟੇ ਬਚਨ, ਭਰਮ ਭੇਦ ਮਿਟ ਜਾਂਦੇ ਹਨ, ਕੋਈ ਵੈਰੀ ਨਹੀਂ ਦਿਸਦਾ, ਚੁਗਲ ਤੇ ਨਿੰਦਕ ਸਾਰੇ ਸਜਣ ਦਿਸਣ ਲਗ ਪੈਂਦੇ ਹਨ। ਸੋਗ ਤੇ ਹਰਖ ਦੀਆਂ ਹਾਲਤਾਂ ਵਿਚ ਬਦਲਾਉ ਆ ਜਾਂਦਾ ਹੈ ਭਾਵ ਸਮਾਨ ਬ੍ਰਿਤੀ ਬਣ ਜਾਂਦੀ ਹੈ। ਇਹੋ ਜਿਹਾ ਵਾਤਾਵਰਨ ਅਕਾਲ ਪੁਰਖ ਦੀ ਵਿਆਪਕਤਾ ਨੂੰ ਅਨੁਭਵ ਕੀਤਿਆਂ ਹੀ ਦ੍ਰਿਸਟਮਾਨ ਹੁੰਦਾ ਹੈ। ਗੁਰਵਾਕ ਹਨ:–

**ਗੁਰ ਪ੍ਰਸਾਦਿ ਜਿਹ ਬੂਝਿਆ, ਆਸਾ ਤੇ ਭਇਆ ਨਿਰਾਸੁ ॥**

**ਸਭੁ ਸਚੁ ਨਦਰੀ ਆਇਆ, ਜਉ ਆਤਮ ਭਇਆ ਉਦਾਸੁ॥੩॥** [ਪੰਨਾ ੧੧੦੩

**ਹੇ ਅਜਿਤ ਸੂਰ ਸੰਗ੍ਰਾਮੰ, ਅਤਿ ਬਲਨਾ ਬਹੁ ਮਰਦਨਹ ॥ ਗਣ ਗੰਧਰਬ ਦੇਵ ਮਾਨੁਖ੍ਹੰ, ਪਸੁ ਪੰਖੀ ਬਿਮੋਹਨਹ ॥ ਹਰਿ ਕਰਣਹਾਰੰ ਨਮਸਕਾਰੰ, ਸਰਣਿ ਨਾਨਕ ਜਗਦੀਸ੍ਵਰਹ ॥ ੪੫ ॥**

## ਉਚਾਰਨ ਸੇਧ

**ਫੁਟਕਲ:** 'ਮਾਨੁਖ੍ਹੰ' ਨੂੰ 'ਮਾਨੁਖਿਅੰ' ਅਤੇ ਜਗਦੀਸ੍ਵਰਹ' ਨੂੰ 'ਜਗਦੀਸੁਅਰਹ' ਉਚਾਰਨਾ ਹੈ।

**ਪਦ ਅਰਥ:** ਅਜਿਤ=ਨਾ ਜਿਤੇ ਜਾਣ ਵਾਲੇ। ਸੂਰ=ਸੂਰਮੇ। ਸੰਗ੍ਰਾਮੰ=ਜੁੱਧ, ਲੜਾਈ ਵਿਚ। ਅਤਿ ਬਲਨਾ=ਅਤੀ ਬਲਵਾਨ। ਬਹੁ ਮਰਦਨਹ=ਬਹੁਤਿਆਂ ਨੂੰ ਮਲ-ਦਲ ਦੇਣ ਵਾਲਾ ਭਾਵ ਨਾਸ਼ ਕਰਨ ਵਾਲਾ ਹੈਂ। ਗਣ=ਦੇਵਤਿਆਂ ਦੇ ਸੇਵਕ। ਗੰਧਰਬ=ਦੇਵਤਿਆਂ ਦੇ ਦਰਬਾਰੀ ਰਾਗੀ। ਦੇਵ=ਦੇਵਤੇ। ਪਸੁ=ਪਸ਼ੂ। ਬਿਮੋਹਨਹ=ਚੰਗੀ ਤਰ੍ਹਾਂ ਮੋਹਣ ਵਾਲੇ। ਕਰਣਹਾਰੰ=ਕਰਤਾਰ। ਜਗਦੀਸ੍ਵਰਹ=ਜਗਤ ਦਾ ਮਾਲਕ।੪੫।

**ਅਰਥ:** ਹੇ ਜੁੱਧ ਵਿਚ ਨਾ ਜਿਤੇ ਜਾਣ ਵਾਲੇ (ਮੋਹ ਰੂਪ) ਸੂਰਮੇ! ਤੂੰ ਅਤੀ ਬਲਵਾਨਾਂ ਨੂੰ ਬਹੁਤ (ਬੁਰੀ ਤਰ੍ਹਾਂ) ਮਲ-ਦਲ ਦੇਣ ਵਾਲਾ ਹੈਂ। ਦੇਵਤਿਆਂ ਦੇ ਸੇਵਕ, ਦੇਵਤਿਆਂ ਦੇ ਰਾਗੀ, ਦੇਵਤੇ, ਮਨੁੱਖ, ਪਸ਼ੂ ਅਤੇ ਪੰਛੀ (ਸਭ) ਨੂੰ ਚੰਗੀ ਤਰ੍ਹਾਂ ਮੋਹ ਲੈਂਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਤੂੰ ਮੋਹ ਦੀ ਮਾਰ ਤੋਂ ਬਚਣ ਲਈ) ਸ੍ਰਿਸ਼ਟੀ ਦੇ ਕਰਣਹਾਰ (ਕਰਤਾਰ) ਨੂੰ ਨਮਸਕਾਰ ਕਰ ਅਤੇ ਜਗਤ ਦੇ ਮਾਲਕ ਦੀ ਸ਼ਰਣ ਲੈ।੪੫।

## ਸਾਰਥਕ ਵੀਚਾਰ

ਮੋਹ ਮਹਾਂ ਬਲੀ ਸੂਰਮਾ ਹੈ, ਇਕ ਨਹੀਂ, ਸਾਰਾ ਜਗਤ ਹੀ ਮੋਹ ਦੀ ਫਾਹੀ ਵਿਚ ਫਸਿਆ ਹੋਇਆ ਹੈ। ਇਸ ਬਾਰੇ ਵਿਸਥਾਰ ਭਰਪੂਰ ਜਾਣਕਾਰੀ ਲਈ ਪੜ੍ਹੋ, ਗਿਆਨ ਰਤਨਾਵਲੀ ਚੋਂ ਸਾਖੀ ਮੋਹ ਬਿਬੇਕ ਦੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ 'ਮੋਹ' ਬਾਰੇ ਇਉਂ ਬਚਨ ਹਨ:-

**ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ, ਅਤਿ ਤੀਖਣ ਮੋਹ ਕੀ ਫਾਸ ॥** [ਪੰਨਾ ੨੦੪

ਸਚ ਪੁਛੋ ਤਾਂ ਜਗਤ ਵਿਚ ਦੇਵਤਿਆਂ, ਮਨੁੱਖਾਂ, ਪਸ਼ੂਆਂ, ਪੰਖੀਆਂ ਦੀ ਗਲ ਕੀ, ਹਰੇਕ ਜੀਵ ਨੂੰ ਦੁਖ ਦੇਣ ਵਾਲਾ ਬੇ-ਸੁਧ ਕਰਨ ਵਾਲਾ ਮੋਹ ਹੈ। ਭਗਤ ਰਵਿਦਾਸ ਜੀ ਦੇ ਬਚਨ ਹਨ—

**ਮੋਹ ਪਟਲ ਸਭੁ ਜਗਤ ਬਿਆਪਿਓ, ਭਗਤ ਨਹੀ ਸੰਤਾਪਾ॥** [ਪੰਨਾ ੬੫੮

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕੋ ਸਿਰੇ ਦੀ ਗਲ ਕਰ ਦਿਤੀ ਹੈ:—

**ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ॥** [ਪੰਨਾ ੩੫੬

ਇਸ ਅਜਿਤ ਸੂਰਮੇ ਮੋਹ ਬਾਰੇ ਕਈ ਕਹਾਣੀਆਂ ਤੇ ਕਥਾਵਾਂ ਹਨ। ਮਹਾਂ ਭਾਰਤ ਦੇ ਜੰਗ ਵਿਚ ਅਰਜਨ ਵਰਗੇ ਸੂਰਮੇ ਭੀ ਯੁੱਧ ਕਰਨੋ ਰੁਕ ਗਏ ਸਨ, ਜਿਸ ਤੇ ਕ੍ਰਿਸ਼ਨ ਜੀ ਨੇ ਗੀਤਾ ਸੁਣਾ ਕੇ ਗਿਆਨ ਦਿਤਾ, ਤਾਂ ਅਰਜਨ ਯੁੱਧ ਕੀਤਾ। ਇਸੇ ਸੰਦਰਭ ਵਿਚ ਇਕ ਹੋਰ ਬੜੀ ਸੁੰਦਰ ਮਿਸਾਲ ਮਿਲਦੀ ਹੈ ਕਿ ਇਕ ਵਾਰੀ ਅਰਜਨ ਕ੍ਰਿਸ਼ਨ ਜੀ ਪਾਸ ਬੈਠਾ ਸੀ ਤੇ ਅਰਜਨ ਦੀ ਗੋਦ ਵਿਚ ਉਸ ਦਾ ਪੁਤਰ ਅਭਮੰਨੂੰ ਖੇਡ ਰਿਹਾ ਸੀ। ਖੇਡਦਿਆਂ ਖੇਡਦਿਆਂ ਉਸ ਨੇ ਆਪਣੇ ਪਿਤਾ ਅਰਜਨ ਦੀ ਪਗ ਉਤਾਰ ਦਿਤੀ ਪਰ ਅਰਜਨ ਫਿਰ ਵੀ ਉਸ ਨੂੰ ਲਾਡ ਲਡਾਈ ਜਾ ਰਿਹਾ ਸੀ। ਉਸ ਵੇਲੇ ਦੀ ਝਾਕੀ ਵੇਖ ਕੇ ਕ੍ਰਿਸ਼ਨ ਜੀ ਹਸ ਪਏ। ਅਰਜਨ ਨੇ ਪੁਛਿਆ, ਹਜ਼ੂਰ! ਆਪ ਹੱਸੇ ਕਿਉਂ ਹੋ? ਤਾਂ ਕ੍ਰਿਸ਼ਨ ਜੀ ਨੇ ਕਿਹਾ ਹੇ ਅਰਜਨ! ਜੇ ਕੋਈ ਸੂਰਮਾ ਤੇਰੀ ਪਗ ਉਤਾਰ ਦੇਂਦਾ ਤਾਂ ਤੂੰ ਉਸ ਦਾ ਸਿਰ ਵਢ ਦੇਣਾ ਸੀ, ਪਰ ਪੁਤਰ ਦਾ ਮੋਹ ਇਤਨਾ ਪ੍ਰਬਲ ਹੈ ਜੋ ਤੂੰ ਪੁਤਰ ਨੂੰ ਪਗ ਲਾਹੁਣ ਤੇ ਗੁੱਸਾ ਨਹੀਂ ਕਰ ਰਿਹਾ, ਸਗੋਂ ਹਸ ਰਿਹਾ ਹੈਂ। ਇਸ ਤਰ੍ਹਾਂ ਦੀਆਂ ਕਈ ਸਾਖੀਆਂ ਹਨ ਜੋ ਅਕਾਰੁ ਵਧਣ ਦੇ ਭੈ ਕਾਰਨ ਦੇਣ ਤੋਂ ਸੰਕੋਚ ਕੀਤਾ ਹੈ।

**ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮ੍ਹ੍ਯੰ, ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ ਅਵਿਤ ਚੰਚਲ, ਊਚ ਨੀਚ ਸਮਾਵਣਹ ॥ ਤਵ ਭੈ ਬਿਮੁੰਚਿਤ ਸਾਧ ਸੰਗਮ, ਓਟ ਨਾਨਕ ਨਾਰਾਇਣਹ ॥ ੪੬ ॥**

**ਪਦ ਅਰਥ:** ਹੇ ਕਾਮੰ=ਹੇ (ਮਲੀਨ ਵਾਸ਼ਨਾ ਨਾਲ ਭਰੇ ਹੋਏ) ਕਾਮ!। ਨਰਕ ਬਿਸ੍ਰਾਮੰ=ਨਰਕਾਂ ਵਿਚ ਟਿਕਾਣਾ ਦੇਣ ਵਾਲੇ। ਭ੍ਰਮਾਵਣਹ=ਫਿਰਾਉਂਦਾ, ਭਟਕਾਉਂਦਾ ਹੈਂ। ਚਿਤ ਹਰਣੰ=ਚਿਤ ਚੁਰਾਣ ਵਾਲੇ। ਤ੍ਰੈ

ਲੋਕ=ਤਿੰਨਾਂ ਲੋਕਾਂ ਵਿਚ। ਗੰਮ੍ਹੰ=ਪਹੁੰਚਣ ਵਾਲੇ (ਉਚਾਰਨ ਗੰਮਿਅੰ)। ਸੀਲ=ਸ਼ੁੱਧ ਆਚਰਨ। ਬਿਦਾਰਣਹ=ਫਾੜਨ ਵਾਲਾ ਭਾਵ ਨਾਸ਼ ਕਰਨ ਵਾਲਾ। ਅਲਪ=ਥੋੜਾ, ਤੁੱਛ ਜਿਹਾ। ਅਵਿਤ=ਧਨਹੀਣ ਕਰਨ ਵਾਲੇ। ਚੰਚਲ=ਨਾ ਟਿਕਣ ਵਾਲੇ। ਊਚ ਨੀਚ=ਉਚੇ ਨੀਵੇਂ, ਭਾਵ ਅਮੀਰਾਂ, ਗਰੀਬਾਂ ਵਿਚ। ਸਮਾਵਣਹ=ਸਮਾਇਆ ਹੋਇਆ, ਪਰਵਿਰਤ ਹੋਇਆ। ਤਵ ਭੈ=ਤੇਰਾ ਡਰ। ਬਿਮੁੰਚਿਤ=ਨਾਸ਼ ਹੋ ਜਾਂਦਾ ਹੈ। ਸਾਧ ਸੰਗਮ=ਸਤ ਸੰਗਤਿ ਵਿਚ।੪੬।

**ਅਰਥ:** ਹੇ ਨਰਕਾਂ ਵਿਚ ਟਿਕਾਣਾ ਦੇਣ ਵਾਲੇ ਕਾਮ! (ਤੂੰ ਜੀਆਂ ਨੂੰ ਆਪਣੇ ਵਸ ਵਿਚ ਕਰਕੇ) ਬਹੁਤ ਜੂਨੀਆਂ ਵਿਚ ਭਟਕਾਉਂਦਾ ਹੈਂ।

(ਤੂੰ ਜੀਵਾਂ ਦੇ) ਚਿਤ ਚੁਰਾ (ਕੇ ਭਰਮਾਅ) ਲੈਂਦਾ ਹੈਂ। ਹੇ ਤਿੰਨ ਲੋਕਾਂ ਵਿਚ ਪਹੁੰਚਣ ਵਾਲੇ ਕਾਮ! (ਤੂੰ ਚੰਗੇ ਚੰਗੇ ਵਿਅਕਤੀਆਂ ਦਾ) ਜਪ, ਤਪ ਤੇ ਸ਼ੁੱਧ ਆਚਰਨ (ਜੀਵਨ) ਨਸ਼ਟ ਕਰਨ ਵਾਲਾ ਹੈਂ।

ਹੇ ਧਨਹੀਣ ਕਰਨ ਵਾਲੇ! ਹੇ ਥੋੜਾ ਜਿਹਾ ਸੁਖ (ਦੇਣ ਵਾਲੇ!) ਤੂੰ ਇਕ ਥਾਂ ਨਹੀਂ ਟਿਕਦਾ (ਉਚੇ ਨੀਵਿਆਂ) ਅਮੀਰਾਂ ਗਰੀਬਾਂ ਵਿਚ ਸਮਾਇਆ ਹੋਇਆ ਹੈਂ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਕਾਮ!) ਸਾਧ ਸੰਗਤ ਵਿਚ (ਪਹੁੰਚਿਆਂ ਅਤੇ ਨਾਰਾਇਣ ਦੀ ਓਟ ਲੈਂਦਿਆਂ) ਤੇਰੇ ਡਰ ਤੋਂ ਖ਼ਲਾਸੀ ਹੋ ਜਾਂਦੀ ਹੈ।੪੬।

## ਸਾਰਥਕ ਵੀਚਾਰ

ਇਸ ਸਲੋਕ ਵਿਚ ਕਾਮ ਨੂੰ ਸੰਬੋਧਨ ਕਰਕੇ ਉਸ ਦੇ ਅਉਗਣਾਂ ਤੋਂ ਮਨੁੱਖ ਨੂੰ ਗਿਆਤ ਕਰਾਇਆ ਹੈ। ਗ੍ਰੰਥਕਾਰਾਂ ਨੇ ਕਾਮਦੇਵ ਦੇ ਪੰਜ ਤੀਰ ਲਗ ਜਾਣ ਤੇ ਜੋ ਪੰਜ ਵਖ ਵਖ ਹਾਲਤਾਂ ਪੈਦਾ ਹੁੰਦੀਆਂ ਹਨ, ਉਹਨਾਂ ਦਾ ਇਸ ਤਰ੍ਹਾਂ ਵਰਨਣ ਕੀਤਾ ਹੈ:–

੧. ਦ੍ਰਵਣ- ਚਿਤ ਦਾ ਵਹਿ ਤੁਰਨਾ, ਪਿਘਲ ਜਾਣਾ, ਹੜ ਵਿਚ ਰੁੜ ਜਾਣਾ,

੨. ਸੋਖਣ- ਬ੍ਰਿਹੋਂ ਨਾਲ ਜਲਨ ਪੈਦਾ ਹੋ ਜਾਣੀ,

੩. ਤਾਪਨ- ਹਰ ਵੇਲੇ ਤਪਦੇ ਰਹਿਣਾ,

੪. ਵਸੀਕਰਨ- ਮੋਹ ਲੈਣਾ, ਠੱਗ ਲੈਣਾ,

੫. ਉਨੁਮਾਦਨ-ਪਾਗਲ ਪੁਣਾ, ਮਖ਼ਮੂਰ ਹੋ ਜਾਣਾ ਤੇ ਮਤਿ ਮਾਰੀ ਜਾਣੀ।

ਵਿਸ਼ੇ ਦੀ ਪ੍ਰਬਲਤਾ ਕਾਰਨ ਭੋਗ ਭੋਗਣ ਸਮੇਂ ਜੀਵ ਨੂੰ ਦੁਖ ਪ੍ਰਤੀਤ ਨਹੀਂ ਹੁੰਦਾ, ਪਰ ਪਿਛੋਂ ਚਿਤ ਛਿੱਤਾ ਪੈ ਜਾਂਦਾ ਹੈ। ਕਈ ਵਾਰੀ ਐਸੇ ਰੋਗ ਲਗ ਜਾਂਦੇ ਹਨ ਜੋ ਕੋਹੜ ਦਾ ਰੂਪ ਧਾਰਨ ਕਰ ਜਾਂਦੇ ਹਨ। ਸੰਸਾਰ ਵਿਚ ਲੋਕਾਂ ਵਲੋਂ ਤ੍ਰਿਸਕਾਰ ਨਿਰਾਦਰ ਅਤੇ ਅਗੇ ਪਰਲੋਕ ਵਿਚ ਨਰਕ ਦਾ ਭਾਗੀ ''ਈਹਾ ਭੋਗ ਆਗੇ ਨਰਕ ਨਿਵਾਸ'' ਵਾਲੀ ਹਾਲਤ ਬਣ ਜਾਂਦੀ ਹੈ। ਕਾਮੀ ਪੁਰਖ ਪਰ-ਅਧੀਨ ਹੁੰਦਾ ਹੈ। ਉਸ ਦੇ ਮਨ ਉਤੇ ਮਾੜੇ ਸੰਕਲਪ ਸਵਾਰ ਹੁੰਦੇ ਹਨ। ਜਪ, ਤਪ, ਸੀਲ, ਧਰਮ ਤੋਂ ਦੂਰ ਰਹਿੰਦਾ ਹੈ। ਕਾਮ ਦਾ ਆਪਣਾ ਰੂਪ ਰੰਗ ਕੋਈ ਨਹੀਂ ਹੁੰਦਾ ਅਤੇ ਨਾ ਹੀ ਇਹ ਊਚ ਨੀਚ ਜਾਤ ਪਾਤ ਵੇਖਦਾ ਹੈ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ:–

**ਛਿਵੈ, ਕਾਮੁ ਨ ਪੁਛੈ ਜਾਤਿ ॥** [ਪੰਨਾ ੧੩੭

ਕਾਮ ਇਕ ਬੁਰੀ ਵਾਸ਼ਨਾ ਹੈ ਜਿਸ ਤੋਂ ਜਿਤਨਾ ਬਚਿਆ ਜਾਏ ਉਤਨਾ ਹੀ ਚੰਗਾ ਹੈ।

ਪਛਮੀ ਦੇਸ਼ਾਂ ਵਿਚ ਕਾਮ ਨੂੰ ਖੁਲੀ ਛੁੱਟੀ ਮਿਲੀ ਹੋਈ ਹੈ। ਭਾਰਤ ਵਿਚ ਵਿਸ਼ਈ ਲੋਕ ਚੋਰੀ ਛਿਪੀ ਵਿਸ਼ੇ ਪ੍ਰਾਇਣ ਰਹਿੰਦੇ ਹਨ। ਸ੍ਰੀ ਦਸਮ ਗ੍ਰੰਥ ਵਿਚ ਦਰਜ ਇਕ ਅੜਿਲ ਤੋਂ ਪਤਾ ਲਗਦਾ ਹੈ ਕਿ ਕਾਮ ਨੂੰ ਜਿਤਨਾ ਮਰਜ਼ੀ ਛੁਪਾਣ ਦੀ ਕੋਸ਼ਿਸ਼ ਕਰੋ, ਉਹ ਛੁਪਦਾ ਨਹੀਂ:--

**ਇਸਕ ਮੁਸਕ ਖਾਂਸੀ ਅਰੁ ਖੁਰਕ ਬਖਾਨਿਯੈ ॥**

**ਖੂਨ ਖੈਰ ਮਦਪਾਨ ਸੁ ਬਹੁਰਿ ਪ੍ਰਮਾਨਿਯੈ ॥**

**ਕਸ ਕੋਊ ਕਰਈ ਸਾਤ ਛਪਾਏ ਛਪਤ ਨਹਿ ॥**

**ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸਟਿ ਮਹਿ॥ [ਸ੍ਰੀ ਦਸਮ ਗ੍ਰੰਥ ਪੰਨਾ ੧੦੧੪**

ਸਾਹਿਬ-ਏ-ਕਮਾਲ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ:--

**ਕਾਮ ਕ੍ਰੋਧ ਅਹੰਕਾਰ ਲੋਭ ਹਠ, ਮੋਹ ਨ ਮਨ ਸੋ ਲਿਯਾਵੈ ॥**

**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹਿ ਪਾਵੈ ॥ [ਸ਼ਬਦ ਹਜ਼ਾਰੇ ਪਾ. ੧੦**

ਤ੍ਰਿਆ ਚਰਿਤ੍ਰ ਵਿਚ ਜਿਥੇ ''ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੀਅਹੁ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂ ਨ ਜਈਅਹੁ'' ਵਾਲਾ ਆਦੇਸ਼ ਅੰਕਿਤ ਹੈ, ਉਥੇ ਹੇਠ ਲਿਖੇ ਦੋਹਰੇ ਰਾਹੀਂ ਵੀ ਕਾਮ ਭੋਗ ਤੋਂ ਵਿਵਰਜਿਤ ਕੀਤਾ ਗਿਆ ਹੈ:--

**ਦੋਹਰਾ॥ ਪਰ ਨਾਰੀ ਕੀ ਸੇਜ ਪਰ, ਭੂਲਿ ਨ ਦੀਜਹੁ ਪਾਇ ॥**

**ਕਾਮ ਭੋਗ ਨਹਿ ਕੀਜਿਯਤੁ, ਤਾ ਸੋ ਰੁਚਿ ਉਪਜਾਇ॥[ਦਸਮ ਗ੍ਰੰਥ ਪੰਨਾ ੧੧੫੮**

ਤ੍ਰੀਆ ਚਰਿਤ੍ਰ ਤੇ ਪੁਰਖ ਚਰਿਤ੍ਰ ਪੜ੍ਹ ਕੇ ਆਖ਼ਰੀ ਨਤੀਜਾ ਇਹ ਨਿਕਲਦਾ ਹੈ:--

**ਇੰਦ੍ਰ ਬਿਸਨ ਬ੍ਰਹਮਾ ਸਿਵ ਹੋਈ ॥ ਤ੍ਰਿਯ ਚਰਿਤ੍ਰ ਤੇ ਬਚਤ ਨ ਕੋਈ॥ [ਪੰਨਾ ੧੦੫੪**

ਗੁਰਬਾਣੀ ਦੇ ਬਚਨ ਸਦਾ ਯਾਦ ਰਖੋ:--

**ਚਉਥਹਿ ਚੰਚਲ ਮਨ ਕਉ ਗਹਹੁ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥[ਪੰਨਾ ੩੪੩**

**ਤਜਿ ਕਾਮੁ ਕਾਮਿਨੀ ਮੋਹੁ ਤਜੈ,ਤਾ ਅੰਜਨ ਮਾਹਿ ਨਿਰੰਜਨੁ ਪਾਵੈ॥ [ਪੰਨਾ ੧੪੧**

ਹੇ ਜਗਿਆਸੂ! ਜੇ ਤੂੰ ਨਰਕ-ਬਿਸਰਾਮ ਤੋਂ ਬਚਣਾ ਚਾਹੁੰਦਾ ਹੈ ਤਾਂ ਕਾਮ-ਕਲੋਲਾਂ ਤੋਂ ਕਿਨਾਰਾ ਕਰ। ਨਾਮ-ਸਿਮਰਨ ਵਿਚ ਜੁਟ ਜਾ। ਯਾਦ ਰਖੋ ਜਿਥੇ ਕਾਮ ਦਿਸੇਗਾ, ਉਥੇ ਨਾਮ ਨਹੀਂ ਵਸੇਗਾ। ਇਹਨਾਂ ਪੰਜਾਂ ਤੋਂ ਬਚਣ ਲਈ ਇਕੋ ਥਾਂ ਹੀ ਹੈ 'ਸਾਧ ਸੰਗਤ':--

**ਵਡੀ ਕੋਮ ਵਸਿ ਭਾਗਹਿ ਨਾਹੀ, ਮੁਹਕਮ ਫਉਜ ਹਠਲੀ ਰੇ॥**

**ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧ ਸੰਗਤਿ ਕੈ ਝਲੀ ਰੇ ॥ [ਪੰਨਾ ੪੦੪**

**ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ ॥ ਬਿਖਯੰਤ ਜੀਵੰ ਵਸੰ ਕਰੋਤਿ, ਨਿਰਤੵੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ, ਤਵ ਸੰਗੇ ਅਧਮੰ ਨਰਹ ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ, ਸਰਬ ਜੀਅ ਰਖ੍ਯਾ ਕਰੋਤਿ ॥ ੪੭ ॥**

## ਉਚਾਰਨ ਸੇਧ

**ਫੁਟਕਲ:** ਉਪਰੋਕਤ ਸਲੋਕਾਂ ਵਿਚ ਦਿਤੇ ਪਦਾਂ ਦੇ ਉਚਾਰਨ ਬਿਖਿਅੰਤ, ਵੱਸਿਅੰ, ਨਿਰਤਿਅੰ, ਰਖਿਅੰ ਕਰਨਾ ਹੈ।

**ਪਦ ਅਰਥ:** ਕਲਿ ਮੂਲ=ਕਲੇਸ਼-ਝਗੜੇ ਦਾ ਮੁੱਢ, ਫਸਾਦ ਦੀ ਜੜ੍ਹ। ਕ੍ਰੋਧੰ=ਕ੍ਰੋਧ,ਗੁੱਸਾ। ਕਦੰਚ=ਕਦੇ ਵੀ। ਕਰੁਣਾ=ਦਇਆ। ਨ ਉਪਰਜਤੇ=ਪੈਦਾ ਨਹੀਂ ਹੁੰਦੀ। ਬਿਖਿਯੰਤ ਜੀਵੰ=ਵਿਸ਼ਈ ਜੀਵ। ਵਸ੍ਯੰ ਕਰੋਤਿ=ਵੱਸ (ਕਾਬੂ) ਵਿਚ ਕਰ ਲੈਂਦਾ ਹੈ। ਨਿਰਤ੍ਯੰ=ਨਾਚ। ਜਥਾ=ਜਿਵੇਂ। ਮਰਕਟਹ=ਬਾਂਦਰ। ਅਨਿਕ ਸਾਧਨ ਤਾੜੰਤਿ=ਬਹੁਤ ਸਜ਼ਾਵਾਂ ਦੇਂਦੇ ਹਨ। ਜਮਦੂਤਹ=ਜਮ ਰਾਜ ਦੇ ਦੂਤ। ਤਵ ਸੰਗੇ=ਤੇਰਾ ਸੰਗ ਕਰਕੇ। ਅਧਮੰ ਨਰਹ=ਨੀਚ ਮਨੁੱਖ। ਰਖ੍ਯਾ ਕਰੋਤਿ=ਰਖਿਆ ਕਰਦਾ ਹੈ।੪੭।

**ਅਰਥ:** ਹੇ ਝਗੜੇ ਦੇ ਮੁੱਢ ਕ੍ਰੋਧ! (ਤੇਰੇ ਵਿਚ) ਕਦੇ ਵੀ ਦਇਆ ਪੈਦਾ ਨਹੀਂ ਹੁੰਦੀ ਤੂੰ ਵਿਸ਼ਈ ਜੀਆਂ ਨੂੰ ਆਪਣੇ ਵਸ ਵਿਚ ਕਰ ਲੈਂਦਾ ਹੈਂ। (ਉਹ ਇਉਂ) ਨਾਚ ਕਰਦੇ ਹਨ ਜਿਵੇਂ ਬੰਦਰ (ਕਰਦੇ ਹਨ)। ਤੇਰਾ ਸੰਗ ਕਰਨ ਨਾਲ (ਜੀਵ) ਨੀਚ ਸੁਭਾਵ ਵਾਲੇ (ਬਣ ਜਾਂਦੇ ਹਨ ਜਿਸ ਦੇ ਫਲ ਸਰੂਪ) ਜਮਰਾਜ ਦੇ ਦੂਤ (ਉਨ੍ਹਾਂ ਨੂੰ) ਅਨੇਕ ਪ੍ਰਕਾਰ ਦੀਆਂ ਸਜ਼ਾਵਾਂ ਦਿੰਦੇ ਹਨ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਦੀਨਾਂ ਦੇ ਦੁਖਾਂ ਨੂੰ ਨਾਸ਼ ਕਰਨ ਵਾਲਾ ਦਇਆ ਦਾ ਘਰ ਪ੍ਰਭੂ ਆਪ ਹੀ (ਕ੍ਰੋਧ ਤੋਂ) ਸਾਰੇ ਜੀਆਂ ਦੀ ਰਖਿਆ ਕਰਦਾ ਹੈ।੪੭।

## ਸਾਰਥਕ ਵੀਚਾਰ

ਇਸ ਸਲੋਕ ਵਿਚ ਕ੍ਰੋਧ ਨੂੰ ਮੁਖ਼ਾਤਬ ਕਰਕੇ, ਉਸ ਦੇ ਔਗੁਣਾ ਤੋਂ ਸਾਨੂੰ ਜਾਣੂੰ ਕਰਾਇਆ ਹੈ। ਕ੍ਰੋਧ, ਤਮੋ ਗੁਣ ਦੇ ਪ੍ਰਭਾਵ ਤੋਂ ਉਤਪੰਨ ਹੁੰਦਾ ਹੈ। ਕ੍ਰੋਧ ਦੇ ਪਰਵੇਸ਼ ਹੋਣ ਨਾਲ ਦਇਆ ਦਾ ਅੰਸ਼ ਉਕਾ ਹੀ ਉਡ ਜਾਂਦਾ ਹੈ। ਕ੍ਰੋਧ ਮਨੁੱਖ ਨੂੰ ਬਾਂਦਰ ਦੀ ਨਿਆਈਂ ਨਚਾਉਂਦਾ ਹੈ। ਕ੍ਰੋਧੀ ਪੁਰਸ਼ ਦੂਜੇ ਦਾ ਦਿਲ ਦੁਖਾਉਂਦਾ ਹੈ, ਜੋ ਮਹਾਨ ਪਾਪ ਕਰਮ ਹੈ। ਬਾਬਾ ਫਰੀਦ ਜੀ ਦੇ ਪਾਵਨ ਵਾਕ ਹਨ:—

**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥**

**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥** [ਪੰਨਾ ੧੩੮੪

ਜਿਸ ਮਨੁੱਖ ਵਿਚ ਕ੍ਰੋਧ ਹੁੰਦਾ ਹੈ ਉਹ ਬੇ-ਗਿਆਨਾ ਹੋ ਜਾਂਦਾ ਹੈ। ਗੁਰਵਾਕ ਹਨ:—

**ਤਪਸੀ ਕਰਿ ਕੈ ਦੇਹੀ ਸਾਧੀ, ਮਨੂਆ ਦਹ ਦਿਸ ਧਾਨਾ ॥**

**ਬ੍ਰਹਮਚਾਰਿ ਬ੍ਰਹਮਚਜੁ ਕੀਨਾ, ਹਿਰਦੈ ਭਇਆ ਗੁਮਾਨਾ ॥**

**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ, ਉਸੁ ਮਹਿ ਕ੍ਰੋਧੁ ਬਿਗਾਨਾ॥੨॥** [ਪੰਨਾ ੧੦੦੩

ਕ੍ਰੋਧ ਹੀ ਸਭ ਕਲਪਣਾ ਲੜਾਈਆਂ ਝਗੜਿਆਂ ਦਾ ਮੂਲ ਹੈ। ਗੁਰਬਾਣੀ ਦਾ ਕਥਨ ਹੈ:—

**ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ, ਤਹ ਮਨੁ ਮਾਵਾਸੀ ਰਾਜਾ ॥** [ਪੰਨਾ ੧੧੬੧

ਇਸ ਤੋਂ ਬਚਣ ਦੀ ਇਕੋ ਜੁਗਤੀ ਹੈ ਜੀਵ ਉਸ ਪ੍ਰਭੂ ਅਗੇ ਬੇਨਤੀ ਕਰਦਾ ਰਹੇ, ਜੋ ਦੀਨ ਦਇਆਲੂ ਤੇ ਦੁਖਾਂ ਦਾ ਨਾਸ਼ ਕਰਨ ਵਾਲਾ ਹੈ।

ਜ਼ਿਥੇ ਕ੍ਰੋਧ ਹੈ ਉਥੇ ਪਿਆਰ ਨਹੀਂ ਹੈ। ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ''ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜਿਆਰੈ'' ਦਾ ਅਨੁਆਈ ਬਣੇ। ਇਸ ਦੇ ਫਲ ਸਰੂਪ ਉਸ ਦੇ ਅੰਦਰੋਂ ਮੈਂ-ਮੇਰੀ ਦਾ ਭਾਵ ਸੜ ਜਾਵੇਗਾ, ਨਵਾਂ ਨਰੋਆ ਪਿਆਰ ਉਤਪੰਨ ਹੋ ਜਾਵੇਗਾ, ਸਾਰੇ ਡਰ ਨਾਸ਼ ਹੋ ਜਾਣਗੇ, ਨਿਰਮਲ ਹਰੀ ਅੰਗ ਸੰਗ ਵਸਦਾ ਪ੍ਰਤੀਤ ਹੋਵੇਗਾ:—

**ਕ੍ਰੋਧੁ ਨਿਵਾਰਿ ਜਲੇ ਹਉ ਮਮਤਾ, ਪ੍ਰੇਮ ਸਦਾ ਨਉਰੰਗੀ॥**

**ਅਨ ਭਉ ਬਿਸਰਿ ਗਏ ਪ੍ਰਭੁ ਜਾਚਿਆ, ਹਰਿ ਨਿਰਮਾਇਲੁ ਸੰਗੀ॥** [ਪੰਨਾ ੧੨੩੨

ਸੋ, ਕ੍ਰੋਧ ਨਿਵਾਰਨ ਲਈ ਪ੍ਰਭੂ ਪਾਸ ਜਾਚਨਾ ਕਰਦੇ ਰਹੀਏ।

**ਹੇ ਲੋਭਾ ਲੰਪਟ ਸੰਗ ਸਿਰਮੋਰਹ, ਅਨਿਕ ਲਹਰੀ ਕਲੋਲਤੇ ॥ ਧਾਵੰਤ ਜੀਆ ਬਹੁ ਪ੍ਰਕਾਰੰ, ਅਨਿਕ ਭਾਂਤਿ ਬਹੁ ਡੋਲਤੇ ॥ ਨਚ ਮਿਤ੍ਰੰ, ਨਚ ਇਸਟੰ, ਨਚ ਬਾਧਵ, ਨਚ ਮਾਤ ਪਿਤਾ, ਤਵ ਲਜਯਾ ॥ ਅਕਰਣੰ ਕਰੋਤਿ, ਅਖਾਦ੍ਹਿ ਖਾਦ੍ਹੰ, ਅਸਾਜ੍ਹੰ ਸਾਜਿ ਸਮਜਯਾ ॥ ਤ੍ਰਾਹਿ ਤ੍ਰਾਹਿ ਸਰਣਿ ਸੁਆਮੀ, ਬਿਗ੍ਹਾਪ੍ਤਿ ਨਾਨਕ ਹਰਿ ਨਰਹਰਹ ॥ ੪੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਪਰੋਕਤ ਸਲੋਕ ਵਿਚ ਦਿਤੇ ਸ਼ਬਦਾਂ ਦੇ ਉਚਾਰਨ:- ਲਹਰੀਂ, ਜੀਆਂ, ਲਜਿਆ, ਅਖਾਦ੍ਹਿ, ਅਖਾਦਿਅੰ, ਅਸਾਜ੍ਹੰ, ਸਮੱਜਿਆ, ਬਿਗਆਪਤਿ।

**ਪਦ ਅਰਥ:** ਲੰਪਟ=ਲਪਟ ਰਿਹਾ, ਲਗ ਰਿਹਾ ਹੈ। ਸਿਰਮੋਰਹ=ਸ਼੍ਰੋਮਣੀ, ਪ੍ਰਧਾਨ, ਮੁਖੀ ਬੰਦੇ। ਲਹਰੀ=ਲਹਿਰਾਂ ਵਿਚ। ਕਲੋਲਤੇ=ਕਲੋਲ, ਹਾਵ-ਭਾਵ ਕਰਦੇ ਹਨ। ਧਾਵੰਤ ਜੀਆ=ਜੀਵ ਦੌੜਦੇ ਭਜਦੇ ਹਨ। ਬਹੁ ਪ੍ਰਕਾਰੰ=ਕਈ ਤਰ੍ਹਾਂ। ਬਹੁ ਡੋਲਤੇ=ਬਹੁਤ ਡੋਲਦੇ ਹਨ। ਨਚ=ਨਹੀਂ ਹੈ। ਇਸਟੰ=ਪਿਆਰੇ ਦੀ। ਬਾਧਵ=ਸਨਬੰਧੀ, ਰਿਸ਼ਤੇਦਾਰ। ਤਵ=ਤੈਨੂੰ। ਲਜਯਾ=ਸ਼ਰਮ। ਅਕਰਣੰ=ਨਾ ਕਰਨ ਜੋਗ ਕੰਮ। ਕਰੰਤਿ=ਕਰਦਾ ਹੈ। ਅਖਾਦ੍ਹਿ=ਨਾ ਖਾਣ ਜੋਗ ਵਸਤੂ। ਖਾਦ੍ਹੰ=ਖਾਂਦਾ ਹੈ। ਅਸਾਜ੍ਹੰ=ਨਾ ਸਾਜਣ ਜੋਗ। ਸਾਜਿ=ਸਾਜਦਾ ਹੈ। ਸਮਜਯਾ=ਸਮਾਜ, ਸਭਾ। ਤ੍ਰਾਹਿ ਤ੍ਰਾਹਿ=ਰਖ ਲੈ, ਬਚਾਅ ਲੈ। ਬਿਗ੍ਹਾਪ੍ਤਿ=ਬੇਨਤੀ। ਹਰਿ ਨਰਹਰਹ=ਹਰੀ, ਪਰਮਾਤਮਾ।੪੮।

**ਅਰਥ:** ਹੇ ਲੋਭ! ਵੱਡੇ ਸ਼੍ਰੋਮਣੀ ਮਨੁੱਖ ਤੇਰੇ ਹਾਵ-ਭਾਵ ਦੀ ਅਨੇਕ ਲਹਿਰਾਂ ਦੀ ਲਪਟ ਵਿਚ ਆ ਜਾਂਦੇ ਹਨ। (ਤੇਰੇ ਕਾਬੂ ਆਏ ਜੀਵ) ਕਈ ਪ੍ਰਕਾਰ ਨਸਦੇ ਭਜਦੇ ਹਨ ਅਤੇ ਕਈ ਤਰ੍ਹਾਂ ਡੋਲਦੇ ਫਿਰਦੇ ਹਨ। (ਹੇ ਲੋਭ!) ਨਾ ਤੈਨੂੰ ਕਿਸੇ ਮਿੱਤਰ ਦੀ, ਨਾ ਇਸ਼ਟ ਦੀ, ਨਾ ਰਿਸ਼ਤੇਦਾਰ ਦੀ, ਕੋਈ ਸ਼ਰਮ ਨਹੀਂ ਹੈ। ਤੂੰ ਨਾ-ਕਰਨਜੋਗ (ਅਯੋਗ) ਕੰਮ ਕਰਦਾ ਹੈਂ, ਨਾ ਖਾਣ ਜੋਗ (ਅਭੱਖ ਪਦਾਰਥ) ਖਾਂਦਾ ਹੈਂ, ਨਾ ਤੂੰ ਸਮਾਜ ਵਿਚ ਬਸਤਰ ਪਹਿਨਦਾ ਹੈਂ ਭਾਵ ਤੂੰ ਨਿਰਲਜ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਤੂੰ ਇਉਂ) ਬੇਨਤੀ ਕਰ, ਹੇ ਸੁਆਮੀ! ਹੇ ਨਰਹਰੀ! ਤ੍ਰਾਹ ਤ੍ਰਾਹ ਮੈਂ ਤੇਰੀ ਸ਼ਰਣ ਆਇਆ ਹਾਂ (ਮੈਨੂੰ ਲੋਭ ਦੀ ਲਹਿਰਾਂ ਤੋਂ) ਬਚਾਅ ਲੈ।੪੮।

## ਸਾਰਥਕ ਵੀਚਾਰ

ਜਿਵੇਂ ਕਾਮ, ਕ੍ਰੋਧ ਦੀ ਅਗ ਮਨੁੱਖ ਦਾ ਜੀਵਨ ਸਾੜ ਸੁਟਦੀ ਹੈ ਤਿਵੇਂ ਲੋਭ ਦੀਆਂ ਲਹਿਰਾਂ ਕਾਇਆਂ ਨੂੰ ਡੁਬੋਅ ਦਿੰਦੀਆਂ ਹਨ। ਇਸ ਸਲੋਕ ਵਿਚ ਲੋਭ ਨੂੰ ਸੰਬੋਧਨ ਕਰਕੇ ਉਸ ਦੇ ਲਖਣਾਂ ਤੋਂ ਜਗਿਆਸੂਆਂ ਨੂੰ ਚੇਤੰਨ ਕੀਤਾ ਹੈ।

ਮਨੁੱਖੀ ਮਨ ਵਿਚ ਅਨੇਕ ਪ੍ਰਕਾਰ ਦੀਆਂ ਕਾਮਨਾਵਾਂ ਇਛਾਵਾਂ ਉਛਾਲੇ ਮਾਰਦੀਆਂ ਰਹਿੰਦੀਆਂ ਹਨ। ਉਨ੍ਹਾਂ ਦੀ ਪੂਰਤੀ ਨਾ ਹੋਣ ਕਾਰਨ ਜੀਵ ਡਾਵਾਂ ਡੋਲ ਅਥਵਾ ਬੇਚੈਨ ਰਹਿੰਦਾ ਹੈ। ਜੀਵ ਆਪਣੇ ਮਨ ਦੀਆਂ ਤਰੰਗਾਂ ਉਤੇ ਕਾਬੂ ਪਾਉਣ ਵਿਚ ਅਸਫਲ ਰਹਿੰਦਾ ਹੈ। ਬੌਂਦਲਿਆ ਹੋਇਆ ਲੋਭੀ ਪੁਰਸ਼ ਆਪਣੇ ਬਿਗਾਨੇ, ਭੱਖ ਅਭੱਖ, ਜਾਂ ਸ਼ਰਮ ਬੇਸ਼ਰਮੀ ਵਲ ਤ੍ਰਿਕਾ ਨਹੀਂ ਵੇਖਦਾ, ਕੇਵਲ ਲੋਭ ਦੀ ਹਵਸ ਪੂਰੀ ਕਰਨ ਵਿਚ ਸਿਰ ਧੜ ਦੀ ਬਾਜ਼ੀ ਲਾ ਦਿੰਦਾ ਹੈ। ਦਸਮੇਸ਼ ਪਿਤਾ ਜੀ ਨੇ ਤਾਂ ਇਸ ਵਿਸ਼ੇ ਦੀ ਨਿਰੀਖਣ ਕਰਨ ਵਿਚ ਹੇਠ ਲਿਖੇ ਬਚਨਾ ਰਾਹੀਂ ਕਮਾਲ ਕਰ ਦਿਤਾ ਹੈ:—

**ਲੋਭ ਕੇ ਲਾਗ ਫਿਰਿਓ ਘਰ ਹੀ ਘਰ, ਜੋਗ ਕੇ ਨਯਾਸ ਸਭੈ ਬਿਸਰਾਏ ॥**

ਗੁਰਬਾਣੀ ਵਿਚ, ਮਨ ਦੀ ਅਸਥਿਰਤਾ ਦੇ ਕਈ ਕਾਰਨਾਂ ਵਿਚੋਂ ਲੋਭ ਵੀ ਇਕ ਵੱਡਾ ਕਾਰਨ ਹੈ:—

੧. **ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ॥** [ਪੰਨਾ ੮੭੬

੨. **ਲੋਭ ਲਹਰਿ ਸੁਆਨ ਕੀ ਸੰਗਤਿ, ਬਿਖੁ ਮਾਇਆ ਕਰੰਗਿ ਲਗਾਵੈਗੋ॥**[ਪੰਨਾ ੧੩੧੧

੩. **ਲੋਭ ਵਿਕਾਰ ਜਿਨਾ ਮਨੁ ਲਾਗਾ, ਹਰਿ ਵਿਸਰਿਆ ਪੁਰਖੁ ਚੰਗੇਰਾ॥**
**ਓਇ ਮਨਮੁਖ ਮੂੜ ਅਗਿਆਨੀ ਕਹੀਅਹਿ, ਤਿਨ ਮਸਤਕਿ ਭਾਗੁ ਮੰਦੇਰਾ॥**
[ਪੰਨਾ ੭੧੧

੪. **ਲੋਭ ਲਹਰਿ ਸਭੁ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ ॥** [ਪੰਨਾ ੯੮੩

ਗਲ ਕੀ, ਲੋਭ ਨੂੰ ਹਲਕੇ ਕੁੱਤੇ ਨਾਲ ਤਸ਼ਬੀਹ ਦਿਤੀ ਹੈ। ਲੋਭ ਤੋਂ ਬਚਣ ਦਾ ਸਭ ਤੋਂ ਵਧੀਆਂ ਤਰੀਕਾ ਇਹ ਹੈ ਕਿ ਜੀਵ ਗੁਰੂ ਦੇ ਚਰਨਾਂ ਵਿਚ ਢਹਿ ਪਵੇ ਅਤੇ ਇਉਂ ਪੁਕਾਰ ਕਰੇ:—

**ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥੧॥**
**ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠਲਾ॥** [ਪੰਨਾ ੧੧੯੬

ਸਿਧਾਂਤ ਇਹ ਹੈ ਕਿ ਮਾਇਆ-ਮੋਹ ਕਰਕੇ ਬੁਧ ਮਾਰੀ ਜਾਂਦੀ ਹੈ ਤੇ ਸਚ ਨਾਲ ਪਿਆਰ ਨਹੀਂ ਲਗਦਾ।

ਸੱਤੇ ਬਲਵੰਡ ਦੀ ਵਾਰ ਵਿਚ ਲੋਭ ਬਾਰੇ ਤੱਤ ਕਢ ਦਿੱਤਾ ਹੈ:—

**ਲਬ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥** [ਪੰਨਾ ੯੬੭

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥ ਮਿਤ੍ਰੰ ਤਜੰਤਿ, ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥ ਆਵੰਤ ਜਾਵੰਤ ਥਕੰਤ ਜੀਆ, ਦੁਖ ਸੁਖ ਬਹੁ ਭੋਗਣਹ ॥

**ਭ੍ਰਮ ਭਯਾਨ ਉਦਿਆਨ ਰਮਣੰ, ਮਹਾ ਬਿਕਟ ਅਸਾਧ ਰੋਗਣਹ ॥ ਬੈਦੵੰ ਪਾਰਬ੍ਰਹਮ ਪਰਮੇਸ੍ਵਰ, ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥**

**ਪਦ ਅਰਥ:** ਮੂਲੰ=ਮੂਲ (ਕਾਰਨ)। ਅਹੰਕਾਰੰ=ਅਹੰਕਾਰ। ਪਾਪਾਤਮਾ=ਪਾਪਾਂ ਵਿਚ ਪਰਵਿਰਤ ਆਤਮਾ। ਤਜੰਤਿ=ਛੁਡਾ ਦਿੰਦਾ ਹੈ। ਸਤ੍ਰੰ=ਦੁਸ਼ਮਨ। ਦ੍ਰਿੜੰਤਿ=ਪੱਕੇ ਕਰ ਦਿੰਦਾ ਹੈਂ। ਮਾਯਾ ਬਿਸ੍ਤੀਰਨਹ=ਮਾਇਆ ਦਾ ਖਿਲਾਰਾ ਕਰਦਾ ਹੈਂ। ਆਵੰਤ ਜਾਵੰਤ=ਆਉਂਦੇ ਜਾਂਦੇ ਹਨ ਭਾਵ ਜੰਮਦੇ ਮਰਦੇ ਰਹਿੰਦੇ ਹਨ। ਥਕੰਤ ਜੀਆ=ਜੀਵ (ਜੂਨਾਂ ਵਿਚ ਪੈ ਪੈ ਕੇ) ਥਕ ਜਾਂਦੇ ਹਨ। ਭ੍ਰਮ ਭਯਾਨ ਉਦਿਆਨ=ਭਰਮ ਦੇ ਭਿਆਨਕ ਜੰਗਲ ਵਿਚ। ਰਮਣੰ=ਫਿਰਦੇ ਰਹਿੰਦੇ ਹਨ। ਮਹਾ ਬਿਕਟ=ਬਹੁਤ ਡਰਾਉਣੇ। ਅਸਾਧ ਰੋਗਣਹ=ਜਿਸ ਬੀਮਾਰੀ ਦਾ ਕੋਈ ਇਲਾਜ ਨਾ ਹੋ ਸਕਦਾ ਹੋਵੇ, ਲਾ-ਇਲਾਜ ਰੋਗ। **ਬੈਦੵੰ**=ਵੈਦ। ਆਰਾਧਿ=ਸਿਮਰ।੪੯।

**ਅਰਥ:** ਹੇ ਜਨਮ ਮਰਣ ਦੇ ਮੂਲ (ਕਾਰਨ), ਆਤਮਾ ਨੂੰ ਪਾਪਾਂ ਵਿਚ ਪਰਵਿਰਤ ਕਰਨ ਵਾਲੇ ਅਹੰਕਾਰ! ਤੂੰ ਸਜਣਾਂ ਮਿਤਰਾਂ ਤੋਂ ਛੁਡਾ ਦਿੰਦਾ ਹੈਂ ਤੇ ਦੁਸ਼ਮਣ ਪੱਕੇ ਕਰਾ ਦਿੰਦਾ ਹੈਂ (ਅਤੇ) ਅਨੇਕ ਪ੍ਰਕਾਰ ਦਾ ਮਾਇਆ ਰੂਪੀ ਜਾਲ ਖਿਲਾਰਦਾ ਹੈਂ। (ਤੇਰੇ ਵਸੇਬੇ ਕਾਰਨ) ਜੀਵ ਆਂਦੇ ਜਾਂਦੇ (ਜੰਮਦੇ ਮਰਦੇ) ਅਨੇਕ ਜੂਨਾਂ ਵਿਚ ਦੁਖ ਭੋਗਦੇ) ਥੱਕ ਜਾਂਦੇ ਹਨ (ਅਤੇ) ਬਹੁਤ ਦੁਖ ਸੁਖ ਭੋਗਦੇ ਰਹਿੰਦੇ ਹਨ। ਭਰਮ ਦੇ ਭਿਆਨਕ ਜੰਗਲ ਵਿਚ ਭਟਕਦੇ ਰਹਿੰਦੇ ਹਨ, ਬਹੁਤ ਡਰਾਉਣੇ ਲਾ-ਇਲਾਜ ਰੋਗਾਂ ਵਿਚ ਫਸਾਈ ਰਖਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਲਾ-ਇਲਾਜ ਰੋਗ ਦੇ) ਵੈਦ ਪਾਰਬ੍ਰਹਮ ਪਰਮੇਸ਼ਰ ਆਪ ਹਨ, ਇਸ ਲਈ ਉਸ ਹਰੀ ਦਾ ਨਿਰੰਤਰ ਨਾਮ ਜਪਣਾ ਚਾਹੀਦਾ ਹੈ।੪੯।

## ਸਾਰਥਕ ਵੀਚਾਰ

ਸੰਸਾਰ ਵਿਚ ਲਿਆਉਣ ਵਾਲਾ ਮੂਲ ਕਾਰਣ ਅਹੰਕਾਰ ਹੈ। ਜਿਥੇ 'ਅਹੰ' ਮੈਂ ਮੈਂ ਹੈ, ਉਥੇ 'ਮੌਤ' ਹਰ ਵੇਲੇ ਸਿਰ ਤੇ ਖੜੀ ਹੈ ਪਰ ਜੀਵ ਨੂੰ ਦਿਖਾਈ ਨਹੀਂ ਦਿੰਦੀ। 'ਮੇਰੀ ਮੇਰੀ ਕਰਤੇ ਜਨਮੁ ਗਇਓ।। ਸਾਇੰਰੁ ਸੋਖਿ ਭੁਜੰਬ ਲਇਓ।।' ਜਿਸ ਵਿਚ ਅਹੰਕਾਰ ਹੈ ਉਹ ਸੁਜਾਣ ਪੁਰਖ ਨਹੀਂ, ਗਵਾਰ ਹੈ। ਜਿਥੇ ਹੰਕਾਰ ਹੋਵੇ ਉਥੇ ਨਿੰਮਰਤਾ ਆਦਿ ਦੈਵੀ ਗੁਣਾਂ ਲਈ ਥਾਂ ਨਹੀਂ ਹੁੰਦੀ। ਅਹੰਕਾਰ ਦੀ ਮਾਰ ਆਵਾਗਵਨ ਦਾ ਸ਼ਿਕਾਰ ਬਣਾਉਂਦੀ ਹੈ। ਸੰਸਾਰ ਨੂੰ ਭਿਆਨਕ ਜੰਗਲ ਨਾਲ ਤਸ਼ਬੀਹ ਦਿਤੀ ਹੈ ਕਿਉਂਕਿ ਇਸ ਵਿਚ ਅਨੇਕ ਪ੍ਰਕਾਰ ਦੇ ਜਾਨਵਰ ਕਲੇਸ਼ ਦਾ ਕਾਰਨ ਬਣੇ ਰਹਿੰਦੇ ਹਨ। ਅਹੰਕਾਰ ਤਿਆਗਿਆਂ ਹੀ ਸਰੂਪ ਦੀ ਲਖਤਾ ਹੁੰਦੀ ਹੈ। ਗੁਰਵਾਕ ਹਨ:-

**ਆਪੁ ਗਇਆ ਤਾ ਆਪਹਿ ਭਏ ।। ਕ੍ਰਿਪਾ ਨਿਧਾਨ ਕੀ ਸਰਨੀ ਪਏ।।** [ਪੰਨਾ ੨੦੨

ਭਰਮ ਵਿਚ ਪਿਆ ਜੀਵ ਭਟਕਦਾ ਰਹਿੰਦਾ ਹੈ। ਹਉਮੈ ਦਾ ਰੋਗ ਸਭ ਤੋਂ ਵੱਡਾ ਮੰਨਿਆ ਗਿਆ ਹੈ। ਇਸ ਰੋਗ ਨੂੰ ਦੂਰ ਕਰਨ ਵਾਲਾ ਵੈਦ ਪਰਮੇਸ਼ਰ ਆਪ ਹੈ। ਇਸ ਲਾ-ਇਲਾਜ ਰੋਗ ਦੀ ਦਵਾਈ ਪ੍ਰਭੂ ਦੀ ਕਿਰਪਾ ਹੈ। ਰਬੀ ਕ੍ਰਿਪਾ ਦਾ ਪਾਤਰ ਬਣਨ ਲਈ ਨਾਮ-ਸਿਮਰਨ ਦੀ ਕਮਾਈ ਕਰਨ ਦੀ ਲੋੜ ਹੈ। ਇਕ ਗਲ ਚੇਤੇ ਰਖਣ ਵਾਲੀ ਹੈ ਕਿ ਜੀਵ ਹਮੇਸ਼ਾਂ ਅਹੰਕਾਰ ਵਸ ਹੋ ਕੇ ਕਈ ਸਜਣ, ਕਈ ਦੁਸ਼ਮਣ ਬਣਾ ਲੈਂਦਾ ਹੈ। ਭਗਤ ਕਬੀਰ ਜੀ ਨੇ ਅਹੰਕਾਰ ਬਾਰੇ ਤਤ-ਨਿਰਣਾ ਇਉਂ ਕੀਤਾ ਹੈ:-

**ਕਬੀਰ ਜਾ ਦਿਨ ਹਉ ਮੂਆ, ਪਾਛੈ ਭਇਆ ਅਨੰਦੁ ॥**

**ਮੋਹਿ ਮਿਲਿਓ ਪ੍ਰਭੁ ਆਪਨਾ, ਸੰਗੀ ਭਜਹਿ ਗੋੁਬਿੰਦੁ ॥੬॥** [ਪੰਨਾ ੧੩੬੪

**ਹੇ ਪ੍ਰਾਣ ਨਾਥ ਗੋਬਿੰਦਹ, ਕ੍ਰਿਪਾ ਨਿਧਾਨ ਜਗਦ੍ਗੁਰੋ ॥ ਹੇ ਸੰਸਾਰ ਤਾਪ ਹਰਣਹ, ਕਰੁਣਾ ਮੈ ਸਭ ਦੁਖ ਹਰੋ ॥ ਹੇ ਸਰਣਿ ਜੋਗ ਦਯਾਲਹ,ਦੀਨਾ ਨਾਥ ਮਯਾ ਕਰੋ ॥ ਸਰੀਰ ਸ੍ਵਸਥ ਖੀਣ ਸਮਏ, ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥**

## ਉਚਾਰਨ ਸੇਧ

**ਫੁਟਕਲ:** 'ਦਯਾਲਹ' ਨੂੰ 'ਦਇਆਲਹ' ਉਚਾਰਨ ਕਰਨਾ ਹੈ। ਗੋਬਿੰਦਹ, ਹਰਣਹ ਤੇ ਮਾਧਵਹ ਦੇ ਅੰਤਲੇ 'ਹ' ਨੂੰ ਕੰਨੇ ਦੀ ਆਵਾਜ਼ ਨਾਲ ਨਹੀਂ ਬੁਲਾਣਾ ਹੈ।

**ਪਦ ਅਰਥ:** ਹੇ ਪ੍ਰਾਨ ਨਾਥ=ਹੇ ਪ੍ਰਾਣਾਂ ਦੇ ਮਾਲਕ!। ਗੋਬਿੰਦਹ=ਹੇ ਗੋਬਿੰਦ! (ਪ੍ਰਿਥਵੀ ਦੇ ਪਾਲਕ)। ਕ੍ਰਿਪਾ ਨਿਧਾਨ=ਕਿਰਪਾ ਦੇ ਖਜ਼ਾਨੇ। ਜਗਦ੍ਗੁਰੋ=ਹੇ ਜਗਤ ਦੇ ਗੁਰੂ!। ਤਾਪ ਹਰਣ=ਤਾਪ ਦੂਰ ਕਰਨ ਵਾਲੇ। ਕਰੁਣਾ ਮੈ=ਹੇ ਦਇਆ ਦੇ ਸਰੂਪ!। ਹਰੋ=ਦੂਰ ਕਰੋ। ਸਰਣਿ ਜੋਗ=ਸ਼ਰਨ ਦੇਣ ਦੇ ਸਮਰਥ। ਦਯਾਲਹ=ਦਇਆ ਦੇ ਘਰ। ਦੀਨਾ ਨਾਥ=ਗਰੀਬਾਂ ਦੁਖੀਆਂ ਦੇ ਮਾਲਕ। ਮਯਾ=ਦਇਆ, ਰਹਿਮਤ। ਸ੍ਵਸਥ=ਅਰੋਗ। ਖੀਣ=ਕਮਜ਼ੋਰ, ਭਾਵ ਨਾਸ਼। ਸਮਏ=ਸਮੇਂ ਵਿਚ। ਸਿਮਰੰਤਿ ਨਾਨਕ=ਨਾਨਕ ਸਿਮਰਦਾ ਰਹੇ। ਰਾਮ ਦਾਮੋਦਰ ਮਾਧਵਹ=ਵਿਆਪਕ ਗੋਬਿੰਦ ਪ੍ਰਭੂ।੫੦।

**ਅਰਥ:** ਹੇ ਪ੍ਰਾਣਾਂ ਦੇ ਮਾਲਕ ਗੋਬਿੰਦ! ਹੇ ਕਿਰਪਾ ਦੇ ਖਜ਼ਾਨੇ, ਹੇ ਜਗਤ ਦੇ ਗੁਰੂ! ਹੇ ਸੰਸਾਰ ਦੇ ਤਾਪ (ਸੰਤਾਪ) ਦੂਰ ਕਰਨ ਵਾਲੇ! ਤੇ ਦਇਆ ਸਰੂਪ! (ਮੇਰੇ) ਸਾਰੇ ਦੁਖ-ਕਲੇਸ਼ ਦੂਰ ਕਰ ਦਿਓ ਜੀ।

ਹੇ ਸ਼ਰਣ ਦੇਣ ਦੇ ਸਮਰਥ, ਦਇਆ ਦੇ ਘਰ! ਹੇ ਦੀਨਾਂ ਦੇ ਮਾਲਕ! ਰਹਿਮਤ ਕਰੋ ਜੀ। ਹੇ ਰਾਮ! ਹੇ ਦਾਮੋਦਰ! ਹੇ ਮਾਧਵੇ! ਸਰੀਰ ਭਾਵੇਂ ਅਰੋਗ ਹੋਵੇ, ਭਾਵੇਂ (ਰੋਗ ਨਾਲ) ਕਮਜ਼ੋਰ ਹੋਵੇ, (ਹਰ) ਸਮੇਂ ਵਿਚ ਨਾਨਕ (ਨਿਰੰਤਰ ਤੇਰਾ ਨਾਮ) ਸਿਮਰਦਾ ਰਹੇ ਜੀ।੫੦।

## ਸਾਰਥਕ ਵੀਚਾਰ

ਇਸ ਸਲੋਕ ਵਿਚ ਜਗਿਆਸੂ ਨੂੰ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਨ ਦੀ ਜਾਚ ਸਿਖਾਈ ਹੈ। ਜਿਥੇ ਪ੍ਰਭੂ ਦੇ ਗੁਣਾਂ ਦੀ ਅਰਾਧਨਾ ਕਰਨੀ ਹੈ, ਉਥੇ ਇਸ ਬੇਨਤੀ ਰਾਹੀਂ ਮੰਗ ਵੀ ਕਰਨੀ ਹੈ:-

੧. **ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥**
**ਨਾਨਕ ਕੀ ਧਰ ਤੂੰ ਹੈ ਠਾਕੁਰ, ਹਰਿ ਰੰਗਿ ਪਾਰਿ ਪਰੀਵਾਂ ਜੀਉ॥** [ਪੰਨਾ ੯੯

੨. **ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ॥** [ਪੰਨਾ ੭੫੭

ਸੋ, ਪ੍ਰਭੂ ਦੀ ਮਿਹਰ ਦਾ ਪਾਤਰ ਬਣਨ ਲਈ ਉਸ ਦੀ ਆਗਿਆ ਵਿਚ ਜੀਵਨ ਗੁਜ਼ਾਰਨਾ ਹੈ:-

**ਸੁਖੁ ਦੁਖੁ ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ ॥੩॥**
**ਜੋ ਤੂੰ ਕਰਾਵਹਿ ਸੋ ਕਰੀ ਪਿਆਰੇ, ਅਵਰੁ ਕਿਛੁ ਕਰਣੁ ਨ ਜਾਇ॥੪॥** [ਪੰਨਾ ੪੩੨

ਸਿਧਾਂਤ ਇਹ ਹੈ ਕਿ ਜੀਵ ਨੂੰ ਦੁਖ ਤੇ ਸੁਖ ਸਮੇਂ ਸਦਾ ਹੀ ਪ੍ਰਾਣਨਾਥ ਗੋਬਿੰਦ ਨੂੰ ਧਿਆਉਣਾ ਚਾਹੀਦਾ ਹੈ।

**ਚਰਣ ਕਮਲ ਸਰਣੰ, ਰਮਣੰ ਗੋਪਾਲ ਕੀਰਤਨਹ ॥**

**ਸਾਧ ਸੰਗੇਣ ਤਰਣੰ, ਨਾਨਕ, ਮਹਾ ਸਾਗਰ ਭੈ ਦੁਤਰਹ ॥ ੫੧ ॥**

**ਪਦ ਅਰਥ:** ਸਰਣੰ=ਸ਼ਰਣ। ਰਮਣੰ=ਉਚਾਰਨਾ। ਗੋਪਾਲ ਕੀਰਤਨਹ=ਪ੍ਰਿਥਵੀ ਦੇ ਮਾਲਕ ਪ੍ਰਭੂ ਦੀ ਸਿਫਤਿ ਸਾਲਾਹ। ਸਾਧ ਸੰਗੇਣ=ਸਾਧ ਸੰਗਤ ਦੁਆਰਾ। ਤਰਣੰ=ਤਰ ਜਾਈਦਾ ਹੈ। ਮਹਾਂ ਸਾਗਰ=ਵੱਡਾ ਸਮੁੰਦਰ ਭਾਵ ਸੰਸਾਰ। ਭੈ=ਭਿਆਨਕ। ਦੁਤਰਹ=ਔਖਾ।

**ਅਰਥ:** (ਹੇ ਭਾਈ! ਪ੍ਰਭੂ ਦੇ) ਸੋਹਣੇ ਚਰਨਾ ਦੀ ਸ਼ਰਣ ਵਿਚ (ਟਿਕ ਕੇ ਉਸ) ਪ੍ਰਿਥਵੀ ਦੇ ਪਾਲਕ ਦੀ ਸਿਫਤਿ-ਸਾਲਾਹ ਕਰਨੀ ਚਾਹੀਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਸਾਧ ਸੰਗਤ ਦੁਆਰਾ ਭਿਆਨਕ ਵੱਡੇ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ।੫੧।

## ਸਾਰਥਕ ਵੀਚਾਰ

ਸੰਸਾਰ ਸਾਗਰ ਭਿਆਨਕ ਤੇ ਔਖਾ ਤਰਿਆ ਜਾਣ ਵਾਲਾ ਹੈ, ਕਿਉਂਕਿ ਇਸ ਵਿਚ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਦੀਆਂ ਅਨੇਕਾਂ ਲਹਿਰਾਂ ਉਠਦੀਆਂ ਹਨ, ਜੋ ਚੰਚਲ ਤੇ ਚਤੁਰ ਜੀਵਾਂ ਨੂੰ ਆਪਣੀ ਲਪੇਟ ਵਿਚ ਲੈ ਕੇ ਡੋਬ ਦੇਂਦੀਆਂ ਹਨ। ਗੁਰਦੇਵ ਪਿਤਾ ਇਸ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਪਰਮੇਸ਼ਰ ਦੇ ਚਰਨ ਕਮਲਾਂ ਦੀ ਓਟ ਲੈਣ ਦੀ ਸੇਧ ਦਿੰਦੇ ਹਨ। ਪ੍ਰਭੂ ਦਾ ਕੀਰਤਨ ਅਥਵਾ ਉਸ ਪ੍ਰਭੂ ਦੀ ਸਿਫਤਿ ਸਾਲਾਹ ਕਰਨੀ ਚਾਹੀਦੀ ਹੈ, ਪਰ ਸਾਧ ਸੰਗਤ ਵਿਚ ਮਿਲ ਕੇ, ਕਿਉਂਕਿ ਸਾਧਸੰਗਤ ਦੀ ਬਰਕਤ ਨਾਲ ਹੀ ਅਨੇਕ ਜੀਵਾਂ ਦਾ ਉਧਾਰ ਹੋਇਆ ਹੈ:--

੧. **ਸਾਧੂ ਸੰਗਤਿ ਤਰਿਆ ਸੰਸਾਰੁ ॥ ਹਰਿ ਕਾ ਨਾਮੁ ਮਨਹਿ ਆਧਾਰੁ॥** [ਪੰਨਾ ੩੯੪

੨. **ਜਿਨਿ ਜਿਨਿ ਸਾਧ ਸੰਗੁ ਪਾਇਆ॥ ਸੋ ਪ੍ਰਭਿ ਆਪਿ ਤਰਾਇਆ॥** [ਪੰਨਾ ੬੨੨

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ, ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥ ਆਤਮ ਰਖ੍ਯਾ ਗੋਪਾਲ ਸੁਆਮੀ, ਧਨ ਚਰਣ ਰਖ੍ਯਾ ਜਗਦੀਸ੍ਵਰਹ ॥ ਸਰਬ ਰਖ੍ਯਾ ਗੁਰ ਦਯਾਲਹ, ਭੈ ਦੂਖ ਬਿਨਾਸਨਹ ॥ ਭਗਤਿ ਵਛਲ ਅਨਾਥ ਨਾਥੇ, ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥**

**ਪਦ ਅਰਥ:** ਮਸ੍ਤਕ=ਮੱਥਾ। ਰਖ੍ਯਾ=ਰਖਿਆ। ਪਾਰਬ੍ਰਹਮੰ=ਪਰਮਾਤਮਾ ਦੀ। ਹਸ੍ਤ=ਹੱਥ। ਕਾਯਾ=(ਕਾਇਆ) ਦੇਹੀ, ਸਰੀਰ। ਧਨ=ਦੌਲਤ, ਸੰਪਤੀ। ਜਗਦੀਸ੍ਵਰਹ=ਜਗਤ ਦਾ ਮਾਲਕ। ਗੁਰ ਦਇਆਲਹ=ਦਇਆਲੂ ਗੁਰੂ ਦੀ। ਭੈ ਦੂਖ ਬਿਨਾਸਨਹ=ਡਰ ਤੇ ਦੁਖਾਂ ਦਾ ਨਾਸ਼ ਕਰਨ ਵਾਲਾ। ਭਗਤਿ ਵਛਲ=ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਨ ਵਾਲਾ। ਅਨਾਥ ਨਾਥਹ=ਗਰੀਬਾਂ ਦਾ ਮਾਲਕ। ਅਚੁਤਹ=ਅਬਿਨਾਸ਼ੀ।

**ਅਰਥ:** ਸਿਰ ਤੇ ਮੱਥੇ ਨੂੰ ਪਾਰਬ੍ਰਹਮ (ਪਰਮੇਸ਼ੁਰ) ਦੀ ਰਖਿਆ (ਰਖਵਾਲੀ) ਹੈ, ਹੱਥਾਂ ਅਤੇ ਸਰੀਰ ਨੂੰ ਪਰਮੇਸ਼ਰ ਦੀ ਰਖਿਆ ਹੈ। ਆਤਮਾ ਨੂੰ ਪ੍ਰਿਥਵੀ ਦੇ ਪਾਲਕ ਤੇ ਮਾਲਕ ਦੀ ਰਖਿਆ ਹੈ, ਧਨ (ਦੌਲਤ) ਨੂੰ ਜਗਤ ਦੇ ਮਾਲਕ ਦੇ ਚਰਨਾਂ ਦੀ ਰਖਿਆ ਹੈ। ਸਾਰਿਆਂ (ਜੀਆਂ) ਨੂੰ ਦਇਆਲੂ ਗੁਰੂ ਦੀ ਰਖਿਆ ਹੈ (ਜੋ) ਭੈ ਅਤੇ ਦੁਖਾਂ ਨੂੰ ਨਾਸ਼ ਕਰਦਾ ਹੈ। ਨਾਨਕ (ਗੁਰੂ ਜੀ ਪ੍ਰੇਰਨਾ ਕਰਦੇ ਹਨ ਕਿ ਹੇ ਜੀਵ! ਜਿਹੜਾ ਪ੍ਰਭੂ) ਭਗਤੀ

ਕਰਨ ਵਾਲਿਆਂ ਨੂੰ ਪਿਆਰ ਕਰਨ ਵਾਲਾ, ਆਨਾਥਾਂ (ਗਰੀਬਾਂ ਦਾ) ਮਾਲਕ (ਭਾਵ ਆਸਰਾ ਹੈ, ਤੂੰ ਉਸ) ਅਬਿਨਾਸ਼ੀ ਪੁਰਖ ਦੀ ਸ਼ਰਣ ਵਿਚ ਰਹੁ।੫੨।

## ਸਾਰਥਕ ਵੀਚਾਰ

ਇਸ ਸਲੋਕ ਵਿਚ ਜੀਵ ਨੂੰ ਇਹ ਉਪਦੇਸ਼ ਦਿਤਾ ਹੈ, ਕਿ ਹੇ ਜੀਵ! ਉਹ ਪ੍ਰਭੂ ਤੇਰੇ ਸਰੀਰ ਦੇ ਹਰੇਕ ਅੰਗ ਅਤੇ ਹੋਰ ਸੰਪਤੀ ਦਾ ਰਖਿਅਕ ਹੈ, ਤੂੰ ਉਸ ਅਬਿਨਾਸ਼ੀ ਪੁਰਖ ਦੀ ਸ਼ਰਨ ਵਿਚ ਟਿਕ ਅਰਦਾਸਿ ਕਰ, ਕਿਉਂਕਿ ਪਰਮੇਸ਼ਰ ਭਗਤੀ ਦਾ ਪਿਆਰਾ ਅਤੇ ਨਿਆਸਰਿਆਂ ਦਾ ਆਸਰਾ ਹੈ:–

**੧. ਬਿਘਨੁ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ ॥**
**ਰਖਵਾਲਾ ਗੋਬਿੰਦ ਰਾਇ, ਭਗਤਨ ਕੀ ਰਾਸਿ॥** [ਪੰਨਾ ੮੧੯

**੨. ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ॥** [ਪੰਨਾ ੬੨੨

ਰਾਤ ਨੂੰ ਸਉਣ ਸਮੇਂ ਸੋਹਿਲਾ ਬਾਣੀ ਦੇ ਪਾਠ ਦੀ ਸਮਾਪਤੀ ਮਗਰੋਂ, ਇਸ ਸਲੋਕ ਦਾ ਪਾਠ ਆਮ ਪੁਰਾਤਨ ਸਿਖ ਕਰਦੇ ਹਨ। ਇਹ ਕੋਈ ਵਿਧਾਨ ਨਹੀਂ ਹੈ, ਪਰ ਇਕ ਦੂਜੇ ਪਾਸੋਂ ਸੁਣ ਕੇ ਹੀ ਦੇਖਾ-ਦੇਖੀ ਇਹ ਪਰਪਾਟੀ ਚਲ ਪਈ ਹੈ।

**ਜੇਨ ਕਲਾ, ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ, ਸਸਿ ਸੂਰ ਨਖੵਤ੍ਰ ਜੋਤ੍ਹਿੰ, ਸਾਸੰ ਸਰੀਰ ਧਾਰਣੰ ॥ ਜੇਨ ਕਲਾ, ਮਾਤ ਗਰਭ ਪ੍ਰਤਿਪਾਲੰ, ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ, ਅਸਥੰਭੰ ਸਰੋਵਰੰ, ਨਾਨਕ, ਨਹ ਛਿਜੰਤਿ ਤਰੰਗ ਤੋਯਣਹ ॥ ੫੩ ॥**

**ਪਦ ਅਰਥ:** ਜੇਨ=ਜਿਸ (ਪ੍ਰਭੂ) ਨੇ। ਕਲਾ=ਸ਼ਕਤੀ। ਧਾਰਿਓ=ਰਖਿਆ, ਟਿਕਾਇਆ ਹੋਇਆ ਹੈ। ਆਕਾਸੰ=ਆਕਾਸ਼, ਆਸਮਾਨ। ਬੈਸੰਤਰੰ=ਅਗਨੀ। ਕਾਸਟ=ਲਕੜੀ। ਬੇਸਟੰ=ਵੇੜ੍ਹਿਆ, ਢਕਿਆ ਹੋਇਆ ਹੈ। ਸਸਿ=ਚੰਦਰਮਾ। ਸੂਰ=ਸੂਰਜ। ਨਖੵਤ੍ਰ=ਤਾਰੇ। ਜੋਤ੍ਹਿੰ=ਜੋਤਿ ਪ੍ਰਕਾਸ਼। ਸਾਸੰ=ਸੁਆਸ। ਸਰੀਰ ਧਾਰਣੰ=ਸਰੀਰ ਵਿਚ ਟਿਕਾਏ ਹੋਏ ਹਨ। ਪ੍ਰਤਿਪਾਲੰ=ਪ੍ਰਤਿਪਾਲਣਾ। ਨਹ ਛੇਦੰਤ=ਨਾਸ਼ ਨਹੀਂ ਹੁੰਦੀ। ਜਠਰ ਰੋਗਣਹ=ਮਾਂ ਦੇ ਪੇਟ ਵਿਚ ਰੋਗ। ਤੇਨ=ਉਸ (ਪ੍ਰਭੂ) ਨੇ। ਅਸਥੰਭੰ=ਟੇਕ, ਸਹਾਰਾ। ਸਰੋਵਰੰ=ਸਮੁੰਦਰ। ਨਹ ਛਿਜੰਤਿ=ਨਹੀ ਛਿਜਦੀ, ਨਾਸ਼ ਨਹੀਂ ਹੁੰਦੀ। ਤਰੰਗ ਤੋਯਣਹ=ਪਾਣੀ ਦੀਆਂ ਲਹਰਾਂ।੫੩।

**ਅਰਥ:** ਜਿਸ (ਪ੍ਰਭੂ) ਨੇ ਆਪਣੀ ਸ਼ਕਤੀ ਨਾਲ ਆਕਾਸ਼ ਨੂੰ (ਬਿਨਾ ਥੰਮਾਂ ਤੋਂ) ਟਿਕਾਇਆ ਹੋਇਆ ਹੈ ਅਤੇ ਅਗਨੀ ਨੂੰ ਲਕੜ ਵਿਚ ਢੱਕਿਆ ਹੋਇਆ ਹੈ।

ਜਿਸ (ਪ੍ਰਭੂ) ਨੇ ਆਪਣੀ ਸ਼ਕਤੀ ਨਾਲ ਚੰਦਰਮਾ ਸੂਰਜ, ਤਾਰਿਆਂ ਵਿਚ ਆਪਣੀ ਜੋਤਿ (ਪ੍ਰਕਾਸ਼ੀ ਹੋਈ ਹੈ ਅਤੇ) ਸਰੀਰਾਂ ਵਿਚ (ਜੋਤਿ ਰਖ ਕੇ) ਸੁਆਸ ਟਿਕਾਏ ਹੋਏ ਹਨ।

ਜਿਸ (ਪ੍ਰਭੂ) ਨੇ ਆਪਣੀ ਸ਼ਕਤੀ ਨਾਲ ਮਾਂ ਦੇ ਪੇਟ ਵਿਚ (ਜੀਵ ਦੀ) ਪ੍ਰਤਿਪਾਲਣਾ ਦਾ (ਪ੍ਰਬੰਧ ਕੀਤਾ ਹੋਇਆ ਹੈ) ਅਤੇ ਮਾਂ ਦੇ ਪੇਟ ਦੀ ਅਗਨੀ ਦੇ ਰੋਗ (ਜੀਵ ਨੂੰ) ਨਾਸ਼ ਨਹੀਂ ਹੋਣ ਦਿੰਦੇ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ) ਨੇ ਆਪਣੀ ਕਲਾ ਨਾਲ (ਸੰਸਾਰ) ਸਰੋਵਰ ਨੂੰ ਆਸਰਾ ਦਿੱਤਾ ਹੋਇਆ ਹੈ, (ਉਸ ਦੇ) ਪਾਣੀ ਦੀਆਂ ਲਹਿਰਾਂ (ਜੀਵਾਂ ਨੂੰ) ਨਾਸ਼ ਨਹੀਂ ਕਰ ਸਕਦੀਆਂ।੫੩।

## ਸਾਰਥਕ ਵੀਚਾਰ

ਜਿਹੜਾ ਪ੍ਰਭੂ ਅਕਲ ਕਲਾ ਭਰਪੂਰ ਹੋ ਰਹਿਆ ਹੈ, ਉਸ ਦੀਆਂ ਬਾਤਾਂ ਤਾਂ ਨਾਨਕ ਗੁਰੂ ਜੀ ਹੀ ਆਖ ਕੇ ਸੁਣਾ ਸਕਦੇ ਹਨ, ਅੱਸਾਂ ਅਲਪਗ ਜੀਵਾਂ ਨੂੰ ਉਨ੍ਹਾਂ ਦੀ ਕੀ ਸੋਝੀ ਹੈ?

ਇਸ ਸਲੋਕ ਵਿਚ ਜਿਥੇ ਪਰਮੇਸ਼ਰ ਦੀ ਜੋਤਿ ਚੰਨ, ਸੂਰਜ, ਧਰਤੀ, ਤਾਰਿਆਂ ਵਿਚ ਹੀ ਨਹੀਂ, ਹਰ ਥਾਂ ਵਿਆਪਕ ਹੋ ਰਹੀ ਦਾ ਵਰਨਣ ਕੀਤਾ ਹੈ, ਉਥੇ ਜਗਿਆਸੂ ਨੂੰ ਇਹ ਗਿਆਨ ਬਖਸ਼ਿਸ਼ ਕੀਤਾ ਹੈ, ਕਿ ਪਰਮਾਤਮਾ ਦੀ ਵਿਸਮਾਦੀ ਕਲਾ ਅਸਚਰਜ ਕਰ ਦੇਣ ਵਾਲੀ ਹੈ:–

੧. **ਆਪੇ ਧਰਤੀ ਆਪਿ ਜਲੁ ਪਿਆਰਾ, ਆਪੇ ਕਰੇ ਕਰਾਇਆ॥**
**ਆਪੇ ਹੁਕਮਿ ਵਰਤਦਾ ਪਿਆਰਾ, ਜਲ ਮਾਟੀ ਬੰਧਿ ਰਖਾਇਆ॥**
**ਆਪੇ ਹੀ ਭਉ ਪਾਇਦਾ ਪਿਆਰਾ, ਬੰਨਿ ਬਕਰੀ ਸੀਹੁ ਹਢਾਇਆ॥**
**ਆਪੇ ਕਾਸਟ ਆਪਿ ਹਰਿ ਪਿਆਰਾ, ਵਿਚਿ ਕਾਸਟ ਅਗਨਿ ਰਖਾਇਆ॥**
**ਆਪੇ ਆਪਿ ਵਰਤਦਾ ਪਿਆਰਾ, ਭੈ ਅਗਨਿ ਨ ਸਕੈ ਜਲਾਇਆ॥**
**ਆਪੇ ਮਾਰਿ ਜੀਵਾਇਦਾ ਪਿਆਰਾ, ਸਾਹ ਲੈਦੇ ਸਭਿ ਲਵਾਇਆ ॥...** [ਪੰਨਾ ੬੦੬

ਉਸ ਪ੍ਰਭੂ ਦੀ ਪਰਮ ਸੱਤਾ ਦਾ ਸਦਕਾ ਵਿਰੋਧੀ ਤੱਤ ਵੀ ਕੁਦਰਤ ਦੇ ਹੁਕਮ ਵਿਚ ਬੱਧੇ ਹੋਏ ਲੋੜੀਂਦੀ ਕਾਰ ਕਰ ਰਹੇ ਹਨ। ਆਕਾਸ਼, ਚੰਨ, ਸੂਰਜ ਤੇ ਤਾਰਿਆਂ ਵੱਲ ਤਕੋ, ਬਿਨਾ ਥੰਮ ਤੋਂ ਖੜੇ ਹਨ:–

**ਓਇ ਜੁ ਦੀਸਹਿ ਅੰਬਰਿ ਤਾਰੇ॥ ਕਿਨਿ ਓਇ ਚੀਤੇ ਚੀਤਨਹਾਰੇ॥੧॥**
**ਕਹੁ ਰੇ ਪੰਡਿਤ, ਅੰਬਰੁ ਕਾ ਸਿਉ ਲਾਗਾ॥**
**ਬੂਝੈ ਬੂਝਨਹਾਰੁ ਸਭਾਗਾ॥੧॥ਰਹਾਉ॥**
**ਸੂਰਜ ਚੰਦੁ ਕਰਹਿ ਉਜੀਆਰਾ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ॥੨॥**
**ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ॥੩॥੨੯॥** [ਪੰਨਾ ੩੨੯

ਜਿਵੇਂ ਉਪਰੋਕਤ ਚੀਜਾਂ ਵਿਚ ਵਿਰੋਧੀ ਤਤਾਂ ਦਾ ਸੁਮੇਲ ਹੈਰਾਨੀਜਨਕ ਹੈ, ਇਸੇ ਤਰ੍ਹਾਂ ਪ੍ਰਭੂ ਜੋ ਪਰਮ ਸੱਤਾ ਦਾ ਮਾਲਕ ਹੈ, ਸੂਖਮ ਰੂਪ ਵਿਚ ਉਸ ਦੀ ਜੋਤਿ ਦਾ ਜੀਵਾਂ ਦੇ ਹਿਰਦੇ ਵਿਚ ਟਿਕਣਾ, ਕਿਤਨਾ ਵਿਸਮਾਦੀ ਕੌਤਕ ਹੈ। ਉਹ ਪਰਮ ਪਿਤਾ ਜੋ ਮਾਤਾ ਦੇ ਗਰਭ ਵਿਚ ਪਾਲਨਾ ਕਰਦਾ ਹੈ, ਉਹ ਸੰਸਾਰ ਦੀਆਂ ਲਹਿਰਾਂ ਤੋਂ ਵੀ ਬਚਾਉਣ ਦੇ ਸਮਰਥ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ ਹਨ:–

**ਗਰਭ ਅਗਨ ਮਹਿ ਜਿਨਹਿ ਉਬਾਰਿਆ॥**
**ਰਕਤ ਕਿਰਮ ਮਹਿ ਨਹੀ ਸੰਘਾਰਿਆ ॥**
**ਅਪਨਾ ਸਿਮਰਨੁ ਦੇ ਪ੍ਰਤਿਪਾਲਿਆ, ਓਹੁ ਸਗਲ ਘਟਾ ਕਾ ਮਾਲਕਾ॥** [ਪੰਨਾ ੧੦੮੪

ਗੁਸਾਂਈ ਗਰਿਸ੍ਟ ਰੂਪੇਣ, ਸਿਮਰਣੰ ਸਰਬਤ੍ਰ ਜੀਵਣਹ ॥
ਲਬਧੵੰ ਸੰਤ ਸੰਗੇਣ, ਨਾਨਕ, ਸ੍ਵਛ ਮਾਰਗ ਹਰਿ ਭਗਤਣਹ ॥ ੫੪ ॥

**ਪਦ ਅਰਥ:** ਗੁਸਾਂਈ=ਪ੍ਰਿਥਵੀ ਦਾ ਪਾਲਕ। ਗਰਿਸ੍ਰ ਰੂਪੇਣ=ਭਾਰੀ ਰੂਪ ਵਾਲਾ, ਮਹਾਨ ਹਸਤੀ। ਸਰਬਤ੍ਰ ਜੀਵਣਹ=ਸਾਰਿਆਂ ਦਾ ਜੀਵਨ। ਲਬਧ੍ਹੰ=ਲਭਦਾ ਹੈ (ਉਚਾਰਨ- ਲਬਧਿਅੰ)। ਸੰਗੇਣ=ਸੰਤਾਂ ਦੀ ਸੰਗਤ ਨਾਲ। ਸ੍ਰਛ ਮਾਰਗ=ਸਾਫ ਸੁਥਰਾ, ਨਿਰਮਲ ਮਾਰਗ। ਭਗਤਣਹ=ਭਗਤਾਂ ਦਾ।

**ਅਰਥ:** ਪ੍ਰਿਥਵੀ ਦਾ ਮਾਲਕ ਭਾਰੀ ਰੂਪ ਵਾਲਾ ਭਾਵ ਮਹਾਨ ਹਸਤੀ ਹੈ (ਅਤੇ ਉਸ ਦਾ) ਸਿਮਰਨ ਸਾਰਿਆਂ ਜੀਆਂ ਦਾ (ਜੀਵਨ ਅਧਾਰ) ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ ਭਗਤਾਂ ਲਈ ਪ੍ਰਭੂ ਦਾ ਨਾਮ-ਸਿਮਰਨ ਸਾਫ ਸੁਥਰਾ ਮਾਰਗ ਹੈ, (ਪਰ ਇਹ ਮਾਰਗ) ਸੰਤਾਂ ਦੀ ਸੰਗਤ (ਕੀਤਿਆਂ ਹੀ) ਲਭਦਾ ਹੈ।੫੪।

## ਸਾਰਥਕ ਵੀਚਾਰ

'ਸਾਹਿਬ ਮੇਰਾ ਅਤਿ ਭਾਰਾ' ਵਾਲਾ ਵਾਕ ਸਾਹਮਣੇ ਰਖੀਏ, ਤਾਂ ਇਸ ਸਲੋਕ ਦੇ ਭਾਵ ਨੂੰ ਸਮਝਣਾ ਸੌਖਾ ਹੋ ਜਾਵੇਗਾ। ਪ੍ਰਿਥਵੀ ਦਾ ਮਾਲਕ ਅਜਿਹੀ ਮਹਾਨ ਹਸਤੀ ਹੈ, ਜਿਸ ਦਾ ਸਿਮਰਨ ਸਾਰੇ ਜੀਆਂ ਨੂੰ ਜੀਵਨ ਬਖਸ਼ਣ ਵਾਲਾ ਹੈ। ਜਿਹੜੇ ਜੀਵ ਪਰਮਾਤਮਾ ਨੂੰ ਭੁਲ ਰਹੇ ਹਨ, ਉਹ ਭੁਲ ਮਾਨੋ ਮੌਤ ਦੇ ਭੈ ਵਿਚ ਸਦਾ ਗ੍ਰਸੀ ਰਖਦੀ ਹੈ। ਪਰਮੇਸ਼ੁਰ ਦੀ ਯਾਦ ਹੀ ਸਾਰੇ ਜੀਆਂ ਦਾ ਜੀਵਨ ਹੈ, ''ਆਖਾ ਜੀਵਾ ਵਿਸਰੈ ਮਰਿ ਜਾਉ'' ਵਾਲੀ ਸੇਧ ਚੇਤੇ ਰਖਣੀ ਚਾਹੀਦੀ ਹੈ:--

**ਮਰਣੰ ਬਿਸਰਣੰ ਗੋਬਿੰਦਹ॥ ਜੀਵਣੰ,ਹਰਿਨਾਮ ਧ੍ਯਾਵਣਹ ॥** [ਪੰਨਾ ੧੩੬੧

ਸੰਤਾਂ ਦੀ ਸੰਗਤ ਵਿਚੋਂ ਸ਼ਰਧਾ ਤੇ ਪ੍ਰੇਮਾ-ਭਗਤੀ ਉਪਜਦੀ ਹੈ ਜੋ ਮੁਕਤੀ ਦਾ ਨਿਰਮਲ ਅੰਗ ਹੈ। ਹੋਰ ਮਾਰਗਾਂ ਵਿਚ ਨਿਸ਼ਾਨੇ ਤੋਂ ਇਧਰ ਉਧਰ ਹੋਣ ਦਾ ਹਰ ਵੇਲੇ ਖਤਰਾ ਬਣਿਆ ਰਹਿੰਦਾ ਹੈ ਪਰ ਭਗਤੀ ਮਾਰਗ ਤੋਂ ਬਿਨਾ ਸਭ ਭੂਲ-ਭੁਲਈਆਂ ਵਾਲੇ ਰਸਤੇ ਹਨ। ਜਦੋਂ ਇਹ ਵੀਚਾਰ ਲਿਖ ਰਿਹਾ ਸਾਂ, ਉਸ ਵੇਲੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਭਾ. ਸ. ਨਰਿੰਦਰ ਸਿੰਘ ਜੀ ਹਜ਼ੂਰੀ ਰਾਗੀ ਨਿਮਨਲਿਖਤ ਸ਼ਬਦ ਦਾ ਕੀਰਤਨ ਕਰ ਰਹੇ ਸਨ:-

**ਐਸੇ ਕਾਹੇ ਭੂਲਿ ਪਰੇ ॥ ਕਰਹਿ ਕਰਾਵਹਿ ਮੂਕਰਿ ਪਾਵਹਿ,**
**ਪੇਖਤ ਸੁਨਤ ਸਦਾ ਸੰਗਿ ਹਰੇ ॥੧॥ਰਹਾਉ॥**
**ਕਾਚ ਬਿਹਾਝਨ ਕੰਚਨ ਛਾਡਨ, ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥**
**ਹੋਵਨੁ ਕਉਰਾ ਅਨਹੋਵਨੁ ਮੀਠਾ, ਬਿਖਿਆ ਮਹਿ ਲਪਟਾਇ ਜਰੇ॥੧॥**
**ਅੰਧ ਕੂਪ ਮਹਿ ਪਰਿਓ ਪਰਾਨੀ, ਭਰਮ ਗੁਬਾਰ ਮੋਹ ਬੰਧਿ ਪਰੇ ॥**
**ਕਹੁ ਨਾਨਕ ਪ੍ਰਭ ਹੋਤ ਦਇਆਰਾ, ਗੁਰੁ ਭੇਟੈ ਕਾਢੈ ਬਾਹ ਫਰੇ ॥੨॥੧੦॥੯੬॥**

[ਪੰਨਾ ੮੨੩

ਜਿਹੜੇ ਲੋਕ ਪਾਪਾਂ ਵਿਚ ਪੈ ਕੇ ਖਜਲ ਖੁਆਰ ਹੋ ਰਹੇ ਹਨ, ਉਨ੍ਹਾਂ ਨੂੰ ਆਤਮਿਕ ਜੀਵਨ ਦੀ ਉਕੀ ਸੋਝੀ ਨਹੀਂ ਹੈ। ਜਿਨ੍ਹਾਂ ਨੂੰ ਪ੍ਰਭੂ-ਭਗਤੀ ਦੀ ਕਦਰ-ਕੀਮਤ ਦਾ ਅਹਿਸਾਸ ਹੋਇਆ ਹੈ, ਉਹ ਭਗਤੀ ਵਿਚ ਲਗ ਕੇ ਨਿਰਭੈ ਹੋ ਗਏ ਹਨ।

**ਮਸਕੰ ਭਗਨੰਤ ਸੈਲੰ, ਕਰਦਮੰ ਤਰੰਤ ਪਪੀਲਕਹ ॥ ਸਾਗਰੰ ਲੰਘੰਤਿ ਪਿੰਗੰ, ਤਮ ਪਰਗਾਸ ਅੰਧਕਹ ॥ ਸਾਧ ਸੰਗੇਣਿ ਸਿਮਰੰਤਿ ਗੋਬਿੰਦ॥ ਸਰਣਿ ਨਾਨਕ ਹਰਿ ਹਰਿ ਹਰੇ॥੫੫॥**

**ਪਦ ਅਰਥ:** ਮਸਕੰ=ਮੱਛਰ। ਭਗਨੰਤ=ਭੰਨ-ਤੋੜ ਦਿੰਦਾ ਹੈ। ਸੈਲੰ=ਪਹਾੜ, ਪੱਥਰ। ਕਰਦਮੰ=ਚਿਕੜ। ਤਰੰਤ=ਤਰਦੀ ਹੈ। ਪਪੀਲਕਹ=ਕੀੜੀ। ਸਾਗਰੰ=ਸਮੁੰਦਰ। ਲੰਘੰਤਿ=ਲੰਘਦਾ ਹੈ। ਪਿੰਗੰ=ਪਿੰਗਲਾ, ਲੂਲ੍ਹਾ। ਤਮ=ਹਨੇਰਾ। ਪਰਗਾਸ=ਪ੍ਰਕਾਸ਼, ਚਾਨਣ। ਅੰਧਕਹ=ਅੰਨ੍ਹਾ ਮਨੁੱਖ। ਸਾਧ ਸੰਗੇਣ=ਸਾਧ ਦੀ ਸੰਗਤ ਵਿਚ।੫੫।

**ਅਰਥ:** ਮਛਰ ਪਥਰ ਨੂੰ ਭੰਨ ਦਿੰਦਾ ਹੈ, ਕੀੜੀ ਚਿਕੜ ਵਿਚੋਂ ਤਰ ਜਾਂਦੀ ਹੈ, ਪਿੰਗਲਾ ਸਮੁੰਦਰ ਤੋਂ ਪਾਰ ਹੋ ਜਾਦਾ ਹੈ, ਅੰਨ੍ਹੇ ਲਈ ਹਨੇਰਾ ਹੀ ਚਾਨਣ ਬਣ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਰੀ ਬਰਕਤ) ਪ੍ਰਭੂ ਦੀ ਸ਼ਰਣ ਵਿਚ ਆ ਕੇ, ਸਾਧ ਸੰਗਤ ਵਿਚ (ਬੈਠ ਕੇ) ਗੋਬਿੰਦ-ਪ੍ਰਭੂ ਦਾ (ਨਾਮ) ਸਿਮਰਨ ਦੀ ਹੈ।੫੫।

## ਸਾਰਥਕ ਵੀਚਾਰ

ਇਸ ਸਲੋਕ ਵਿਚ ਰੂਪੰ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ। ਮਛਰ ਦਾ ਪੱਥਰ ਨੂੰ ਤੋੜਨ ਤੋਂ ਭਾਵ ਹੰਕਾਰ ਨੂੰ ਤੋੜਨਾ, ਕੀੜੀ ਤੋਂ ਭਾਵ ਨਿੰਮਰ ਬ੍ਰਿਤੀ, ਚਿਕੜ ਤੋਂ ਭਾਵ ਮੋਹ ਰੂਪੀ ਪਦਾਰਥ, ਪਿੰਗਲਾ ਤੋਂ ਭਾਵ ਮਨ ਜੋ ਸਾਧਨਾ ਰੂਪੀ ਪੈਰਾਂ ਤੋਂ ਲੂਲ੍ਹਾ ਹੈ, ਸਾਗਰ ਤੋਂ ਭਾਵ ਸੰਸਾਰ ਸਮੁੰਦਰ, ਤਮ ਤੋਂ ਭਾਵ ਅਗਿਆਨਤਾ ਦਾ ਹਨੇਰਾ, ਅੰਨ੍ਹੇ ਤੋਂ ਭਾਵ ਜੀਵ ਅੰਨ੍ਹਾ ਹੈ, ਪਰਗਾਸ ਤੋਂ ਭਾਵ ਗਿਆਨ ਰੂਪੀ ਚਾਨਣ।

ਇਸ ਸਲੋਕ ਵਿਚ ਸਾਧੂ ਸੰਗਤ ਵਿਚ ਸਿਮਰਨ ਦੀ ਮਹੱਤਤਾ ਨੂੰ ਉਜਾਗਰ ਕੀਤਾ ਹੈ ਕਿ ਕਿਤਨੀਆਂ ਅਸੰਭਵ ਗਲਾਂ ਸੰਭਵ ਹੋ ਜਾਂਦੀਆਂ ਹਨ। ਬਿਲਾਵਲੁ ਰਾਗ ਵਿਚ ਸਾਧੂ ਸੰਗ ਦੀ ਮਹਿਮਾ ਦਾ ਵਰਨਣ ਕਰਦਿਆਂ ਜੋ ਪਾਵਨ ਵਾਕ ਉਚਾਰੇ ਹਨ, ਉਹ ਵੀ ਇਸ ਸਲੋਕ ਦੀ ਭਾਵਕ ਲੜੀ ਨਾਲ ਜੁੜਦੇ ਹਨ:—

੧. **ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ ॥**
**ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥**
**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥**
**ਮੈਲੁ ਖੋਈ ਕੋਟਿ ਅਘ ਹਰੇ, ਨਿਰਮਲ ਭਏ ਚੀਤਾ ॥੧॥ਰਹਾਉ॥**
**ਐਸੀ ਭਗਤਿ ਗੋਵਿੰਦ ਕੀ, ਕੀਟਿ ਹਸਤੀ ਜੀਤਾ ॥**
**ਜੋ ਜੋ ਕੀਨੋ ਆਪਨੋ, ਤਿਸੁ ਅਭੈ ਦਾਨੁ ਦੀਤਾ ॥**
**ਸਿੰਘੁ ਬਿਲਾਈ ਹੋਇ ਗਇਓ, ਤ੍ਰਿਣੁ ਮੇਰੁ ਦਿਖੀਤਾ ॥**
**ਸ੍ਰਮੁ ਕਰਤੇ ਦਮ ਆਢ ਕਉ, ਤੇ ਗਨੀ ਧਨੀਤਾ ॥੩॥** [ਪੰਨਾ ੮੦੯

੨. **ਜਿਉ ਅੰਧੁਲੇ ਪੇਖਤ ਹੋਇ ਅਨੰਦ ॥ ਗੂੰਗਾ ਬਕਤ ਗਾਵੈ ਬਹੁ ਛੰਦ ॥**
**ਪਿੰਗੁਲ ਪਰਬਤ ਪਰਤੇ ਪਾਰਿ ॥**
**ਹਰਿ ਕੈ ਨਾਮਿ ਸਗਲ ਉਧਾਰਿ ॥੪॥** [ਪੰਨਾ ੯੧੪

**ਤਿਲਕ ਹੀਣੰ ਜਥਾ ਬਿਪ੍ਰਾ, ਅਮਰ ਹੀਣੰ ਜਥਾ ਰਾਜਨਹ ॥**
**ਆਵਧ ਹੀਣੰ ਜਥਾ ਸੂਰਾ॥ ਨਾਨਕ, ਧਰਮ ਹੀਣੰ ਤਥਾ ਬੈਸ੍ਨਵਹ ॥ ੫੯ ॥**

**ਪਦ ਅਰਥ:** ਤਿਲਕ ਹੀਣੰ=ਤਿਲਕ (ਟਿੱਕੇ) ਤੋਂ ਬਿਨਾ। ਜਥਾ=ਜਿਵੇਂ। ਬਿਪ੍ਰਾ=ਬ੍ਰਾਹਮਣ। ਅਮਰ=ਹੁਕਮ। ਰਾਜਨਹ=ਰਾਜਾ। ਆਵਧ=ਸ਼ਾਸਤਰ। ਸੂਰਾ=ਸੂਰਮਾ (ਜੋਧਾ)। ਤਥਾ=ਉਸੇ ਤਰ੍ਹਾਂ। ਹੀਣੰ=ਬਿਨਾ, ਖਾਲੀ, ਸਖਣਾ। **ਬੈਸ੍ਨਵਹ**=ਵਿਸ਼ਨੂੰ (ਪਰਮਾਤਮਾ ਦਾ ਉਪਾਸ਼ਕ) ਭਗਤ।

**ਅਰਥ** : ਤਿਲਕ ਤੋਂ ਬਿਨਾ ਜਿਵੇਂ ਬ੍ਰਾਹਮਣ, ਜਿਵੇਂ ਹੁਕਮ ਤੋਂ ਬਿਨਾ ਰਾਜਾ, ਜਿਵੇਂ ਸ਼ਸਤਰ ਤੋਂ ਬਿਨਾ ਸੂਰਮ (ਸੋਭਾ ਨਹੀਂ ਪਾਉਂਦੇ), ਤਿਵੇਂ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਧਰਮ ਤੋਂ ਖ਼ਾਲੀ ਵਿਸ਼ਨੂੰ-ਭਗਤ (ਕਿਸੇ ਸਤਿਕਾਰ ਦਾ ਅਧਿਕਾਰੀ ਨਹੀਂ ਬਣ ਸਕਦਾ) ।੫੯।

## ਸਾਰਥਕ ਵੀਚਾਰ

ਹਰ ਖੇਤਰ ਵਿਚ ਸ਼ੋਭਾ ਵਿਸ਼ੇਸ਼ ਗੁਣਾ ਕਰਕੇ ਹੁੰਦੀ ਹੈ। ਬ੍ਰਾਹਮਣ ਦੇ ਮੱਥੇ ਉਤੇ ਜੇ ਟਿਕਾ ਨਹੀਂ, ਤਾਂ ਉਸ ਨੂੰ ਕੋਈ ਹਿੰਦੂ ਨਮਸਕਾਰ ਨਹੀਂ ਕਰਦਾ ਹੈ, ਕਿਉਂਕਿ 'ਟਿਕਾ' ਉਸ ਦੀ ਬਾਹਰਲੀ ਪਛਾਣ ਹੈ। ਜਿਸ ਰਾਜੇ ਦਾ ਹੁਕਮ ਨਾ ਮੰਨਿਆ ਜਾਵੇ ਉਸ ਦੀ ਕੀ ਇਜ਼ਤ ਹੈ? ਜਿਸ ਸੂਰਮੇ ਪਾਸ ਸ਼ਸਤਰ ਨਹੀਂ ਤਾਂ ਉਹ ਕੀ ਕਿਸੇ ਦੀ ਰਖਿਆ ਕਰੇਗਾ? ਇਸ ਘਾਟ ਕਾਰਨ ਉਹ ਆਪਣਾ ਸਤਿਕਾਰ ਵੀ ਨਹੀਂ ਕਰਵਾ ਸਕਦਾ।

ਇਸੇ ਤਰ੍ਹਾਂ, ਜੇ ਸਾਧੂ ਆਪ ਹੀ ਧਰਮ ਤੋਂ ਸਖਣਾ ਹੋਵੇ, ਤਾਂ ਉਹ ਪਰਮਾਤਮਾ ਦਾ ਭਗਤ ਕਿਵੇਂ ਹੋਇਆ?:—

**ਬੈਸਨੋ ਸੋ, ਜਿਸੁ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥**
**ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥** [ਪੰਨਾ ੨੭੪

ਇਸ ਲਈ ਪ੍ਰਭੂ ਭਗਤ ਦੀ ਸੋਭਾ ਧਰਮ-ਧਾਰਨੀ ਬਣ ਕੇ ਹੀ ਹੋ ਸਕਦੀ ਹੈ। ਇਸ ਸਲੋਕ ਦੇ ਭਾਵ ਨੂੰ ਮੁਖ ਰਖ ਕੇ ਇਕ ਦੋਹਰਾ ਪੁਰਾਤਨ ਗ੍ਰੰਥਾਂ ਵਿਚੋਂ ਮਿਲਦਾ ਹੈ:—

**ਨਿਸ ਮੰਦ ਜਿਮ ਚੰਦ ਬਿਨ, ਮੰਦ ਕੰਜ ਬਿਨ ਤਾਲ ॥**
**ਪੁਰਖ ਮੰਦ ਤਿਮ ਧਰਮ ਬਿਨ, ਤਾ ਤੇ ਧਰਮ ਨ ਟਾਲ॥**

[ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਾ. ਸ਼ਾਮ ਸਿੰਘ ਜੀ ਵਿਚੋਂ

**ਨ ਸੰਖੰ ਨ ਚਕ੍ਰੰ, ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ ਰਹੰਤ ਜਨਮੰ ॥ ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥ ਬਸੰਤਿ ਸਾਧ ਰਿਦਯੰ ਅਚੁਤ ॥ ਬੁਝੰਤਿ ਨਾਨਕ ਬਡਭਾਗੀਅਹ ॥ ੫੭ ॥**

**ਪਦ ਅਰਥ:** ਸੰਖੰ=ਸੰਖ। ਚਕ੍ਰੰ=ਚੱਕ। ਗਦਾ=ਮੁਗਦਰ। ਸਿਆਮੰ=ਸਾਂਵਲਾ (ਕਾਲਾ) ਰੰਗ। ਅਸ੍ਚਰਜ=ਅਦਭੁਤ। ਰਹੰਤ ਜਨਮੰ=ਜਨਮ ਤੋਂ ਰਹਿਤ। ਨੇਤ ਨੇਤ=ਨੋਟ-ਸ਼ੁੱਧ ਸਰੂਪ 'ਨੇਤਿ' ਹੈ। ਅਰਥ ਹਨ-ਨਾ ਇਤੀ, ਇਹ ਨਹੀਂ ਹੈ, ਭਾਵ ਬੇਅੰਤ ਹੈ। ਇਤਿ=ਹਦ। ਨ ਇਤਿ=ਬੇਹੱਦ ਨਹੀਂ ਹੈ। ਕਥੰਤ=ਕਹਿੰਦੇ ਹਨ।

ਬੇਦਾ=ਬੇਦ। ਮੂਚ=ਵੱਡਾ। ਅਪਾਰ=ਬੇਅੰਤ। ਬਸੰਤਿ=ਵਸਦਾ ਹੈ। ਰਿਦਯੰ=ਹਿਰਦੇ ਵਿਚ। ਅਚੁਤ=ਅਬਿਨਾਸ਼ੀ ਪ੍ਰਭੂ। ਬੁਝੰਤਿ=ਸਮਝਦੇ ਹਨ। ਵਡਭਾਗੀਅਹ=ਵਡੇਭਾਗਾਂ ਵਾਲੇ।੫੭।

**ਅਰਥ:** (ਗੋਬਿੰਦ ਪਾਸ ਸਭ ਕੁਝ ਹੈ ਪਰ ਉਹ ਇਨ੍ਹਾਂ ਚਿਨ੍ਹਾਂ ਦਾ ਧਾਰਨੀ ਨਹੀਂ ਹੈ ਉਸ ਪਾਸ) ਨਾ ਸੰਖ ਹੈ, ਨਾ ਚੱਕ੍ਰ ਹੈ, ਨਾ ਗਦਾ ਹੈ, ਨਾ (ਉਹ) ਸਾਂਵਲੇ ਰੰਗ ਵਾਲਾ ਹੈ। (ਉਹ) ਅਦਭੁਤ ਰੂਪ ਵਾਲਾ ਜਨਮ ਤੋਂ ਰਹਿਤ ਹੈ। ਵੇਦ (ਉਸ ਨੂੰ) ਨੇਤਿ ਨੇਤਿ (ਨਾ ਇਤੀ) ਆਖਦੇ ਹਨ। (ਉਹ) ਗੋਬਿੰਦ ਬਹੁਤ ਉੱਚਾ, ਵੱਡਾ ਅਤੇ ਬੇਅੰਤ ਹੈ। (ਉਹ) ਅਬਿਨਾਸ਼ੀ ਪ੍ਰਭੂ ਸੰਤਾਂ ਦੇ ਹਿਰਦੇ ਵਿਚ ਵਸਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਭੇਦ) ਵਡੇਭਾਗਾਂ ਵਾਲੇ (ਪੁਰਸ਼ ਹੀ) ਸਮਝਦੇ ਹਨ।੫੭।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪ੍ਰਭੂ ਦੇ ਵਾਸਤਵ ਰੂਪ ਨੂੰ ਵਰਣਨ ਕੀਤਾ ਗਿਆ ਹੈ। ਕਈ ਲੋਕ ਉਸ ਨੂੰ ਕਾਲੇ ਰੰਗ ਵਾਲਾ, ਸੰਖ, ਚੱਕ੍ਰ ਤੇ ਗਦਾ ਧਾਰੀ ਆਦਿ ਮੂਰਤੀਮਾਨ ਕਰਦੇ ਹਨ। ਗੁਰੂ ਪਾਤਿਸ਼ਾਹ ਇਸ ਵੀਚਾਰ ਦਾ ਖੰਡਨ ਕਰਦੇ ਹੋਏ ਦਸਦੇ ਹਨ, ਕਿ ਪਰਮਾਤਮਾ ਜਨਮ ਤੋਂ ਰਹਿਤ ਹੈ ਭਾਵ ਉਹ ਦੇਹਧਾਰੀ ਨਹੀਂ ਹੈ। ਸੋ, ਦੇਹ ਵਾਲਾ ਮਨੁੱਖ ਹੀ ਦਸੇ ਗਏ ਚਿੰਨਾਂ ਦਾ ਧਾਰਨੀ ਹੋ ਸਕਦਾ ਹੈ। ਫਿਰ ਉਸ ਦਾ ਵਾਸਤਵ ਸਰੂਪ ਦਸਿਆ ਹੈ ਕਿ ਉਹ 'ਅਸਚਰਜ ਰੂਪ' ਹੈ, ਪਰ ਉਸ ਅਸਚਰਜ ਰੂਪ ਦਾ ਵਖਿਆਨ ਨਹੀਂ ਹੋ ਸਕਦਾ, ਕਿਉਂਕਿ ਉਹ ਨੇਤਿ ਨੇਤਿ ਹੈ।

**ਉਦਿਆਨ ਬਸਨੰ ਸੰਸਾਰੰ, ਸਨਬੰਧੀ ਸ੍ਵਾਨ ਸਿਆਲ ਖਰਹ ॥ ਬਿਖਮ ਸਥਾਨ ਮਨ ਮੋਹ ਮਦਿਰੰ, ਮਹਾਂ ਅਸਾਧ ਪੰਚ ਤਸਕਰਹ ॥ ਹੀਤ ਮੋਹ ਭੈ ਭਰਮ ਭ੍ਰਮਣੰ, ਅਹੰ ਫਾਂਸ ਤੀਖ੍ਯਣ ਕਠਿਨਹ ॥ ਪਾਵਕ ਤੋਅ ਅਸਾਧ ਘੋਰੰ, ਅਗਮ ਤੀਰ ਨਹ ਲੰਘਨਹ ॥ ਭਜੁ ਸਾਧਸੰਗਿ ਗੁੋਪਾਲ, ਨਾਨਕ, ਹਰਿ ਚਰਣ ਸਰਣ ਉਧਰਣ ਕ੍ਰਿਪਾ ॥ ੫੮ ॥**

**ਪਦ ਅਰਥ:** ਉਦਿਆਨ=ਜੰਗਲ, ਉਜਾੜ, ਬੀਆਬਾਨ। ਬਸਨੰ=ਵਸਣ। ਸੰਸਾਰੰ=ਸੰਸਾਰ ਵਿਚ। ਸਨਬੰਧੀ=ਸਾਥੀ, ਜਿਨ੍ਹਾਂ ਨਾਲ ਵਾਸਤਾ ਪੈਂਦਾ ਹੈ। ਸ੍ਵਾਨ=ਕੁੱਤੇ। ਸਿਆਲ=ਗਿੱਦੜ। ਖਰਹ=ਖੋਤੇ। ਬਿਖਮ ਸਥਾਨ=ਕਠਿਨ, ਔਖਾ ਥਾਂ। ਮਦਿਰੰ=ਨਸ਼ਾ। ਮਹਾਂ=ਬਹੁਤ ਹੀ। ਅਸਾਧ=ਨਾ ਸਾਧੇ (ਜਿਤੇ) ਜਾ ਸਕਣ ਵਾਲੇ। ਤਸਕਰਹ=ਚੋਰ। ਹੀਤ=ਹਿਤ। ਭ੍ਰਮਣੰ=ਭਰਮ ਰਿਹਾ ਹੈ। ਅਹੰ ਫਾਂਸ=ਹਉਮੈ ਦੀ ਫਾਹੀ। ਤੀਖ੍ਯਣ=ਤਿੱਖੀ, ਤੇਜ਼। ਕਠਿਨਹ=ਔਖੀ। ਪਾਵਕ=(ਤ੍ਰਿਸ਼ਨ ਰੂਪੀ) ਅੱਗ। ਤੋਅ=ਪਾਣੀ (ਪਦਾਰਥ, ਭਾਵ ਰਿਧੀਆਂ ਸਿਧੀਆਂ)। ਘੋਰੰ=ਭਿਆਨਕ। ਅਗਮ=ਅਪਹੁੰਚ। ਤੀਰ=ਕੰਢਾ, ਕਿਨਾਰਾ। ਨਹ ਲੰਘਨਹ=ਨਹੀਂ ਲੰਘਿਆ ਜਾ ਸਕਦਾ। ਭਜੁ=ਸਿਮਰ। ਗੁੋਪਾਲ=ਪ੍ਰਿਥਵੀ ਦੇ ਪਾਲਕ ਨੂੰ। ਉਧਰਣ=ਉਧਾਰ, ਪਾਰ-ਉਤਾਰਾ।੫੮।

**ਅਰਥ:** ਸੰਸਾਰ ਵਿਚ ਵਸਣਾ (ਮਾਨੋ ਇਕ) ਜੰਗਲ ਦਾ (ਵਸਣਾ ਹੈ, ਜਿਥੇ) ਕੁੱਤੇ, ਗਿੱਦੜ, ਖੋਤੇ (ਵਰਗੇ ਜਾਨਵਰ ਇਸ ਦੇ) ਸਬੰਧੀ (ਸਾਥੀ ਬਣੇ ਹੋਏ ਹਨ ਭਾਵ ਜੀਅ ਦਾ ਸੁਭਾਉ ਕੁਤਿਆਂ ਗਿਦੜਾਂ ਤੇ ਖੋਤਿਆਂ ਵਾਲਾ ਹੈ)। ਮਨੁੱਖੀ ਮਨ ਬੜੇ ਔਖੇ ਥਾਂ ਤੇ (ਘਿਰਿਆ ਪਿਆ ਹੈ ਜਿਥੇ) ਮੋਹ ਦਾ ਨਸ਼ਾ ਹੈ, (ਨਾਲ ਹੀ) ਨਾ ਸਾਥ ਜਾਣ ਵਾਲੇ ਪੰਜ ਚੋਰ ਵੀ ਵਸਦੇ ਹਨ। (ਫਿਰ ਇਥੇ) ਮੋਹ, ਹਿਤ ਭੈ ਤੇ ਭਰਮਣਾ ਭਟਕਣਾ ਹੈ, ਅਹੰਕਾਰ ਦੀ ਤਿਖੀ ਤੇ ਕਰੜੀ ਫਾਹੀ ਹੈ। (ਪਦਾਰਥਾਂ ਤੇ ਵਿਸ਼ਿਆਂ ਦੀ ਅਥਾਹ ਤ੍ਰਿਸ਼ਨਾ ਰੂਪੀ) ਅੱਗ ਹੈ, ਜੋ

ਬੁਝਾਈ ਨਹੀਂ ਜਾ ਸਕਦੀ। ਪਾਣੀ (ਸਾਗਰ) ਹੈ, (ਜਿਥੇ ਪਹੁੰਚਣਾ ਹੈ ਉਹ) ਕਿਨਾਰਾ ਅਪਹੁੰਚ ਹੈ, ਭਾਵ ਇਸ ਤੋਂ (ਪਾਰ ਨਹੀਂ ਲੰਘਿਆ ਜਾ ਸਕਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਤੂੰ) ਸਾਧ ਸੰਗਤ ਵਿਚ ਪ੍ਰਿਥਵੀ ਦੇ ਪਾਲਕ ਹਰੀ ਦਾ ਸਿਮਰਨ ਕਰ, (ਉਸ) ਦੀ ਚਰਨ ਸ਼ਰਣ ਪਿਆ ਰਹੁ। (ਉਸ ਦੀ) ਕਿਰਪਾ ਦੁਆਰਾ ਹੀ (ਇਸ ਬਿਖਮ ਸੰਸਾਰ ਤੋਂ) ਉਧਾਰ (ਭਾਵ ਪਾਰ ਉਤਾਰਾ) ਹੋ ਸਕਦਾ ਹੈ।੫੮।

## ਸਾਰਥਕ ਵੀਚਾਰ

ਇਸ ਸਲੋਕ ਵਿਚ ਸੰਸਾਰ ਨੂੰ ਜੰਗਲ ਨਾਲ ਤੁਲਨਾ ਦਿਤੀ ਹੈ, ਜਿਥੇ ਵਿਕਾਰਾਂ ਅਤੇ ਤ੍ਰਿਸ਼ਨਾਲੂ ਸੁਭਾਵਾਂ ਵਾਲੇ ਕੁਤੇ, ਗਿੱਦੜ, ਖੋਤੇ ਆਦਿ ਰਹਿੰਦੇ ਹਨ। ਸੰਸਾਰ ਵਿਚ ਵੀ ਮਾਇਕੀ ਪਦਾਰਥਾਂ ਤੇ ਵਿਕਾਰਾਂ ਵਾਲੀ ਬ੍ਰਿਤੀ ਤਨ ਤੇ ਮਨ ਦੀ ਖੇਹ ਖਬੜੀ ਉਡਾ ਦਿੰਦੀ ਹੈ। ਇਨ੍ਹਾਂ ਪੰਚ ਅਸਾਧ ਚੋਰਾਂ ਤੋਂ ਬਚਣ ਦਾ ਇਕੋ ਇਕ ਸਾਧਨ ਹੈ, ਕਿ ਉਸ ਪ੍ਰਭੂ ਦੀ ਚਰਨ-ਸ਼ਰਨ ਵਿਚ ਰਹਿਣ ਤੇ ਸਾਧ-ਸੰਗਤ ਵਿਚ ਜੁੜ ਕੇ ਉਸ ਪਰਮੇਸ਼ਰ ਦੇ ਗੁਣ ਗਾਉਂਦੇ ਰਹੀਏ।

ਉਹ ਕਿਤਨਾ ਕੁ ਉਚਾ ਤੇ ਵੱਡਾ ਹੈ, ਇਹ ਦਸਣਾ ਸੰਭਵ ਨਹੀਂ, ਕਿਉਂਕਿ ਉਹ 'ਅਪਾਰ' (ਬੇਅੰਤ) ਹੈ। ਹਾਂ, ਉਹ ਸਭ ਕੁਝ ਹੋਂਦਾ ਹੋਇਆ ਵੀ ਸੰਤਾਂ ਦੇ ਨਿਰਮਲ ਹਿਰਦੇ ਵਿਚ ਨਿਵਾਸ ਰਖਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਫੁਰਮਾਇਆ ਹੈ:—

**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ, ਜਨ ਕਾ ਦਾਸਨਿ ਦਸਨਾ॥ [ਪੰਨਾ ੨੬੩**

ਜਿਥੋਂ ਤਕ ਪ੍ਰਭੂ ਦੇ ਨਿਰਮਲ ਸਰੂਪ ਦਾ ਸਬੰਧ ਹੈ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ 'ਜਾਪੁ ਸਾਹਿਬ' ਦੇ ਆਰੰਭਕ ਛੰਦ ਵਿਚ ਹੀ ਸਪਸ਼ਟ ਕਰ ਦਿਤਾ ਹੈ:—

**ਚਕ੍ਰ ਚਿਹਨ ਅਰੁ ਬਰਨ, ਜਾਤਿ ਅਰੁ ਪਾਤਿ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤਿ ਕਿਹ ॥**

**ਕ੍ਰਿਪਾ ਕਰੰਤ ਗੋਬਿੰਦ ਗੋਪਾਲਹ, ਸਗਲੵੰ ਰੋਗ ਖੰਡਣਹ ॥**
**ਸਾਧ ਸੰਗੇਣਿ ਗੁਣ ਰਮਤ ਨਾਨਕ, ਸਰਣਿ ਪੂਰਨ ਪਰਮੇਸੁਰਹ ॥ ੫੯ ॥**

**ਪਦ ਅਰਥ:** ਕਰੰਤ=ਕਰਦਾ ਹੈ। ਸਗਲੵੰ=ਸਾਰੇ (ਉਚਾਰਨ-ਸਗਲਿਅੰ)। ਖੰਡਣਹ=ਨਾਸ਼ ਕਰ ਦੇਂਦਾ ਹੈ। ਸੰਗੇਣਿ=ਸੰਗਤ ਵਿਚ। ਰਮਤ=ਉਚਾਰਦਾ, ਗਾਉਂਦਾ ਹੈ।੫੯।

**ਅਰਥ:** ਜਦੋਂ ਪ੍ਰਿਥਵੀ ਦਾ ਮਾਲਕ ਤੇ ਪਾਲਕ (ਜੀਵ ਉਤੇ ਆਪਣੀ) ਕਿਰਪਾ ਕਰਦਾ ਹੈ, (ਤਾਂ ਜੀਵ ਦੇ) ਸਾਰੇ ਰੋਗ ਨਾਸ਼ ਕਰ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਜੀਵ ਉਸ) ਪੂਰਨ ਪਰਮੇਸ਼ਰ ਦੀ ਸ਼ਰਨ ਵਿਚ (ਭਾਵ ਉਸ ਦੀ) ਸੰਗਤ ਵਿਚ (ਉਸ ਪ੍ਰਭੂ ਦੇ ਬੇਅੰਤ) ਗੁਣ ਗਾਉਂਦਾ ਰਹਿੰਦਾ ਹੈ।੫੯।

## ਸਾਰਥਕ ਵੀਚਾਰ

ਇਹ ਮਾਰਗ ਹੀ ਪ੍ਰਭੂ ਦੀ ਨਦਰਿ ਤੇ ਕਿਰਪਾ ਦਾ ਹੈ, ਬਾਕੀ ਉਪਾਵਾਂ ਤੇ ਜਤਨਾਂ ਦੀ ਟੇਕ ਸਿਵਾਏ ਥਕੇਂਵੇ ਦੇ ਹੋਰ ਕੁਝ ਨਹੀਂ, ਕਿਉਂਕਿ ਉਨ੍ਹਾਂ ਨਾਲ ਹਉਮੈ ਬਣੀ ਰਹਿੰਦੀ ਹੈ। ਜਦੋਂ ਤਕ ਹਉਮੈ ਦੀ ਫਾਹੀ ਨਹੀਂ ਕੱਟੀ ਜਾਂਦੀ, ਨਾਮ ਦਾ ਵਾਸਾ ਹੋਣਾ ਅਸੰਭਵ ਹੈ। ਸੋ, ਪ੍ਰਭੂ ਦੀ ਕਿਰਪਾ, ਉਸ ਦੀ ਸ਼ਰਣ ਤੇ ਸਾਧ-ਸੰਗਤ ਵਿਚ ਉਸ ਦੇ ਗੁਣ ਗਾਉਣੇ, ਇਹੋ ਹੀ ਸੰਸਾਰ ਸਾਗਰ ਤੋਂ ਤਰਨ ਦਾ ਵਸੀਲਾ ਹਨ।

## ਸਿਆਮਲੰ ਮਧੁਰ ਮਾਨੁਖੵੰ, ਰਿਦਯੰ ਭੂਮਿ ਵੈਰਣਹ ॥
## ਨਿਵੰਤਿ ਹੋਵੰਤਿ ਮਿਥਿਆ, ਚੇਤਨੰ ਸੰਤ ਸ੍ਵਜਨਹ ॥ ੬੦ ॥

**ਪਦ ਅਰਥ**: ਸਿਆਮਲੰ=ਸੁੰਦਰ ਤੇ ਮੋਹਣੀ ਸੂਰਤ ਵਾਲਾ। ਮਧੁਰ=ਮਿੱਠਾ। ਮਾਨੁਖੵੰ=ਜੀਵ (ਉਚਾਰਨ-ਮਨੁਖਿਅੰ)। ਰਿਦਯੰ ਭੂਮਿ=ਹਿਰਦੇ ਰੂਪੀ ਧਰਤੀ ਵਿਚ। ਵੈਰਣਹ=ਵੈਰ। ਨਿਵੰਤਿ=ਨਿਵਣਾ, ਹੋਵੰਤਿ=ਹੁੰਦਾ ਹੈ। ਮਿਥਿਆ=ਝੂਠ। ਚੇਤਨੰ=ਸਾਵਧਾਨ। ਸ੍ਵਜਨਹ=ਭਲੇ ਪੁਰਸ਼।੬੦।

**ਅਰਥ**: (ਵੇਖਣ ਨੂੰ ਕੋਈ) ਮਨੁੱਖ ਸੁੰਦਰ (ਮਨ ਨੂੰ ਮੋਹਣ ਵਾਲਾ) ਹੋਵੇ (ਅਤੇ) ਮਿਠ-ਬੋਲਾ ਹੋਵੇ, (ਪਰ ਜੇ ਉਸ ਦੇ) ਹਿਰਦੇ ਰੂਪੀ ਧਰਤੀ ਵਿਚ ਵੈਰ (ਭਾਵਨਾ ਦਾ ਬੀਜ) ਹੈ, ਤਾਂ ਉਸ ਦਾ (ਦੂਜਿਆਂ ਅਗੇ) ਨਿਵਣਾ, (ਨਿਰਾ) ਝੂਠ ਭਾਵ ਵਿਖਾਵੇ ਦਾ ਹੁੰਦਾ ਹੈ। ਸੰਤ ਸਜਣ (ਭਲੇ ਪੁਰਸ਼ ਅਜਿਹੀ ਕ੍ਰਿਆ ਕਰਨ ਵਾਲੇ ਮਨੁੱਖਾ ਤੋਂ ਸਦਾ) ਚੇਤੰਨ ਭਾਵ ਸੁਚੇਤ ਰਹਿੰਦੇ ਹਨ।੬੦।

## ਅਰਥ ਭੇਦ ਅਤੇ ਨਿਰਣੈ

**ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ ॥**

**ਨਿਵੰਤਿ ਹੋਵੰਤਿ ਮਿਥਿਆ, ਚੇਤਨੰ ਸੰਤ ਸ੍ਵਜਨਹ ॥**

ਵਖ ਵਖ ਅਰਥ:

੧. ਜੋ ਪਰਮੇਸ੍ਵਰ ਸਿਆਮ ਰੰਗ ਵਾਲਾ ਔ ਮਧੁਰ ਬਾਣੀ ਵਾਲਾ ਰਾਮ ਕ੍ਰਿਸ਼ਨ ਆਦੀ ਪੁਰਸ਼ ਅਵਤਾਰ ਧਾਰਨੇਹਾਰਾ ਹੈ ਤਿਸ ਕੋ ਜੋ ਅਪਨੇ ਰਿਦੇ ਭੂਮੀ ਮੈ ਨਿਵਾਸ ਕਰਾਵਤੇ ਹੈਂ ਅਰਥਾਤ ਰਿਦੇ ਮੈ ਧਿਆਨ ਕਰਤੇ ਹੈਂ ਤਿਨ ਸੰਤੋਂ ਕੇ ਵੈਰ ਵਿਰੋਧ ਕੋ ਵਿਕਾਰ ਨਹੀਂ ਹੋਤਾ। ਤਿਨ ਮਹਾਤਮਾਂ ਸੰਤੋਂ ਕੇ ਆਗੇ ਜੋ ਜਗਯਾਸੀ ਜਨ ਨਿਮ੍ਰਤ ਹੋਤੇ ਹੈਂ ਤਿਨੋ ਕੋ ਤਿਨ ਸੰਤੋਂ ਕੀ ਕ੍ਰਿਪਾ ਤੇ ਜਗਤ (ਮਿਥਿਆ) ਝੂਠ ਰੂਪ ਪ੍ਰਤੀਤ ਹੋਤਾ ਹੈ। ਤਿਨ ਸੰਤ ਸਜਨੋਂ ਕੇ ਉਪਦੇਸ਼ ਕਰ ਓਹੁ ਜਗਯਾਸੀ ਚੇਤਨ ਸਰੂਪ ਹੀ ਹੋ ਜਾਤੇ ਹੈਂ। [ਫ.ਸ.

੨. ਮਨੁੱਖ ਭਾਵੇਂ ਸੁੰਦਰ ਤੇ ਮਿਠੇ ਮੂੰਹ ਦਾ ਹੋਵੇ, ਪਰ ਹਿਰਦੇ ਰੂਪ ਭੂਮੀ ਵਿਚ ਵੈਰ ਹੋਵੇ, ਉਸ ਦਾ ਨਿਵਣਾ ਝੂਠਾ ਹੈ। ਹੇ ਸੰਤੋ! ਉਸ ਤੋਂ ਖ਼ਬਰਦਾਰ ਰਹਿਣਾ। [ਸ਼ਬਦਾਰਥ

੩. ਮਨੁੱਖ (ਵੇਖਣ ਨੂੰ) ਸੋਹਣਾ ਹੋਵੇ ਅਤੇ ਮਿਠ-ਬੋਲਾ ਹੋਵੇ ਪਰ ਉਸ ਦੇ ਹਿਰਦੇ-ਧਰਤੀ ਵਿਚ ਵੈਰ (ਦਾ ਬੀਜ) ਹੋਵੇ, ਤਾਂ ਉਸ ਦਾ (ਦੂਜਿਆਂ ਅਗੇ) ਲਿਫਣਾ (ਨਿਰੀ) ਠੱਗੀ ਹੈ। [ਦਰਪਣ

**ਨਿਰਣੈ**: ਕਈ ਕਥਾ ਵਾਚਕ 'ਮਧੁਰ' ਪਦ ਦਾ ਅਰਥ 'ਮਧੁਰਾ ਮਨੁਖ' ਕਰਦੇ ਹਨ, ਪਰ ਪ੍ਰਕਰਣ ਅਨੁਸਾਰ ਇਥੇ ਇਹ ਅਰਥ ਠੀਕ ਨਹੀਂ। ਇਥੇ 'ਮਧੁਰ' ਤੋਂ ਭਾਵ ਮਿਠ-ਬੋਲਾ ਹੀ ਠੀਕ ਹੈ। ਮਧੁਰੇ ਮਨੁਖ ਬਾਰੇ ਸਮਾਜ ਵਿਚ ਕਈ ਪ੍ਰਕਾਰ ਦੀਆਂ ਚਿਹਮੇਗੋਈਆਂ ਹੁੰਦੀਆਂ ਰਹਿੰਦੀਆਂ ਹਨ। ਉਹ ਵਖਰਾ ਵਿਸ਼ਾ ਹੈ, ਇਸ ਸਲੋਕ ਨਾਲ ਉਸ ਦਾ ਕੋਈ ਸੰਬੰਧ ਨਹੀਂ ਹੈ। ਉਪਰੋਕਤ ਨੰਬਰ ੨ ਅਤੇ ੩ ਵਾਲੇ ਅਰਥ ਠੀਕ ਹਨ।

## ਸਾਰਥਕ ਵੀਚਾਰ

ਇਸ ਸਲੋਕ ਦੀ ਵਿਆਖਿਆ ਜੋ ਭਾਈ ਸਾਹਿਬ ਵੀਰ ਸਿੰਘ ਜੀ ਨੇ (ਨਿਰਗੁਣੀਆਰਾ ੧੫ ਅਪ੍ਰੈਲ ੧੯੭੧) ਵਿਚ ਕੀਤੀ, ਪਾਠਕਾਂ ਨੂੰ ਇਕ ਸੁੰਦਰ ਸੇਧ ਬਖਸ਼ਦੀ ਹੈ:–

"ਕਪਟੀ ਪੁਰਖ ਤੋਂ ਸੁਚੇਤ ਰਹਿਣੇ ਦਾ ਉਪਦੇਸ਼ ਕਰਦੇ ਹਨ। ਸਿਆਮਲੰ ਸਾਂਉਲੇ ਤੇ ਸਲੋਨੇ ਨੂੰ ਕਹਿੰਦੇ ਹਨ, ਜਿਸ ਤੋਂ ਭਾਵ ਐਸੇ ਪੁਰਖ ਤੋਂ ਹੈ, ਜਿਸ ਦੀ ਸੂਰਤ ਮੋਹ ਲੈਣੇ ਵਾਲੀ ਹੋਵੇ ਤੇ ਬੋਲ ਚਾਲ ਵੀ ਜਿਸ ਦਾ ਮਿੱਠਾ ਹੋਵੇ, ਪਰ ਰਿਦੇ ਵਿਚ ਜਿਸ ਦੇ ਧ੍ਰੋਹ ਵਸਦਾ ਹੈ, ਉਸ ਦਾ ਨੀਉਣਾ ਝੂਠਾ ਹੈ, ਉਹ ਜ਼ਰੂਰ ਧੋਖਾ ਦੇਵੇਗਾ। ਹੇ ਸੰਤ ਅਰ ਸਜਣ ਪੁਰਖੋ! ਐਸੇ ਪੁਰਖਾਂ ਤੋਂ ਬਚ ਕੇ ਰਹਿਣਾ। ਸੋ ਪ੍ਰਤੱਖ ਅਜ ਕਲ ਐਸੇ ਪੁਰਖ ਸਾਧਾਂ ਵਿਚ ਬੀ ਅਰ ਸਿਖਾਂ ਵਿਚ ਬੀ ਦਿਸਦੇ ਹਨ। ਸਾਧਾਂ ਵਿਚ ਤਾਂ ਐਸੇ ਐਸੇ ਰਿਸ਼ਟ ਪੁਸ਼ਟ ਰਸਨਾ ਦੇ ਚਤੁਰ ਕਥਾ ਕਰਨੇ ਵਿਚ ਨਿਪੁਨ ਨਜ਼ਰ ਆਉਂਦੇ ਹਨ ਕਿ ਪੁਛੋ ਨਾ। ਹਿਰਦਾ ਵੇਖੋ ਤਾਂ ਵਿਸ਼ਿਆਂ ਵਿਚ ਲੰਪਟ ਹੈ, ਸੇਰ ਸੇਰ ਬਦਾਮ ਤੇ ਪਾ ਪਾ ਘਿਉ ਰੋਜ਼ ਚਟਮ ਕਰਦੇ ਹਨ ਅਰ ਇਸਤ੍ਰੀਆਂ ਪਾਸ ਇਕਾਂਤ ਗੁਰਮੰਤ੍ਰ ਦੇ ਬਹਾਨੇ ਬੈਠਦੇ ਹਨ ਅਰ ਕੁਕਰਮ ਕਰਦੇ ਹਨ, ਐਸਿਆਂ ਤੋਂ ਸੁਚੇਤ ਰਹਿਣਾ ਚਾਹੀਏ, ਇਨ੍ਹਾਂ ਦੇ ਡੰਗੇ ਦਾ ਮੰਤ੍ਰ ਨਹੀਂ ਹੁੰਦਾ। ਸੂਰਤ ਇਨ੍ਹਾਂ ਦੀ ਫਾਹੀ ਦੀ ਕੁੰਡੀ ਹੁੰਦੀ ਹੈ, ਰਸਨਾ ਇਨ੍ਹਾਂ ਦੀ ਹੱਟੀ ਹੁੰਦੀ ਹੈ, ਨਿੰਮ੍ਰਤਾ ਇਨ੍ਹਾਂ ਦੀ ਦਲਾਲ ਹੁੰਦੀ ਹੈ, ਜੋ ਭੋਲੇ ਤੇ ਸ਼ਰਧਾਵਾਨਾਂ ਦਾ ਸੌਦਾ ਪਕਵਾਕੇ ਉਨ੍ਹਾਂ ਦਾ ਸਤਯਾਨਾਸ ਕਰਦੀ ਹੈ। ਐਸੇ ਨਾਗ ਰੂਪ ਸਾਧਾਂ ਤੋਂ ਕੋਹਾਂ ਦੂਰ ਰਹਣਿਾ ਚਾਹੀਏ, ਇਸ ਤਰ੍ਹਾਂ ਦੇ ਸਾਧਾਂ ਨੂੰ ਕਪਟੀ ਚੇਲੇ ਬੀ ਐਸੇ ਲਭ਼ਦੇ ਹਨ ਕਿ ਨਿਉਂ ਨਿਉਂ ਕੇ ਰੁਪਿਆ ਪੈਸਾ ਲੈਕੇ ਉਡ ਜਾਂਦੇ ਹਨ।"

**ਅਚੇਤ ਮੂੜਾ ਨ ਜਾਣੰਤ, ਘਟੰਤ ਸਾਸਾ ਨਿਤ ਪ੍ਰਤੇ ॥ ਛਿਜੰਤ ਮਹਾ ਸੁੰਦਰੀ ਕਾਂਇਆ, ਕਾਲ ਕੰਨਿਆ ਗ੍ਰਾਸਤੇ ॥ ਰਚੰਤਿ ਪੁਰਖਹ ਕੁਟੰਬ ਲੀਲਾ, ਅਨਿਤ ਆਸਾ ਬਿਖਿਆ ਬਿਨੋਦ ॥ ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ, ਸਰਣਿ ਨਾਨਕ ਕਰੁਣਾ ਮਯਹ ॥ ੬੧ ॥**

**ਪਦ ਅਰਥ:** ਅਚੇਤ=ਬੇ-ਸਮਝ। ਮੂੜਾ=ਮੂਰਖ। ਨ ਜਾਣੰਤ=ਨਹੀਂ ਜਾਣਦਾ। ਘਟੰਤ=ਘਟਦੇ ਹਨ। ਸਾਸਾ=ਸੁਆਸ। ਨਿਤ ਪ੍ਰਤੇ=ਹਰ ਰੋਜ਼, ਸਦਾ ਹੀ। ਛਿਜੰਤਿ=ਛਿਜਦੀ ਹੈ, ਕਮਜ਼ੋਰ ਹੋ ਰਹੀ ਹੈ। ਕਾਂਇਆ=ਦੇਹੀ। ਕਾਲ ਕੰਨਿਆ=ਕਾਲ ਦੀ ਧੀ ਭਾਵ ਬ੍ਰਿਧ ਅਵਸਥਾ। ਗ੍ਰਾਸਤੇ=ਗ੍ਰਸ ਰਹੀ ਹੈ। ਰਚੰਤਿ=ਰਚਦਾ ਹੈ। ਪੁਰਖਹ=ਮਨੁੱਖ। ਕੁਟੰਬ ਲੀਲਾ=ਪਰਵਾਰ ਦੀ (ਅਜਬ ਖੇਡ ਵਿਚ)। ਅਨਿਤ ਆਸਾ=ਨਿਤ ਨਾਹ ਰਹਿਣ ਵਾਲੀ ਝੂਠੀ ਆਸਾ। ਬਿਖਿਆ ਬਿਨੋਦ=ਮਾਇਆ ਦੀਆਂ ਖੁਸ਼ੀਆਂ। ਭ੍ਰਮੰਤਿ ਭ੍ਰਮੰਤਿ=ਭਟਕਦਿਆਂ ਭਟਕਦਿਆਂ। ਕਰੁਣਾ ਮਯਹ=ਦਇਆ ਸਰੂਪ ਪ੍ਰਭੂ।੬੧।

**ਅਰਥ:** ਬੇ-ਸਮਝ, ਮੂਰਖ ਮਨੁੱਖ (ਇਹ ਨਹੀਂ ਜਾਣਦਾ ਕਿ) ਹਰ ਰੋਜ਼ ਸੁਆਸ ਘਟ ਰਹੇ ਹਨ। ਅਤਿ ਸੋਹਣੀ ਕਾਇਆਂ ਛਿਜਦੀ ਭਾਵ ਖੀਣ (ਕਮਜ਼ੋਰ) ਹੁੰਦੀ ਜਾ ਰਹੀ ਹੈ (ਅਤੇ) ਕਾਲ ਦੀ ਧੀ (ਬ੍ਰਿਧ ਅਵਸਥਾ) ਗ੍ਰਸ ਰਹੀ ਹੈ (ਭਾਵ ਆਪਣਾ ਜ਼ੋਰ ਪਾ ਰਹੀ ਹੈ) 'ਗ੍ਰਸਤ ਜਾਤ ਬਲ ਜਰਣੀ' ਹੈ। ਅਜਿਹੀ ਦਸ਼ਾ ਵਿਚ (ਮੂਰਖ) ਮਨੁਖ ਆਪਣੇ ਪਰਵਾਰ ਦੀ ਅਜਬ-ਖੇਡ ਵਿਚ ਪਰਚ ਰਿਹਾ ਹੈ (ਅਤੇ) ਮਾਇਆ ਅਨਿਤ (ਪਦਾਰਥਾਂ ਦੀ) ਆਸਾ ਤੇ ਵਿਸ਼ਿਆਂ ਦੇ ਕਲੋਲ ਕਰ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ!) ਤੂੰ ਵੱਖ ਵੱਖ

ਜੋਨੀਆਂ ਵਿਚ ਭਰਮਦਿਆਂ ਭਰਮਦਿਆਂ ਹਾਰ ਗਿਆ ਹੈਂ (ਭਾਵ ਥੱਕ ਟੁੱਟ ਗਿਆ ਹੈਂ, ਹੁਣ) ਦਇਆ ਸਰੂਪ ਪ੍ਰਭੂ ਦੀ ਸ਼ਰਣ ਲੈ (ਤਾਂ ਜੋ ਤੇਰਾ ਆਵਾਗਵਣ ਵਾਲਾ ਚੱਕਰ ਕਟਿਆ ਜਾਵੇ)।੬੧।

## ਸਾਰਥਕ ਵੀਚਾਰ

ਮਨੁੱਖ ਨੂੰ ਹਰ ਰੋਜ਼ ''ਦਿਨ ਤੇ ਪਹਰੁ ਪਹਰ ਤੇ ਘਰੀਆ, ਆਵ ਘਟੈ ਤਨੁ ਛੀਜੈ'' ਵਾਲੀ ਹਾਲਤ ਪ੍ਰਤਖ ਦਿਖਾਈ ਦਿੰਦੀ ਹੈ ਅਤੇ ਕਾਲ ਅਹੇਰੀ ਦਾ ਤੌਖਲਾ ਵੀ ਤੰਗ ਕਰਦਾ ਰਹਿੰਦਾ ਹੈ, ਪਰ ਇਹ ਫਿਰ ਵੀ ਪਰਵਾਰਕ ਲੀਲਾ ਵਿਚ ਹੀ ਖਚਿਤ ਹੈ। ਗੁਰਦੇਵ ਪਿਤਾ ਜੀ ਜੀਵ ਨੂੰ ਸਮਝਾਉਂਦੇ ਹਨ ਕਿ ਹੇ ਭਾਈ! ਮਾਇਕੀ ਪਦਾਰਥਾਂ ਦੇ ਰਸਾਂ-ਕਸਾਂ ਦੀ ਅਨਿਤ ਆਸਾ ਅਤੇ ਬਨਿਤਾ-ਬਿਨੋਦ ਨੂੰ ਛਡ ਕੇ ਪ੍ਰਭੂ ਦੀ ਸ਼ਰਣ ਲੈ ਤਾਂ ਜੋ ਤੂੰ ਜਨਮ-ਮਰਣ ਦੇ ਚੱਕਰ ਚੋਂ ਛੁਟਕਾਰਾ ਪਾ ਸਕੇਂ।

**ਹੇ ਜਿਹਬੇ, ਹੇ ਰਸਗੇ, ਮਧੁਰ ਪ੍ਰਿਅ ਤੁਯੰ ॥ ਸਤ ਹਤੰ, ਪਰਮ ਬਾਦੰ, ਅਵਰਤ ਏਥਹ ਸੁਧ ਅਛਰਣਹ ॥ ਗੋਬਿੰਦ ਦਾਮੋਦਰ ਮਾਧਵੇ ॥ ੬੨ ॥**

**ਪਦ ਅਰਥ**: ਹੇ ਜਿਹਵੇ=ਹੇ ਰਸਨਾ, ਹੇ ਜੀਭ!। ਰਸਗੇ=ਰਸਾਂ ਨੂੰ ਜਾਣਨ ਵਾਲੀ। ਮਧੁਰ=!ਮਿੱਠੇ। ਪ੍ਰਿਆ=ਪਿਆਰੇ। ਤੁਯੰ=ਤੈਨੂੰ। ਸਤ=ਸਚ, ਸਚ ਦੀ (ਵਾਦੀ ਤੋਂ)। ਹਤੰ=ਮਰ ਰਹੀ ਹੈ। ਪਰਮ ਬਾਦੰ=ਵਡੇ ਵਡੇ ਵਾਦ-ਵਿਵਾਦ ਵਿਚ। ਅਵਰਤ ਏਥਹ=(ਸੰਤ) ਮੁੜ ਮੁੜ ਉਚਾਰਨ ਕਰ। ਸੁਧ ਅਛਰਣਹ=ਪਵਿੱਤਰ ਸ਼ਬਦ। ਮਾਧਵੇ=ਮਾਇਆ ਦੇ ਪਤੀ, ਵਾਹਿਗੁਰੂ ਨੂੰ।੬੨।

**ਅਰਥ**: ਹੇ ਰੱਸਾਂ ਨੂੰ ਜਾਨਣ ਵਾਲੀ ਰਸਨਾ! ਤੈਨੂੰ ਮਿਠੇ (ਪਦਾਰਥ) ਪਿਆਰੇ ਲਗਦੇ ਹਨ। (ਪਰ ਤੂੰ) ਸਚ ਵਲੋਂ ਮਰ ਰਹੀ ਹੈਂ ਅਤੇ ਇਥੇ ਵਡੇ ਵਡੇ ਝਗੜਿਆਂ ਵਿਚ (ਫਸ ਰਹੀ ਹੈਂ), ਤੂੰ ਸ਼ੁੱਧ ਅਖਰ (ਭਾਵ ਗੋਬਿੰਦ ਦਮੋਦਰ ਮਾਧਵੇ ਦੀ ਬਾਣੀ) ਵਿਚ ਪਰਵਿਰਤ ਹੋ ਜਾ।੬੨।

## ਸਾਰਥਕ ਵੀਚਾਰ

ਗੁਰਬਾਣੀ ਵਿਚ ਜਿਹਬਾ ਨੂੰ ਇਹੀ ਉਪਦੇਸ਼ ਦਿਤਾ ਹੈ:–

**ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥**
**ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ॥੧॥**
**ਅੰਮ੍ਰਿਤੁ ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥੧॥ਰਹਾਉ॥**
**ਹੇ ਜਿਹਵੇ ਤੂੰ ਰਾਮਗੁਣ ਗਾਉ ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ॥**
**ਆਨ ਨ ਸੁਨੀਐ ਕਤਹੂੰ ਜਾਈਐ॥ ਸਾਧ ਸੰਗਤਿ ਵਡਭਾਗੀ ਪਾਈਐ॥੨॥**
**ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥**
**ਈਹਾ ਊਹਾ ਸਦਾ ਸੁਹੇਲੀ॥ ਹਰਿਗੁਣ ਗਾਵਤ ਰਸਨ ਅਮੋਲੀ ॥੩॥**
**ਬਨਸਪਤਿ ਮਉਲੀ ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥**
**ਆਨ ਨ ਰਸ ਕਸ ਲਵੈ ਨ ਲਾਈ॥ ਕਹੁ ਨਾਨਕ ਗੁਰ ਭਏ ਹੈ ਸਹਾਈ॥੪॥**[ਪੰ. ੧੮੦

ਹਰੀ ਦੇ ਨਾਮ ਤੋਂ ਬਿਨਾ ਸਾਰਾ ਜਗਤ ਹੀ ਅੰਧਾ ਤੇ ਧੰਧਾ ਹੈ। ਇਸ ਲਈ ਲੋੜ ਇਹ ਹੈ ਕਿ ਜੀਵ ਪਵਿੱਤਰ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਵਸਾਏ। ਸਾਰੇ ਦੁਨਿਆਵੀ ਝਗੜੇ ਛੱਡ ਕੇ ਪਰਮਾਰਥ ਵਿਚ ਪਰਵਿਰਤ ਹੋ ਕੇ ਪਰਮੇਸ਼ਰ ਦਾ ਸਿਮਰਨ ਕਰੇ, ਜਿਸ ਨਾਲ ਇਹ ਲੋਕ ਸੁਖੀ ਪਰਲੋਕ ਸੁਹੇਲਾ ਹੋ ਜਾਵੇ।

**ਗਰਬੰਤਿ, ਨਾਰੀ ਮਦੋਨ ਮਤੰ ॥ ਬਲਵੰਤ, ਬਲਾਤ ਕਾਰਣਹ ॥ ਚਰਨ ਕਮਲ ਨਹ ਭਜੰਤ, ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥ ਹੇ ਪਪੀਲਕਾ ਗ੍ਰਸਟੇ, ਗੋਬਿੰਦ ਸਿਮਰਣ ਤੁਯੰ ਧਨੇ ॥ ਨਾਨਕ, ਅਨਿਕ ਬਾਰ ਨਮੋ ਨਮਹ ॥ ੬੩ ॥**

**ਪਦ ਅਰਥ:** ਗਰਬੰਤਿ=ਅਹੰਕਾਰ ਕਰਦਾ ਹੈ। ਨਾਰੀ=ਇਸਤ੍ਰੀ ਦੇ। ਮਦੋਨ ਮਤੰ=ਕਾਮ ਵਾਸ਼ਨਾ ਵਿਚ ਮਤਾ ਹੋਇਆ। ਬਲਵੰਤ=ਬਲਵਾਨ। ਬਲਾਤਕਾਰਣਹ=ਧਕੇ ਸ਼ਾਹੀ ਕਰਨ ਵਾਲਾ, ਧਿੰਗੋਜ਼ੋਰੀ ਭੋਗ ਕਰਨ ਵਾਲਾ। ਨਹ ਭਜੰਤ=ਨਹੀਂ ਸਿਮਰਦਾ। ਤ੍ਰਿਣ ਸਮਾਨਿ=ਘਾਹ ਦੇ ਤੀਲੇ ਵਰਗਾ। ਧ੍ਰਿਗੁ=ਫਿਟਕਾਰ ਜੋਗ। ਜਨਮਨਹ=ਜਨਮ, ਜੀਵਨ। ਪਪੀਲਕਾ=ਕੀੜੀ। ਗ੍ਰਸਟੇ=ਭਾਰੀ, ਭਾਵ ਮਹਾਨ। ਤੁਯੰ ਧਨੇ=ਤੇਰਾ ਧਨ। ਅਨਿਕ ਬਾਰ=ਅਨੇਕ ਵਾਰੀ। ਨਮੋ ਨਮਹ=ਨਮਸਕਾਰ ਹੈ, ਨਮਸਕਾਰ ਹੈ।੬੩।

**ਅਰਥ:** (ਜਿਹੜਾ ਮਨੁੱਖ) ਨਾਰੀ (ਇਸਤ੍ਰੀ ਦੀ) ਕਾਮ ਵਾਸ਼ਨਾ ਵਿਚ ਮੱਤਾ ਹੋਇਆ ਹੰਕਾਰ ਕਰਦਾ ਹੈ, ਬਲਵਾਨ (ਹੋਣ ਦੇ ਨਸ਼ੇ ਵਿਚ ਪਰ-ਇਸਤ੍ਰੀ ਨਾਲ) ਧਿੰਗੋਜ਼ੋਰੀ ਭੋਗ ਕਰਦਾ ਹੈ। (ਜਿਹੜਾ) ਪਰਮਾਤਮਾ ਦੇ ਸੋਹਣੇ ਚਰਨਾਂ ਨੂੰ ਨਹੀਂ ਸਿਮਰਦਾ, (ਉਸ ਦਾ) ਜੀਵਨ ਫਿਟਕਾਰ ਜੋਗ ਹੈ, (ਜੋ ਪੈਰਾਂ ਵਿਚ ਰੁਲ ਰਹੇ) ਘਾਹ ਦੇ ਤੀਲੇ ਸਮਾਨ ਹੈ। ਹੇ ਕੀੜੀ! (ਜੇ) ਗੋਬਿੰਦ ਦਾ (ਨਾਮ) ਸਿਮਰਨ ਤੇਰਾ ਧਨ ਹੈ (ਤਾਂ ਤੂੰ ਉਸ ਬਲਵਾਨ ਮਨੁੱਖ ਨਾਲੋਂ) ਭਾਰੀ, ਭਾਵ ਮਹਾਨ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇਂ ਹਨ ਕਿ ਨੀਵਿਆਂ ਨੂੰ ਉਚਾ ਕਰਨ ਵਾਲੇ ਪ੍ਰਭੂ ਦੇ ਨਾਮ ਨੂੰ ਮੇਰੀ) ਅਨੇਕ ਵਾਰੀ ਨਮਸਕਾਰ ਹੈ।੬੩।

## ਸਾਰਥਕ ਵੀਚਾਰ

ਵਿਕਾਰੀ ਪੁਰਸ਼ ਜੋ ਆਪਣੇ ਆਪ ਨੂੰ ਬਹੁਤ ਬਲਵਾਨ ਸਮਝਦਾ ਹੈ, ਗੁਰੂ ਸਾਹਿਬ ਦੀ ਨਜ਼ਰ ਵਿਚ ਉਸ ਅਹੰਕਾਰੀ ਮਨੁੱਖ ਦਾ ਜੀਵਨ ਕਿਸੇ ਕੰਮ ਨਹੀਂ, ਭਾਵ ਨਿਕੰਮਾ ਹੈ। ਉਸ ਨਾਲੋਂ ਕੀੜੀ ਵਤ ਨਿੰਮਰਤਾ ਰਖਣ ਵਾਲਾ ਮਨੁੱਖ ਹਜ਼ਾਰ ਦਰਜੇ ਚੰਗਾ ਹੈ ਜੋ ਪ੍ਰਭੂ ਦੇ ਸਿਮਰਨ ਵਿਚ ਸੁਰਜੀਤ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਦੀ ਰਚਨਾ ਜਪੁ ਬਾਣੀ ਵਿਚ 'ਕੀੜੀ ਤੁਲ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ' ਵਾਲੀ ਪੰਕਤੀ ਇਸ ਸਲੋਕ ਦਾ ਸਿਧਾਂਤ ਹੈ।

**ਤ੍ਰਿਣੰ ਤ ਮੇਰੰ, ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ, ਊਣੰ ਤ ਭਰੀਅੰ ॥ ਅੰਧਕਾਰ, ਕੋਟਿ ਸੂਰ ਉਜਾਰੰ ॥ ਬਿਨਵੰਤਿ ਨਾਨਕ, ਹਰਿ ਗੁਰ ਦਯਾਰੰ ॥ ੬੪ ॥**

**ਪਦ ਅਰਥ:** ਤ੍ਰਿਣੰ ਤ=ਤੀਲੇ ਤੋਂ। ਮੇਰੰ=ਸੁਮੇਰ ਪਹਾੜ। ਸਹਕੰ ਤ=ਸੁਕਾ ਹੋਇਆ। ਹਰੀਅੰ=ਹਰਾ ਸਰਸਬਜ਼ ਹੋ ਜਾਂਦਾ ਹੈ। ਬੂਡੰ ਤ=ਡੁਬਦਾ ਹੋਇਆ। ਤਰੀਅੰ=ਤਰ ਜਾਂਦਾ ਹੈ। ਊਣੰ ਤ=ਖਾਲੀ, ਸਖਣਾ। ਭਰੀਅੰ=ਭਰਿਆ ਜਾਂਦਾ ਹੈ। ਅੰਧਕਾਰ=ਹਨੇਰਾ। ਕੋਟਿ ਸੂਰ=ਕ੍ਰੋੜਾਂ ਸੂਰਜ। ਉਜਾਰੰ=ਉਜਾਲਾ, ਰੋਸ਼ਨੀ। ਬਿਨਵੰਤ=ਬੇਨਤੀ ਕਰਦਾ ਹੈ। ਦਯਾਰੰ=ਦਇਆਲੂ।੬੪।

**ਅਰਥ:** ਨਾਨਕ (ਗੁਰੂ ਜੀ) ਬੇਨਤੀ ਰੂਪ ਵਿਚ ਵਰਣਨ ਕਰਦੇ ਹਨ (ਕਿ ਜਿਸ ਜੀਵ ਉਤੇ) ਗੁਰ-ਪਰਮੇਸ਼ਰ ਦਇਆਲੂ ਹੋ ਜਾਣ, (ਉਹ ਜੀਵ) ਤੀਲੇ ਤੋਂ ਸੁਮੇਰ ਪਰਬਤ ਬਣ ਜਾਂਦਾ ਹੈ, ਸੁਕੇ ਤੋਂ ਹਰਾ ਹੋ ਜਾਂਦਾ ਹੈ, ਡੁਬਦਾ ਹੋਇਆ ਤਰ ਪੈਂਦਾ ਹੈ, ਖ਼ਾਲੀ ਤੋਂ ਭਰਿਆ ਜਾਂਦਾ ਹੈ, ਘੁਪ ਹਨੇਰੇ ਚੋਂ ਕ੍ਰੋੜਾਂ ਸੂਰਜਾਂ ਦਾ ਚਾਨਣ ਹੋ ਜਾਂਦਾ ਹੈ।੬੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਗੁਰੂ-ਪਰਮੇਸ਼ਰ ਦੀ ਕਿਰਪਾ ਨਾਲ ਜੋ ਪਰਿਵਰਤਨ ਆ ਸਕਦਾ ਹੈ, ਉਸ ਦਾ ਵਰਨਣ ਕੀਤਾ ਹੈ। ਬਾਹਰਮੁਖੀ ਸ਼ਬਦਾਵਲੀ ਨੂੰ ਪਰਮਾਰਥਕ ਖੇਤਰ ਵਿਚ ਭਾਵਕ ਅਰਥਾਂ ਵਿਚ ਸਮਝਣਾ ਬੜਾ ਜ਼ਰੂਰੀ ਹੈ।

ਕੱਖ ਤੋਂ ਸੁਮੇਰ ਹੋਣ ਦਾ ਭਾਵ ਹੈ ਜਿਹੜਾ ਮਨੁੱਖ ਲੋਭ ਨਾਲ ਹੌਲਾ ਹੋ ਗਿਆ (ਭਇਓ ਲੋਭ ਸੰਗਿ ਹਉਰਾ) ਉਹ ਗੁਰ-ਪਰਮੇਸ਼ਰ ਦੀ ਕਿਰਪਾ ਨਾਲ ਲੋਭ ਦਾ ਤਿਆਗ ਕਰਕੇ ਸ਼ੁੱਧ ਹੋ ਗਿਆ, ਮਹਾਨ ਗੌਰਵਤਾ ਦਾ ਰੂਪ ਹੋ ਗਿਆ। ਜਿਹੜਾ ਮਨ ਅਉਗੁਣਾਂ ਦੀ ਤਪਸ਼ ਨਾਲ ਸੁੱਕ ਗਿਆ ਸੀ ਉਹ ਦੈਵੀ ਗੁਣਾਂ ਦੀ ਪ੍ਰਾਪਤੀ ਨਾਲ ਹਰਾ-ਭਰਾ ਹੋ ਗਿਆ। ਜਿਹੜਾ ਮਨ ਵਿਸ਼ੇ ਵਿਕਾਰਾਂ ਦੇ ਪਾਣੀ ਵਿਚ ਡੁਬ ਰਿਹਾ ਸੀ, ਉਹ ਹੁਣ ਤਰ ਗਿਆ। ਗੁਣਾਂ ਤੋਂ ਸਖਣਾ ਮਨੁੱਖ, ਮਾਨੋ ਗੁਣਾਂ ਦਾ ਭੰਡਾਰ ਬਣ ਗਿਆ ਹੈ। ਉਸ ਦਾ ''ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ'' ਵਾਲੀ ਹਾਲਤ ਹੋ ਗਈ।

**ਬ੍ਰਹਮਣਹ ਸੰਗਿ ਉਧਰਣੰ॥ ਬ੍ਰਹਮ ਕਰਮ ਜਿ ਪੂਰਣਹ ॥**
**ਆਤਮ ਰਤੰ ਸੰਸਾਰ॥ਗਹੰ ਤੇ ਨਰ ਨਾਨਕ ਨਿਹਫਲਹ ॥ ੬੫ ॥**

**ਪਦ ਅਰਥ:** ਉਧਰਣੰ=ਉਧਰ ਜਾਂਦੇ, ਤਰ ਜਾਂਦੇ ਹਨ। ਬ੍ਰਹਮ ਕਰਮ=ਪਰਮਾਤਮਾ ਨਾਲ ਸਾਂਝ ਪਾਉਣ ਵਾਲੇ ਕੰਮ। ਜਿ=ਜੋ, ਜਿਹੜੇ। ਪੂਰਨਹ=ਪੂਰਨ, ਨਿਪੁੰਨ। ਆਤਮ=ਆਪਣਾ ਆਪ, ਮਨ। ਰਤੰ=ਰੱਤਾ ਹੋਇਆ ਹੈ। ਗਹੰਤੇ=ਜਾਂਦੇ ਹਨ।

**ਅਰਥ:** (ਉਨ੍ਹਾਂ) ਬ੍ਰਾਹਮਣਾਂ ਦੀ ਸੰਗਤ ਨਾਲ (ਜੀਵ ਦਾ) ਉਧਾਰ ਹੋ ਜਾਂਦਾ ਹੈ ਜਿਹੜੇ ਬ੍ਰਹਮ ਕਰਮ (ਪਰਮਾਤਮਾ ਨਾਲ ਸਾਂਝ ਪਾਉਣ ਵਾਲੇ ਕਰਮ ਕਰਨ ਵਿਚ) ਨਿਪੁੰਨ ਹੁੰਦੇ ਹਨ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਦਾ) ਆਤਮਾ ਸੰਸਾਰ ਦੇ (ਕੰਮਾਂ ਵਿਚ) ਰੱਤਾ ਹੋਇਆ (ਭਾਵ ਲੀਨ ਹੈ, ਉਹ) ਮਨੁੱਖ (ਆਪਣਾ ਜਨਮ) ਨਿਸਫਲ (ਗੁਜ਼ਾਰ) ਜਾਂਦੇ ਹਨ।੬੫।

## ਸਾਰਥਕ ਵੀਚਾਰ

ਇਸ ਸਲੋਕ ਤੋਂ ਇਸ ਗਲ ਦਾ ਸਪਸ਼ਟ ਨਿਰਣਾ ਹੋ ਜਾਂਦਾ ਹੈ ਕਿ 'ਬ੍ਰਾਹਮਣ' ਜਾਤਿ ਕਰਕੇ ਨਹੀਂ, ਜੋ ਬ੍ਰਹਮ-ਕਰਮ ਕਰਦਾ ਹੈ, ਉਹ ਬ੍ਰਾਹਮਣ ਹੈ। ਬ੍ਰਹਮ ਦੀ ਪਛਾਣ ਤੋਂ ਭਾਵ ਜੋਤਿ-ਸਰੂਪ ਅਥਵਾ ਮੂਲ ਦੀ ਪਛਾਣ ਹੈ। ਭਗਤ ਕਬੀਰ ਜੀ ਨੇ ਇਸ ਸਿਧਾਂਤ ਤੇ ਮੁਹਰ ਲਾਈ ਹੈ:–

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥** [ਪੰਨਾ ੩੨੪

**ਪਰ ਦਰਬ ਹਿਰਣੰ, ਬਹੁ ਵਿਘਨ ਕਰਣੰ, ਉਚਰਣੰ ਸਰਬ ਜੀਅ ਕਹ ॥**
**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ, ਕਰਮ ਕਰਤ ਸਿ ਸੂਕਰਹ ॥੬੬॥**

**ਪਦ ਅਰਥ:** ਪਰ ਦਰਬ=ਪਰਾਇਆ ਧਨ। ਹਿਰਣੰ=ਚੁਰਾਂਦੇ। ਬਹੁ ਵਿਘਨ ਕਰਣੰ=(ਦੂਜੇ ਦੇ ਕੰਮਾਂ ਵਿਚ) ਬਹੁਤ ਰੋੜੇ ਜਾਂ ਰੁਕਾਵਟਾਂ ਪਾਉਂਦੇ ਹਨ। ਉਚਰਣੰ=ਉਚਾਰਦੇ ਹਨ, ਭਾਵ ਉਪਦੇਸ਼ ਦਿੰਦੇ ਹਨ। ਸਰਬ ਜੀਅ ਕਹ=ਸਾਰੇ ਜੀਆਂ ਨੂੰ। ਲਉ=ਮੈਂ ਲਵਾਂ। ਲਈ=ਮੈਂ ਲੈ ਲਵਾਂ (ਭਾਵ ਨਿਰਾ ਲੈਣ ਦੀ ਤ੍ਰਿਸ਼ਨਾ)। ਅਤਿਪਤਿ=ਅਤ੍ਰਿਪਤੀ, ਅਸ਼ਾਂਤ। ਮਨ ਮਾਏ=ਮਨ ਦੇ ਵਿਚ। ਕਰਮ ਕਰਤ=ਕੰਮ ਕਰਦੇ ਹਨ। ਸਿ ਸੂਕਰਹ=ਸੂਰਾਂ ਵਰਗੇ (ਭਾਵ ਗੰਦਗੀ ਖਾਣ ਵਰਗੇ)।

**ਅਰਥ:** (ਜਿਹੜੇ ਮਨੁੱਖ ਆਪਣੀ ਜਾਂ ਪਰਵਾਰ ਦੀ ਪਾਲਨਾ ਲਈ) ਪਰਾਇਆ ਧਨ ਚੁਰਾਂਦੇ ਹਨ, (ਆਪਣੇ ਸੁਆਰਥ ਦੀ ਪੂਰਤੀ ਹਿਤ, ਦੂਜਿਆਂ ਦੇ ਕੰਮਾਂ ਵਿਚ) ਬਹੁਤ ਰੋੜੇ ਅਟਕਾਉਂਦੇ ਹਨ, (ਉਂਜ) ਸਾਰੇ ਜੀਆਂ ਪ੍ਰਤੀ (ਚੰਗਾ ਕਰੋ, ਸਚ ਬੋਲੋ, ਚੋਰੀ ਨ ਕਰੋ) ਦਾ ਉਪਦੇਸ਼ ਦਿੰਦੇ ਹਨ, (ਪਰ ਅਸਲੀਅਤ ਇਹ ਹੈ ਕਿ ਉਨ੍ਹਾਂ ਦੇ ਆਪਣੇ) ਮਨ ਵਿਚ ਮੈਂ ਲਵਾਂ ਮੈਂ ਲੈ ਲਵਾਂ ਦੀ ਤ੍ਰਿਸ਼ਨਾ ਲਗੀ ਰਹਿੰਦੀ ਹੈ (ਜਿਸ ਦੀ ਕਦੇ ਵੀ) ਤ੍ਰਿਪਤੀ ਨਹੀਂ ਹੁੰਦੀ (ਅਤੇ ਉਹ) ਸੂਰਾਂ ਵਾਲੇ (ਗੰਦ-ਮੰਦ ਖਾਣ ਵਰਗੇ) ਕੰਮ ਕਰਦੇ ਰਹਿੰਦੇ ਹਨ।੬੬।

## ਸਾਰਥਕ ਵੀਚਾਰ

ਬ੍ਰਹਮ ਕਰਮਾਂ ਦੇ ਉਲਟ, ਜਿਹੜੇ ਲੋਕ ਮੂੰਹ ਜ਼ਬਾਨੀ ਤਾਂ ਲੋਕਾਂ ਨੂੰ ਨੇਕ ਬਣਨ ਦਾ ਉਪਦੇਸ਼ ਦਿੰਦੇ ਹਨ ਪਰ ਆਪ ਪਰਾਇਆ ਧਨ ਚੁਰਾਉਣ ਤੋਂ ਗੁਰੇਜ਼ ਨਹੀਂ ਕਰਦੇ, ਉਨ੍ਹਾਂ ਦੇ ਮਨ ਸਦਾ ਅਸ਼ਾਂਤ ਰਹਿੰਦੇ ਹਨ ਕਿਉਂਕਿ ਲੈਣ ਹੀ ਲੈਣ ਦੀ ਤ੍ਰਿਸ਼ਨਾ ਉਨ੍ਹਾਂ ਦਾ ਜੀਵਨ ਬਰਬਾਦ ਕਰ ਦਿੰਦੀ ਹੈ। ਗਲ ਕੀ ਅਪਸੁਆਰਥੀ ਬੰਦਿਆਂ ਦਾ ਹਸ਼ਰ ਮਾੜਾ ਹੀ ਹੁੰਦਾ ਹੈ। ਸ਼ਕਲ ਮੋਮਨਾ ਕਰਤੂਤ ਕਾਫ਼ਰਾਂ ਵਾਲਾ ਅਖਾਣ ਅਜਿਹੇ ਮਨੁਖਾਂ ਤੇ ਠੀਕ ਘਟਦਾ ਹੈ।

**ਮਤੇ ਸਮੇਵ ਚਰਣੰ, ਉਧਰਣੰ ਭੈ ਦੁਤਰਹ ॥**
**ਅਨੇਕ ਪਾਤਿਕ ਹਰਣੰ, ਨਾਨਕ, ਸਾਧ ਸੰਗਮ ਨ ਸੰਸਯਹ ॥੬੭॥੪॥**

**ਪਦ ਅਰਥ:** ਮਤੇ=ਮਸਤ। ਸਮੇਵ=ਸਮਾਉਣਾ, ਲੀਨ ਹੋਣਾ। ਉਧਰਣੰ=ਉਧਰਦੇ ਹਨ। ਭੈ ਦੁਤਰਹ=ਡਰਾਉਣੇ ਤੇ ਔਖੇ ਤਰੇ ਜਾਣ ਵਾਲੇ ਸੰਸਾਰ ਸਮੁੰਦਰ ਤੋਂ। ਅਨੇਕ=ਅਨਗਿਣਤ। ਪਾਤਿਕ=ਪਾਪ। ਹਰਣੰ=ਦੂਰ ਹੋ ਜਾਂਦੇ ਹਨ। ਸਾਧ ਸੰਗਮ=ਸਾਧਾਂ ਦੀ ਸੰਗਤ ਵਿਚ। ਨ ਸੰਸਯਹ=ਕੋਈ ਸੰਸਾ ਨਹੀਂ ਹੈ।੬੭।

**ਅਰਥ:** (ਜਿਹੜੇ ਜੀਵ ਨਾਮ ਸਿਮਰਨ ਵਿਚ) ਮਸਤ ਹੁੰਦੇ ਹਨ (ਉਹ ਪ੍ਰਭੂ ਦੇ) ਚਰਨਾ ਵਿਚ ਸਮਾਅ ਜਾਂਦੇ ਹਨ, ਡਰਾਉਣੇ ਤੇ ਔਖੇ ਤਰੇ ਜਾਣ ਵਾਲੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੇ ਸਾਧਾਂ ਦੀ ਸੰਗਤ ਕੀਤਿਆਂ ਅਨੇਕਾਂ ਪਾਪ ਦੂਰ ਹੋ ਜਾਂਦੇ ਹਨ (ਅਤੇ) ਇਸ ਵਿਚ ਰਤਾ ਭਰ ਵੀ ਸ਼ੰਕਾ ਨਹੀਂ ਹੈ।

## ਸਾਰਥਕ ਵੀਚਾਰ

ਜਿਹੜੇ ਜੀਵ ਸਤਿਪੁਰਸ਼ਾਂ ਦੀ ਸੰਗਤ ਕਰਦੇ ਹਨ, ਚਰਨ ਕਮਲ ਦੀ ਮਉਜ ਮਾਣਦੇ ਹਨ, ਉਨ੍ਹਾਂ ਦੇ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਇਸ ਕਥਨ ਵਿਚ ਰਤਾ ਭਰ ਵੀ ਸ਼ੰਕਾ ਨਹੀਂ ਕਿ ਸਤਿ ਸੰਗਤਿ ਕਰਨ ਦੇ ਫਲ ਸਰੂਪ ਉਹ ਭਿਆਨਕ ਤੇ ਔਖੇ ਤਰੇ ਜਾਣ ਵਾਲੇ ਸੰਸਾਰ ਤੋਂ ਪਾਰ ਲੰਘ ਜਾਂਦੇ ਹਨ:--

**ਢਹਦੀ ਜਾਇ ਕਰਾਰਿ, ਵਹਣਿ ਵਹੰਦੇ ਮੈ ਡਿਠਿਆ ॥**
**ਸੇਈ ਰਹੇ ਅਮਾਣ, ਜਿਨਾ ਸਤਿਗੁਰੁ ਭੇਟਿਆ ॥** [ਪੰਨਾ ੧੦੯੭

## ਗਾਥਾ

ਭਾ.ਸ. ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਗਾਥਾ ਇੱਕ ਛੰਦ ਹੈ, ਜਿਸ ਦਾ ਨਾਉਂ ਆਰਯਾ ਅਤੇ ਗਾਹਾ ਭੀ ਹੈ। ਇਸ ਤੋਂ ਇਲਾਵਾ ਆਪ ਜੀ ਨੇ ਲਿਖਿਆ ਹੈ ਕਿ ਇਹ ਇਕ ਪ੍ਰਾਚੀਨ ਭਾਸ਼ਾ, ਜਿਸ ਵਿਚ ਸੰਸਕ੍ਰਿਤ ਪਾਲੀ ਅਤੇ ਹੋਰ ਬੋਲੀਆਂ ਦੇ ਸ਼ਬਦ ਮਿਲੇ ਦੇਖੀਦੇ ਹਨ। 'ਲਲਿਤ- ਵਿਸ੍ਤਰ' ਆਦਿ ਬੋਧ ਧਰਮ ਦੇ ਗ੍ਰੰਥ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ''ਸਹਸਕ੍ਰਿਤੀ ਸਲੋਕ'' ਅਤੇ ''ਗਾਥਾ'' ਇਸੇ ਭਾਸ਼ਾ ਵਿਚ ਹਨ। ਕਈ ਅਗਯਾਨੀ ਸਹਸਕ੍ਰਿਤੀ ਅਤੇ ਗਾਥਾ ਦਾ ਅਰਥ ਸਮਝੇ ਬਿਨਾ ਹੀ ਆਪਣੀ ਅਲਪ ਵਿਦਯਾ ਦੇ ਕਾਰਣ ਸਹਸਕ੍ਰਿਤੀ ਸਲੋਕਾਂ ਨੂੰ ਸੰਸਕ੍ਰਿਤ ਦੇ ਵਯਾਕਰਣ ਵਿਰੁੱਧ ਆਖਿਆ ਕਰਦੇ ਹਨ।''

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਅਤੇ ਗੁਰੂ ਗ੍ਰੰਥ ਸੰਕੇਤ ਕੋਸ਼ ਦੇ ਕਰਤਿਆਂ ਦੇ ਵੀਚਾਰ ਭਾ. ਕਾਨ੍ਹ ਸਿੰਘ ਨਾਲ ਮੇਲ ਨਹੀਂ ਖਾਂਦੇ, ਕਿਉਂਕਿ ਸ਼ਬਦ ਦਾ ਬਦਲਿਆ ਹੋਇਆ ਪ੍ਰਾਕ੍ਰਿਤ ਸਰੂਪ ਸੰਸਕ੍ਰਿਤ ਦੇ ਵਿਆਕਰਣ ਨੇਮਾਂ ਦਾ ਪਾਬੰਦ ਨਹੀਂ ਹੈ। ਪੰਡਤ ਤਾਰਾ ਸਿੰਘ ਜੀ ਨਰੋਤਮ ਨੇ 'ਗੁਰ ਗਿਰਾਰਥ ਕੋਸ਼' ਵਿਚ 'ਗਾਥਾ' ਦੇ ਇਉਂ ਅਰਥ ਕੀਤੇ ਹਨ:–

ਸੰ.- ਕਥਾ ਯਾ ਗਾਥਾ 'ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ': ਕਥੰ ਕਥਨ ਯੋਗਯ ਗੋਪਾਲ ਕੀ ਕਥਾ ਜੋ ਗੁੰਫ ਗੁੰਦੀ ਹੈ। ਸੋ ਮਥੰ ਮਥਨ ਭਾਵ ਬਿਚਾਰਨੇ ਸੇ, ਮਾਨ ਕੋ ਮਲਨੇ ਵਾਲੀ ਹੈ, ਤੀਨ ਖਟ ਨੌਂ ਆਦਿ ਤੁਕਾਂ ਵਾਲੇ ਛੰਦ ਜਿਨਾ ਦਾ ਨਾਮ ਲੋਕ ਬਿਸ਼ਨ ਪਦੇ ਬੋਲਤੇ ਹੈਂ। ਸਹੀ ਨਾਮ ਬਿਖਮ ਪਦੇ ਹੈ। ਸੰਸਕ੍ਰਿਤ ਕੇ ਪਿੰਗਲੋਂ ਮੇਂ ਬਿਖਮ ਪਦ ਅਰਥਾਤ ਤੀਨ ਖਟ ਆਦਿ ਤੁਕਾਂ ਵਾਲੇ ਛੰਦ 'ਗਾਥਾ' ਨਾਮ ਸੇ ਲਿਖੇ ਹੈਂ।

ਅਸਲ ਵਿਚ 'ਗਾਥਾ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਨਹੀਂ ਹੈ, ਇਸ ਵਿਚ 'ਸਮਝਣੰ' ਸ਼ਬਦ ਦੀ ਵਰਤੋਂ ਤੋਂ ਹੀ ਪਤਾ ਚਲਦਾ ਹੈ ਕਿ ਇਹ ਪ੍ਰਾਕ੍ਰਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਾਥ ਤੇ ਗਾਥਾ ਸ਼ਬਦਾਂ ਦਾ ਵਰਨਣ ਇਉਂ ਉਪਲਬਧ ਹੈ:–

**੧. ਸਾਧ ਸੰਗਤਿ ਗੁਣ ਉਚਾਰਣ, ਹਰਿ ਨਾਮ ਅੰਮ੍ਰਿਤ ਪਾਥ ॥**
**ਕਰਹੁ ਕ੍ਰਿਪਾ ਮੁਰਾਰਿ ਮਾਧਉ, ਸੁਣਿ ਨਾਨਕ ਜੀਵੈ ਗਾਥ ॥** [ਪੰਨਾ ੧੦੦੭

**੨. ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥**
**ਰਾਰਿ ਕਰਤ ਝੂਠੀ ਲਗਿ ਗਾਥਾ ॥** [ਪੰਨਾ ੩੭੬

**੩. ਮਹਰਾਜਰੋ ਗਾਥੁ ਵਾਹੂ ਸਿਉ ਲੁਭੜਿਓ,**
**ਨਿਹਭਾਗੜੋ ਭਾਹਿ ਸੰਜੋਇਓ ਰੇ ॥** [ਪੰਨਾ ੭੧੫

'ਗਾਥਾ' ਦੇ ਅਰਥ- ਕਥਾ, ਪ੍ਰਸੰਗ, ਕਹਾਣੀ, ਉਪਦੇਸ਼ ਆਦਿ ਹਨ ਪਰ 'ਗਾਥ' ਦੇ ਅਰਥ 'ਪਦਾਰਥ' ਵੀ ਹਨ। ਜਿਥੋਂ ਤੱਕ 'ਗਾਥਾ' ਬਾਣੀ ਦਾ ਸੰਬੰਧ ਹੈ, ਇਹ ਰਚਨਾ ੨੪ ਪਦਿਆਂ ਤੇ ਆਧਾਰਤ ਹੈ ਇਸ ਦੇ ਰਚਨਹਾਰ ਸ੍ਰੀ ਗੁਰੂ ਅਰਜਨ ਦੇਵ ਜੀ ਹਨ। ਇਸ ਬਾਣੀ ਦੇ ਛੇਵੇਂ, ਦਸਵੇਂ ਅਤੇ ਅਠਾਰਵੇਂ ਪਦੇ ਵਿਚ 'ਗਾਥਾ' ਸ਼ਬਦ ਦੀ ਵਰਤੋਂ ਇਸ ਬਾਣੀ ਦੇ ਸਿਰਲੇਖ ਅਤੇ ਮਨੋਰਥ ਨੂੰ ਨਿਰੂਪਣ ਕਰਦੀ ਹੈ:–

**ੳ- ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥**
**ਹਤੰ ਪੰਚ ਸਤਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ ॥੬॥**

**ਅ- ਗਾਥਾ ਗੂੜ ਅਪਾਰੰ, ਸਮਝਣੰ ਬਿਰਲਾ ਜਨਹ ॥**
**ਸੰਸਾਰ ਕਾਮ ਤਜਣੰ ॥ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ॥੧੦॥**

**ੲ- ਚਰਣਾਰਬਿੰਦ ਮਨ ਬਿਧ੍ਯੰ ਸਿਧ੍ਯੰ ਸਰਬ ਕੁਸਲਣਹ ॥**

**ਗਾਥਾ ਗਾਵੰਤਿ ਨਾਨਕ ਭਬੰ ਪਰਾ ਪੁਰਬਣਹ ॥**

ਇਹ ਗਾਥਾ, ਛੰਦਾਂ ਦੀਆਂ ਸੀਮਾਵਾਂ ਤੋਂ ਸੁਤੰਤਰ ਹੈ।

ਇਹਨਾਂ ਪਦਿਆਂ ਦੀ ਵਰਤੋਂ ਤੋਂ ਇਸ ਬਾਣੀ ਦੇ ਗੁਣਾ ਦਾ ਗਿਆਨ ਹੁੰਦਾ ਹੈ। ਇਹ ਕਰਤਾਰੀ ਕਥਾ ਕਾਮ ਕ੍ਰੋਧ ਆਦਿ ਸ਼ਤਰੂਆਂ ਅਤੇ ਹੰਕਾਰੀਆਂ ਦਾ ਮਾਣ ਦਲ-ਮਲ ਦੇਂਦੀ ਹੈ। ਮਨੁਖਾ ਜੀਵਨ ਦੀ ਸਫਲਤਾ ਸਿਮਰਨ ਵਿਚ ਹੈ। ਸੰਸਾਰ ਦੇ ਕੁਲਾਹ ਧੰਧੜਿਆਂ ਨੂੰ ਤਿਆਗ ਕੇ ਸਾਧਸੰਗਤ ਵਿਚ ਪਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਹੀ ਮਨੁੱਖੀ ਮਨ ਪ੍ਰਭੂ ਦੇ ਚਰਨਾ ਨਾਲ ਵਿੰਨ੍ਹਿਆ ਜਾ ਸਕਦਾ ਹੈ। ਇਸ ਤਰ੍ਹਾਂ ਗਾਥਾ ਗਾਉਣ ਦੇ ਫਲ ਸਰੂਪ ਸਰਬ ਪ੍ਰਕਾਰ ਦੀ ਸਿਧੀ ਤੇ ਕੁਸ਼ਲਤਾ ਪ੍ਰਾਪਤ ਕਰ ਲਈਦੀ ਹੈ। ਇਸ ਨੂੰ ਗਾਉਣ ਤੇ ਵੀਚਾਰਨ ਵਾਲੇ ਆਪਣਾ ਭਵਿਖ ਹੀ ਉਜਲ ਨਹੀਂ ਕਰਦੇ, ਸਗੋਂ ਆਪਣੇ ਸੰਗੀਆਂ ਸਾਥੀਆਂ ਤੇ ਸਾਧਕਾਂ ਨੂੰ ਆਵਾਗਉਣ ਵਿਚ ਪੈਣ ਤੋਂ ਬਚਾਅ ਲੈਂਦੇ ਹਨ।

ਜੇ 'ਗਾਥਾ' ਸ਼ਬਦ ਉਤੇ ਸਲੇਸ਼ ਅਲੰਕਾਰ ਲਾਗੂ ਕਰੀਏ ਤਾਂ ਵੀ ਢੁਕਵਾਂ ਹੈ ਕਿਉਂਕਿ ਇਹ ਜਿਥੇ ਪੁਰਾਤਨ ਬਿਖਮ ਭਾਸ਼ਾ ਦਾ ਲਖਾਇਕ ਹੈ, ਉਥੇ 'ਗੂੜ੍ਹ ਕਥਾ' ਦਾ ਵੀ ਪ੍ਰਤੀਕ ਹੈ।

## ਮਹਲਾ ੫ ਗਾਥਾ ॥

**੧ਓ ਸਤਿਗੁਰ ਪ੍ਰਸਾਦਿ ॥ ਕਰਪੂਰ ਪੁਹਪ ਸੁਗੰਧਾ, ਪਰਸ ਮਾਨੁਖ੍ ਦੇਹੰ ਮਲੀਣੰ ॥ ਮਜਾ ਰੁਧਿਰ ਦ੍ਰੁਗੰਧਾ, ਨਾਨਕ ਅਥਿ ਗਰਬੇਣ ਅਗ੍ਯਾਨਣੋ ॥ ੧ ॥**

**ਪਦ ਅਰਥ:** ਗਾਥਾ=ਇਕ ਪ੍ਰਾਚੀਨ ਭਾਸ਼ਾ, ਜਿਸ ਵਿਚ ਸੰਸਕ੍ਰਿਤ ਨਾਲ ਅਤੇ ਹੋਰ ਬੋਲੀਆਂ ਦੇ ਸ਼ਬਦ ਮਿਲੇ ਹੋਏ ਦੇਖੀਦੇ ਹਨ। ਲਲਿਤ=ਵਿਸਤਕ ਆਦਿਕ ਬੋਧ ਧਰਮ ਦੇ ਗ੍ਰੰਥ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ''ਸਹਸਕ੍ਰਿਤੀ ਸਲੋਕ'' ਅਤੇ ''ਗਾਥਾ'' ਇਸੇ ਭਾਸ਼ਾ ਵਿਚ ਹਨ। ਕਈ ਅਗਯਾਨੀ ਸਹਸਕ੍ਰਿਤੀ ਅਤੇ ਗਾਥਾ ਦਾ ਅਰਥ ਸਮਝੇ ਬਿਨਾ ਹੀ ਆਪਣੀ ਅਲਪ ਵਿਦਯਾ ਦੇ ਕਾਰਣ ਸਹਸਕ੍ਰਿਤੀ ਸਲੋਕਾਂ ਨੂੰ ਸੰਸਕ੍ਰਿਤ ਦੇ ਵਯਾਕਰਣ ਵਿਰੁੱਧ ਆਖਿਆ ਕਰਦੇ ਹਨ। (ਮ. ਕੋ.)। ਇਥੇ 'ਗਾਥਾ' ਬਾਣੀ ਦਾ 'ਨਾਂ' ਹੈ ਜਿਸ ਵਿਚ ਮਨੁਖਾ ਜੀਵਨ ਦਾ ਪਰਮਾਰਥ ਅਤੇ ਨਿਰੰਕਾਰ ਦੇ ਗੁਣਾਂ ਦੀ ਸੁਗੰਧੀ ਨੂੰ ਕ੍ਰਿਆਮਾਨ ਕੀਤਾ ਗਿਆ ਹੈ। ਕਰਪੂਰ=ਮੁਸ਼ਕ, ਕਾਫੂਰ। ਪੁਹਪ=ਫੁੱਲ। ਸੁਗੰਧਾ=ਸੁਗੰਧੀਆਂ, ਖੁਸ਼ਬੂ (ਵਾਲੇ ਪਦਾਰਥ)। ਪਰਸ=ਛੁਹ। ਮਲੀਣੰ=ਮਲੀਨ, ਗੰਦਾ-ਮੰਦਾ। ਮਜਾ=ਮਿੱਝ। ਰਧਿਰ=ਲਹੂ। ਦ੍ਰੁਗੰਧਾ=ਦੁਰਗੰਧੀਆਂ ਨਾਲ। ਅਥਿ=ਫਿਰ ਭੀ, ਇਸ ਉਤੇ ਭੀ। ਅਗ੍ਯਾਨਣੋ=ਅਗਿਆਨੀ ਜੀਵ।੧।

**ਅਰਥ:** ਮੁਸ਼ਕ ਕਾਫੂਰ (ਅਤੇ ਹੋਰ) ਸੁਗੰਧੀਆਂ, ਮਨੁੱਖਾ ਦੇਹੀ ਦੀ ਛੁਹ ਨਾਲ ਮੈਲੀਆਂ ਹੋ ਜਾਂਦੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਗਿਆਨੀ ਜੀਵ ਇਸ (ਦੇਹੀ ਉਤੇ) ਜੋ ਮਿੱਝ, ਲਹੂ ਤੇ ਹੋਰ ਦੁਰਗੰਧੀਆਂ ਨਾਲ (ਭਰੀ ਹੋਈ ਹੈ, ਉਤੇ) ਅਹੰਕਾਰ ਕਰਦਾ ਹੈ। ੧ ।

## ਸਾਰਥਕ ਵੀਚਾਰ

ਇਸ ਦੇਹੀ ਦੀ ਬਣਾਵਟ ਬਾਰੇ ਸਹਸਕ੍ਰਿਤੀ ਸਲੋਕਾਂ ਵਿਚ ਅੰਕਿਤ ਹੈ:–

**ਕਾਚ ਕੋਟੰ ਰਚੰਤਿ ਤੋਯੰ, ਲੇਪਨੰ ਰਕਤ ਚਰਮਣਹ ॥**

**ਨਵੰਤ ਦੁਆਰੰ ਭੀਤ ਰਹਿਤੰ, ਬਾਇ ਰੂਪ ਅਸਥੰਭਨਹ ॥...** [ਪੰਨਾ ੧੩੫੪

ਮਨੁੱਖ ਸਰੀਰ ਵਿਚ ਲਹੂ ਮਿਝ ਅਤੇ ਹੋਰ ਦੁਰਗੰਧੀਆਂ ਢਕੀਆਂ ਹੋਈਆਂ ਹਨ। ਇਸ ਨਾਲ ਚੰਗੇ ਪਦਾਰਥ ਲਗ ਕੇ ਦੁਰਗੰਧੀ ਵਾਲੇ ਹੋ ਜਾਂਦੇ ਹਨ। ਗੁਰਵਾਕ ਹਨ:-

**ਚੂਪ ਧੂਪ ਸੋਗੰਧਤਾ ਕਾਪਰ ਭੋਗਾਦਿ॥**

**ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ॥** [ਪੰਨਾ ੮੧੦

ਇਸ ਲਈ ਸਰੀਰਕ ਸੁੰਦਰਤਾ ਤੇ ਮਾਣ ਕਰਨਾ ਮੂਰਖਪੁਣਾ ਹੈ:–

**ਹਮਰੋ ਕਰਤਾ ਰਾਮੁ ਸਨੇਹੀ ॥**

**ਕਾਹੇ ਰੇ ਨਰ ਗਰਬੁ ਕਰਤ ਹਹੁ, ਬਿਨਸਿ ਜਾਇ ਝੂਠੀ ਦੇਹੀ॥** [ਪੰਨਾ ੬੯੨

**ਪਰਮਾਣੋ ਪਰਜੰਤ ਆਕਾਸਹ, ਦੀਪ ਲੋਅ ਸਿਖੰਡਣਹ ॥**

**ਗਛੇਣ ਨੈਣ ਭਾਰੇਣ, ਨਾਨਕ, ਬਿਨਾ ਸਾਧੂ ਨ ਸਿਧ੍ਯਤੇ ॥ ੨ ॥**

**ਪਦ ਅਰਥ:** ਪਰਮਾਣੋ=(ਪਰਮ+ਅਣੂ) ਪਰਮਾਣੂ, ਅਤਿ ਸੂਖਮ ਅਣੂ ਜਿਸ ਦਾ ਹਿੱਸਾ ਨ ਹੋ ਸਕੇ। ਪਰਜੰਤ=ਪਰਯੰਤ ਤੀਕ, (ਆਖ਼ਰੀ ਹਦ) ਤਕ। ਆਕਾਸਹ=ਆਕਾਸ਼। ਦੀਪ=ਜਜ਼ੀਰੇ, ਟਾਪੂ। ਲੋਅ=ਲੋਕ। ਖੰਡਣਹ=ਬ੍ਰਹਮੰਡ ਦੇ ਹਿੱਸੇ। ਗਛੇਣ=ਜਾਣਾ। ਨੈਣ ਭਾਰੇਣ=ਅਖਾਂ ਦੇ ਫਰਕਣ ਜਿਤਨਾ ਸਮਾਂ। ਨ ਸਿਧ੍ਯਤੇ=ਸਫਲ ਨਹੀਂ ਹੁੰਦਾ।੨।

**ਅਰਥ:** (ਹੇ ਭਾਈ!) ਜੇ ਕੋਈ ਮਨੁੱਖ ਸਿੱਧੀ ਦੇ ਬਲ ਨਾਲ ਪਰਮਾਣੂ ਜਿਤਨਾ ਅਤੇ ਸੂਖਮ ਅਣੂ (ਬਣ ਕੇ) ਆਕਾਸ਼ ਵਿਚ ਉਡਦਾ (ਫਿਰੇ) ਬ੍ਰਹਮੰਡ ਦੇ ਸਾਰੇ ਟਾਪੂ ਲੋਕ (ਅਤੇ) ਖੰਡ ਅਖ ਦੇ ਝਮਕਣ ਜਿਤਨੇ ਸਮੇਂ ਵਿਚ ਫਿਰ ਆਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਮਨੁੱਖ) ਸਤਿਗੁਰੂ ਤੋਂ ਬਿਨਾ (ਆਪਣੀ ਮਨੋਰਥ ਸਿੱਧੀ ਵਿਚ) ਸਫਲ ਨਹੀਂ ਹੋ ਸਕਦਾ।੨।

## ਸਾਰਥਕ ਵੀਚਾਰ

ਸਰੀਰ ਦੀ ਸਫਲਤਾ ਰਿਧੀਆਂ ਸਿਧੀਆਂ, ਜਾਂ ਹੋਰ ਚਮਤਕਾਰ ਵਿਖਾਉਣ ਵਿਚ ਨਹੀਂ। ਇਸ ਨੂੰ ਸਤਿਗੁਰੂ ਦੀ ਸ਼ਰਨਿ ਵਿਚ ਟਿਕਾਉਣਾ ਹੀ ਮਹੱਤਵਪੂਰਨ ਸਫਲਤਾ ਹੈ। ਗੁਰੂ ਨਾਨਕ ਦੇਵ ਜੀ ਦੇ ਪਾਵਨ ਵਾਕ ਹਨ:--

**ਪਹਿਰਾ ਅਗਨਿ ਹਿਵੈ ਘਰੁ ਬਾਧਾ, ਭੋਜਨ ਸਾਰੁ ਕਰਾਈ॥**

**ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ॥**

**ਧਰਿ ਤਾਰਾਜੀ ਅੰਬਰੁ ਤੋਲੀ, ਪਿਛੈ ਟੰਕੁ ਚੜਾਈ ॥**

**ਏਵਡੁ ਵਧਾ ਮਾਵਾ ਨਾਹੀ, ਸਭਸੈ ਨਥਿ ਚਲਾਈ ॥**

**ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ ॥**

**ਜੇਵਡੁ ਸਾਹਿਬੁ ਤੇਵਡ ਦਾਤੀ, ਦੇ ਦੇ ਕਰੇ ਰਜਾਈ ॥**

**ਨਾਨਕ ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ॥** [ਪੰਨਾ ੧੪੭

ਸਾਰਥਕ ਵੀਚਾਰ ਇਹ ਹੈ ਕਿ ਰਿੱਧੀਆਂ ਸਿੱਧੀਆਂ ਆਤਮਿਕ ਜੀਵਨ ਦੇ ਰਸਤੇ ਵਿਚ ਰੁਕਾਵਟ ਹਨ। ਇਸ ਲਈ ਗੁਰੂ ਦੀ ਟੇਕ ਲੈ ਕੇ ਨਾਮ ਜਪਣਾ ਹੀ ਸੁਖਦਾਇਕ ਹੈ।

**ਜਾਣੋ ਸਤਿ ਹੋਵੰਤੋ ਮਰਣੋ, ਦ੍ਰਿਸਟੇਣ ਮਿਥਿਆ ॥**

**ਕੀਰਤਿ ਸਾਥਿ ਚਲੰਥੋ, ਭਣੰਤਿ ਨਾਨਕ ਸਾਧ ਸੰਗੇਣ ॥ ੩ ॥**

**ਪਦ ਅਰਥ:** ਜਾਣੋ ਸਤਿ=ਅਟਲ ਸਮਝੋ। ਹੋਵੰਤੋ=ਹੁੰਦਾ ਹੈ। ਮਰਣੋ=ਮਰਨਾ, ਮੌਤ। ਦ੍ਰਿਸਟੇਣ=ਦਿਸਦਾ ਪਸਾਰਾ। ਮਿਥਿਆ=ਝੂਠਾ, ਨਾਸ਼ਵੰਤ ਹੈ। ਕੀਰਤਿ=(ਪ੍ਰਭੂ ਦੀ) ਕੀਰਤੀ, ਸਿਫਤਿ ਸਾਲਾਹ, ਜਸ। ਸਾਥਿ=ਨਾਲ। ਚਲੰਥੋ=ਚਲਦੀ ਹੈ। ਭਣੰਤ=ਭਣਾ (ਆਖਦਾ ਹੈ)। ਸਾਧ ਸੰਗੇਣ=ਸਾਧ ਸੰਗਤ ਵਿਚ।

**ਅਰਥ:** (ਹੇ ਭਾਈ!) ਮੌਤ ਦਾ ਹੋਣਾ ਅਟਲ ਸਮਝੋ, ਇਹ ਦਿਸਦਾ ਪਸਾਰਾ (ਸਭ) ਨਾਸ਼ਵੰਤ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਅੰਤ ਸਮੇਂ ਕਿਸੇ ਵਸਤੂ ਨੇ ਨਾਲ ਨਹੀਂ ਜਾਣਾ ਕੇਵਲ) ਸਾਧ ਸੰਗਤਿ ਵਿਚ ਬੈਠ ਕੇ ਪ੍ਰਭੂ ਦੀ ਕੀਤੀ ਹੋਈ ਕੀਰਤੀ (ਸਿਫਤਿ ਸਾਲਾਹ) ਨਾਲ ਜਾਂਦੀ ਹੈ।੩।

## ਸਾਰਥਕ ਵੀਚਾਰ

ਇਸ ਸਲੋਕ ਵਿਚ ਦੋ ਗਲਾਂ ਦਾ ਨਿਸ਼ਚਾ ਬੰਨ੍ਹਾਇਆ ਹੈ। ਪਹਿਲੀ ਗਲ ਇਹ ਕਿ ਮੌਤ ਅਵੱਸ਼ ਹੈ, ਇਹ ਨਹੀਂ ਟਲ ਸਕਦੀ। ਦੂਜੀ ਗਲ ਮਨੁੱਖ ਆਪਣੇ ਜੀਵਨ ਵਿਚ ਅਨਗਿਣਤ ਪਦਾਰਥ ਇਕਠੇ ਕਰਦਾ ਹੈ, ਪਰ ਅੰਤ ਸਮੇਂ ਪ੍ਰਭੂ ਦੀ ਸਿਫਤਿ ਸਾਲਾਹ (ਨਾਮ ਕੀਰਤਨ) ਤੋਂ ਬਿਨਾ ਹੋਰ ਕੁਝ ਵੀ ਨਾਲ ਨਹੀਂ ਜਾਂਦਾ। ਇਸ ਲਈ ਗੁਰਬਾਣੀ ਵਿਚ ਇਉਂ ਉਪਦੇਸ਼ ਹੈ:—

੧. **ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥** [ਪੰਨਾ ੭੦੮

੨. **ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ, ਨਾਨਕ ਇਹੁ ਧਨੁ ਸਾਰੁ ॥੧॥** [ਪੰਨਾ ੨੮੮

**ਮਾਯਾ ਚਿਤ ਭਰਮੇਣ, ਇਸਟ ਮਿਤ੍ਰੇਖੁ ਬਾਂਧਵਹ ॥**

**ਲਬਧੵੰ ਸਾਧ ਸੰਗੇਣ, ਨਾਨਕ, ਸੁਖ ਅਸਥਾਨੰ ਗੋਪਾਲ ਭਜਣੰ ॥ ੪ ॥**

**ਪਦ ਅਰਥ:** ਭਰਮੇਣ=ਭਰਮਾਂਦੀ ਹੈ। ਇਸਟ=ਪਿਆਰੇ। ਮਿਤ੍ਰੇਖੁ=ਮਿਤਰਾਂ। ਬਾਂਧਵਹ=ਸਨਬੰਧੀ। ਲਬਧੵੰ=ਲੱਭ ਸਕਦਾ ਹੈ। ਸਾਧ ਸੰਗੇਣ=ਸਾਧ ਸੰਗਤ ਵਿਚ। ਸੁਖ ਅਸਥਾਨੰ=ਸੁਖ ਦਾ ਥਾਂ, ਟਿਕਾਣਾ।

**ਅਰਥ:** ਮਾਇਆ (ਮਨੁੱਖੀ) ਚਿਤ ਨੂੰ ਪਿਆਰੇ ਮਿਤਰਾਂ ਤੇ ਸਨਬੰਧੀਆਂ ਦੇ (ਮੋਹ ਵਿਚ) ਭਰਮਾਂਦੀ ਹੈ (ਜਿਸ ਕਰਕੇ ਇਹ ਟਿਕਦਾ ਨਹੀਂ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਤਮਿਕ) ਸੁੱਖਾਂ ਦਾ ਅਸਥਾਨ ਪ੍ਰਿਥਵੀ ਦੇ ਪਾਲਕ ਦਾ ਭਜਨ ਹੈ, ਜੋ ਸਾਧ ਸੰਗਤ ਵਿਚੋਂ ਲੱਭਦਾ ਹੈ।੪।

## ਸਾਰਥਕ ਵੀਚਾਰ

ਮਾਇਆ ਦਾ ਕਰਮ ਜੀਵ ਨੂੰ ਪਦਾਰਥਾਂ ਦੀ ਤ੍ਰਿਸ਼ਨਾ ਵਿਚ ਭਟਕਾਉਣਾ ਹੈ। ਸਬੰਧੀਆਂ ਤੇ ਪਿਆਰੇ ਮਿਤਰਾਂ ਦੇ ਮੋਹ ਵਿਚ ਫਸਾਉਣਾ ਹੈ। ਜੇ ਸੰਸਾਰ ਵਿਚ ਕੋਈ ਆਤਮਿਕ ਸੁਖ ਦਾ ਅਸਥਾਨ ਹੈ, ਤਾਂ ਉਹ ਕੇਵਲ ਸਾਧ ਸੰਗਤ ਹੈ, ਜਿਥੋਂ ਪ੍ਰਭੂ ਦਾ ਸਿਮਰਨ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:—

੧. **ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥** [ਪੰਨਾ ੧੧੮੨

੨. **ਸਰਬ ਸੁਖਾ ਕਾ ਦਾਤਾ ਸਤਿਗੁਰੁ, ਤਾ ਕੀ ਸਰਣੀ ਪਾਈਐ॥**

**ਦਰਸਨੁ ਭੇਟਤ ਹੋਤ ਅਨੰਦਾ, ਦੂਖੁ ਗਇਆ ਹਰਿ ਗਾਈਐ ॥** [ਪੰਨਾ ੬੩੦

**ਮੈਲਾਗਰ ਸੰਗੇਣ, ਨਿੰਮੁ ਬਿਰਖ ਸਿ ਚੰਦਨਹ ॥**

**ਨਿਕਟਿ ਬਸੰਤੋ ਬਾਂਸੋ, ਨਾਨਕ, ਅਹੰਬੁਧਿ ਨ ਬੋਹਤੇ ॥ ੫ ॥**

**ਪਦ ਅਰਥ:** ਮੈਲਾਗਰ=ਮਲ ਪਹਾੜ ਤੇ ਉਗਿਆ ਬੂਟਾ, ਚੰਦਨ। ਸੰਗੇਣ=ਸੰਗਤ ਵਾਲਾ। ਨਿੰਮੁ ਬਿਰਖ=ਨਿਮ ਬਿਰਖ ਦਾ ਫਲ ਕੌੜਾ ਹੁੰਦਾ ਹੈ, ਪਰ ਛਾਂ ਠੰਡੀ ਹੁੰਦੀ ਹੈ। ਸਿ=ਵਰਗੇ। ਚੰਦਨਹ=ਚੰਦਨ। ਨਿਕਟਿ=ਨੇੜੇ। ਬਸੰਤੋ=ਵਸਦਾ ਹੈ। ਬਾਂਸੋ=ਬਾਂਸ। ਅਹੰਬੁਧਿ=ਅਹੰਕਾਰ ਵਾਲੀ ਬੁਧੀ ਕਰਕੇ। ਨ ਬੋਹਤੇ=ਸੁਗੰਧਿਤ ਨਹੀਂ ਹੁੰਦਾ।੫।

ਅਰਥ: (ਹੇ ਭਾਈ!) ਚੰਦਨ ਦੀ ਸੰਗਤ ਨਾਲ ਨਿੰਮ ਵਰਗਾ ਰੁਖ ਵੀ ਚੰਦਨ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਚੰਦਨ ਦੇ) ਨੇੜੇ ਬਾਂਸ ਦਾ (ਰੁੱਖ) ਵਸਦਾ ਹੈ (ਪਰ ਉਹ ਆਪਣੇ) ਅਹੰਕਾਰ ਵਾਲੀ ਬੁਧੀ ਕਾਰਨ ਸੁਗੰਧਿਤ ਨਹੀਂ ਹੁੰਦਾ ਹੈ।੫।

## ਸਾਰਥਕ ਵੀਚਾਰ

ਬਾਂਸ ਉਚਾ ਕੱਦ ਹੋਣ ਦੀ ਵਡਿਆਈ ਕਰਕੇ ਆਕੜਿਆ ਰਹਿੰਦਾ ਹੈ, ਦੂਜੇ ਕੋਲੋਂ ਗੁਣ ਨਹੀਂ ਲੈਂਦਾ। ਨਿੰਮ ਵਿਚ ਨਿੰਮਰਤਾ ਵਾਲੀ ਭਾਵਨੀ ਹੈ ਜਿਸ ਕਰਕੇ ਉਹ ਚੰਦਨ ਪਾਸੋਂ ਸੁਗੰਧੀ ਲੈ ਲੈਂਦੀ ਹੈ। ਭਾਵ ਹੰਕਾਰੀ ਆਦਮੀ ਨੂੰ ਕੁਝ ਨਹੀਂ ਪ੍ਰਾਪਤ ਹੁੰਦਾ, ਨਿੰਮਰ-ਭਾਵੀ ਮਨੁੱਖ "ਨਿਵੈ ਸੁ ਗਉਰਾ ਹੋਇ" ਵਾਲੀ ਗੌਰਵਤਾ ਖੱਟ ਲੈਂਦਾ ਹੈ। ਭਗਤ ਕਬੀਰ ਜੀ ਦੇ ਦੋ ਸਲੋਕ ਇਸ ਵਿਸ਼ੇ ਤੇ ਬਹੁਤ ਸੋਹਣਾ ਚਾਨਣ ਪਾਉਂਦੇ ਹਨ:—

੧. **ਕਬੀਰ ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ॥**
**ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥੧੧॥**

੨. **ਕਬੀਰ ਬਾਂਸੁ ਬਡਾਈ ਬੂਡਿਆ, ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ, ਬਾਂਸੁ ਸੁਗੰਧੁ ਨ ਹੋਇ॥੧੨॥** [ਪੰਨਾ ੧੩੬੫

**ਗਾਥਾ ਗੁੰਫ ਗੋਪਾਲ ਕਥੰ, ਮਥੰ ਮਾਨ ਮਰਦਨਹ ॥**

**ਹਤੰ ਪੰਚ ਸਤ੍ਰੇਣ,ਨਾਨਕ, ਹਰਿ ਬਾਣੇ ਪ੍ਰਹਾਰਣਹ ॥ ੬ ॥**

**ਪਦ ਅਰਥ:** ਗਾਥਾ=(ਹਰੀ ਜਸ ਦੀ) ਵਡਿਆਈ ਵਾਲੀ ਕਥਾ। ਗੁੰਫ=ਗੁੰਦਣਾ। ਕਥੰ=ਕਥਾ। ਮਥੰ=ਮਥਣ, ਰਿੜਕਣ ਭਾਵ ਵਿਚਾਰਨ ਨਾਲ। ਮਰਦਨਹ=ਮਲਿਆ ਜਾਂਦਾ ਹੈ। ਹਤੰ=ਮਰ ਜਾਂਦੇ ਹਨ, ਭਾਵ ਨਾਸ਼ ਹੋ ਜਾਂਦੇ ਹਨ। ਪੰਚ ਸਤ੍ਰੇਣ=ਪੰਜ ਕਾਮ ਕ੍ਰੋਧ ਆਦਿ ਵੈਰੀ। ਬਾਣੇ=ਤੀਰ। ਪ੍ਰਹਾਰਣਹ=ਚਲਾਉਣ ਨਾਲ।੬।

**ਅਰਥ:** (ਇਸ) ਗਾਥਾ (ਬਾਣੀ) ਵਿਚ ਪਰਮਾਤਮਾ ਦੀ ਕਥਾ ਗੁੰਦੀ ਹੋਈ ਹੈ (ਇਸ ਕਥਾ ਦੇ) ਉਚਾਰਨ ਤੇ ਵੀਚਾਰਨ ਨਾਲ ਅਹੰਕਾਰ ਨਾਸ਼ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਨਾਮ ਦੇ ਤੀਰ ਚਲਾਉਣ ਨਾਲ ਪੰਜ ਕਾਮ, ਕ੍ਰੋਧ ਆਦਿ ਸ਼ਤਰੂ (ਵੈਰੀ) ਮਰ ਜਾਂਦੇ ਹਨ।੬।

## ਸਾਰਥਕ ਵੀਚਾਰ

ਪ੍ਰਭੂ ਦੇ ਗੁਣਾਂ ਨਾਲ ਭਰਪੂਰ ਗਾਥਾ ਦੇ ਉਚਾਰਨ ਤੇ ਵੀਚਾਰਨ ਨਾਲ ਹੰਕਾਰ ਦਾ ਮਲੀਆ ਮੇਟ ਹੋ ਜਾਂਦਾ ਹੈ। ਇਸ ਰਬੀ ਬਾਣੀ ਦੇ ਤੀਰ ਚਲਾਇਆਂ ਪੰਜ (ਕਾਮ, ਕ੍ਰੋਧ ਆਦਿ) ਵੈਰੀਆਂ ਦਾ ਮਾਣ ਦਲਿਆ-ਮਲਿਆ ਜਾਂਦਾ ਹੈ:—

ਧਾਵਉ ਦਸਾ ਅਨੇਕ, ਪ੍ਰੇਮ ਪ੍ਰਭ ਕਾਰਣੇ ॥
ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ ॥
ਤੀਖਣ ਬਾਣ ਚਲਾਇ, ਨਾਮੁ ਪ੍ਰਭ ਧ੍ਯਾਈਐ ॥
ਹਰਿ ਹਾਂ, ਮਹਾਂ ਬਿਖਾਦੀ ਘਾਤ, ਪੂਰਨ ਗੁਰੂ ਪਾਈਐ ॥ [ਪੰਨਾ ੧੩੬੩

**ਬਚਨ ਸਾਧ ਸੁਖ ਪੰਥਾ, ਲਹੰਥਾ ਬਡ ਕਰਮਣਹ ॥**
**ਰਹੰਤਾ ਜਨਮ ਮਰਣੇਨ, ਰਮਣੰ ਨਾਨਕ ਹਰਿ ਕੀਰਤਨਹ ॥ ੭ ॥**

**ਪਦ ਅਰਥ:** ਬਚਨ ਸਾਧ=ਸਾਧੂ (ਸਤਿਗੁਰੂ) ਦੇ ਬਚਨ, ਅੰਮ੍ਰਿਤ ਵਾਕ। ਸੁਖ ਪੰਥਾ=ਸੁਖਾਂ ਦਾ ਰਸਤਾ ਹੈ। ਲਹੰਥਾ=ਲਭਦਾ ਹੈ। ਬਡ ਕਰਮਣਹ=ਵਡੇ ਭਾਗਾਂ ਨਾਲ। ਰਹੰਤਾ=ਰਹਿ ਜਾਂਦਾ ਹੈ, ਮਿੱਟ ਜਾਂਦਾ ਹੈ। ਜਨਮ ਮਰਣੇਨ=ਜਨਮ ਮਰਨ ਦਾ ਚੱਕਰ। ਰਮਣੰ=ਉਚਾਰਨ (ਸਿਮਰਨ) ਨਾਲ।੭।

**ਅਰਥ:** ਸਾਧੂ (ਸਤਿਗੁਰਾਂ ਦੇ ਅੰਮ੍ਰਿਤ) ਬਚਨ (ਜੀਵਨ ਮਾਰਗ ਵਿਚ) ਸੁੱਖਾਂ ਦਾ ਰਸਤਾ ਹੈ (ਪਰ ਇਹ) ਵਡੇਭਾਗਾਂ ਨਾਲ ਲਭਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਕੀਰਤਨ ਉਚਾਰਨ ਨਾਲ ਜਨਮ ਮਰਨ ਦਾ ਚਕਰ ਮੁਕ ਜਾਂਦਾ ਹੈ।੭।

## ਸਾਰਥਕ ਵੀਚਾਰ

ਸਤਿਗੁਰੂ ਸਾਧੂ ਦੇ ਪਾਵਨ ਵਾਕ, ਕਥਾਵਾਂ ਜੀਵਨ ਲਈ ਚਾਨਣ ਮੁਨਾਰਾ ਹਨ। ਇਹ ਧਰਮ ਦਾ ਸਹੀ ਮਾਰਗ ਦਸਣ ਦੇ ਪ੍ਰਤੀਕ ਹਨ, ਪਰ ਇਨ੍ਹਾਂ ਦੀ ਪ੍ਰਾਪਤੀ ਵਡੇ ਭਾਗਾਂ ਨਾਲ ਹੁੰਦੀ ਹੈ:–

੧. ਕਥੜੀਆਂ ਸੰਤਾਹ, ਤੇ ਸੁਖਾਊ ਪੰਧੀਆ ॥
ਨਾਨਕ, ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥ [ਪੰਨਾ ੧੧੦੧

੨. ਸੰਤਹੁ ਸਾਗਰੁ ਪਾਰਿ ਉਤਰੀਐ, ਜੇ ਕੋ ਬਚਨੁ ਕਮਾਵੈ ਸੰਤਨ ਕਾ,
ਸੋ ਗੁਰਪਰਸਾਦੀ ਤਰੀਐ ॥ [ਪੰਨਾ ੭੪੭

**ਪਤ੍ਰ ਭੁਰਿ ਜੇਣ ਝੜੀਯੰ, ਨਹ ਜੜੀਐ ਪੇਡ ਸੰਪਤਾ ॥**
**ਨਾਮ ਬਿਹੂਣ ਬਿਖਮਤਾ, ਨਾਨਕ, ਬਹੰਤਿ ਜੋਨਿ ਬਾਸਰੋ ਰੈਣੀ ॥ ੮ ॥**

**ਪਦ ਅਰਥ:** ਭੁਰਿ=ਭੁਰ ਕੇ। ਜੇਣ=ਜਿਹੜੇ। ਝੜੀਅੰ=ਝੜ ਜਾਂਦੇ ਹਨ। ਨਹ ਜੜੀਅੰ=ਨਹੀਂ ਜੜੇ ਜਾ ਸਕਦੇ। ਪੇਡ ਸੰਪਤਾ=ਬ੍ਰਿਛ ਦੀਆਂ ਟਾਹਣੀਆਂ ਨਾਲ। ਨਾਮ ਬਿਹੂਣ=ਨਾਮ ਤੋਂ ਖਾਲੀ (ਸਖਣਾ)। ਬਿਖਮਤਾ=ਔਖਿਆਈ, ਮੁਸ਼ਕਲ। ਬਹੰਤਿ=ਵਹਿੰਦੇ ਹਨ। ਜੋਨਿ=ਜੂਨਾਂ ਵਿਚ। ਬਾਸਰੋ=ਦਿਨ। ਰੈਣੀ=ਰਾਤ।

**ਅਰਥ:** (ਹੇ ਭਾਈ!) ਜਿਹੜੇ ਪੱਤੇ ਦਰਖਤ ਦੀਆਂ ਟਾਹਣੀਆਂ ਨਾਲੋਂ ਝੜ ਜਾਂਦੇ ਹਨ (ਓਹ ਇਧਰ ਉਧਰ ਰੁਲਦੇ ਰਹਿੰਦੇ ਹਨ, ਟਹਿਣੀਆਂ ਨਾਲ) ਨਹੀਂ ਜੋੜੇ ਜਾ ਸਕਦੇ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ) ਨਾਮ ਤੋਂ ਸਖਣੇ ਮਨੁੱਖ ਦਿਨ ਰਾਤ ਕਠਿਨਾਈ (ਮੁਸ਼ਕਲ) ਵਿਚ ਰਹਿੰਦੇ ਹਨ (ਅਤੇ ਅੰਤ ਗੰਦੀਆਂ ਮੰਦੀਆਂ) ਜੂਨਾਂ ਦੇ (ਹੜ) ਵਿਚ ਵਹਿੰਦੇ (ਰੁੜ੍ਹਦੇ ਖੁਆਰ ਹੁੰਦੇ ਰਹਿੰਦੇ ਹਨ)।੮।

## ਸਾਰਥਕ ਵੀਚਾਰ

ਜਿਹੜੀ ਚੀਜ਼ ਮੂਲ ਨਾਲੋਂ ਟੁੱਟ ਜਾਂਦੀ ਹੈ, ਵਿਛੜ ਜਾਂਦੀ ਹੈ, ਉਹ ਸੁਖੀ ਨਹੀਂ ਰਹਿੰਦੀ, ਦੁਖਾਂ ਵਿਚ ਖ਼ਰਾਬ ਹੁੰਦੀ ਹੈ। ਗੁਰਬਾਣੀ ਵਿਚੋਂ ਇਸ ਬਾਰੇ ਸਾਨੂੰ ਕਈ ਪ੍ਰਮਾਣ ਮਿਲਦੇ ਹਨ:--

੧. **ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥**
**ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ, ਸਦਾ ਫਿਰਤ ਦੁਹੇਲੀ ॥** [ਪੰਨਾ ੫੪੬

੨. **ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ॥**
**ਜਾਣਾ ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ, ਚੜੈ ਚਵਗਣਿ ਵੰਨੁ ॥੩੦॥** [ਪੰਨਾ ੧੪੧੨

੩. **ਕਾਲੀ ਕੋਇਲ, ਤੂ ਕਿਤ ਗੁਨ ਕਾਲੀ ॥**
**ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥** [ਪੰਨਾ ੭੯੪

ਮਨੁੱਖਾ ਜਨਮ ਦੀ ਸਫਲਤਾ ਨਾਮ ਜਪਣ ਵਿਚ ਹੈ। ਜੋ ਮਨੁੱਖ ਨਾਮ ਨਹੀਂ ਜਪਦਾ ਉਸਨੂੰ ਇਹ ਦੁਰਲਭ ਜਨਮ ਛੇਤੀ ਛੇਤੀ ਨਹੀਂ ਲਭਦਾ। ਭਗਤ ਕਬੀਰ ਜੀ ਦਾ ਫੁਰਮਾਨ ਹੈ:--

**ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ॥** [ਪੰਨਾ ੧੩੬੬

**ਭਾਵਨੀ ਸਾਧ ਸੰਗੇਣ, ਲਭੰਤੰ ਬਡ ਭਾਗਣਹ ॥**
**ਹਰਿ ਨਾਮ ਗੁਣ ਰਮਣੰ, ਨਾਨਕ, ਸੰਸਾਰ ਸਾਗਰ ਨਹ ਬਿਆਪਣਹ ॥੯॥**

**ਪਦ ਅਰਥ:** ਭਾਵਨੀ=ਸ਼ਰਧਾ। ਸਾਧ ਸੰਗੇਣ=ਸੰਗਤ ਵਿਚ। ਲਭੰਤੰ=ਲਭਦੀ ਹੈ। ਬਡਭਾਗਣਹ=ਵਡੇ ਭਾਗਾਂ ਨਾਲ। ਰਮਣੰ=ਉਚਾਰਨ ਨਾਲ। ਨਹ ਬਿਆਪਣਹ=ਨਹੀਂ ਵਿਆਪ ਸਕਦੇ, ਭਾਵ ਨੇੜੇ ਨਹੀਂ ਲਗ ਸਕਦੇ।

**ਅਰਥ:** (ਹੇ ਭਾਈ!) ਸਾਧ ਸੰਗਤ ਵਿਚ ਵਡੇਭਾਗਾਂ ਨਾਲ (ਨਾਮ ਸਿਮਰਨ ਲਈ) ਸ਼ਰਧਾ ਪੈਦਾ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਨਾਮ ਤੇ (ਉਸ ਪ੍ਰਭੂ ਦੇ) ਗੁਣ ਉਚਾਰਨ ਨਾਲ ਸੰਸਾਰ ਸਾਗਰ ਦੇ (ਦੁਖ) ਨਹੀਂ ਵਿਆਪ ਸਕਦੇ।੯।

## ਸਾਰਥਕ ਵੀਚਾਰ

ਭਾਵਨੀ (ਸ਼ਰਧਾ) ਵਿਚ ਬੜੀ ਸ਼ਕਤੀ ਹੈ। ਭਾਵਨੀ ਆਪਣੇ ਆਪ ਨਹੀਂ ਮਿਲਦੀ, ਸਾਧ ਸੰਗਤ ਵਿਚ ਜੁੜਿਆਂ ਇਹ ਦਾਤਿ ਪ੍ਰਾਪਤ ਹੁੰਦੀ ਹੈ। ਗੁਰਬਾਣੀ ਵਿਚੋਂ ਵੀ ਅਜਿਹੀ ਸੇਧ ਮਿਲਦੀ ਹੈ:-

੧. **ਹਰਿ ਭਾਉ ਲਗਾ ਬੈਰਾਗੀਆ, ਵਡਭਾਗੀ ਹਰਿ ਮਨਿ ਰਾਖੁ॥**
**ਮਿਲਿ ਸੰਗਤਿ ਸਰਧਾ ਊਪਜੈ, ਗੁਰਸਬਦੀ ਹਰਿ ਰਸੁ ਚਾਖੁ॥** [ਪੰਨਾ ੯੯੭

੨. **ਹਰਿ ਗੁਣ ਹਿਰਦੈ ਟਿਕਹਿ ਤਿਸ ਕੈ, ਜਿਸੁ ਅੰਤਰਿ ਭਉ ਭਾਵਨੀ ਹੋਈ॥**

**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ, ਬਿਨੁ ਭੈ ਪਾਰਿ ਨ ਉਤਰਿਆ ਕੋਈ॥**[ਪੰਨਾ ੧੧੧੫

ਭਾਈ ਸਾਹਿਬ ਗੁਰਦਾਸ ਜੀ ਕਬਿਤ ਨੰਬਰ ੧੧੧ ਵਿਚ ਲਿਖਦੇ ਹਨ:-

**ਭਾਵਨੀ ਭਗਤ ਭਾਇ ਕੌਡੀ ਅਗਰ ਭਾਗੁ ਰਾਖੈ,**

**ਤਾਹਿ ਗੁਰੁ ਸਰਬ ਨਿਧਾਨ ਦੇਤ ਹੈ॥**

**ਗਾਥਾ ਗੂੜ ਅਪਾਰੰ, ਸਮਝਣੰ ਬਿਰਲਾ ਜਨਹ ॥**

**ਸੰਸਾਰ ਕਾਮ ਤਜਣੰ ॥ ਨਾਨਕ, ਗੋਬਿੰਦ ਰਮਣੰ ਸਾਧ ਸੰਗਮਹ ॥੧੦॥**

**ਪਦ ਅਰਥ:** ਗੂੜ=ਗੂੜ੍ਹੀ, ਡੂੰਘੀ। ਅਪਾਰੰ=ਪਾਰ ਰਹਿਤ (ਪ੍ਰਭੂ) ਦੀ। ਬਿਰਲਾ ਜਨਹ=(ਕੋਈ) ਵਿਰਲਾ ਸੇਵਕ-ਜਨ। ਕਾਮ=ਕਾਮਨਾ, ਵਾਸ਼ਨਾ। ਤਜਣੰ=ਛਡਣਾ। ਰਮਣੰ=ਉਚਾਰਦਿਆਂ, ਸਿਮਰਦਿਆਂ। ਸਾਧ ਸੰਗਮਹ=ਸਾਧ ਸੰਗਤ ਵਿਚ।੧੦।

**ਅਰਥ:** (ਹੇ ਭਾਈ! ਇਹ) ਗਾਥਾ (ਬਾਣੀ ਜੋ) ਅਪਾਰ (ਪ੍ਰਭੂ) ਦੀ (ਕਥਾ ਹੈ) ਬਹੁਤ ਹੀ ਡੂੰਘੀ ਹੈ ਸਮਝਣੀ (ਔਖੀ) ਹੈ, ਕੋਈ ਵਿਰਲਾ ਮਨੁੱਖ ਹੀ (ਇਸ ਦੇ ਸਿਧਾਂਤ ਨੂੰ) ਸਮਝ ਸਕਦਾ ਹੈ। (ਇਸ ਤੇ ਅਮਲ ਕਰਨ ਲਈ) ਸੰਸਾਰ ਦੇ (ਮਾਇਆਵੀ) ਕੰਮ ਤਿਆਗਣੇ ਪੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜਗਿਆਸੂ)ਸਾਧ ਸੰਗਤ ਵਿਚ ਗੋਬਿੰਦ ਦੇ (ਗੁਣਾਂ ਨੂੰ) ਉਚਾਰਦਾ ਹੈ (ਉਹੀ ਗੁਰੂ ਦੀ ਕਿਰਪਾ ਨਾਲ ਇਸ ਨੂੰ ਸਮਝਣ ਦੇ ਸਮਰਥ ਹੋ ਸਕਦਾ ਹੈ)।੧੦।

## ਸਾਰਥਕ ਵੀਚਾਰ

ਕਿਸੇ ਡੂੰਘੀ ਚੀਜ਼ ਨੂੰ ਸਮਝਣ ਲਈ ਮਨ ਤੇ ਸੁਰਤਿ ਦੀ ਇਕਾਗਰਤਾ ਦੀ ਡਾਢੀ ਲੋੜ ਪੈਂਦੀ ਹੈ। ਜੇ ਮਨ ਵਿਚ ਦੁਨਿਆਵੀ ਕਾਮਨਾਵਾਂ ਹੀ ਹਰ ਵੇਲੇ ਤੰਗ ਕਰਦੀਆਂ ਰਹਿਣ, ਤਾਂ ਗੁਰ-ਉਪਦੇਸ਼ ਨੂੰ ਸਮਝਣਾ ਤੇ ਅਮਲ ਕਰਨਾ ਕਿਤੇ ਰਿਹਾ, ਮਨ ਸੁਣਨ ਤੋਂ ਹੀ ਅਸਮਰਥ ਰਹਿੰਦਾ ਹੈ।

ਗਾਥਾ ਨੂੰ ਗੂੜ੍ਹ ਕਹਿਣ ਦਾ ਅੰਤਰੀਵ ਭਾਵ ਇਹ ਹੈ ਕਿ ਸੰਸਾਰ ਦੇ ਕੰਮਾਂ ਵਿਚ ਫਸਣ ਤੋਂ ਮਨ ਨੂੰ ਰੋਕਣਾ ਪੈਂਦਾ ਹੈ, ਜਿਵੇਂ ਸ਼ੇਖ ਫਰੀਦ ਜੀ ਦੇ ਬਚਨ ਹਨ:-

੧. **ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥**

**ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥੫੯॥** [ਪੰਨਾ ੧੩੮੧

੨. **ਧੰਧੜੇ ਕੁਲਾਹ, ਚਿਤਿ ਨ ਆਵੈ ਹੇਕੜੋ ॥**

**ਨਾਨਕ ਸੇਈ ਤੰਨ ਫੁਟੰਨਿ, ਜਿਨਾ ਸਾਂਈ ਵਿਸਰੈ॥੧॥** [ਪੰਨਾ ੩੨੩

ਸੋ ਸਾਧ ਸੰਗਤ ਵਿਚ ਪਰਮਾਤਮਾ ਦੇ ਗੁਣ ਸਿਮਰਨੇ ਅਤੇ ਦੁਨਿਆਵੀ ਵਾਸ਼ਨਾਵਾਂ ਨੂੰ ਤਿਆਗ ਕੇ ਹੀ ਇਸ ਗੂੜ੍ਹ ਕੱਥਾ ਦੀ ਸੋਝੀ ਆ ਸਕਦੀ ਹੈ।

**ਸੁਮੰਤ੍ਰ ਸਾਧ ਬਚਨਾ, ਕੋਟਿ ਦੋਖ ਬਿਨਾਸਨਹ ॥**

**ਹਰਿ ਚਰਣ ਕਮਲ ਧ੍ਯਾਨੰ, ਨਾਨਕ, ਕੁਲ ਸਮੂਹ ਉਧਾਰਣਹ ॥ ੧੧ ॥**

**ਪਦ ਅਰਥ:** ਸੁਮੰਤ੍ਰ=ਸ੍ਰੇਸ਼ਟ ਮੰਤ੍ਰ, ਉਤਮ ਉਪਦੇਸ਼। ਸਾਧ ਬਚਨਾ=ਸਾਧੂ (ਸਤਿਗੁਰੂ) ਦੇ ਬਚਨ। ਕੋਟਿ=ਕ੍ਰੋੜਾਂ। ਦੋਖ=ਪਾਪ। ਬਿਨਾਸਨਹ=ਨਾਸ਼ ਕਰਨ ਵਾਲੇ ਹਨ। ਧਾਨੰ=ਧਿਆਨ ਧਰਨ ਨਾਲ। ਕੁਲ ਸਮੂਹ=ਸਾਰੀਆਂ ਕੁਲਾਂ। ਉਧਾਰਣਹ=ਉਧਾਰ ਕਰਨ ਵਾਲੇ।

**ਅਰਥ:** (ਹੇ ਭਾਈ!) ਸਾਧ (ਗੁਰੂ ਦੇ) ਬਚਨ ਸ੍ਰੇਸ਼ਟ (ਉਪਦੇਸ਼ ਦਾਤੇ ਅਤੇ) ਕ੍ਰੋੜਾਂ ਪਾਪਾਂ ਦਾ ਨਾਸ਼ ਕਰਨ ਵਾਲੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜਗਿਆਸੂ) ਪਰਮਾਤਮਾ ਦੇ ਸੋਹਣੇ ਚਰਨਾਂ ਦਾ ਧਿਆਨ ਧਰਦੇ ਹਨ (ਉਹ ਮਾਨੋ ਆਪਣੀਆਂ) ਸਾਰੀਆਂ ਕੁਲਾਂ ਦਾ ਉਧਾਰ ਕਰਨ ਵਾਲੇ ਹੋ ਨਿਬੜਦੇ ਹਨ।੧੧।

## ਸਾਰਥਕ ਵੀਚਾਰ

ਸਾਧ-ਗੁਰੂ ਦੇ ਅੰਮ੍ਰਿਤ ਬਚਨਾਂ ਵਿਚ ਬੇਅੰਤ ਸ਼ਕਤੀ ਹੈ। ਇਕ ਜਨਮ ਦੇ ਨਹੀਂ ਕਈ ਜਨਮਾਂ ਦੇ ਕ੍ਰੋੜਾਂ ਪਾਪ ਨਾਸ਼ ਕਰਨ ਦੀ ਸਮਰਥਾ ਰਖਦੇ ਹਨ। ਗੁਰ ਕੇ ਬਚਨ ਵਾਲਾ ਸ਼ਬਦ ਪੜ੍ਹੋ ਜਿਸ ਤੋਂ ਗੁਰੂ ਦੀ ਸਮਰਥਾ ਦੇ ਦਰਸ਼ਨ ਹੁੰਦੇ ਹਨ:– **ਗੁਰ ਕਾ ਬਚਨ ਬਸੈ ਜੀਅ ਨਾਲੇ॥....** [ਪੰਨਾ ੬੭੯

ਜਿਹੜਾ ਜਗਿਆਸੂ ਗੁਰੂ ਦੇ ਬਚਨਾਂ ਰਾਹੀਂ ਪਰਮੇਸ਼ਰ ਦੇ ਸੋਹਣੇ ਚਰਨਾਂ ਦਾ ਧਿਆਨ ਧਾਰੀ ਬਣਦਾ ਹੈ, ਉਹ ਇਕ ਨਹੀਂ, ਸਾਰੀਆਂ ਕੁਲਾਂ ਦਾ ਉਧਾਰਨਹਾਰਾ ਹੋ ਨਿਬੜਦਾ ਹੈ:–

**ਜਿਹ ਠਾਕੁਰੁ ਸੁਪ੍ਰਸੰਨੁ ਭਯੋ, ਸਤ ਸੰਗਤਿ ਤਿਹ ਪਿਆਰੁ॥**
**ਹਰਿ ਗੁਰੁ ਨਾਨਕੁ ਜਿਨ ਪਰਸਿਓ, ਤਿਨ ਸਭ ਕੁਲ ਕੀਓ ਉਧਾਰੁ॥** [ਪੰਨਾ ੧੩੮੬

**ਸੁੰਦਰ ਮੰਦਰ ਸੈਣਹ ॥ ਜੇਣ ਮਧ ਹਰਿ ਕੀਰਤਨਹ ॥**
**ਮੁਕਤੇ ਰਮਣ ਗੋਬਿੰਦਹ ॥ ਨਾਨਕ, ਲਬਧੵੰ ਬਡ ਭਾਗਣਹ ॥ ੧੨ ॥**

**ਪਦ ਅਰਥ:** ਸੁੰਦਰ=ਸੋਹਣੇ। ਮੰਦਰ=ਘਰ। ਜੇਣ ਮਧ=ਜਿਨ੍ਹਾਂ ਵਿਚ (ਉਚਾਰਨ-ਮਧਿਅ)। ਮੁਕਤੇ=ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ। ਰਮਣ ਗੋਬਿੰਦਹ=(ਜੋ) ਗੋਬਿੰਦ ਦਾ (ਜਸ) ਗਾਉਂਦੇ ਹਨ। ਲਬਧੵੰ=ਲਭਦਾ ਹੈ (ਉਚਾਰਨ-ਲਬਧਿਅੰ)। ਬਡਭਾਗਣਹ=ਵਡੇ ਭਾਗਾਂ ਨਾਲ।੧੨।

**ਅਰਥ:** (ਹੇ ਭਾਈ! ਉਹ) ਘਰ-ਮੰਦਰ ਸੋਹਣੇ ਤੇ ਸੁਹਾਵਣੇ ਹਨ ਜਿਨ੍ਹਾਂ ਵਿਚ ਹਰੀ ਦਾ ਅਖੰਡ ਕੀਰਤਨ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਪ੍ਰਾਣੀ) ਗੋਬਿੰਦ ਦਾ ਜਸ ਗਾਉਂਦੇ ਹਨ (ਉਹ ਮਾਇਆ ਦੇ ਬੰਧਨਾਂ ਤੋਂ) ਮੁਕਤ ਹੋ ਜਾਂਦੇ ਹਨ (ਪਰ ਇਹੋ ਜਿਹੇ ਪ੍ਰਭੂ ਪਿਆਰਿਆਂ ਦਾ ਸੰਗ) ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।੧੨।

## ਸਾਰਥਕ ਵੀਚਾਰ

ਜਿਸ ਥਾਂ ਤੇ ਪਰਮੇਸ਼ਰ ਦਾ ਕੀਰਤਨ ਹੁੰਦਾ ਹੋਵੇ ਭਾਵੇਂ ਉਹ 'ਬਸਤਾ ਤੂਟੀ ਝੁੰਪੜੀ' ਕਿਉ ਨਾ ਹੋਵੇ, ਸੁੰਦਰ ਮੰਦਰਿ ਦਾ ਪ੍ਰਤੀਕ ਹੈ। ਗੁਰਬਾਣੀ ਵਿਚ ਇਸ ਭਾਵ ਦੇ ਕਈ ਪ੍ਰਮਾਣ ਮਿਲਦੇ ਹਨ। ਜਿਵੇ:–

੧. **ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੁਹੰਦਾ ॥**
**ਓਇ ਸੇਵਨਿ ਸੰਮ੍ਰਿਥੁ ਆਪਣਾ, ਬਿਨਸੈ ਸਭੁ ਮੰਦਾ ॥** [ਪੰਨਾ ੩੧੯

੨. ਜਿਥੈ ਜਾਇ ਭਗਤੁ ਸੋ ਥਾਨੁ ਸੁਹਾਵਣਾ ॥ [ਪੰਨਾ ੧੩੬੩

੩. ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ ॥ [ਪੰਨਾ ੧੦੫

੪. ਧਰਤਿ ਸੁਹਾਵੀ ਸਫਲ ਥਾਨੁ, ਪੂਰਨ ਭਏ ਕਾਮ ॥ [ਪੰਨਾ ੮੧੯

੫. ਥਾਨੁ ਸੁਹਾਵਾ ਪਵਿਤੁ ਹੈ, ਜਿਥੈ ਸੰਤ ਸਭਾ ॥ [ਪੰਨਾ ੪੪

**ਹਰਿ ਲਬਧੋ, ਮਿਤ੍ਰ ਸੁਮਿਤੋ ॥ ਬਿਦਾਰਣ ਕਦੇ ਨ ਚਿਤੋ ॥**

**ਜਾ ਕਾ ਅਸਥਲੁ ਤੋਲੁ ਅਮਿਤੋ ॥**

**ਸੁੋਈ ਨਾਨਕ, ਸਖਾ ਜੀਅ ਸੰਗਿ ਕਿਤੋ॥੧੩॥**

**ਪਦ ਅਰਥ:** ਲਬਧੋ=ਲਭਿਆ ਹੈ। ਸੁਮਿਤੋ=ਸ੍ਰੇਸ਼ਟ ਮਿੱਤਰ। ਬਿਦਾਰਣ=ਤੋੜਨਾ। ਜਾ ਕਾ=ਜਿਸ (ਪ੍ਰਭੂ) ਦਾ। ਅਸਥਲੁ=ਅਸਥਾਨ। ਤੋਲੁ=ਵਜ਼ਨ ਭਾਵ ਗੌਰਵ। ਅਮਿਤੋ=ਅਮਿਣਵਾ ਹੈ। ਸੁੋਈ=ਓਹੀ (ਪ੍ਰਭੂ) (ਉਚਾਰਨ-ਸੁਈ)। ਸਖਾ=ਮਿੱਤਰ। ਜੀਅ ਸੰਗ=ਜੀਅ ਨਾਲ (ਰਹਿਣ ਵਾਲਾ)। ਕਿਤੋ=ਕੀਤਾ, ਬਣਾਇਆ।

**ਅਰਥ:** (ਹੇ ਭਾਈ! ਮੈਨੂੰ) ਹਰੀ, ਜੋ ਮਿਤਰਾਂ ਚੋਂ ਸ੍ਰੇਸ਼ਟ ਮਿਤਰ ਹੈ, ਲਭ ਪਿਆ ਹੈ। (ਉਹ ਹਰੀ) ਕਦੇ ਵੀ (ਆਪਣੇ ਪਿਆਰਿਆਂ ਦਾ) ਦਿਲ ਨਹੀਂ ਤੋੜਦਾ। ਜਿਸ (ਸ੍ਰੇਸ਼ਟ ਮਿਤਰ) ਦਾ ਅਸਥਾਨ ਤੇ ਤੋਲ ਅਮਿਣਵਾ ਹੈ। ਨਾਨਕ (ਗੁਰੂ ਜੀ ਦਸਦੇ ਹਨ ਕਿ ਅਸਾਂ) ਉਹੀ (ਪ੍ਰਭੂ ਜਿਹੜਾ ਹਰ ਵੇਲੇ) ਦਿਲ ਦੇ ਨਾਲ ਰਹਿੰਦਾ ਹੈ, (ਆਪਣਾ) ਮਿੱਤਰ ਬਣਾਇਆ ਹੈ।੧੩।

## ਸਾਰਥਕ ਵੀਚਾਰ

ਸੰਸਾਰ ਵਿਚ ਕਹਿਣ ਮਾਤਰ ਕਈ ਮਿਤਰ ਹਨ ਪਰ ਕਈ ਵਾਰੀ ਓਹ ਬੋਲ ਕੁਬੋਲ ਨਾਲ ਦਿਲ ਤੋੜ ਦਿੰਦੇ ਹਨ। ਇਕ ਅਧ ਚੰਗਿਆਈ ਕਰਕੇ ਬਹੁਤ ਬੜਕਾਂ ਮਾਰਦੇ ਹਨ। ਫਿਰ ਹਰ ਵੇਲੇ ਨਾਲ ਨਹੀਂ ਰਹਿ ਸਕਦੇ, ਅੰਤ ਸਮੇਂ ਦੇ ਸਾਥੀ ਨਹੀਂ ਹੁੰਦੇ। ਇਸ ਲਈ ਗੁਰੂ ਪਾਤਿਸ਼ਾਹ ਜੀ ਨੇ ਉਹ ਸਾਥੀ ਲਭਿਆ ਹੈ, ਅਤੇ ਸਾਨੂੰ ਦਸ ਪਾਈ ਹੈ, ਜੋ ਕਦੇ ਦਾਸਾਂ ਦਾ ਦਿਲ ਨਹੀਂ ਤੋੜਦਾ। ਉਹ ਬੇ-ਕੱਸਾਂ ਦਾ ਯਾਰ ਹੈ। ਗੁਰਬਾਣੀ ਵਿਚੋਂ ਅਨੇਕ ਪ੍ਰਮਾਣ ਮਿਲਦੇ ਹਨ। ਜਿਵੇ:—

੧. ਬਨਿ ਭੀਹਾਵਲੇ, ਹਿਕੁ ਸਾਥੀ ਲਧਮੁ, ਦੁਖ ਹਰਤਾ ਹਰਿਨਾਮਾ॥
ਬਲਿ ਬਲਿ ਜਾਈ ਸੰਤ ਪਿਆਰੇ, ਨਾਨਕ ਪੂਰਨ ਕਾਮਾਂ॥ [ਪੰਨਾ ੫੧੯

੨. ਗੁੜ੍ਹਾ ਲਧਮੁ ਲਾਲੁ, ਮਥੈ ਹੀ ਪਰਗਟੁ ਥਿਆ ॥
ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥ [ਪੰਨਾ ੧੦੯੬

੩. ਮਿਤ੍ਰ ਘਣੇਰੇ ਕਰਿ ਥਕੀ, ਮੇਰਾ ਦੁਖੁ ਕਾਟੈ ਕੋਇ ॥
ਮਿਲਿ ਪ੍ਰੀਤਮ ਦੁਖੁ ਕਟਿਆ, ਸਬਦਿ ਮਿਲਾਵਾ ਹੋਇ ॥ [ਪੰਨਾ ੩੭

**ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥**

**ਪ੍ਰੀਤਮ ਭਗਵਾਨ ਅਚੁਤ ॥ ਨਾਨਕ, ਸੰਸਾਰ ਸਾਗਰ ਤਾਰਣਹ ॥੧੪॥**

**ਪਦ ਅਰਥ:** ਅਪਜਸੰ=ਬਦਨਾਮੀ। ਸਤ ਪੁਤ੍ਰਹ=ਸ੍ਰੇਸ਼ਟ ਪੁੱਤ੍ਰ ਦੇ (ਪੈਦਾ ਹੋਣ ਤੇ)। ਸਿਮਰਤਬ੍ਰ=ਸਿਮਰਦਾ ਹੈ। ਰਿਦੈ=ਹਿਰਦੇ ਵਿਚ। ਮੰਤ੍ਰਣਹ=ਉਪਦੇਸ਼। ਪ੍ਰੀਤਮ=ਪਿਆਰਾ। ਭਗਵਾਨ=ਮਾਲਕ। ਅਚੁਤ=ਅਬਿਨਾਸੀ।

**ਅਰਥ:** (ਹੇ ਭਾਈ!) ਸ੍ਰੇਸ਼ਟ ਪੁਤ੍ਰ ਪੈਦਾ ਹੋਣ ਨਾਲ (ਕੁਲ ਦੀ ਪਿਛਲੀ) ਬਦਨਾਮੀ ਮਿਟ ਜਾਂਦੀ ਹੈ (ਕਿਉਂਕਿ ਉਹ ਆਪਣੇ) ਹਿਰਦੇ ਵਿਚ ਗੁਰ-ਮੰਤਰ ਸਿਮਰਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਪਿਆਰੇ ਅਬਿਨਾਸ਼ੀ ਮਾਲਕ ਦਾ (ਸਿਮਰਨ) ਸੰਸਾਰ ਸਾਗਰ ਤੋਂ ਤਾਰ ਦਿੰਦਾ ਹੈ।੧੪।

## ਸਾਰਥਕ ਵੀਚਾਰ

ਪਿਛੇ ੧੧ਵੇਂ ਸਲੋਕ ਵਿਚ 'ਸੁਮੰਤ੍ਰ ਸਾਧ ਬਚਨਾ' ਦੀ ਵਡਿਆਈ ਵਲ ਧਿਆਨ ਦਿਉ। ਜਿਹੜਾ ਜੀਵ ਉਠਦਿਆਂ ਬੈਠਦਿਆਂ ਗੁਰ-ਮੰਤ੍ਰ ਦਾ ਜਾਪ ਕਰਦਾ ਰਹਿੰਦਾ ਹੈ ਉਹ ਸਾਰੇ ਸੰਸਾਰ ਵਿਚ ਆਪਣੀ ਕੁਲ ਦਾ ਨਾਂ ਰੌਸ਼ਨ ਕਰ ਦਿੰਦਾ ਹੈ। ਜੇ ਕੋਈ ਕੁਲ ਦੀ ਬਦਨਾਮੀ ਹੋਈ ਹੋਵੇ, ਤਾਂ ਉਹ ਕਲੰਕ ਵੀ ਧੋ ਦਿੰਦਾ ਹੈ। ਗੁਰਬਾਣੀ ਵਿਚ ਗੁਰ-ਮੰਤਰ ਸਿਮਰਨ ਦੀ ਪ੍ਰੇਰਨਾ ਇਸ ਤਰ੍ਹਾਂ ਦਿਤੀ ਹੈ:–

੧. **ਚਲਤ ਬੈਸਤ ਸੋਵਤ ਜਾਗਤ, ਗੁਰਮੰਤ੍ਰੁ ਰਿਦੈ ਚਿਤਾਰਿ॥**
**ਚਰਣ ਸਰਣ ਭਜੁ ਸੰਗਿ ਸਾਧੂ, ਭਵ ਸਾਗਰ ਉਤਰਹਿ ਪਾਰਿ॥੧॥** [ਪੰਨਾ ੧੦੦੬-੭

ਗੁਰ ਉਪਦੇਸ਼ ਨੂੰ ਹਿਰਦੇ ਵਿਚ ਵਸਾਣ ਵਾਲੇ ਮਨੁੱਖ ਦੀ ਲੋਕ ਪਰਲੋਕ ਵਿਚ ਸੋਭਾ ਹੁੰਦੀ ਹੈ:-

**ਅਪਜਸੁ ਮਿਟੈ ਹੋਵੈ ਜਗਿ ਕੀਰਤਿ, ਦਰਗਹ ਬੈਸਣੁ ਪਾਈਐ ॥**
**ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ,**
**ਸੁਖ ਅਨਦ ਸੇਤੀ ਘਰਿ ਜਾਈਐ॥** [ਪੰਨਾ ੫੦੦

**ਮਰਣੰ, ਬਿਸਰਣੰ ਗੋਬਿੰਦਹ ॥ ਜੀਵਣੰ, ਹਰਿ ਨਾਮ ਧ੍ਯਾਵਣਹ ॥**
**ਲਭਣੰ ਸਾਧ ਸੰਗੇਣ ॥ ਨਾਨਕ, ਹਰਿ ਪੂਰਬਿ ਲਿਖਣਹ ॥ ੧੫ ॥**

**ਪਦ ਅਰਥ:** ਮਰਣੰ=ਮਰਨਾ, ਮੌਤ। ਬਿਸਰਣੰ ਗੋਬਿੰਦਹ=ਗੋਬਿੰਦ ਦਾ ਵਿਸਰਨਾ। ਜੀਵਣੰ=(ਅਮਰ) ਜੀਵਨ। ਧ੍ਯਾਵਣਹ=ਧਿਆਉਣਾ। ਲਭਣੰ=ਲਭਦਾ ਹੈ। ਸਾਧ ਸੰਗੇਣ=ਸਾਧ ਸੰਗਤ ਵਿਚ। ਪੂਰਬਿ ਲਿਖਣਹ=ਪਹਿਲੇ, ਪਿਛਲੇ ਧੁਰ ਤੋਂ ਲਿਖੇ ਹੋਏ ਲੇਖ।੧੫।

**ਅਰਥ:** (ਹੇ ਭਾਈ!) ਗੋਬਿੰਦ (ਨਾਮ ਦਾ) ਵਿਸਰਨਾ ਮੌਤ ਹੈ (ਅਤੇ) ਹਰੀ ਦਾ ਨਾਮ ਧਿਆਉਣਾ (ਅਮਰ) ਜੀਵਨ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਨਾਮ) ਸਾਧ ਸੰਗਤ ਵਿਚ (ਉਸ ਨੂੰ) ਲਭਦਾ ਹੈ (ਜਿਸ ਦੇ ਮਥੇ ਉਤੇ) ਹਰੀ ਨੇ ਧੁਰੋਂ ਹੀ ਲੇਖ ਲਿਖੇ ਹੋਣ।੧੫।

## ਸਾਰਥਕ ਵੀਚਾਰ

ਇਸ ਸਲੋਕ ਵਿਚ ਮਰਣ ਤੇ ਜੀਵਣ ਦੀ ਪਰਿਭਾਸ਼ਾ ਨੂੰ ਨਿਰੂਪਣ ਕੀਤਾ ਗਿਆ ਹੈ। ਗੁਰਮਤਿ ਦਾ ਇਹ ਸਿਧਾਂਤ ਹੈ:–

੧. **ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ, ਅਵਰੁ ਨ ਜੀਵੈ ਕੋਇ ॥**

**ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ॥** [ਪੰਨਾ ੧੪੨

੨. **ਸੋ ਜੀਵਤ ਜਿਹ ਜੀਵਤ ਜਪਿਆ ॥**

**ਪ੍ਰਗਟ ਭਏ, ਨਾਨਕ ਨਹ ਛਪਿਆ ॥੨੧॥** [ਪੰਨਾ ੨੫੪

੩. **ਨਾਨਕ ਸੋਈ ਜੀਵਿਆ, ਜਿਨਿ ਇਕੁ ਪਛਾਤਾ ॥** [ਪੰਨਾ ੩੧੯

ਜਿਸ ਨੂੰ ਪਰਮਾਤਮਾ ਦਾ ਨਾਮ ਵਿਸਰ ਗਿਆ ਹੈ, ਉਹ ਜਾਣੋ ਮੁਰਦਾ ਹੈ। ਸਾਧ ਸੰਗਤ ਦਾ ਮਿਲਾਪ ਤੇ ਨਾਮ-ਸਿਮਰਨ ਦੀ ਕਮਾਈ ਪੂਰਬਲੇ ਕਰਮਾਂ ਦੇ ਲੇਖਾਂ ਅਨੁਸਾਰ ਹੁੰਦੀ ਹੈ।

**ਦਸਨ ਬਿਹੂਨ ਭੁਯੰਗੰ, ਮੰਤ੍ਰੰ ਗਾਰੁੜੀ ਨਿਵਾਰੰ ॥**

**ਬ੍ਯਾਧਿ ਉਪਾੜਣ ਸੰਤੰ ॥ ਨਾਨਕ, ਲਬਧ ਕਰਮਣਹ ॥ ੧੬ ॥**

**ਪਦ ਅਰਥ:** ਦਸਨ=ਦੰਦ। ਬਿਹੂਨ=ਬਿਨਾ। ਭੁਯੰਗੰ=ਸੱਪ। ਮੰਤ੍ਰੰ=ਮੰਤਰ ਨਾਲ। ਗਾਰੁੜੀ=ਸਪ ਦੀ ਜ਼ਹਿਰ ਦੂਰ ਕਰਨ ਵਾਲਾ ਮਾਂਦਰੀ। ਨਿਵਾਰੰ=ਦੂਰ ਕਰ ਦਿੰਦਾ ਹੈ। ਬਾਧਿ=ਰੋਗ। ਉਪਾੜਣ=ਨਾਸ਼ ਕਰਨ ਵਾਲਾ। ਲਬਧ=ਲਭਦਾ ਹੈ। ਕਰਮਣਹ=ਕਰਮ (ਭਾਗਾਂ) ਨਾਲ।੧੬।

**ਅਰਥ:** (ਜਿਵੇਂ) ਸਪ ਦਾ ਮੰਤਰ ਜਾਣਨ ਵਾਲਾ ਭਾਵ ਮਾਂਦਰੀ ਸਪ ਦੀ ਜ਼ਹਿਰ ਦੂਰ ਕਰਨ ਹਿਤ ਉਸ ਨੂੰ ਦੰਦ ਹੀਣਾ ਕਰ ਦਿੰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰਬੀ-ਸੰਤ ਗੁਰੂ ਦੇ ਨਾਮ) ਮੰਤ੍ਰ ਨਾਲ (ਜੀਵ ਦੇ ਆਧਿ, ਬਿਆਧਿ ਉਪਾਧਿ ਤਿੰਨੇ ਰੋਗ) ਨਾਸ਼ ਕਰ ਦਿੰਦਾ ਹੈ (ਪਰ ਅਜਿਹਾ ਗੁਰੂ) ਵਡੇ ਭਾਗਾਂ ਨਾਲ ਲਭਦਾ ਹੈ।੧੬।

## ਸਾਰਥਕ ਵੀਚਾਰ

"ਸਰਬ ਰੋਗ ਦਾ ਅਉਖਧ ਨਾਮੁ" ਅਸੀਂ ਹਰ ਰੋਜ਼ ਪੜ੍ਹਦੇ ਹਾਂ, ਪਰ ਅਜੇ ਤਕ ਇਸ ਤੇ ਸਾਡਾ ਵਿਸ਼ਵਾਸ਼ ਨਹੀਂ ਬੱਝਾ, ਜਿਸ ਕਰਕੇ ਅਸੀਂ ਹਕੀਮਾਂ, ਵੈਦਾਂ, ਡਾਕਟਰਾਂ ਕੋਲ ਜਾਂਦੇ ਹਾਂ। ਇਹ ਠੀਕ ਹੈ ਕਿ ਡਾਕਟਰ ਵੈਦ ਸਰੀਰਕ ਰੋਗ ਨੂੰ ਦੂਰ ਕਰਨ ਦੀ ਦਵਾਈ ਦੇ ਸਕਦੇ ਹਨ ਪਰ ਮਨ ਦੇ ਰੋਗ ਉਹ ਨਹੀਂ ਕਟ ਸਕਦੇ। ਮਨ ਨੂੰ ਵਸ ਕਰਨ ਦਾ ਮੰਤਰ ਸਿਵਾਏ ਸਤਿਗੁਰੂ ਜੀ ਦੇ, ਹੋਰ ਕਿਸੇ ਕੋਲ ਨਹੀਂ ਹੈ। ਉਹ ਦਵਾਈ ਹੈ ਗੁਰੂ ਦੀ ਕਿਰਪਾ:–

**ਦਸ ਦਿਸ ਖੋਜਤ ਮੈ ਫਿਰਿਓ, ਜਤ ਦੇਖਉ ਤਤ ਸੋਇ ॥**

**ਮਨ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ॥੧॥** [ਪੰਨਾ ੨੯੮

ਇਥੇ ਸੰਤ ਪਦ ਆਦਰਵਾਚੀ ਸਤਿਗੁਰੂ ਦਾ ਲਖਾਇਕ ਹੈ ਕਿਉਂਕਿ ਨਾਮ-ਮੰਤਰ ਦਾ ਦਾਤਾ ਕੇਵਲ ਸਤਿਗੁਰੂ ਹੈ।; ਫਿਰ ਇਸ ਦੇ ਨਾਲ ਲਗਦੇ ਸਲੋਕ ਵਿਚ 'ਪਰਸਾਦੰ ਗੁਰ ਦਰਸਨਹ' ਵਾਲੀ ਮੁਹਰ ਛਾਪ ਇਸ ਵੀਚਾਰ ਦਾ ਨਿਰਣਾ ਕਰ ਦਿੰਦੀ ਹੈ।

**ਜਥ ਕਥ ਰਮਣੰ, ਸਰਣੰ ਸਰਬਤ੍ਰ ਜੀਅਣਹ ॥**

**ਤਥ ਲਗਣੰ ਪ੍ਰੇਮ ਨਾਨਕ ॥ ਪਰਸਾਦੰ ਗੁਰ ਦਰਸਨਹ ॥ ੧੭ ॥**

**ਪਦ ਅਰਥ**: ਜਥ ਕਥ=ਜਿਥੇ ਕਿਥੇ ਭਾਵ ਹਰ ਥਾਂ ਤੇ। ਰਮਣੰ=ਰਵ ਰਿਹਾ, ਵਿਆਪਕ ਹੋ ਰਿਹਾ ਹੈ। ਸਰਣੰ=ਸਰਨ। ਸਰਬਤ੍ਰ ਜੀਅਣਹ=ਸਾਰੇ ਜੀਆਂ ਨੂੰ। ਤਥ=ਉਸ (ਪ੍ਰਭੂ) ਵਿਚ। ਪਰਸਾਦੰ=ਕਿਰਪਾ ਦੁਆਰਾ। ਗੁਰ ਦਰਸਨ=ਗੁਰੂ ਦੇ ਦਰਸ਼ਨ।

**ਅਰਥ**: (ਹੇ ਭਾਈ! ਉਹ ਪਰਮਾਤਮਾ) ਜਿੱਥੇ ਕਿੱਥੇ (ਵੇਖੋ) ਵਿਆਪਕ ਹੋ ਰਿਹਾ ਹੈ (ਅਤੇ ਉਹ) ਸਾਰੇ ਜੀਆਂ ਨੂੰ ਸ਼ਰਣ (ਆਸਰਾ ਦੇਣ ਦੇ ਸਮਰਥ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਗੁਰੂ ਦੇ ਦਰਸ਼ਨ ਦੀ ਬਰਕਤ ਨਾਲ ਹੀ (ਸੱਚਾ) ਪ੍ਰੇਮ ਲਗਦਾ ਹੈ।੧੭।

## ਸਾਰਥਕ ਵੀਚਾਰ

ਗੁਰੂ ਦੇ ਦਰਸ਼ਨਾਂ ਦੀ ਬਰਕਤ ਦੁਆਰਾ ਹੀ ਪਰਮੇਸ਼ਰ ਵਿਚ ਪ੍ਰੇਮ ਲਗਦਾ ਹੈ, 'ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ' ਦਾ ਮੁਢ ਬਝਦਾ ਹੈ। ਜਦੋਂ ਗੁਰੂ ਦਾ ਵੀਚਾਰ ਹਿਰਦੇ ਵਿਚ ਵਸ ਜਾਂਦਾ ਹੈ ਤਾਂ ਜਿੱਥੇ ਕਿੱਥੇ ਵੇਖੋ ਵਿਆਪਕ ਹਰੀ ਦੇ ਦਰਸ਼ਨ ਹੁੰਦੇ ਹਨ। ਗੁਰੂ ਦੇ ਦਰਸ਼ਨ ਨਾਲ 'ਹਰਿ ਰੰਗ ਸਹਜੇ ਮਾਣੁ' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

**ਚਰਣਾਰਬਿੰਦ ਮਨ ਬਿਧੵੰ॥ ਸਿਧੵੰ ਸਰਬ ਕੁਸਲਣਹ ॥**

**ਗਾਥਾ ਗਾਵੰਤਿ, ਨਾਨਕ, ਭਬੵੰ ਪਰਾ ਪੂਰਬਣਹ ॥ ੧੮ ॥**

**ਪਦ ਅਰਥ**: ਚਰਣਾਰਬਿੰਦ=ਚਰਨਾਰ ਬਿੰਦ ਭਾਵ ਕਮਲ ਸਾਰਖੇ ਸੋਹਣੇ ਚਰਨ। ਬਿਧੵੰ=ਵਿੰਨ੍ਹਿਆ ਜਾਂਦਾ ਹੈ। ਸਿਧੵੰ=ਸਿਧ ਹੋ ਜਾਂਦੇ ਹਨ ਭਾਵ ਸਫਲ ਹੋ ਜਾਂਦੇ ਹਨ। ਸਰਬ=ਸਾਰੇ। ਕੁਸਲਣਹ=ਸੁਖ, ਕਲਿਆਣ। ਗਾਥਾ=ਪ੍ਰਭੂ ਦੀ ਸਿਫਤਿ-ਸਾਲਾਹ ਵਾਲੀ ਗੂੜੀ ਕਥਾ। ਗਾਵੰਤ=ਗਾਉਂਦੇ ਹਨ। ਭਬੰ=ਭਾਵੀ, ਭਾਗ। ਪਰਾ ਪੂਰਬਣਹ=ਬਹੁਤ ਪਹਿਲਾਂ ਕਾਲ ਦੇ।

**ਅਰਥ**: (ਹੇ ਭਾਈ! ਜਿਸ ਮਨੁੱਖ ਦੇ) ਮਨ (ਪ੍ਰਭੂ ਦੇ) ਸੋਹਣੇ ਚਰਨਾ ਨਾਲ ਵਿੰਨ੍ਹਿਆ ਜਾਂਦਾ ਹੈ, (ਉਸ ਨੂੰ) ਸਾਰੇ ਕੁਸਲ (ਸੁਖ ਅਨੰਦ) ਮਿਲ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰਬੀ-ਗੁਣਾਂ ਦੀ) ਗਾਥਾ (ਓਹੀ) ਗਾਉਂਦੇ ਹਨ (ਜਿਨ੍ਹਾਂ ਦੇ ਮਥੇ ਤੇ) ਪੂਰਬਲੇ ਭਾਗ ਹੋਣ।੧੮।

## ਸਾਰਥਕ ਵੀਚਾਰ

ਬਾਰਹਮਾਹ ਮਾਝ ਵਿਚ ਅੰਕਿਤ ਹੈ ਕਿ:—

**ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ ॥**

**ਮਨੁ ਬੇਧਿਆ ਚਰਨਾਰਬਿੰਦ, ਦਰਸਨਿ ਲਗੜਾ ਸਾਹੁ ॥**

**ਓਟ ਗੋਵਿੰਦ ਗੋਪਾਲ ਰਾਇ, ਸੇਵਾ ਸੁਆਮੀ ਲਾਹੁ ॥** [ਪੰਨਾ ੧੩੫

ਜੇ ਜੀਵ ਪਰਮੇਸ਼ਰ ਦੇ ਚਰਨ-ਕਮਲਾਂ ਦਾ ਭੌਰਾ ਬਣ ਜਾਏ ਤਾਂ ਇਹ ਸਾਰੇ ਸੁਖਾਂ ਦਾ ਭਾਗੀ ਬਣ ਜਾਂਦਾ ਹੈ। ਪ੍ਰਭੂ ਦੇ ਗੁਣਾਂ ਦੀ ਗਾਥਾ ਗਾਉਣ ਦਾ ਸੰਜੋਗ ਉਸ ਵਡਭਾਗੇ ਪੁਰਸ ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਤੇ ਪੂਰਬਲੇ ਭਾਗ ਹੋਣ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:—

੧. **ਮਸਤਕਿ ਹੋਵੈ ਲਿਖਿਆ, ਹਰਿ ਸਿਮਰਿ ਪ੍ਰਾਣੀ ॥** [ਪੰਨਾ ੩੧੯

੨. **ਮਤ ਕੋਈ ਜਾਣਹੁ ਅਵਰੁ ਕਛੁ, ਸਭ ਪ੍ਰਭ ਕੈ ਹਾਥਿ ॥**

**ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ ॥** [ਪੰਨਾ ੮੧੪

**ਸੁਭ ਬਚਨ ਰਮਣੰ ਗਵਣੰ, ਸਾਧ ਸੰਗੇਣ ਉਧਰਣਹ ॥**

**ਸੰਸਾਰ ਸਾਗਰੰ, ਨਾਨਕ, ਪੁਨਰਪਿ ਜਨਮ ਨ ਲਭ੍ਯਤੇ ॥ ੧੯ ॥**

**ਪਦ ਅਰਥ:** ਸੁਭ ਬਚਨ=ਸੋਹਣੇ ਬੋਲ। ਰਮਣੰ=ਉਚਾਰਨ ਨਾਲ। ਗਵਣੰ=ਗਮਨ ਕਰਨ ਨਾਲ। ਸਾਧ ਸੰਗੇਣ=ਸਾਧ ਸੰਗਤ ਵਿਚ। ਉਧਰਣਹ=ਉਧਾਰ ਹੋ ਜਾਂਦਾ ਹੈ। ਪੁਨਰਪਿ=ਫੇਰ, ਮੁੜ ਕੇ। ਨ ਲਭ੍ਯਤੇ=ਨਹੀਂ ਲਭਦਾ।

**ਅਰਥ:** (ਹੇ ਭਾਈ!) ਸਾਧ-ਸੰਗਤ ਵਿਚ ਜਾ ਕੇ (ਪਰਮਾਤਮਾ ਦੀ ਸਿਫਤਿ ਸਾਲਾਹ ਦੇ) ਸ੍ਰੇਸ਼ਟ ਬੋਲ ਉਚਾਰਨ ਨਾਲ (ਜੀਵ ਦਾ) ਉਧਾਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਣ ਗਾਉਣ ਨਾਲ ਮਨੁੱਖ) ਸੰਸਾਰ ਸਾਗਰ ਤੋਂ (ਤਰ ਜਾਂਦਾ ਹੈ ਉਸ ਨੂੰ) ਮੁੜ ਕੇ (ਕੋਈ) ਜਨਮ ਨਹੀਂ ਲੈਣਾ ਪੈਂਦਾ (ਭਾਵ ਉਹ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ)।੧੯।

## ਸਾਰਥਕ ਵੀਚਾਰ

ਗੁਰਬਾਣੀ ਦੇ ਅੰਮ੍ਰਿਤ ਬਚਨ ਹਨ:--

**ਸੁਭ ਬਚਨ ਬੋਲਿ ਗੁਨ ਅਮੋਲ ॥ ਕਿੰ ਕਰੀ ਬਿਕਾਰ ॥** [ਪੰਨਾ ੧੨੨੯

ਸਾਧ ਸੰਗਤ ਵਿਚ ਗੁਣ ਗਾਉਣ ਦਾ ਇਹ ਲਾਭ ਹੈ ਕਿ ਮੁੜ ਕੇ ਜਨਮ ਨਹੀਂ ਲੈਣਾ ਪੈਂਦਾ:--

**ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ ॥**

**ਸਾਧ ਸੰਗਮਿ ਲਾਭੁ ਪਾਇਓ, ਨਾਨਕ ਫਿਰਿ ਨ ਮਰੰਦ ॥** [ਪੰਨਾ ੧੩੦੪

ਗੁਰਬਾਣੀ ਦਾ ਅੰਮ੍ਰਿਤ ਕੀਰਤਨ ਕਰਨ ਨਾਲ ਜੀਵ ਦਾ ਉਧਾਰ ਹੋ ਜਾਂਦਾ ਹੈ, ਭਾਵ ਉਸ ਦਾ ਆਵਾਗਵਣ ਮੁਕ ਜਾਂਦਾ ਹੈ:--

**ਵਡੈ ਭਾਗਿ ਪ੍ਰਭ ਕੀਰਤਨੁ ਗਾਇਆ॥ ਸੰਤ ਸੰਗਿ ਨਾਨਕ ਪ੍ਰਭੁ ਪਾਇਆ॥**[ਪੰ. ੮੦੫

**ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ ॥**

**ਕੁਲਹ ਸਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥੨੦॥**

**ਪਦ ਅਰਥ:** ਬੀਚਾਰੰ=ਵੀਚਾਰ। ਏਕੰਕਾਰ=ਇਕੋ ਇਕ, ਇਕ-ਰਸ ਰਹਿਣ ਵਾਲਾ ਪ੍ਰਭੂ। ਉਰ ਧਾਰੰ=ਹਿਰਦੇ ਵਿਚ ਧਾਰਨ ਨਾਲ। ਕੁਲਹ ਸਮੂਹ=ਸਾਰੀਆਂ ਕੁਲਾਂ ਦਾ। ਉਧਾਰੰ=ਉਧਾਰਨ ਵਾਲਾ। ਕੋ=ਕੋਈ। ਤਾਰੰ=ਤਾਰਨ ਵਾਲਾ।

**ਅਰਥ:** (ਹੇ ਭਾਈ!) ਏਕੰਕਾਰ (ਪਰਮਾਤਮਾ) ਦਾ ਨਾਮ ਹਿਰਦੇ ਵਿਚ ਧਾਰਨ ਨਾਲ ਵੇਦਾਂ ਪੁਰਾਣਾਂ ਸ਼ਾਸਤਰਾਂ (ਆਦਿ) ਦਾ ਵੀਚਾਰ (ਸੁਤੇ) ਹੀ ਅੰਦਰ ਆ ਜਾਂਦਾ ਹੈ। (ਨਾਮ) ਸਾਰੀਆਂ ਕੁਲਾਂ ਤੇ (ਜਗਤ ਦੇ) ਸਾਰੇ (ਜੀਆਂ ਨੂੰ) ਉਧਾਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕੋਈ (ਵਿਰਲਾ ਵਡੇਭਾਗਾਂ ਨਾਲ (ਮਨੁੱਖ ਆਪ ਨਾਮ ਜਪ ਕੇ ਹੋਰਨਾਂ ਨੂੰ) ਤਾਰਨ ਵਾਲਾ ਬਣਦਾ ਹੈ।੨੦।

ਜਿਸ ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸ ਗਿਆ, ਉਥੇ ਹੋਰ ਕਿਸੇ ਗਲ ਦੀ, ਕਿਸੇ ਗਿਆਨ-ਧਿਆਨ ਦੀ ਘਾਟ ਨਹੀਂ ਰਹਿੰਦੀ। ਉਹ ਆਪ ਹੀ ਨਹੀਂ, ਕੇਵਲ ਕੁਲਾਂ ਹੀ ਨਹੀਂ ਸਗੋਂ ਸਾਰੇ ਸੰਗੀਆਂ ਸਾਥੀਆਂ ਨੂੰ ਉਧਾਰਨ ਦਾ ਵਸੀਲਾ ਬਣ ਜਾਂਦਾ ਹੈ। ਗੁਰਬਾਣੀ ਦੇ ਪਾਵਨ ਵਾਕ ਹਨ:–

੧. **ਜਿਸੁ ਮਨਿ ਵਸੈ ਨਰਾਇਣੋ, ਸੋ ਕਹੀਐ ਭਗਵੰਤੁ ॥** [ਪੰਨਾ ੧੩੭

੨. **ਵਡਭਾਗੀ ਸੰਗਤਿ ਮਿਲੈ, ਗੁਰਮੁਖਿ ਸਵਾਰੀ ॥** [ਪੰਨਾ ੬੫੧

੩. **ਸੋ ਵਡਭਾਗੀ ਜਿਸੁ ਨਾਮਿ ਪਿਆਰੁ॥ ਤਿਸ ਕੈ ਸੰਗਿ ਤਰੈ ਸੰਸਾਰੁ॥** [ਪੰਨਾ ੧੧੫੦

**ਸਿਮਰਣੰ ਗੋਬਿੰਦ ਨਾਮੰ, ਉਧਰਣੰ ਕੁਲ ਸਮੂਹਣਹ ॥**

**ਲਬਧਿਅੰ ਸਾਧ ਸੰਗੇਣਿ, ਨਾਨਕ, ਵਡਭਾਗੀ ਭੇਟੰਤਿ ਦਰਸਨਹ ॥੨੧॥**

**ਪਦ ਅਰਥ:** ਸਿਮਰਣੰ=ਸਿਮਰਨ ਕਰਨ ਨਾਲ। ਗੋਬਿੰਦ ਨਾਮੰ=ਪਰਮਾਤਮਾ ਦਾ ਨਾਮ। ਉਧਰਣੰ=ਉਧਾਰ ਹੋ ਜਾਂਦਾ ਹੈ। ਕੁਲ ਸਮੂਹਣਹ=ਸਾਰੀਆਂ ਕੁਲਾਂ ਦਾ। ਲਬਧਿਅੰ=ਲਭਦਾ ਹੈ। ਸਾਧ ਸੰਗੇਣ=ਸਾਧੂ ਦੀ ਸੰਗਤ ਵਿਚ। ਵਡਭਾਗੀ=ਵਡੇ ਭਾਗਾਂ ਵਾਲੇ। ਭੇਟੰਤਿ=ਮਿਲਦੇ ਹਨ। ਦਰਸਨਹ=ਦਰਸ਼ਨ (ਕਰਦੇ ਹਨ)।੨੧।

**ਅਰਥ:** ਗੋਬਿੰਦ ਦਾ ਨਾਮ ਸਿਮਰਨ ਨਾਲ ਸਾਰੀਆਂ ਕੁਲਾਂ ਦਾ ਉਧਾਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਿਮਰਨ) ਸਾਧ ਸੰਗਤ ਵਿਚੋਂ ਲਭਦਾ ਹੈ ਪਰ ਕਿਸੇ ਵਡੇਭਾਗਾਂ ਵਾਲੇ (ਪੁਰਸ਼ ਨੂੰ ਗੁਰ-ਪਰਮੇਸ਼ਰ ਜੀ ਦੇ) ਦਰਸ਼ਨ ਮਿਲਦੇ ਹਨ।੨੧।

## ਸਾਰਥਕ ਵੀਚਾਰ

ਸ੍ਰਿਸ਼ਟੀ ਦੇ ਮਾਲਕ ਗੋਬਿੰਦ ਦਾ ਨਾਮ ਸਿਮਰਨ, ਜੋ ਸਾਰੀਆਂ ਕੁਲਾਂ ਦਾ ਤਾਰਕ ਹੈ, ਕਿਸੇ ਵਡਭਾਗੀ ਪੁਰਸ਼ ਨੂੰ ਸਤਿਗੁਰੂ ਪਾਸੋਂ ਸਾਧ ਸੰਗਤ ਵਿਚ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:–

**ੳ) ਨਾਵੈ ਨੋ ਲੋਚੈ ਜੇਤੀ ਸਭ ਆਈ ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥**

**ਜਿਨੀ ਨਾਉ ਪਾਇਆ ਸੇ ਵਡਭਾਗੀ, ਗੁਰ ਕੈ ਸਬਦਿ ਮਿਲਾਇਦਾ॥੧੩॥**[ਪੰ. ੧੦੬੪

**ਅ) ਨਾਨਕ, ਨਾਮੁ ਤਿਨਾ ਕਉ ਮਿਲਿਆ, ਜਿਨ ਕਉ ਧੁਰਿ ਲਿਖਿ ਪਾਇਆ॥** [ਪੰਨਾ ੬੪੪

**ਸਰਬ ਦੋਖ ਪਰੰਤਿਆਗੀ, ਸਰਬ ਧਰਮ ਦ੍ਰਿੜੰਤਣਃ॥**

**ਲਬਧੇਣਿ ਸਾਧ ਸੰਗੇਣਿ, ਨਾਨਕ, ਮਸਤਕਿ ਲਿਖ੍ਣਃ॥ ੨੨ ॥**

**ਪਦ ਅਰਥ:** ਸਰਬ ਦੋਖ=ਸਾਰੇ ਪਾਪ। ਪਰੰ ਤਿਆਗੀ=ਚੰਗੀ ਤਰ੍ਹਾਂ, ਪੂਰਨ ਤਿਆਗੀ। ਸਰਬ ਧਰਮ=ਸਾਰੇ ਧਰਮ। ਦ੍ਰਿੜੰਤਣ:=ਪੱਕੇ ਹੋ ਜਾਂਦੇ ਹਨ। ਲਭਧੇਣਿ=ਲਭਦੇ ਹਨ। ਸਾਧ ਸੰਗੇਣਿ=ਸਾਧ ਸੰਗਤ ਵਿਚੋਂ। ਮਸਤਕਿ=ਮੱਥੇ ਉਤੇ। ਲਿਖ੍ਣਃ=ਲਿਖੇ ਹੋਏ ਲੇਖ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ) ਮੱਥੇ ਉਤੇ ਚੰਗਾ ਲੇਖ ਲਿਖਿਆ ਹੋਵੇ ਉਹ) ਸਾਰੇ ਪਾਪਾਂ ਦਾ ਚੰਗੀ ਤਰ੍ਹਾਂ ਤਿਆਗੀ ਅਤੇ ਸਾਰੇ ਧਰਮਾਂ ਨੂੰ ਦ੍ਰਿੜ ਕਰਨ ਵਾਲਾ ਬਣ ਜਾਂਦਾ ਹੈ (ਕਿਉਂਕਿ ਇਹ ਦਾਤਿ ਉਸ ਨੂੰ) ਸਾਧ ਸੰਗਤ ਵਿਚੋਂ ਲਭ ਪੈਂਦੀ ਹੈ।੨੨।

## ਸਾਰਥਕ ਵੀਚਾਰ

ਸਾਰੀ ਗਲ ਮੱਥੇ ਦੇ ਭਾਗਾਂ ਦੀ ਹੈ। ਚੰਗੇ ਮੰਦੇ ਭਾਗ ਵੀ ਕਰਮਾਂ ਦੇ ਆਧਾਰ ਤੇ ਹੀ ਬਣਦੇ ਹਨ। ਇਸ ਸਲੋਕ ਵਿਚ ਸਾਧ ਸੰਗਤ ਦੀ ਮਹਿਮਾ ਦਾ ਵਰਨਣ ਹੈ, ਜਿਸ ਦੀ ਬਰਕਤ ਨਾਲ ਮਨੁੱਖ ਸਾਰੇ ਪਾਪਾਂ ਦਾ ਤਿਆਗੀ ਅਤੇ ਸਾਰੇ ਧਰਮਾਂ ਨੂੰ ਦ੍ਰਿੜ ਕਰਨ ਵਾਲਾ ਬਣ ਜਾਂਦਾ ਹੈ:-

ੳ. **ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ,**
**ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ,**
**ਹਉ ਬਲਿ ਬਲੇ ਹਉ ਬਲਿ ਬਲੇ,**
**ਜਨ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥** [ਪੰਨਾ ੧੨੯੬

ਅ. **ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥**
**ਤਾ ਕੀ ਪੂਰਨ ਆਸ, ਜਿਨ ਸਾਧ ਸੰਗੁ ਪਾਇਆ ॥** [ਪੰਨਾ ੪੫੭

### ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣ:॥
### ਸਾਧੂ ਸਤਮ ਜਾਣੋ, ਨਾਨਕ ਪ੍ਰੀਤਿ ਕਾਰਣੰ ॥ ੨੩ ॥

**ਪਦ ਅਰਥ:** ਹੋਯੋ=ਜੋ ਹੋ ਚੁਕਾ ਹੈ। ਹੈ=ਜੋ ਹੁਣ ਹੈ। ਹੋਵੰਤੋ=ਜੋ ਅਗੇ ਨੂੰ ਹੋਵੇਗਾ। ਹਰਣ=ਨਾਸ਼ ਕਰਨ ਵਾਲਾ। ਭਰਣ=ਭਰਨ ਵਾਲਾ ਭਾਵ ਪਾਲਨਾ ਕਰਨ ਵਾਲਾ। ਸੰਪੂਰਣ:=ਸੰਪੂਰਨ, ਮੁਕੰਮਲ ਹੈ। ਸਾਧੂ=ਸਤਿਗੁਰੂ। ਸਤਮ ਜਾਣੋ=ਨਿਸਚੇ ਕਰਕੇ ਜਾਣੋ, ਸਚ ਕਰਕੇ ਜਾਣੋ। ਪ੍ਰੀਤਿ ਕਾਰਣੰ=ਪ੍ਰੀਤਿ ਪਾਉਣ ਦਾ ਕਾਰਨ।

**ਅਰਥ:** (ਜਿਹੜਾ ਹਰੀ) ਨਾਸ਼ ਕਰਨ ਵਾਲਾ ਤੇ (ਸਭ ਦਾ ਪੇਟ) ਭਰਨ ਵਾਲਾ (ਅਤੇ ਸਦਾ ਹੀ) ਸੰਪੂਰਨ (ਤੇ ਪਰੀਪੂਰਨ) ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਐਸੇ ਪ੍ਰਭੂ ਨਾਲ) ਪ੍ਰੀਤ ਪਾਣ ਦਾ ਕਾਰਨ ਨਿਸਚੇ ਹੀ ਸਤਿਗੁਰੂ ਨੂੰ ਜਾਣੋ।੨੩।

## ਸਾਰਥਕ ਵੀਚਾਰ

ਇਸ ਸਲੋਕ ਵਿਚ ਜਗਿਆਸੂਆਂ ਦਾ ਇਹ ਨਿਸ਼ਚਾ ਪੱਕਾ ਕਰਾਇਆ ਹੈ ਕਿ ਸਾਧ-ਗੁਰੂ ਦੀ ਸੰਗਤ ਅੰਤੇ ਪ੍ਰੀਤ ਕੀਤਿਆਂ ਹੀ ਪਰਮਾਤਮਾ ਦਾ ਮਿਲਾਪ ਹੁੰਦਾ ਹੈ। ਗੁਰਵਾਕ ਹਨ:-

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥**
**ਏਕੰਕਾਰ ਸਤਿਗੁਰ ਤੇ ਪਾਈਐ, ਹਉ ਬਲਿ ਬਲਿ ਗੁਰ ਦਰਸਾਇਣਾ ॥** [ਪੰਨਾ ੧੦੭੮

### ਸੁਖੇਣ ਬੈਣ ਰਤਨੰ, ਰਚਨੰ ਕਸੁੰਭ ਰੰਗਣ:॥
### ਰੋਗ ਸੋਗ ਬਿਓਗੰ, ਨਾਨਕ ਸੁਖੁ ਨ ਸੁਪਨਹ ॥ ੨੪ ॥

**ਪਦ ਅਰਥ:** ਸੁਖੇਣ=ਸੁਖ ਦੇਣ ਵਾਲੇ। ਬੈਣ=ਬਚਨ। ਰਤਨੰ=ਰਤਨ। ਰਚਨੰ=ਖਚਿਤ ਹੋਣਾ। ਕਸੁੰਭ ਰੰਗਣ:=ਕਸੁੰਭੜੇ ਦੇ ਕੱਚੇ ਰੰਗ ਭਾਵ ਮਾਇਆ ਵਿਚ। ਸੋਗ=ਚਿੰਤਾ। ਬਿਓਗੰ=ਵਿਜੋਗ, ਵਿਛੋੜਾ। ਸੁਪਨਹ=ਸੁਪਨੇ ਵਿਚ।੨੪।

**ਅਰਥ:** (ਗੁਰਬਾਣੀ ਦੇ) ਸੁਖ ਦੇਣ ਵਾਲੇ ਰਤਨਾਂ ਵਰਗੇ ਅਮੋਲਕ ਬਚਨਾਂ ਦੇ ਹੁੰਦਿਆਂ (ਜਿਹੜੇ ਜੀਵ) ਕਸੁੰਭ ਦੇ (ਕਚੇ ਰੰਗ ਭਾਵ ਮਾਇਆ ਵਿਚ) ਖਚਿਤ ਹੁੰਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ)

ਰੋਗ ਚਿੰਤਾ ਤੇ ਵਿਛੋੜਾ ਹੀ (ਉਨ੍ਹਾਂ ਦੇ ਪਲੇ ਪੈਂਦੇ ਹਨ) ਸੁਖ (ਤਾਂ ਉਨ੍ਹਾਂ ਨੂੰ) ਸੁਪਨੇ ਵਿਚ ਵੀ ਨਸੀਬ ਨਹੀਂ ਹੁੰਦਾ।੨੪।

## ਅਰਥ ਭੇਦ ਅਤੇ ਨਿਰਣੈ

**ਸੁਖੇਣ ਬੈਣ ਰਤਨੰ, ਰਚਨੰ ਕਸੁੰਭ ਰੰਗਣ:॥**

ਵਖ ਵਖ ਅਰਥ:

੧. ਜਿਨ ਜੀਵੋਂ ਕੀ ਸੁਖੋਂ ਕੇ ਦੇਣ ਵਾਲੇ ਸੰਤ ਜਨੋਂ ਕੇ ਰਤਨ ਰੂਪ ਬਚਨੋ ਮੈਂ (ਰਤਨੰ) ਪ੍ਰੀਤੀ ਨਹੀ ਹੋਤੀ ਔਂ ਕਸੁੰਭੇ ਕੇ ਰੰਗ ਸਮ ਛਿਨ ਭੰਗਰ ਸੁਖੋਂ ਮੈਂ ਰਚ ਰਹੇ ਹੈਂ। [ਫ.ਸ.

੨. ਦੁਨਿਆਵੀ ਸੁਖ, ਵੇਸਵਾ ਆਦਿ ਦੇ ਸੁੰਦਰ ਬਚਨ ਤੇ ਮਾਇਆ ਦੇ ਰੰਗਾਂ ਵਿਚ ਖਚਤ ਪੁਰਸ਼, ਦੁਖ ਤੇ ਰੋਗਾਂ ਸੋਗਾਂ ਦਾ ਭਾਗੀ ਹੈ। [ਸ਼ਬਦਾਰਥ

੩. ਹੇ ਨਾਨਕ! (ਮਾਇਆ) ਕਸੁੰਭੇ ਦੇ ਰੰਗਾਂ ਵਿਚ ਅਤੇ (ਮਾਇਆ ਸੰਬੰਧੀ) ਸੁਖਦਾਈ ਸੋਹਣੇ ਬੋਲਾਂ ਵਿਚ ਮਸਤ ਰਿਹਾ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਰਤਨੰ' ਨੂੰ 'ਰਤ ਨੰ' ਕਰਕੇ 'ਪ੍ਰੀਤੀ ਨਹੀਂ ਹੋਤੀ' ਜਿਵੇਂ ਨੰਬਰ ੧ ਵਾਲੇ ਅਰਥਾਂ ਵਿਚ ਅੰਕਿਤ ਹਨ, ਠੀਕ ਨਹੀਂ ਹਨ। ਇਸ ਸਲੋਕ ਵਿਚੋ ਮਾਇਆ ਦੇ ਰੰਗ ਵਿਚ ਰਚਣ ਕਾਰਨ ਹੀ ਰੋਗ ਸੋਗ ਤੇ ਬਿਉਗ ਲਗਦੇ ਹਨ। ਅਜਿਹੀ ਹਾਲਤ ਵਿਚ ਸੁਖਦਾਇਕ ਬਚਨ ਨਸੀਬ ਨਹੀਂ ਹੁੰਦੇ। ਅਸਲ ਵਿਚ ਮਾਇਕੀ ਰੰਗ-ਤਮਾਸ਼ੇ ਕਸੁੰਭੇ ਦੇ ਫੁਲਾਂ ਵਾਂਗ ਦੁਨਿਆਵੀ ਸੁਖ ਛਿਨ ਭੰਗਰ ਹੁੰਦੇ ਹਨ। ਜਿਹੜੇ ਮਨੁਖ ਇਸ ਮਾਇਆ ਦੇ ਝੂਠੇ ਰੰਗਾਂ ਤੇ ਬੋਲਾਂ ਵਿਚ ਖਚਿਤ ਹੋਏ ਰਹਿੰਦੇ ਹਨ, ਉਹ ਮਾਇਆ ਦੇ ਬੰਧਨਾ ਵਿਚ ਬੱਝੇ ਰਹਿੰਦੇ ਹਨ, ਕਦੇ ਵੀ ਸੁਖ ਨਹੀਂ ਲੈ ਸਕਦੇ। 'ਸ਼ਬਦਾਰਥ' ਵਾਲੇ ਅਰਥ ਮੂਲ ਸ਼ਬਦਾਵਲੀ ਦੇ ਸਰੂਪਾਂ ਅਨੁਸਾਰ ਨਹੀਂ ਕੀਤੇ ਗਏ, ਭਾਵਕ ਅਰਥ ਹਨ।

## ਸਾਰਥਕ ਵੀਚਾਰ

ਮਾਇਆ ਜਾਂ ਮਾਇਆ ਦੇ ਰੰਗਾਂ ਵਿਚ ਸੁਖ ਕਿਥੇ? ਸੁਖ ਤਾਂ ਗੁਰੂ ਜੀ ਦੇ ਰਤਨ ਰੂਪੀ ਅਮੋਲਕ ਬਚਨਾਂ ਵਿਚ ਹਨ। ਜਿਹੜੇ ਗੁਰੂ ਜੀ ਦੇ ਬਚਨਾਂ ਨਾਲ ਦਿਲੋਂ ਪ੍ਰੀਤ ਨਹੀਂ ਕਰਦੇ ਉਹ ਰੋਗ, ਸੋਗ, ਵਿਜੋਗ ਵਿਚ ਫਸੇ ਹੋਏ ਦੁਖ ਹੀ ਪਾਂਦੇ ਰਹਿੰਦੇ ਹਨ। ਉਨ੍ਹਾਂ ਨੂੰ ਸੁਪਨੇ ਵਿਚ ਵੀ ਸੁਖ ਨਸੀਬ ਨਹੀਂ ਹੁੰਦਾ:–

੧. **ਸਤਗੁਰ ਤੇ ਜੋ ਮੁਹ ਫੇਰਹਿ, ਮਥੇ ਤਿਨ ਕਾਲੇ ॥**
**ਅਨਦਿਨੁ ਦੁਖ ਕਮਾਵਦੇ, ਨਿਤ ਜੋਹੇ ਜਮਜਾਲੇ ॥**
**ਸੁਪਨੈ ਸੁਖੁ ਨ ਦੇਖਨੀ, ਬਹੁ ਚਿੰਤਾ ਪਰਜਾਲੇ ॥** [ਪੰਨਾ ੩੦

੨. **ਵਿਣੁ ਸਤਿਗੁਰ ਪਰਤੀਤਿ ਨ ਆਵਈ, ਨਾਮਿ ਨ ਲਾਗੋ ਭਾਉ ॥**
**ਸੁਪਨੈ ਸੁਖੁ ਨ ਪਾਵਈ, ਦੁਖ ਮਹਿ ਸਵੈ ਸਮਾਇ ॥** [ਪੰਨਾ ੬੫

# ਫੁਨਹੇ

ਗੁਰੁ-ਛੰਦ ਦਿਵਾਕਰ (ਰਚਿਤ ਭਾ. ਕਾਨ੍ਹ ਸਿੰਘ ਜੀ ਨਾਭਾ) ਵਿਚ ਇਸ ਛੰਦ ਦਾ ਸਰੂਪ ਇਉਂ ਵਰਨਣ ਕੀਤਾ ਹੈ:—

''ਪੁਨਹਾ- ਇਸ ਦਾ ਨਾਮ 'ਹਰਿ ਹਾਂ' 'ਚਾਂਦ੍ਰਾਯਣ' 'ਪਰਿਹਾਂ' ਅਤੇ 'ਫੁਨਹਾ' ਭੀ ਹੈ।

ਲਖਣ-ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾ, ਪਹਿਲਾ ਵਿਸ੍ਰਾਮ ੧੧ ਪਰ, ਜਗਣਾਂਤ ਦੂਜਾ ੧੦ ਪਰ ਰਗਣਾਂਤ. ਉਦਾਹਰਣ:--

**ਧਾਵਉ ਦਸਾ ਅਨੇਕ, ਪ੍ਰੇਮ ਪ੍ਰਭ ਕਾਰਣੇ,**

**ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ॥** [ਗੁਰੂ ਗ੍ਰੰਥ ਸਾਹਿਬ ਫੁਨਹੇ ਮ: ੫

ਇਸ ਛੰਦ ਦੇ ਅੰਤਮਿ ਚਰਣ ਦੇ ਆਦਿ ਹੇ! ਹਰਿ ਹਾਂ! ਹੋ! ਫਰੀਦਾਂ! ਬਜੀਦਾਂ! ਆਦਿਕ ਸੰਬੋਧਨ ਅਤੇ ਨਾਮ ਕਵਿ ਦਾ ਇੱਛਾ ਅਨੁਸਾਰ ਲਗਾਏ ਜਾ ਸਕਦੇ ਹਨ, ਅਰੁ ਓਹ ਮਾਤ੍ਰਾ ਦੀ ਸੰਖਯਾ ਤੋਂ ਬਾਹਰ ਹੁੰਦੇ ਹਨ।

'ਫੁਨਹਾ' ਸੰਸਕ੍ਰਿਤ ਦੇ 'ਪੁਨਹ' ਸ਼ਬਦ ਦਾ ਤਦਭਵ ਰੂਪ ਹੈ। ਇਸ ਛੰਦ ਵਿਚ ਇਕ ਵਿਸ਼ੇਸ਼ ਸੰਬੋਧਨ ਪਦ ਨੂੰ ਮੁੜ ਮੁੜ ਦੁਹਰਾਇਆ ਜਾਂਦਾ ਹੈ, ਜਿਵੇਂ ਕਿ ਉਪ੍ਰੋਕਤ ਬਾਣੀ ਵਿਚ 'ਹਰਿ ਹਾਂ' ਦੀ ਵਰਤੋਂ ਕੀਤੀ ਗਈ ਹੈ।''

ਹਿੰਦੀ ਸਾਹਿਤ ਵਿਚ ਇਹ ਛੰਦ 'ਅੜਿਲ' ਕਰਕੇ ਪ੍ਰਸਿਧ ਹੈ। ਦਾਦੂ ਵਜੀਦ ਆਦਿ ਸੰਤ ਕਵੀਆਂ ਨੇ ਇਸ ਛੰਦ ਦੀ ਖੁਲ੍ਹ ਕੇ ਵਰਤੋਂ ਕੀਤੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ 'ਫੁਨਹੇ' ਸਿਰਲੇਖ ਹੇਠਾਂ 'ਹਰਿ ਹਾਂ' ਹੇਠ ੨੩ ਛੰਦ ਲਿਖੇ ਹਨ। ਇਹ ਕਹਿਣਾ ਕਿ ਗੁਰੂ ਜੀ ਦੀ ਸਾਲੀ ਦਾ ਨਾਂ 'ਹਰਿ ਹਾਂ' ਸੀ ਅਤੇ ਇਹ ਛੰਦ ਉਸ ਨੂੰ ਸੰਬੋਧਨ ਕਰਕੇ ਲਿਖੇ ਹਨ, ਇੱਕ ਮਨੋਕਲਪਿਤ ਵੀਚਾਰ ਹੈ ਕਿਉਂਕਿ ਗੁਰੂ ਸਾਹਿਬ ਜੀ ਨੂੰ ਗੁਰ-ਗਦੀ ਵਿਆਹ ਤੋਂ ਦੋ ਸਾਲ ਪਹਿਲਾਂ ਪ੍ਰਾਪਤ ਹੋ ਚੁਕੀ ਸੀ, ਉਸ ਵੇਲੇ ਕਿਹੜੀ ਸਾਲੀ ਸੀ?। ਗੁਰਗਦੀ ਤੋਂ ਪਹਿਲਾਂ ਨਾਨਕ ਨਾਮ ਦੀ ਛਾਪ ਵਰਤਣੀ ਕਿਵੇਂ ਸੰਭਵ ਹੋ ਸਕਦੀ ਸੀ।

ਇਸ ਬਾਣੀ ਵਿਚ ਇਹ ਗਿਆਨ ਦ੍ਰਿੜ ਕਰਾਇਆ ਹੈ ਕਿ ਕਰਮਾਂ ਅਨੁਸਾਰ ਸੰਸਕਾਰ ਬਣਦੇ ਅਤੇ ਜੀਵ ਦੇ ਸੰਸਕਾਰ ਹੀ ਅਗਲੇ ਜਨਮ ਦਾ ਧੁਰਾ ਹੁੰਦੇ ਹਨ। ਪਰਮਾਤਮਾ ਦੇ ਨਾਮ-ਸਿਮਰਨ ਤੇ ਪ੍ਰੇਮ ਤੋਂ ਬਿਨਾ ਸਾਰਾ ਪਰਪੰਚ ਵਿਅਰਥ ਹੈ। ਲੋਕ-ਲਾਜ ਤਿਆਗ ਕੇ ਸਾਧ ਸੰਗਤ ਨਾਲ ਸੰਪਰਕ ਬਣਾਇਆਂ ਹੀ ਨਾਮ-ਚਿੰਤਨ ਨਸੀਬ ਹੁੰਦਾ ਹੈ। ਨਾਮ ਹੀ ਸਾਰੇ ਭਰਮਾਂ ਤੇ ਰੋਗਾਂ ਨੂੰ ਕਟ ਸਕਦਾ ਹੈ।

## ਫੁਨਹੇ ਮਹਲਾ ੫ ॥

**੧ੴ ਸਤਿਗੁਰ ਪ੍ਰਸਾਦਿ ॥ ਹਾਥਿ ਕਲੰਮ ਅਗੰਮ, ਮਸਤਕਿ ਲੇਖਾਵਤੀ ॥ ਉਰਝਿ ਰਹਿਓ ਸਭ ਸੰਗਿ, ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ, ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ ॥ ੧ ॥**

**ਪਦ ਅਰਥ:** ਫੁਨਹੇ=ਸੰਸਕ੍ਰਿਤ ਦੇ 'ਪੁਨਹ' ਸ਼ਬਦ ਤੋਂ ਪ੍ਰਾਕ੍ਰਿਤ ਰੂਪ 'ਫੁਨ' ਹੋਂਦ ਵਿਚ ਆਇਆ ਜਿਸ ਦੇ ਅਰਥ ਹਨ ਮੁੜ ਮੁੜ ਕੇ। ਫੁਨਹਾ=ਇਕ ਛੰਦ ਹੈ। ਇਸ ਵਿਚ ਅੰਤਲੀ ਤੁਕ ਦਾ ਪਦਾ 'ਹਰਿ ਹਾਂ' ਹਰੇਕ ਛੰਦ ਵਿਚ ਵਰਤੇ ਜਾਣ ਕਰਕੇ ਇਸ ਦਾ ਨਾਮ 'ਫੁਨਹੇ' ਹੈ, ਇਹ ਛੰਦ ਆਮ ਤੌਰ ਤੇ ੧੧+੧੦ ਮਾਤ੍ਰਾ ਦਾ ਹੁੰਦਾ ਹੈ।

ਹਾਥਿ=ਹੱਥ ਵਿਚ। ਅਗੰਮ=ਹੇ ਅਪਹੁੰਚ ਪ੍ਰਭੂ!। ਮਸਤਕਿ=ਮਥੇ ਉਤੇ। ਲੇਖਾਵਤੀ=ਲਿਖਣ ਵਾਲੀ। ਉਰਝਿ ਰਹਿਓ=ਮਿਲਿਆ ਹੋਇਆ। ਸਭ ਸੰਗਿ=ਸਭ ਜੀਆਂ ਦੇ ਨਾਲ। ਅਨੂਪ ਰੂਪਾਵਤੀ=ਹੇ ਅਤਿ ਸੁੰਦਰ ਰੂਪ ਵਾਲੇ!। ਉਸਤਤਿ=ਵਡਿਆਈ। ਮੁਖਹੁ=ਮੂੰਹ ਤੋਂ। ਤੁਹਾਰੀਆ=ਤੁਹਾਡੀ। ਮੋਹੀ=ਮੈਂ ਮੋਹਿਤ ਹੋ ਗਈ। ਦੇਖਿ ਦਰਸੁ=ਦਰਸ਼ਨ ਵੇਖ ਕੇ। ਬਲਿਹਾਰੀ=ਮੈਂ ਬਲਿਹਾਰ (ਸਦਕੇ) ਜਾਵਾਂ।੧।

**ਅਰਥ:** ਹੇ ਅਪਹੁੰਚ ਪ੍ਰਭੂ! (ਤੇਰੇ) ਹੱਥ ਵਿਚ ਕਲਮ ਹੈ (ਜੋ ਸਭ ਜੀਆਂ ਦੇ) ਮੱਥੇ ਉਤੇ (ਲੇਖ) ਲਿਖਣ ਵਾਲੀ ਹੈ। ਹੇ ਅਤਿ ਸੁੰਦਰ ਰੂਪ ਵਾਲੇ! (ਤੂੰ) ਸਭ ਜੀਆਂ ਦੇ ਨਾਲ ਉਲਝ ਰਿਹਾ ਹੈਂ (ਮਿਲਿਆ ਹੋਇਆ ਹੈਂ ਭਾਵ ਵਿਆਪਕ ਹੋ ਰਿਹਾ ਹੈਂ)। (ਕਿਸੇ ਵੀ ਜੀਵ ਦੇ) ਮੁਖ ਤੋਂ ਤੇਰੀ (ਪੂਰੀ) ਵਡਿਆਈ ਨਹੀਂ ਆਖੀ ਜਾ ਸਕਦੀ, ਤੇਰਾ ਦਰਸ਼ਨ ਵੇਖ ਕੇ (ਮੇਰੀ ਜਿੰਦ) ਮੋਹੀ ਗਈ ਹੈ।੧।

## ਸਾਰਥਕ ਵੀਚਾਰ

ਗੁਰਬਾਣੀ ਵਿਚ ਅੰਕਿਤ ਹੈ:—

**ਆਪੇ ਲੇਖਣਿ ਆਪਿ ਲਿਖਾਰੀ, ਆਪੇ ਲੇਖੁ ਲਿਖਾਹਾ ॥੧॥** [ਪੰਨਾ ੬੦੬

ਪ੍ਰਭੂ ਦੇ ਹੱਥ ਵਿਚ ਕਲਮ ਹੈ, ਉਹ ਸਰਬ ਕਲਾ ਸਮਰਥ ਹੈ, ਅੰਤਰਜਾਮੀ ਹੈ, ਉਹ ਅਗੰਮ ਹੈ, ਉਥੋਂ ਤੀਕ ਕਿਸੇ ਜੀਵ ਦੀ ਪਹੁੰਚ ਨਹੀਂ ਹੋ ਸਕਦੀ। ਉਸ ਦੀ ਅਦਿੱਸ ਕਲਮ ਨੂੰ ਕੋਈ ਰੋਕ ਨਹੀਂ ਸਕਦਾ ਕਿਉਂਕਿ ਉਹ ਸਰਬ ਵਿਆਪੀ ਹੈ, ਉਸ ਦੀ ਸੁੰਦਰਤਾ ਤੇ ਮਹਿਮਾ ਦੀ ਮਹਾਨਤਾ ਨੂੰ ਬਿਆਨ ਕਰਨਾ ਸੰਭਵ ਨਹੀਂ ਹੈ। ਅੰਤਲੀ ਪੰਕਤੀ "**ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ**" ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੇਰਾ ਦਰਸ਼ਨ ਕਰਕੇ ਮੇਰੀ ਜਿੰਦੜੀ ਮੋਹਿਤ ਹੋ ਗਈ ਹੈ। ਜਦੋਂ ਮੋਹੀ ਗਈ ਤਾਂ ਸੁੱਧ ਬੁਧ ਕਿਥੇ ਰਹੀ? ਵਿਸਮਾਦ ਹੀ ਵਿਸਮਾਦ, ਸਦਕੇ, ਵਾਰੀ, ਘੋਲ-ਘੁਮਾਈ, ਆਖਣ ਤੋਂ ਭਾਵ ਆਪਣਾ ਆਪ ਸਮਰਪਿਤ ਕਰਨਾ ਹੁੰਦਾ ਹੈ। ਹੋਰ ਗਲਬਾਤ ਅਥਵਾ ਸਾਰੀ ਕਹਾਣੀ ਹੀ ਮੁੱਕ ਜਾਂਦੀ ਹੈ:—

**ਮਹਿਮਾ ਕਹੀ ਨ ਜਾਇ, ਗੁਰ ਸਮਰਥ ਦੇਵ ॥**

**ਗੁਰ ਪਾਰਬ੍ਰਹਮ ਪਰਮੇਸੁਰ, ਅਪਰੰਪਰ ਅਲਖ ਅਭੇਵ ॥** [ਪੰਨਾ ੫੨੨

**ਮਹਿਮਾ ਜਾ ਕੀ ਗਹਿਰ ਗੰਭੀਰ॥ ਹੋਇ ਨਿਹਾਲੁ, ਦੇਇ ਜਿਸੁ ਧੀਰ॥** [ਪੰਨਾ ੮੮੭

**ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ॥ ਅਰਪੀ ਸਭੁ ਸੀਗਾਰੁ, ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ, ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ, ਤ ਸਾਜਨੁ ਪਾਈਐ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਮੈਂ, ਅਰਪੀਂ, ਸੀਂਗਾਰ, ਦਿਵਾਂ।

**ਪਦ ਅਰਥ:** ਮਹਿ=ਵਿਚ। ਬੈਸ ਕਿ=ਬੈਠ ਕੇ। ਕੀਰਤਿ=ਸਿਫਤਿ ਸਾਲਾਹ। ਮੈ ਕਹਾ=ਮੈਂ ਆਖਾਂ। ਅਰਪੀ=ਮੈਂ ਭੇਟ ਕਰ ਦਿਆਂ। ਏਹੁ ਜੀਉ=ਇਹ ਜਿੰਦ, ਸਰੀਰ। ਦਿਵਾ=ਮੈ ਦੇ ਦਿਆਂ। ਆਸ ਪਿਆਸੀ=ਆਸ ਦੀ ਤਿਹਾਈ। ਸੇਜ=(ਹਿਰਦਾ) ਸੇਜ। ਕੰਤਿ=ਕੰਤ (ਪ੍ਰਭੂ) ਨਾਲ। ਵਿਛਾਈਐ=ਵਿਛਾਈ ਹੈ। ਹਰਿ ਹਾਂ=ਹਾਂ, ਠੀਕ ਹੈ, ਹੇ ਸਖੀਏ!। ਮਸਤਕਿ=ਮੱਥੇ ਉਤੇ। ਪਾਈਐ=ਪਾਈਦਾ ਹੈ।੨।

**ਅਰਥ:** (ਹੇ ਸਖੀ! ਮੇਰਾ ਦਿਲ ਕਰਦਾ ਹੈ ਕਿ) ਸੰਤ (ਗੁਰਮੁਖਾਂ) ਦੀ ਸਭਾ ਵਿਚ ਬੈਠ ਕੇ (ਆਪਣੇ ਪ੍ਰਾਨ ਪਿਆਰੇ ਦੀ) ਮੈਂ ਸਿਫਤਿ ਸਾਲਾਹ ਕਰਾਂ। (ਆਪਣਾ) ਸਾਰਾ ਸ਼ਿੰਗਾਰ (ਅਤੇ) ਜਿੰਦ ਸਭ ਕੁਝ (ਉਸ ਪਿਆਰੇ ਦੀ) ਭੇਟ ਕਰ ਦਿਆਂ। (ਦਰਸ਼ਨ) ਆਸ ਦੀ ਤਿਹਾਈ (ਜੀਵ-ਇਸਤ੍ਰੀ ਨੇ) ਕੰਤ ਨਾਲ (ਅਨੰਦ ਮਾਣਨ ਲਈ ਹਿਰਦਾ ਰੂਪ) ਸੇਜਾ ਵਿਛਾਈ ਹੈ (ਪਰ) ਹੇ ਸਖੀ! ਜੇ ਮਥੇ ਤੇ (ਮਿਲਾਪ ਦੇ) ਭਾਗ ਹੋਣ ਤਾਂ ਹੀ ਸਾਜਨ ਪਾਈਦਾ ਹੈ।੨।

## ਅਰਥ ਭੇਦ ਅਤੇ ਨਿਰਣੈ

### (੧) ਸੰਤ ਸਭਾ ਮਹਿ ਬੈਸ ਕਿ, ਕੀਰਤਿ ਮੈ ਕਹਾਂ ॥

ਵਖ ਵਖ ਅਰਥ:

੧. ਸੰਤੌਂ ਕੀ ਸਭਾ ਮੈ ਬੈਠ ਕਰਕੇ (ਕਿ) ਜੋ ਕੀਰਤੀ ਹੈ ਤਿਸ ਕੋ ਮੈ ਉਚਾਰਨ ਕਰੋ। [ਫ. ਸ.

੨. ਸੰਤਾਂ ਦੀ ਸਭਾ ਵਿਚ ਬੈਠ ਕੇ ਹੇ ਪ੍ਰਭੂ! ਮੈਂ ਆਪ ਦੀ ਕਿ - ਕਿਹੜੀ ਕਿਹੜੀ ਕੀਰਤੀ ਕਹਾਂ ਭਾਵ ਆਪ ਦੀ ਸਾਰੀ ਉਸਤਤੀ ਮੈਂ ਕਹਿ ਨਹੀਂ ਸਕਦੀ। ਅਥਵਾ- ਕਿ=ਜੋ ਸੰਤ ਜਨ ਆਪ ਜੀ ਦੀ ਕੀਰਤਨ ਭਗਤੀ ਦੇ ਤਾਈਂ ਕਰਦੇ ਹਨ, ਤਿਨਾਂ ਸੰਤਾਂ ਦੀ ਸਭਾ ਵਿਖੇ ਬੈਠ ਕੇ ਹੇ ਵਾਹਿਗੁਰੂ ਮੈਂ ਭੀ ਆਪ ਜੀ ਦੀ ਕੀਰਤਨ ਭਗਤੀ ਨੂੰ ਕਹਿੰਦੀ ਹਾਂ। [ਸੰ. ਸ.

੩. (ਹੇ ਸਹੇਲੀ! ਮੇਰੀ ਇਹ ਤਾਂਘ ਹੈ ਕਿ) ਸਾਧ ਸੰਗਤਿ ਵਿਚ ਮੇਰਾ ਬਹਣ-ਖਲੋਣ ਹੋ ਜਾਏ ਤਾਂ ਕਿ ਮੈਂ (ਪਰਮਾਤਮਾ ਦੀ) ਸਿਫਤਿ ਸਾਲਾਹ ਕਰਦੀ ਰਹਾਂ। [ਦਰਪਣ

੪. ਗੁਰਮੁਖਾਂ ਦੀ ਸਭਾ ਵਿਚ ਬੈਠ ਕੇ (ਜੀ ਚਾਹੁੰਦਾ ਹੈ) ਕਿ ਮੈਂ ਅਕਾਲ ਪੁਰਖ ਦਾ ਜਸ ਕਰਾਂ। [ਭਾਈ ਵੀਰ ਸਿੰਘ ਜੀ

**ਨਿਰਣੈ:** ਸੰਪ੍ਰਦਾਈ ਸਟੀਕ ਦੇ ਕਰਤਾ ਗਿਆਨੀ ਕਿਰਪਾਲ ਸਿੰਘ ਜੀ ਨੇ 'ਸੰਤ ਸਭਾ ਮਹਿ ਬੈਸ, ਮਗਰੋਂ ਬਿਸਰਾਮ ਦਿਤਾ ਹੈ, ਉਹ ਠੀਕ ਨਹੀਂ ਹੈ। ਇਸੇ ਤਰ੍ਹਾਂ 'ਕਿ' ਦੇ ਅਰਥ 'ਜੋ' ਨਹੀਂ ਹੋ ਸਕਦੇ। ਇਸ ਪੰਗਤੀ ਵਿਚ ਸੰਤ ਸਭਾ ਵਿਚ ਬੈਠ ਕੇ ਮਾਲਕ ਦੀ ਉਸਤਤੀ ਕਰਨ ਦੀ ਦਿਲੀ-ਇਛਾ ਪ੍ਰਗਟ ਕੀਤੀ ਹੈ।

## ਸਾਰਥਕ ਵੀਚਾਰ

ਇਸ ਫੁਨਹੇ ਵਿਚ ਆਪਣੇ ਹਿਰਦੇ ਦੀ ਭਾਵਨਾ ਨੂੰ ਬੜੇ ਸੁੰਦਰ ਤੇ ਮਨਮੋਹਣੇ ਸ਼ਬਦਾਂ ਵਿਚ ਬਿਆਨ ਕੀਤਾ ਹੈ। ਦਰਸਨ ਪਿਆਸੀ ਜਿੰਦ, ਪਤੀ ਮਿਲਾਪ ਲਈ ਕੇਵਲ ਕੀਰਤੀ ਦੀ ਸਧਰ ਹੀ ਨਹੀਂ ਕਰਦੀ, ਸਗੋਂ ਆਪਣਾ ਹਾਰ-ਸ਼ਿੰਗਾਰ ਆਦਿ ਸਭ-ਕੁਝ ਗੁਰੂ ਦੀ ਭੇਟਾ ਕਰਨ ਦੀ ਇੱਛਕ ਹੈ। ਸੰਸਾਰ ਦੇ ਮਾਇਆਵੀ ਤ੍ਰਿਸ਼ਨਾ ਵਾਲੇ, ਕਾਮ ਵਾਸ਼ਨਾ ਦੀ ਪੂਰਤੀ ਲਈ, ਧਨ ਪ੍ਰਾਪਤੀ ਲਈ ਕੀ ਕੁਝ ਦੇਣ ਲਈ ਤਿਆਰ ਹੋ ਜਾਂਦੇ ਹਨ, ਉਨ੍ਹਾਂ ਨੂੰ ਲੋੜੀਂਦੇ ਪਦਾਰਥਾਂ ਦੀ ਲਾਲਸਾ ਹੁੰਦੀ ਹੈ। ਅਜਿਹੇ ਲੋਭੀ ਜੀਵ ਸਥੂਲ ਸ਼ਿੰਗਾਰ ਹੀ ਭੇਟ ਕਰ ਸਕਦੇ ਹਨ, ਪਰ ਸੂਖਮ ਬ੍ਰਿਤੀ ਦੀ ਛੁਹਾਂ ਤੋਂ ਉਹ ਅਗਿਆਤ ਹੁੰਦੇ ਹਨ। ਆਰਥਕ ਤੇ ਪਰਮਾਰਥਕ ਮਾਰਗ ਵਿਚ ਬਹੁਤ ਅੰਤਰ ਹੈ। ਪਰਮਾਰਥ ਵਿਚ ਜੇ ਸਿਰੇ ਦੀ ਪ੍ਰੇਮ-ਲਗਨ ਲਗ ਜਾਵੇ ਤਾਂ ਮਨੁੱਖ ਸਾਰੇ ਸੰਕਲਪ ਤਿਆਗ ਦਿੰਦਾ ਹੈ, ਕੇਵਲ ਵਾਹਿਗੁਰੂ ਜੀ ਦੀ ਭਗਤੀ ਤੇ ਮਹਿਮਾ ਵਿਚ ਲੀਨ ਹੋ ਜਾਂਦਾ ਹੈ। ਇਸ ਲਈ ਉਹ ਆਤਮਘਾਤੀ ਨਹੀਂ ਬਣ ਸਕਦਾ ।

ਸੇਜਾ ਵਿਛਾਉਣ ਦਾ ਭਾਵ ਸਥੂਲ ਸੇਜਾ ਨਹੀਂ, ਸ਼ਰਧਾ ਤੇ ਪ੍ਰੇਮ ਵਾਲੀ ਜਗਿਆਸਾ ਹੈ। ਜੀਵ-ਇਸਤ੍ਰੀ ਦੇ ਹਿਰਦੇ ਵਿਚ ਚਾਅ ਤੇ ਉਮੰਗ ਹੁੰਦੀ ਹੈ, ਉਹ ਮਿਲਣ ਦੀ ਤਾਘ ਵਿਚ ਬਉਰੀ ਹੋਈ ਰਹਿੰਦੀ ਹੈ। ਪਰ ਜਦੋਂ ਤਕ ਮਿਲਾਪ ਨਹੀਂ ਹੁੰਦਾ ਉਸ ਦੇ ਹਿਰਦੇ ਅੰਦਰ ''ਮਸਤਕਿ ਭਾਗ' ਦਾ ਫੁਰਨਾ ਬਣਿਆ ਰਹਿੰਦਾ ਹੈ। ਜਦੋਂ ਮਿਲਾਪ ਹੁੰਦਾ ਹੈ ਤਾਂ ਅਫੁਰ ਅਵਸਥਾ ਹੋ ਜਾਂਦੀ ਹੈ। ਇਹ ਮਿਲਾਪ ਸਾਜਨ ਦੀ ਕਿਰਪਾਲਤਾਂ ਤੇ ਨਿਰਭਰ ਹੁੰਦਾ ਹੈ, ਪਰ ਮਿਲਾਪ ਤੋਂ ਪਹਿਲਾਂ ਜੀਵ-ਇਸਤ੍ਰੀ ਦੀ ਬੇ-ਬੱਸੀ ਵਾਲੀ ਹਾਲਤ ਬਣੀ ਰਹਿੰਦੀ ਹੈ।

**ਸਖੀ, ਕਾਜਲ ਹਾਰ ਤੰਬੋਲ, ਸਭੈ ਕਿਛੁ ਸਾਜਿਆ ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥ ਜੇ ਘਰਿ ਆਵੈ ਕੰਤੁ, ਤ ਸਭੁ ਕਿਛੁ ਪਾਈਐ ॥ ਹਰਿਹਾਂ, ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩ ॥**

**ਪਦ ਅਰਥ:** ਸਖੀ=ਹੇ ਸਖੀਏ। ਕਾਜਲ=(ਅਖਾਂ ਵਿਚ ਪਾਉਣ ਵਾਲਾ) ਕਜਲਾ, ਸੁਰਮਾ। ਹਾਰ=(ਫੁੱਲਾਂ ਦਾ) ਹਾਰ। ਤੰਬੋਲ=ਪਾਨ। ਸਾਜਿਆ=ਬਣਾਇਆ, ਤਿਆਰ ਕੀਤਾ। ਸੋਲਹ ਕੀਏ ਸੀਗਾਰ=ਇਸਤ੍ਰੀਆਂ ਦੇ ੧੬ ਸ਼ਿੰਗਾਰ (ਵੇਰਵੇ ਲਈ ਵੇਖੋ ਪੋਥੀ ਤੀਜੀ ਪੰਨਾ ੪੨੯)। ਅੰਜਨੁ=ਸੁਰਮਾ। ਪਾਜਿਆ=ਪਾਇਆ। ਘਰਿ=ਘਰ (ਹਿਰਦੇ) ਵਿਚ। ਕੰਤੁ=ਖਸਮ, ਪਤੀ। ਪਾਈਐ=ਪਾ ਲਈਦਾ ਹੈ। ਕੰਤੈ ਬਾਝੁ=ਪਤੀ ਤੋਂ ਬਿਨਾ। ਬਿਰਥਾ=ਵਿਅਰਥ।

**ਅਰਥ:** ਹੇ ਸਖੀਏ! ਕਾਜਲ, ਹਾਰ, ਤੰਬੋਲ (ਆਦਿ) ਸਭ ਕੁਝ ਸਾਜਿਆ (ਭਾਵ ਤਿਆਰ ਕੀਤਾ, ਇਥੋਂ ਤੱਕ ਕਿ ਸਾਰੇ ਦੇ ਸਾਰੇ) ਸੋਲਾਂ ਸ਼ਿੰਗਾਰ ਵੀ ਕਰ ਲਏ ਅਤੇ (ਅਖਾਂ ਵਿਚ) ਸੁਰਮਾ ਵੀ ਪਾ ਲਿਆ।

(ਪਰ) ਜੇ ਖਸਮ ਘਰ ਵਿਚ ਆ ਜਾਵੇ (ਤਦ ਹੀ ਜਾਣੀਦਾ ਹੈ ਕਿ) ਸਭ ਕਿਛ ਪਾ ਲਿਆ ਹੈ। ਹੇ ਸਖੀ! ਪਤੀ-ਮਿਲਾਪ ਤੋਂ ਬਿਨਾ ਸਾਰਾ ਸ਼ਿੰਗਾਰ ਹੀ ਵਿਅਰਥ ਚਲਾ ਜਾਂਦਾ ਹੈ।੩।

## ਸਾਰਥਕ ਵੀਚਾਰ

'ਬਾਰਹਮਾਹਾ' ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਜਿਹੀ ਭਾਵਨਾ ਨੂੰ ਪ੍ਰਗਟਾਇਆ ਹੈ:—

**੧. ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥**

**ਸ੍ਰਬ ਸੀਗਾਰ ਤੰਬੋਲ ਰਸ, ਸਣੁ ਦੇਹੀ ਸਭ ਖਾਮ ॥** [ਪੰਨਾ ੧੩੩

੨. **ਲਖ ਸੀਗਾਰ ਬਣਾਇਆ, ਕਾਰਜਿ ਨਾਹੀ ਕੇਤੁ॥** [ਪੰਨਾ ੧੩੪

ਹਾਂ, ਜਦੋਂ ਮਿਲਾਪ ਹੋ ਜਾਵੇ ਤਾਂ ਫਿਰ ਸਾਰੇ ਸੁਖ ਹੀ ਸੁਖ ਪ੍ਰਤੀਤ ਹੁੰਦੇ ਹਨ:–

**ਸੇਜ ਸੁਹਾਵੀ ਸਰਬ ਸੁਖ, ਹੁਣਿ ਦੁਖਾ ਨਾਹੀ ਜਾਇ॥**

**ਇਛ ਪੁੰਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ॥** [ਪੰਨਾ ੧੩੬

ਸ਼ਿੰਗਾਰ ਤੋਂ ਭਾਵ ਜੀਵ-ਇਸਤ੍ਰੀ ਦੀ ਸਾਧਨਾ ਦਾ ਹੈ। ਇਹਨਾਂ ਬਾਹਰਮੁਖੀ ਸ਼ਿੰਗਾਰਾਂ, ਹਠ-ਸੰਜਮਾਂ ਜਾਂ ਸਾਧਨਾ ਨਾਲ ਕੰਤ ਦਾ ਮਿਲਾਪ ਨਹੀਂ ਹੁੰਦਾ, ਇਹ ਸਾਰੇ ਸਾਧਨ ਵਿਅਰਥ ਹੀ ਜਾਂਦੇ ਹਨ। ਸਿਧਾਂਤਕ ਨੁਕਤਾ ਇਹ ਹੈ ਕਿ ਜੀਵ ਇਸਤ੍ਰੀ ਨੂੰ ਸ਼ਿੰਗਾਰਾਂ ਜਾਂ ਸਾਧਨਾ ਤੇ ਮਾਣ ਨਹੀਂ ਕਰਨਾ ਚਾਹੀਦਾ ਅਤੇ ਨਾ ਹੀ ਅਜਿਹੀ ਟੇਕ ਰਖਣੀ ਚਾਹੀਦੀ ਹੈ ਕਿਉਂਕਿ ਗੋਬਿੰਦ ਭਾਉ ਭਗਤਿ ਦਾ ਭੁਖਾ ਹੈ। ਸੋ, ਲੋੜ ਹੈ ਨਿਮਾਣੀ ਹੋ ਕੇ ਉਸ ਪਤੀ ਪਰਮਾਤਮਾ ਦੇ ਦਰ ਤੇ ਡਿਗਣ ਦੀ:–

**ਹੋਇ ਨਿਮਾਣੀ ਢਹਿ ਪਵਾਂ, ਪੂਰੇ ਸਤਿਗੁਰ ਪਾਸਿ ॥**

**ਨਿਮਾਣਿਆ ਗੁਰੁ ਮਾਣੁ ਹੈ, ਗੁਰੁ ਸਤਿਗੁਰੁ ਕਰੇ ਸਾਬਾਸਿ॥**

**ਹਉ ਗੁਰੁ ਸਾਲਾਹਿ ਨ ਰਜਊ, ਮੈ ਮੇਲੇ ਹਰਿ ਪ੍ਰਭੁ ਪਾਸਿ॥** [ਪੰਨਾ ੪੧

ਨਿਮਾਣੀ ਹੋ ਕੇ ਢਹਿਣ ਦਾ ਫਲ ਭੀ ਗੁਰਦੇਵ ਪਿਤਾ ਜੀ ਨੇ ਅੰਕਿਤ ਕਰ ਦਿੱਤਾ ਹੈ:-

**ਹੋਇ ਨਿਮਾਣੀ ਢਹਿ ਪਈ, ਮਿਲਿਆ ਸਹਜਿ ਸੁਭਾਇ॥**

**ਪੂਰਬਿ ਲਿਖਿਆ ਪਾਇਆ, ਨਾਨਕ ਸੰਤ ਸਹਾਇ ॥** [ਪੰਨਾ ੭੬੧

**ਜਿਸੁ ਘਰਿ ਵਸਿਆ ਕੰਤੁ, ਸਾ ਵਡਭਾਗਣੇ ॥ ਤਿਸੁ ਬਨਿਆ ਹਭੁ ਸੀਗਾਰੁ, ਸਾਈ ਸੋਹਾਗਣੇ ॥ ਹਉ ਸੁਤੀ ਹੋਇ ਅਚਿੰਤ, ਮਨਿ ਆਸੁ ਪੁਰਾਈਆ ॥ ਹਰਿਹਾਂ, ਜਾ ਘਰਿ ਆਇਆ ਕੰਤੁ, ਤ ਸਭੁ ਕਿਛੁ ਪਾਈਆ ॥ ੪ ॥**

**ਪਦ ਅਰਥ:** ਜਿਸੁ ਘਰਿ=ਜਿਸ ਘਰ (ਹਿਰਦੇ) ਵਿਚ। ਸਾ=ਉਹ। (ਜੀਵ ਇਸਤ੍ਰੀ)। ਵਡਭਾਗਣੇ=ਵੱਡੇ ਭਾਗਾਂ ਵਾਲੀ ਹੈ। ਬਨਿਆ=ਸਜਿਆ, ਫੱਬਿਆ। ਹਭੁ=ਸਾਰਾ। ਸਾਈ=ਓਹੀ। ਸੋਹਾਗਣੇ=ਸੋਹਾਗ ਵਾਲੀ। ਹਉ=ਮੈਂ। ਹੋਇ ਅਚਿੰਤ=ਬੇਫ਼ਿਕਰ ਹੋ ਕੇ। ਮਨਿ=ਮਨ ਵਿਚ। ਪੁਰਾਈਆ=ਪੂਰੀ ਹੋ ਗਈ ਹੈ। ਜਾਂ=ਜਦੋਂ। ਘਰਿ ਆਇਆ=ਹਿਰਦੇ ਰੂਪੀ ਘਰ ਵਿਚ ਪ੍ਰਗਟ ਹੋਇਆ।੪।

**ਅਰਥ:** (ਹੇ ਸਹੇਲੀਏ!) ਜਿਸ (ਜੀਵ ਇਸਤ੍ਰੀ ਦੇ) ਹਿਰਦੇ ਰੂਪੀ ਘਰ ਵਿਚ ਕੰਤ (ਪਤੀ) ਆ ਵਸਿਆ ਓਹੀ ਵਡੇ ਭਾਗਾਂ ਵਾਲੀ ਹੈ। ਉਸ (ਜੀਵ ਇਸਤ੍ਰੀ ਨੂੰ) ਸਾਰਾ ਸ਼ਿੰਗਾਰ ਫੱਬ ਗਿਆ ਹੈ (ਅਤੇ ਸਹੀ ਅਰਥਾਂ ਵਿਚ) ਓਹੀ ਸੁਹਾਗ-ਭਾਗ ਵਾਲੀ ਇਸਤ੍ਰੀ ਹੈ।

(ਜਦੋਂ ਮੇਰੇ) ਮਨ ਵਿਚ (ਮਿਲਾਪ ਵਾਲੀ) ਆਸ ਪੂਰੀ ਹੋ ਗਈ ਹੈ (ਤਾਂ ਹੁਣ ਮੈਂ) ਬੇ-ਫ਼ਿਕਰ ਹੋ ਕੇ ਸੁਤੀ ਹਾਂ (ਭਾਵ ਆਤਮਿਕ ਅਨੰਦ ਵਿਚ ਲੀਨ ਹੋ ਰਹੀ ਹਾਂ। ਨਿਸਚੇ ਜਾਣੋ ਜਦੋਂ) ਕੰਤ (ਹਿਰਦੇ ਰੂਪੀ) ਘਰ ਵਿਚ ਆ ਗਿਆ ਤਾਂ ਮੈਂ ਸਭ ਕਿਛ (ਭਾਵ ਹਰੇਕ ਲੋੜੀਂਦਾ ਪਦਾਰਥ) ਪਾ ਲਿਆ ਹੈ।੪।

## ਸਾਰਥਕ ਵੀਚਾਰ

ਪਿਛੇ ਆਏ ਫੁਨਹੇ ਜਿਸ ਲੜੀ ਵਿਚ ਪ੍ਰੋਤੇ ਹੋਏ ਹਨ, ਉਸ ਰਹੱਸ ਨੂੰ ਜਾਰੀ ਰਖਦੇ ਹੋਏ ਜੀਵ-ਇਸਤ੍ਰੀ ਦੀ ਅਵਸਥਾ ਨੂੰ ਵਰਨਣ ਕਰਦੇ ਹਨ ਕਿ ਜਦੋਂ ਜੀਵ-ਇਸਤ੍ਰੀ ਵਲੋਂ ਪਤੀ-ਮਿਲਾਪ ਲਈ ਕੀਤੇ ਸਾਧਨ ਸਿਰੇ ਚੜ੍ਹ ਜਾਂਦੇ ਹਨ ਤਾਂ ਉਹ ਬੇ-ਫਿਕਰ ਹੋ ਜਾਂਦੀ ਹੈ।

ਜਦੋਂ ਵੀ ਕਿਸੇ ਮਨੋਰਥ ਦੀ ਪੂਰਤੀ ਹੋ ਜਾਂਦੀ ਹੈ ਤਾਂ ਮਨੁੱਖੀ ਮਨ ਵਿਚ ਖੇੜਾ ਆਉਣਾ ਸੁਭਾਵਿਕ ਹੈ। ਅਸਲ ਵਿਚ ਇਸ ਖੇੜੇ ਦਾ ਅਖਰਾਂ ਰਾਹੀਂ ਬਿਆਨ ਅਪੂਰਨ ਹੁੰਦਾ ਹੈ, ਕਿਉਂਕਿ ਇਹ ਖੇੜਾ ਪਤੀ-ਮਿਲਾਪ ਮਾਨਣ ਵਾਲੀ ਇਕ ਅਵਸਥਾ ਹੈ, ਜਿਸ ਨੂੰ ਪ੍ਰਾਪਤ ਹੁੰਦੀ ਹੈ, ਓਹੀ ਇਸ ਦੇ ਰਸ ਤੇ ਰਹੱਸ ਜਾਣ ਸਕਦਾ ਹੈ। ਸੁਹਾਗਣਿ ਦਾ ਵਡਭਾਗਣਿ ਹੋਣਾ ਪਤੀ-ਮਿਲਾਪ ਦਾ ਪ੍ਰਤੀਕ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਿਲਾਵਲੁ ਰਾਗ ਵਿਚ ਵੀ ਅਜਿਹੇ ਰਹੱਸ ਨੂੰ ਬੜੇ ਪਿਆਰ ਨਾਲ ਵਰਨਣ ਕੀਤਾ ਹੈ:-

**ਜਾਇ ਬਸਹੁ ਵਡਭਾਗਣੀ ਸਖੀਏ, ਸੰਤਾ ਸੰਗਿ ਸਮਾਈਐ ॥**
**ਤਹ ਦੂਖ ਨ ਭੂਖ ਨ ਰੋਗੁ ਬਿਆਪੈ, ਚਰਨ ਕਮਲ ਲਿਵ ਲਾਈਐ॥**
**ਤਹ ਜਨਮ ਨ ਮਰਣੁ, ਨ ਆਵਣ ਜਾਣਾ, ਨਿਹਚਲੁ ਸਰਣੀ ਪਾਈਐ॥**
**ਪ੍ਰੇਮ ਬਿਛੋਹੁ ਨ ਮੋਹੁ ਬਿਆਪੈ, ਨਾਨਕ ਹਰਿ ਏਕੁ ਧਿਆਈਐ ॥** [ਪੰਨਾ ੮੦੩

**ਆਸਾ ਇਤੀ ਆਸ, ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥ ਮੈ ਤਨਿ ਅਵਗਣ ਬਹੁਤੁ, ਕਿ ਅਵਗਣ ਛਾਇਆ ॥ ਹਰਿਹਾਂ, ਸਤਿਗੁਰ ਭਏ ਦਇਆਲ, ਤ ਮਨੁ ਠਹਰਾਇਆ ॥ ੫ ॥**

**ਪਦ ਅਰਥ:** ਆਸਾ ਇਤੀ=ਇਤਨੀ ਵਡੀ ਆਸ ਹੈ। ਆਸ ਪੁਰਾਈਐ=ਆਸਾ ਪੂਰੀ ਕਰ ਦਿਓ। ਭਏ=ਹੋਏ। ਤਨਿ=ਸਰੀਰ ਵਿਚ। ਅਵਗਣ ਛਾਇਆ=ਨਿਰੇ ਅਵਗਣ ਹੀ ਛਾਏ ਹੋਏ ਹਨ। ਹਰਿਹਾਂ=ਹਾਂ, ਜਦੋਂ। ਮਨੁ ਠਹਰਾਇਆ=ਮਨ (ਵਿਕਾਰਾਂ ਵਲੋਂ ਡੋਲਣੋ ਹਟ ਗਿਆ ਤੇ ਨਾਮ ਵਿਚ) ਟਿੱਕ ਗਿਆ।੫।

**ਅਰਥ:** (ਹੇ ਸਖੀਏ! ਮੇਰੇ ਹਿਰਦੇ ਵਿਚ ਪਿਰ ਨੂੰ ਮਿਲਣ ਦੀ) ਇਤਨੀ ਆਸ ਹੈ (ਜਿਸ ਦਾ ਮੈਂ ਵਰਨਣ ਨਹੀਂ ਕਰ ਸਕਦੀ, ਪਰ ਗੁਰੂ ਚਰਨਾ ਵਿਚ ਬੇਨਤੀ ਹੈ) ਕਿ (ਮੇਰੀ) ਆਸ ਪੂਰੀ ਕਰ ਦੇਣ। ਜੇ ਸਤਿਗੁਰੂ ਦਇਆਲੂ ਹੋ ਜਾਣ ਤਾਂ ਪੂਰਾ (ਪ੍ਰਭੂ) ਪਾ ਲਈਦਾ ਹੈ।

ਮੇਰੇ ਸਰੀਰ ਵਿਚ ਬਹੁਤ ਹੀ ਅਵਗਣ ਹਨ (ਇਥੋਂ ਤਕ ਕਿ ਮੇਰਾ ਸਰੀਰ) ਅਵਗਣਾ ਨਾਲ ਹੀ ਢਕਿਆ ਪਿਆ ਹੈ। ਹਾਂ, ਇਹ ਨਿਸਚੇ ਜਾਣੋ (ਕਿ ਜਦੋਂ) ਸਤਿਗੁਰੂ ਦਇਆਵਾਨ ਹੋਏ ਤਾਂ (ਮੇਰਾ) ਮਨ ਟਿਕ ਗਿਆ (ਭਾਵ ਅਡੋਲ ਹੋ ਗਿਆ)।੫।

## ਅਰਥ ਭੇਦ ਅਤੇ ਨਿਰਣੈ

**ਆਸਾ ਇਤੀ ਆਸ ਕਿ ਆਸ ਪੁਰਾਈਐ ॥**

ਵਖ ਵਖ ਅਰਥ:

੧. ਮੈ ਆਸਾਵੰਤੀ ਕੋ ਇਤਨੀ ਭਾਵ ਬਹੁਤੀ ਆਸਾ ਹੈ ਜੋ ਮੇਰੀ ਆਸਾ ਹੈ ਸੋ ਪੂਰਨ ਕਰੀਏ। [ਫ. ਸ.

੨. ਇੰਨੀ ਆਸ ਮਿਲਣ ਦੀ ਕਿ ਇਸ ਆਸ ਨੂੰ ਪੂਰਾ ਹੀ ਕਰਨਾ ਚਾਹੀਦਾ ਹੈ, ਹੇ ਕੰਤ!

੩. ਹੇ ਸਹੇਲੀਏ! (ਮੇਰੇ ਅੰਦਰ) ਇਤਨੀ ਕੁ ਤਾਂਘ ਬਣੀ ਰਹਿੰਦੀ ਹੈ ਕਿ (ਪ੍ਰਭੂ-ਮਿਲਾਪ ਦੀ ਮੇਰੀ) ਆਸ ਪੂਰੀ ਹੋ ਜਾਏ। [ਦਰਪਣ

੪. ਹੇ ਪ੍ਰਭੂ! ਮੈਂ ਆਸਾ ਵਾਲੀ ਨੂੰ ਇਤਨੀ ਆਸਾ ਲਗ ਰਹੀ ਹੈ ਜੋ ਮੂੰਹ ਨਾਲ ਕੁਝ ਆਖੀ ਨਹੀਂ ਜਾਂਦੀ। ਆਪ ਕਿਰਪਾ ਕਰਕੇ – ਜੋ ਮੇਰੇ ਦਿਲ ਦੀ ਆਸਾ ਹੈ ਉਸ ਨੂੰ ਪੂਰਨ ਕਰ ਦੇਵੋ।

ਅਥਵਾ ਮੈਂ ਆਸ਼ਕ ਨੂੰ ਇਤਨੀ ਆਸਾ ਲਗ ਰਹੀ ਹੈ ਜੋ ਕਹੀ ਨਹੀਂ ਜਾਂਦੀ ਆਪ ਕਿਰਪਾ ਕਰਕੇ ਮੇਰੀ ਆਸਾ ਨੂੰ ਪਰਗਟ ਕਰੋ। [ਸੰ. ਸ.

**ਨਿਰਣੈ:** ਇਸ ਪੰਗਤੀ ਵਿਚ 'ਆਸ ਕਿ' ਨੂੰ 'ਆਸਕਿ' ਮੰਨ ਕੇ ਅਰਥ ਕਰਨੇ ਠੀਕ ਨਹੀਂ ਹਨ ਕਿਉਂਕਿ ਗੁਰਬਾਣੀ ਵਿਚ ਜਿਥੇ 'ਆਸਕ' ਦਾ ਵਰਨਣ ਹੈ ਉਥੇ ਸ਼ਬਦ ਸਰੂਪ ਇਸ ਤਰ੍ਹਾਂ ਹੁੰਦਾ ਹੈ:–

**੧. ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ॥** [ਪੰਨਾ ੪੭੪

**੨. ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ ॥**
**ਆਸ ਨਿਰਾਸਾ ਹਿਕੁ ਤੂ, ਹਉ ਬਲਿ ਬਲਿ ਬਲਿ ਗਈਆਸ॥** [ਪੰਨਾ ੧੧੦੦

ਇਸ ਪੰਗਤੀ ਵਿਚ ਆਸਾ ਦੀ ਪੂਰਤੀ ਲਈ ਬੇਨਤੀ ਹੈ: ਅਤੇ ਚੌਥੇ ਛੰਦ ਵਿਚ '... ਮਨਿ ਆਸ ਪੁਰਾਈਆ' ਤੋਂ ਉਕਤ ਵੀਚਾਰ ਸਪਸ਼ਟ ਹੋ ਜਾਂਦਾ ਹੈ।

## ਸਾਰਥਕ ਵੀਚਾਰ

ਆਸਾਵੰਤੀ ਆਸਾ ਦੀ ਪੂਰਤੀ ਲਈ ਜੋਦੜੀ ਕਰਦੀ ਰਹਿੰਦੀ ਹੈ ਪਰ ਆਸਾ ਜੀਵ-ਇਸਤਰੀ ਦੀ ਓਦੋਂ ਤਕ ਪੂਰੀ ਨਹੀਂ ਹੁੰਦੀ ਜਦੋਂ ਤਕ ਕਿ ਸਤਿਗੁਰੂ ਦੀ ਦਇਆਲਤਾ ਨਹੀਂ ਹੁੰਦੀ। ਸਤਿਗੁਰੂ ਦੀ ਕਿਰਪਾ ਦੀ ਪਾਤਰ ਬਣਨ ਲਈ ਸਭ ਤੋਂ ਪਹਿਲਾਂ ਗੁਰੂ ਦੀ ਸ਼ਰਨ ਪ੍ਰਾਪਤ ਹੋਣੀ ਅਤਿ ਜ਼ਰੂਰੀ ਹੈ। ਫਿਰ ਆਪਣੇ ਆਪੇ ਅੰਦਰ ਝਾਤੀ ਮਾਰਨੀ ਤੇ ਆਖਣਾ ਕਿ ਮੇਰੇ ਸਰੀਰ ਵਿਚ ਬਹੁਤ ਅਵਗਣ ਹਨ, ਇਤਨੇ ਅਵਗੁਣ ਹਨ ਕਿ ਉਨ੍ਹਾਂ ਮੇਰਾ ਸਰੀਰ ਢਕ ਲਿਆ ਹੈ। ਕੀ ਔਗੁਣ ਹੁੰਦਿਆਂ ਵੀ ਸਤਿਗੁਰੂ ਦਾ ਮਿਲਾਪ ਹੋ ਜਾਂਦਾ ਹੈ? ਸਤਿਗੁਰੂ ਜੀਵ-ਇਸਤਰੀ ਦੀ ਧਰਵਾਸ ਬੰਨ੍ਹਾਂਦੇ ਹਨ ਕਿ ਸਤਿਗੁਰੂ ਦੀ ਨਦਰਿ ਦੇ ਸਾਹਮਣੇ ਅਵਗੁਣਾ ਦਾ ਠਹਿਰਨਾ ਸੰਭਵ ਨਹੀਂ ਹੈ। ਗੁਰੂ ਸਾਹਿਬ ਇਹ ਧਰਵਾਸ ਬੰਨ੍ਹਾਉਂਦੇ ਹੋਏ ਕਹਿੰਦੇ ਹਨ ਕਿ ਜਦੋਂ ਸਤਿਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਚੰਚਲ ਮਨ ਠਹਿਰ ਜਾਂਦਾ ਹੈ। ਗੁਰਵਾਕ ਹਨ:–

**ਡੋਲਨ ਤੇ ਚੂਕਾ ਠਹਰਾਇਆ॥ ਸਤ ਮਾਹਿ ਲੈ ਸਤਿ ਸਮਾਇਆ॥** [ਪੰਨਾ ੮੯੦

ਸਤਿਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਪ੍ਰੇਮ ਨੂੰ ਵਸੀਲਾ ਬਣਾਉਣਾ ਹੈ ਜਿਥੇ ਪ੍ਰੇਮ ਆ ਜਾਵੇ ਉਥੇ ਅਵਗੁਣ ਨਹੀਂ ਟਿਕਦੇ। ਸਾਰਾ ਦੁਖ ਡੋਲਣ ਵਿਚ ਹੈ:–

**ਡੋਲਿ ਡੋਲਿ ਮਹਾ ਦੁਖੁ ਪਾਇਆ, ਬਿਨਾ ਸਾਧੂ ਸੰਗ॥....** [ਪੰਨਾ ੪੦੫

ਸੋ ਇਹ ਫੁਨਹਾ ਸਤਿਗੁਰੂ ਦੀ ਦਇਆਲਤਾ ਉਤੇ ਸ਼ੁਕਰਾਨੇ ਦਾ ਪ੍ਰਤੀਕ ਹੈ।

**ਕਹੁ ਨਾਨਕ, ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ ਇਹੁ ਸੰਸਾਰੁ, ਸਤਿਗੁਰੂ ਤਰਾਇਆ ॥ ਮਿਟਿਆ ਆਵਾਗਉਣੁ, ਜਾਂ ਪੂਰਾ ਪਾਇਆ ॥ ਹਰਿਹਾਂ, ਅੰਮ੍ਰਿਤੁ ਹਰਿ ਕਾ ਨਾਮੁ, ਸਤਿਗੁਰ ਤੇ ਪਾਇਆ ॥ ੬ ॥**

**ਪਦ ਅਰਥ:** ਦੁਤਰੁ=ਜਿਸ ਨੂੰ ਤਰਨਾ ਬਹੁਤ ਔਖਾ ਹੈ। ਤਰਾਇਆ=ਪਾਰ ਲੰਘਾ ਦਿਤਾ। ਮਿਟਿਆ=ਦੂਰ ਹੋ ਗਿਆ, ਮੁਕ ਗਿਆ। ਆਵਾਗਉਣੁ=ਜਨਮ ਮਰਨ ਦਾ ਚੱਕਰ। ਜਾਂ=ਜਦੋਂ। ਤੇ=ਤੋਂ।੬।

**ਅਰਥ:** ਨਾਨਕ! ਆਖ ਕਿ (ਜੋ) ਬੇਅੰਤ ਹੀ ਬੇਅੰਤ (ਪ੍ਰਭੂ ਹੈ, ਉਸ ਦਾ ਨਾਮ) ਸਿਮਰਿਆ ਕਰ। ਜਿਸ ਸੰਸਾਰ ਸਾਗਰ ਤੋਂ ਤਰਨਾ ਬਹੁਤ ਔਖਾ ਹੈ, (ਨਾਮ ਸਿਮਰਨ ਦੀ ਬਰਕਤ ਨਾਲ) ਸਤਿਗੁਰੂ ਨੇ (ਉਸ ਸੰਸਾਰ ਤੋਂ) ਪਾਰ ਲੰਘਾ ਦਿਤਾ ਹੈ। ਜਦੋਂ ਪੂਰਾ (ਪ੍ਰਭੂ) ਪਾਇਆ ਤਾਂ ਜਨਮ ਮਰਨ ਦਾ ਚਕਰ ਮੁੱਕ ਗਿਆ। ਹਾਂ, (ਹੇ ਸਖੀਏ!) ਹਰੀ ਦਾ ਅੰਮ੍ਰਿਤ-ਨਾਮ ਸਤਿਗੁਰੂ ਪਾਸੋਂ ਪ੍ਰਾਪਤ ਕੀਤਾ।੬।

## ਸਾਰਥਕ ਵੀਚਾਰ

ਇਸ ਫੁਨਹੇ ਵਿਚ 'ਹਰਿ ਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ' ਦੀ ਵਿਆਖਿਆ ਹੈ ਨਾਮ ਨੂੰ ਅੰਮ੍ਰਿਤ ਕਿਉਂ ਕਿਹਾ ਹੈ? ਜਿਸ ਦੇ ਪੀਣ ਨਾਲ ਜੀਵ ਅਮਰ ਹੋ ਜਾਵੇ ਉਹ ਅੰਮ੍ਰਿਤ ਹੈ। ਸੂਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਬਚਨ ਹਨ:—

੧. **ਅੰਮ੍ਰਿਤੁ ਹਰਿ ਕਾ ਨਾਉ, ਆਪਿ ਵਰਤਾਇਸੀ ॥** [ਪੰਨਾ ੭੩੦

੨. **ਸਤਿਗੁਰੂ ਦਾਤਾ ਹਰਿ ਨਾਮ ਕਾ, ਪ੍ਰਭੁ ਆਪਿ ਮਿਲਾਵੈ ਸੋਇ॥** [ਪੰਨਾ ੩੯

ਜੇ ਗਹੁ ਨਾਲ ਵੀਚਾਰ ਕਰੀਏ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨਾ ਤੋਂ ਵਧੀਆ 'ਨਾਮ ਅੰਮ੍ਰਿਤ' ਦੀ ਸੁੰਦਰ ਵਿਆਖਿਆ ਕੌਣ ਕਰ ਸਕਦਾ ਹੈ?:—

**ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ, ਅੰਮ੍ਰਿਤੁ ਕਹੈ ਕਹਾਇ॥....** [ਪੰਨਾ ੧੪੨੩

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਮ੍ਰਿਤ ਨਾਮ ਨਾਲ ਭਰਪੂਰ ਹਨ।

ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ''ਕਈ ਲੋਕ ਖਿਚ ਦੇ ਮਾਰੇ ਕਹਿ ਦੇਂਦੇ ਹਨ ਕਿ ਪਦ 'ਹਰੀ ਹੀ' ਨਾਮ ਹੈ ਯਾ ਐਸੇਂ ਹੀ ਕਿਸੇ ਤੁਕ ਵਿਚ 'ਰਾਮ' ਪਦ ਹੋਵੇ ਤਾਂ ਕਹਿ ਦੇਂਦੇ ਹਨ ਕਿ ਓਹ ਨਾਮ 'ਰਾਮ' ਹੀ ਹੈ, ਪਰ ਇਹ ਯੋਗ ਨਹੀਂ। ਗੁਰੂ ਜੀ ਸਾਫ਼ ਕਹਿੰਦੇ ਹਨ ਕਿ ਹਰੀ ਦਾ ਨਾਮ ਅੰਮ੍ਰਿਤ ਹੈ, ਤਾਂ ਤੇ'ਹਰੀ' ਨਾਮ ਵਲ ਇਸ਼ਾਰਾ ਨਹੀਂ ਹੈ, ਓਹ ਹੋਰ ਨਾਮ ਹੈ ਜਿਸਦਾ ਅੰਮ੍ਰਿਤ ਵਿਸ਼ੇਸ਼ਣ ਕਹਿੰਦੇ ਹਨ। ਤੀਸਰੀ ਪਾਤਸ਼ਾਹੀ ਜੀ ਐਉਂ ਪਤਾ ਦੇਂਦੇ ਹਨ:—

**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ, ਗੁਰਮੁਖਿ ਪਾਵੈ ਕੋਇ ॥** [ਪੰਨਾ ੫੧੫

ਸੋ ਨਾ 'ਹਰੀ', ਨਾ 'ਰਾਮ' ਨਾ 'ਕਿਛ ਹੋਰ'। ਪਰ ਇਸ ਤੁਕ ਵਿਚ ਕਹੇ ਅੰਮ੍ਰਿਤ ਨਾਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਖੰਡੇ ਦੇ ਅੰਮ੍ਰਿਤ ਦੇ ਜ਼ਰੀਏ ਪ੍ਰਾਪਤ ਕਰਕੇ ਬੇਅੰਤ ਅਕਾਲ ਪੁਰਖ ਨੂੰ ਧਿਆਓ। ਫਲ ਏਹ ਹੋਊ ਕਿ ਬੇਅੰਤ ਅਕਾਲ ਪੁਰਖ ਦਾ ਧਿਆਨ ਪ੍ਰਾਪਤ ਹੋਵੇਗਾ, ਜਿਸਦਾ ਫਲ ਅਕਾਲ ਪੁਰਖ ਦੀ ਪ੍ਰਾਪਤੀ ਅਰ ਆਵਾਗਵਨ ਦਾ ਮਿਟਣਾ ਹੋਵੇਗਾ।

**ਮੇਰੈ ਹਾਥਿ ਪਦਮੁ, ਆਗਨਿ ਸੁਖ ਬਾਸਨਾ ॥ ਸਖੀ ਮੋਰੈ ਕੰਠਿ ਰਤੰਨੁ, ਪੇਖਿ ਦੂਖੁ ਨਾਸਨਾ ॥ ਬਾਸਉ ਸੰਗਿ ਗੁਪਾਲ, ਸਗਲ ਸੁਖ ਰਾਸਿ ਹਰਿ ॥ ਹਰਿਹਾਂ, ਰਿਧਿ ਸਿਧਿ ਨਵਨਿਧਿ ਬਸਹਿ ਜਿਸੁ ਸਦਾ ਕਰਿ ॥ ੭ ॥**

**ਪਦ ਅਰਥ:** ਮੇਰੈ ਹਾਥਿ=ਮੇਰੇ ਹੱਥ ਵਿਚ। ਪਦਮੁ=ਇਕ ਪ੍ਰਕਾਰ ਦੀ ਰੇਖਾ। ਪੰਡਿਤ ਜੋਤਸ਼ੀ ਲੋਕ ਦਸਦੇ ਹਨ ਕਿ ਜਿਸ ਦੇ ਹਥ ਜਾਂ ਪੈਰ ਵਿਚ 'ਪਦਮ' ਹੋਵੇ ਉਹ ਬੜੇ ਤੇਜਪ੍ਰਤਾਪ ਵਾਲਾ ਹੁੰਦਾ ਹੈ। ਆਗਨਿ=ਵਿਹੜੇ ਵਿਚ ਭਾਵ ਹਿਰਦੇ ਵਿਚ। ਸੁਖ ਬਾਸਨਾ=ਸੁਖ ਦੀ ਸੁਗੰਧੀ (ਖੁਸ਼ਬੋ)। ਮੋਰੈ ਕੰਠਿ=ਮੇਰੇ ਗਲ ਵਿਚ। ਰਤੰਨੁ=ਭਾਵ ਨਾਮ। ਪੇਖਿ=ਵੇਖ ਕੇ। ਬਾਸਉ=ਮੈਂ ਵਸਦੀ ਹਾਂ। ਸੰਗਿ=ਨਾਲ। ਸੁਖ ਰਾਸਿ ਹਰਿ=ਹਰੀ ਸਾਰੇ ਸੁਖਾਂ ਦੀ ਰਾਸਿ (ਪੂੰਜੀ) ਹੈ। ਰਿਧਿ ਸਿਧਿ=ਰਿਧੀਆਂ ਸਿਧੀਆਂ (ਭਾਵ ਸ਼ਕਤੀਆਂ)। ਨਵਨਿਧਿ=ਨੌਂ ਨਿਧੀਆਂ। ਬਸਹਿ=ਵਸਦੀਆਂ ਹਨ। ਜਿਸੁ ਸਦਾ ਕਰਿ=ਸਦਾ ਜਿਸ ਦੇ ਹੱਥ ਵਿਚ।੭।

**ਅਰਥ:** ਹੇ ਸਖੀਏ! ਮੇਰੇ ਹੱਥ ਵਿਚ ਪਦਮ ਹੈ (ਅਤੇ ਹਿਰਦੇ ਰੂਪੀ) ਵਿਹੜੇ ਵਿਚ ਸੁਖਾਂ ਦੀ ਸੁਗੰਧੀ (ਖਿਲਰੀ ਰਹਿੰਦੀ ਹੈ)। ਹੇ ਸਖੀ! ਮੇਰੇ ਗਲ ਵਿਚ (ਨਾਮ) ਰਤਨ ਹੈ (ਜਿਸ ਨੂੰ ਵੇਖ ਕੇ ਸਾਰੇ ਦੁਖਾਂ ਦਾ ਨਾਸ਼ ਹੋ ਜਾਂਦਾ ਹੈ। ਮੈਂ ਉਸ ਪ੍ਰਿਥਵੀ ਦੇ ਪਾਲਣਹਾਰ ਨਾਲ ਵਸਦੀ ਹਾਂ, (ਜਿਸ ਪਾਸ) ਸਾਰੇ ਸੁਖਾਂ ਦੀ ਪੂੰਜੀ ਹੈ, ਜਿਸ ਦੇ ਹੱਥ ਵਿਚ ਸਾਰੀਆਂ ਰਿਧੀਆਂ ਸਿਧੀਆਂ ਤੇ ਨੌਂ ਨਿਧੀਆਂ ਸਦੀਵਕਾਲ ਵਸਦੀਆਂ ਹਨ।

## ਸਾਰਥਕ ਵੀਚਾਰ

ਜੋਤਿਸ਼ ਦੇ ਹਿਸਾਬ ਨਾਲ ਹੱਥ ਵਿਚ ਪਦਮ ਦੀ ਰੇਖਾ ਚੰਗੇ ਭਾਗਾਂ ਦੀ ਪ੍ਰਤੀਕ ਹੁੰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿਤਰ ਜੀਵਨ ਵਿਚ ਜ਼ਿਕਰ ਆਉਂਦਾ ਹੈ ਕਿ ਆਪ ਜਦ ਵੀਹਵੀਂ ਵਾਰ ਹਰਦੁਆਰ ਗਏ ਤਾਂ ਰਸਤੇ ਵਿਚ ਮੇਹੜੇ ਪਿੰਡ ਦੇ ਬਾਗ਼ ਵਿਚ ਬਿਰਾਜੇ ਤਾਂ ਆਪ ਜੀ ਦੇ ਪਾਵਨ ਚਰਨਾ ਵਿਚ ਪਦਮ ਚਮਕਦਾ ਸੀ ਜੋ ਵਿਸ਼ੇਸ਼ ਕਰਕੇ ਅਵਤਾਰਾਂ ਦੇ ਪੈਰਾਂ ਵਿਚ ਹੁੰਦਾ ਹੈ। ਇਕ ਦੁਰਗਾ ਦਤ ਪੰਡਤ ਨੇ ਆਪ ਜੀ ਦੇ ਚਰਨਾ ਵਿਚ ਪਦਮ ਵੇਖ ਕੇ ਕਿਹਾ ਸੀ 'ਮਹਾਰਾਜ ਆਪ ਵਡੇ ਪੂਜਨੀਕ ਹੋ ਕੇ ਪਾਤਿਸ਼ਾਹ ਸਦਾਉਗੇ' ਆਪ ਦੇ ਸੀਸ ਉਤੇ ਚਵਰ ਝੂਲੇਗਾ। ਬੜੇ ਬੜੇ ਰਾਜੇ ਮਹਾਰਾਜੇ ਆਪ ਦੇ ਸੇਵਕ ਹੋਣਗੇ। ਗੁਰੂ ਮਹਾਰਾਜ ਨੇ ਕਿਹਾ ਸੀ ਜਿਵੇਂ ਕਰਤਾ ਪੁਰਖ ਜੀ ਦੀ ਮਰਜ਼ੀ।'

ਜਦੋਂ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰਗਦੀ ਤੇ ਸੁਸ਼ੋਭਤ ਹੋਏ ਤਾਂ ਦੁਰਗਾ ਦਤ ਪੰਡਿਤ ਆਪ ਜੀ ਨੂੰ ਮਿਲਣ ਆਇਆ। ਗੁਰੂ ਸਾਹਿਬ ਨੇ ਕਿਹਾ ਪੰਡਿਤ ਜੀ ਜੋ ਚਾਹੀਦਾ ਹੈ, ਉਹ ਮੰਗੋ। ਜੋ ਕੁਝ ਪੰਡਤ ਜੀ ਨੇ ਮੰਗਿਆ, ਭਾ. ਸੰਤੋਖ ਸਿੰਘ ਜੀ ਨੇ ਬੜੇ ਸੁੰਦਰ ਸ਼ਬਦਾਂ ਵਿਚ ਗੁਰ ਪ੍ਰਤਾਪ ਸੂਰਜ ਵਿਚ ਅੰਕਿਤ ਕੀਤਾ ਹੈ:—

> **ਦਿਜਉ ਵਾਚ "ਨਾਮ ਦੇਹਿੰ ਧਨ ਦੇਹਿੰ ਨ ਜਨ ਕੋ,**
> **ਧਨ ਬਿਹੀਨ ਜਨ ਜਗ ਨ ਸੁਹਾਇ ॥**
> **ਜੇ ਧਨ ਦੇਹਿੰ ਨਾਮ ਨਹਿੰ ਦੇਵੈ, ਨਾਮ ਬਿਨਾ ਜਨ ਜਮਪੁਰਿ ਜਾਇ।**
> **ਤੁਮ ਪਹਿ ਕਹੀ ਨਹੀ ਬਨਿ ਆਵਹਿ, ਜਯੋਂ ਭਾਵੈ ਤਯੋਂ ਬਨਤ ਬਨਾਇ ॥**
> **ਗੁਰ ਅਮਰਦਾਸ ਤੇਜੋ ਕੇ ਨੰਦਨ, ਦੋਨੋ ਨਿਰਮਲ ਪੰਥ ਚਲਾਇ।।੨੪।।[ਰਾਸਿ੧,ਅੰਸੂ੫੦**

ਇਸ ਫੁਨਹੇ ਵਿਚ ਵੀ ਗੁਰੂ ਦੇ ਮਿਲਾਪ ਤੇ ਆਪਣੀ ਅਵਸਥਾ ਦਸੀ ਹੈ ਕਿ ਮੇਰੇ ਹਥ ਮਾਨੋ ਪਦਮ ਚੜ੍ਹਿਆ ਹੈ ਜਿਸ ਸਦਕਾ ਹਿਰਦੇ ਰੂਪ ਵਿਹੜੇ ਵਿਚ ਸੁਖਾਂ ਦੀ ਸੁਗੰਧੀ ਖਿਲਰ ਗਈ ਹੈ। ਮੇਰੇ ਗਲ ਵਿਚ ਵੀ ਨਾਮ ਰੂਪ ਰਤਨ ਅਜਿਹੀ ਕੰਠੀ ਹੈ ਜਿਸ ਨੂੰ ਵੇਖ ਕੇ ਦੁਖ ਨਸ ਜਾਂਦਾ ਹੈ। ਜੀਵ-ਇਸਤਰੀ ਦੇ ਰੂਪ ਵਿਚ ਨਿਜੀ ਸੁਖਾਂ ਦੀ ਪ੍ਰਾਪਤੀ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਮੈਂ ਹਰ ਵੇਲੇ ਸ੍ਰਿਸ਼ਟੀ ਦੇ ਮਾਲਕ ਨਾਲ ਵਸਦੀ ਹਾਂ। ਜਿਸ ਦੇ ਹੱਥ ਵਿਚ ਸਾਰੀਆਂ ਰਿਧੀਆਂ ਸਿਧੀਆਂ, ਨਿਧੀਆਂ ਦੇ ਖਜ਼ਾਨੇ ਹਨ। ਭਾਵ ਪਤੀ-ਪਰਮੇਸ਼ਰ ਨਾਲ ਵਸਣ ਦਾ ਸਦਕਾ ਸਾਰੇ ਸੁਖਾਂ ਦੀ ਪ੍ਰਾਪਤੀ ਹੋ ਗਈ ਹੈ।

**ਪਰਤ੍ਰਿਅ ਰਾਵਣਿ ਜਾਹਿ, ਸੇਈ ਤਾ ਲਾਜੀਅਹਿ ॥ ਨਿਤਪ੍ਰਤਿ ਹਿਰਹਿ ਪਰਦਰਬੁ, ਛਿਦ੍ਰ ਕਤ ਢਾਕੀਅਹਿ ॥ ਹਰਿ ਗੁਣ ਰਮਤ ਪਵਿਤ੍ਰ, ਸਗਲ ਕੁਲ ਤਾਰਈ ॥ ਹਰਿਹਾਂ, ਸੁਨਤੇ ਭਏ ਪੁਨੀਤ, ਪਾਰਬ੍ਰਹਮੁ ਬੀਚਾਰਈ ॥ ੮ ॥**

**ਪਦ ਅਰਥ:** ਪਰਤ੍ਰਿਅ=ਪਰਾਈ ਇਸਤ੍ਰੀ। ਰਾਵਣਿ ਜਾਹਿ=ਭੋਗਣ ਜਾਂਦੇ ਹਨ। ਸੇਈ=ਓਹ ਮਨੁੱਖ ਹੀ। ਲਾਜੀਅਹਿ=ਲਜਿਆਵਾਨ (ਸ਼ਰਮਸਾਰ) ਹੁੰਦੇ ਹਨ। ਨਿਤਪ੍ਰਤਿ=ਹਰ ਰੋਜ਼। ਹਿਰਹਿ=ਚੁਰਾਂਦੇ ਹਨ। ਪਰ ਦਰਬੁ=ਪਰਾਇਆ ਧਨ। ਛਿਦ੍ਰ=ਐਬ, ਨੁਕਸ, ਵਿਕਾਰ। ਕਤ=ਕਿਥੇ?। ਢਾਕੀਅਹਿ=ਢੱਕੇ ਜਾ ਸਕਦੇ ਹਨ। ਰਮਤ=ਸਿਮਰਦਿਆਂ। ਸਗਲ ਕੁਲ=ਸਾਰੀਆਂ ਕੁਲਾਂ ਨੂੰ। ਤਾਰਈ=ਤਾਰ ਲੈਂਦਾ ਹੈ। ਪੁਨੀਤ=ਪਵਿੱਤਰ। ਬੀਚਾਰਈ=ਵਿਚਾਰਦਾ ਹੈ।੮।

**ਅਰਥ:** (ਜਿਹੜੇ ਮਨੁੱਖ) ਪਰਾਈ ਇਸਤ੍ਰੀ ਭੋਗਣ ਜਾਂਦੇ ਹਨ ਉਹੀ (ਲੋਕ ਪਰਲੋਕ ਵਿਚ) ਲਜਿਆਵਾਨ (ਸ਼ਰਮਿੰਦੇ) ਹੁੰਦੇ ਹਨ। (ਜਿਹੜੇ) ਹਰ ਰੋਜ਼ ਪਰਾਇਆ ਧਨ ਚੁਰਾਉਂਦੇ ਹਨ, (ਉਨ੍ਹਾਂ ਦੇ) ਐਬ ਕਿਥੇ ਢੱਕੇ ਜਾਂਦੇ ਹਨ? (ਭਾਵ ਨਹੀਂ ਢੱਕੇ ਜਾਂਦੇ)। ਪਰਮਾਤਮਾ ਦੇ ਗੁਣ ਸਿਮਰਦਿਆਂ ਪਵਿੱਤਰ ਹੋ ਜਾਈਦਾ ਹੈ ਅਤੇ ਸਾਰੀਆਂ ਕੁਲਾਂ ਨੂੰ ਤਾਰ ਲਈਦਾ ਹੈ। ਹਾਂ, ਜਿਹੜੇ ਮਨੁੱਖ ਪਾਰਬ੍ਰਹਮ ਦੇ ਗੁਣ ਸੁਣਦੇ ਤੇ ਵੀਚਾਰਦੇ ਹਨ (ਓਹ) ਪਵਿੱਤਰ (ਜੀਵਨ ਵਾਲੇ) ਹੋ ਜਾਂਦੇ ਹਨ।੮।

## ਅਰਥ ਭੇਦ ਅਤੇ ਨਿਰਣੈ

**ਪਰਤ੍ਰਿਅ ਰਾਵਣਿ ਜਾਹਿ, ਸੇਈ ਤਾ ਲਾਜੀਅਹਿ॥**

ਵਖ ਵਖ ਅਰਥ:

੧. ਜੋ ਪਰ ਇਸਤ੍ਰੀਓਂ ਕੋ ਰਾਵਣੇ ਜਾਤੇ ਹੈਂ ਸੋਈ ਤੋ ਪਰਲੋਕ ਮੈ ਲਜਾਵਾਨ ਹੋਤੇ ਹੈਂ ਵਾ ਸੋਈ ਨਰਕੋਂ ਮੈਂ ਤਲੀਤੇ ਹੈਂ ਭਾਵ ਨਰਕੋਂ ਕੀ ਸਾਸਨਾ ਪਾਵਤੇ ਹੈਂ। ਯਥਾ-

***ਪੋਤਾਲੋ ਪਤਿ ਉਤਰੈ ਪਰਤ੍ਰਿਅ ਰਤਾ ਮਾਸ॥**
**ਥੰਮਾ ਨਾਲ ਲਗਾਈਅਹਿ ਕੋਇ ਨ ਆਵੈ ਪਾਸ॥** [ਫ.ਸ.

੨. ਲਜਿਆਵਾਨ ਹੁੰਦੇ ਹਨ, ਸ਼ਰਮ ਝਲਣੀ ਪੈਂਦੀ ਹੈ। [ਸ਼ਬਦਾਰਥ

੩. ਹੇ ਭਾਈ! ਜਿਹੜੇ ਮਨੁੱਖ ਪਰਾਈ ਇਸਤ੍ਰੀ ਭੋਗਣ ਜਾਂਦੇ ਹਨ, ਉਹ (ਪ੍ਰਭੂ ਦੀ ਹਜ਼ੂਰੀ ਵਿਚ) ਜ਼ਰੂਰ ਸ਼ਰਮਸ਼ਾਰ ਹੁੰਦੇ ਹਨ। [ਦਰਪਣ

***ਇਹ ਦੋਹਰਾ ਗੁਰਬਾਣੀ ਦਾ ਨਹੀਂ ਹੈ।**

੪. ਪਰ ਤਿਰਿਆ ਗਾਮੀ ਪੁਰਸ਼ (ਪਤਿਤ ਗਰਦਾਨੇ)-ਤਲਾਂਜਲੀ ਦਿਤੇ ਜਾਂਦੇ ਹਨ (ਬਾਈਕਾਟ ਕੀਤੇ ਜਾਂਦੇ ਹਨ) ਗੁਰਮਤਿ ਦਾ ਅਹਿਮ ਅਸੂਲ ਹੈ। ਪਰਤਿਰਿਆ ਗਾਮੀ ਪੁਰਸ਼ ਪੰਥ ਵਿਚੋਂ ਛੇਕੇ ਜਾਂਦੇ ਹਨ। 'ਤਾਲਾਜੀਅਹਿ' ਤਲਾਂਜਲੀ ਦਿਤੇ ਜਾਂਦੇ ਹਨ। ਛੇਕੇ ਜਾਂਦੇ ਹਨ। ਕਈ ਗਿਆਨੀ ਇਸ ਜੁੜਤ ਪਦ **(Compound word)** ਤਾਲਾਜੀਅਹਿ ਨੂੰ ਨਿਖੇੜ ਕੇ ਤਾਂ ਲਾਜੀਅਹਿ ਪਾਠ ਨਿਖੇੜਵਾਂ ਕਰਦੇ ਹਨ ਅਤੇ ਅਰਥ ਕਰਦੇ ਹਨ ਕਿ ਪਰ ਤਿਰਿਆ ਰਾਵਣ ਜਾਹਿ ਤਾਂ ਓਹ ਲਜਿਆ ਵਾਨ ਹੁੰਦੇ ਹਨ। ਇਹ ਢਕੌਸਲਾ ਪਾਠ ਹੈ। 'ਤਾਲਾਜੀਅਹਿ' **(Passive voice)** 'ਕਰਮਨੀ-ਵਾਚ' ਕਿਰਿਆ ਵਾਚਕ ਪਦ ਹੈ ਤਲਾਂਜਲੀ ਦਿਤੇ ਜਾਂਦੇ ਹਨ। ਪੰਥ ਵਲੋਂ ਛੇਕੇ ਜਾਂਦੇ ਹਨ। ਐਸੇ ਅਰਥ ਕਰਨ ਵਾਲੇ ਛੇਕੇ ਜਾਣ ਦੀ ਥਾਂ ਇਤਨੀ ਤਨਖਾਹ ਹੀ ਕਾਫੀ ਸਮਝਦੇ ਹਨ ਕਿ ਲਾਜਵੰਤ ਅੰਤਰਿ ਆਤਮੇ ਹੋਣ। ਸਾਫ ਅਰਥ ਹੈ ਕਿ ਤਲਾਕੇ ਜਾਂਦੇ ਹਨ। ਪਰਤਿਰਿਆ ਗਾਮੀ। [ਗੁਰਬਾਣੀ ਵਿਲਖਣਤਾ ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਇਸ ਪੰਗਤੀ ਵਿਚ 'ਤਾ ਲਾਜੀਅਹਿ' ਨੂੰ ਜੁੜਤ ਰੂਪ ਵਿਚ 'ਤਾਲਾਜੀਅਹਿ' ਬਣਾ ਕੇ ਤਲੀਤੇ ਹੈਂ ਅਰਥ ਕਰਨੇ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਠੀਕ ਨਹੀਂ ਮੰਨੇ ਜਾ ਸਕਦੇ ਕਿਉਂਕਿ ਗੁਰਬਾਣੀ ਵਿਚ 'ਤਾਲਾਜੀਅਹਿ' ਸ਼ਬਦ ਦੀ ਹੋਂਦ ਨਾ ਕਿਸੇ ਕੋਸ਼ ਵਿਚ ਹੈ ਤੇ ਨਾ ਹੀ ਹੋਰ ਕਿਸੇ ਪੰਗਤੀ ਵਿਚ ਹੈ। ਨੰਬਰ ੪ ਵਾਲੇ ਅਰਥ ਵੀ ਪ੍ਰਮਾਣੀਕ ਨਹੀਂ ਮੰਨੇ ਜਾ ਸਕਦੇ ਕਿਉਂਕਿ ਭਾਈ ਸਾਹਿਬ ਨੇ ਉਪ੍ਰੋਕਤ ਅਰਥ ਦੀ ਪੁਸ਼ਟੀ ਲਈ ਗੁਰਬਾਣੀ ਜਾਂ ਭਾ.ਸ. ਗੁਰਦਾਸ ਜੀ ਦੀ ਰਚਨਾ ਵਿਚੋਂ ਕੋਈ ਪੰਕਤੀ ਨਹੀਂ ਦਿੱਤੀ। ਅਜਿਹੇ ਅਰਥ ਭਾਵਕ ਹੁੰਦੇ ਹਨ। ਇਸ ਲਈ 'ਤਾ ਲਾਜੀਅਹਿ' ਭਾਵ ਲਜਿਆਵਾਨ(ਸ਼ਰਮਸਾਰ) ਹੁੰਦੇ ਹਨ, ਠੀਕ ਅਰਥ ਹਨ।

## ਸਾਰਥਕ ਵੀਚਾਰ

ਨਾਰੀ ਦੀ ਨੇੜਤਾ ਨਾਲ ਜਤ ਸਤ ਸੰਜਮ ਦੀ ਕਿਸੇ ਵੇਲੇ ਵੀ ਹਤਿਆ ਹੋ ਸਕਦੀ ਹੈ ਕਿਉਂਕਿ ਇਸਤ੍ਰੀ ਦੇ ਨੇਤਰਾਂ ਵਿਚ ਅਜਿਹੀ ਕਾਮ ਭਰੀ ਸ਼ਕਤੀ ਹੈ ਜੋ ਕਾਮੀ ਪੁਰਸ਼ ਨੂੰ ਝਟ ਭਰਮਾ ਲੈਂਦੀ ਹੈ। ਜੇ ਇਸਤ੍ਰੀ ਦਾ ਹਥ ਕਾਮੀ ਪੁਰਸ਼ ਦੇ ਸਰੀਰ ਨੂੰ ਛੋਹ ਜਾਏ ਤਾਂ ਉਹ ਇਸਤ੍ਰੀ ਦੇ ਤੀਰ ਤੋਂ ਨਹੀਂ ਬਚ ਸਕਦਾ। ਇਸ ਲਈ ਪਰ-ਇਸਤਰੀ ਦੀ ਸੰਗਤ ਤੋਂ ਪਰੇ ਰਹਿਣਾ ਹੀ ਯੋਗ ਹੈ। ਸ੍ਰੀ ਦਸਮ ਗ੍ਰੰਥ ਦੇ ਵਾਕ ਹਨ:-

**ਪਰ ਨਾਰੀ ਕੇ ਭਜੈ ਸਹਸ ਬਾਸ੍ਵ ਭਗ ਪਾਏ ॥**
**ਪਰ ਨਾਰੀ ਕੇ ਭਜੈ ਚੰਦ ਕਾਲੰਕ ਲਗਾਏ ॥**
**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ ॥**
**ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ ॥੫੨॥**

ਪਰ ਨਾਰੀ ਦੇ ਭੋਗ ਨਾਲ ਜੋ ਦੁਰਦਸ਼ਾ ਹੋਂਦੀ ਹੈ, ਉਸ ਦਾ ਵਰਨਣ ਸ੍ਰੀ ਦਸਮ ਗ੍ਰੰਥ ਵਿਚ ਅੰਕਿਤ ਹੈ:-

**ਪਰ ਨਾਰੀ ਸੌ ਨੇਹੁ ਛੁਰੀ ਪੈਨੀ ਕਰਿ ਜਾਨਹੁ ॥**
**ਪਰ ਨਾਰੀ ਕੇ ਭਜੇ ਕਾਲ ਬਿਯਾਪਯੋ ਤਨ ਮਾਨਹੁ ॥**
**ਅਧਿਕ ਹਰੀਫੀ ਜਾਨ ਭੋਗ ਪਰ ਤ੍ਰੀਯ ਜੁ ਕਰਹੀ ॥**
**ਹੋ ਅੰਤ ਸੁਵਾਨ ਕੀ ਮ੍ਰਿਤ ਹਾਥ ਲੇਂਡੀ ਕੇ ਮਰਹੀ ॥੫੩॥** [ਬਾਈਸਵੇਂ ਚਰਿੱਤ੍ਰ

ਸਿਧਾਂਤ ਇਹ ਹੈ ਕਿ ਹਰੀ ਦੇ ਗੁਣ ਗਾਇਨ ਕਰਕੇ ਹੀ ਪਵਿੱਤਰ ਹੋ ਸਕੀਦਾ ਹੈ।

**ਊਪਰਿ ਬਨੈ ਅਕਾਸੁ, ਤਲੈ ਧਰ ਸੋਹਤੀ ॥ ਦਹਦਿਸ ਚਮਕੈ ਬੀਜੁਲਿ, ਮੁਖ ਕਉ ਜੋਹਤੀ ॥ ਖੋਜਤ ਫਿਰਉ ਬਿਦੇਸਿ, ਪੀਉ ਕਤ ਪਾਈਐ ॥ ਹਰਿਹਾਂ, ਜੇ ਮਸਤਕਿ ਹੋਵੈ ਭਾਗੁ, ਤ ਦਰਸਿ ਸਮਾਈਐ ॥ ੯ ॥**

**ਪਦ ਅਰਥ**: ਊਪਰਿ=(ਸਿਰ ਤੋਂ) ਉਪਰ ਵਲ। ਬਨੈ=ਫਬ ਰਿਹਾ ਹੈ। ਤਲੈ=ਹੇਠਾਂ। ਧਰ=ਧਰਤੀ। ਸੋਹਤੀ=ਸੋਭ ਰਹੀ ਹੈ। ਦਹਦਿਸ=ਦਸੀਂ ਪਾਸੀਂ। ਚਮਕੈ=ਲਿਸ਼ਕਾਰੇ ਮਾਰ ਰਹੀ ਹੈ। ਬੀਜੁਲਿ=ਬਿਜਲੀ। ਮੁਖ ਕਉ ਜੋਹਤੀ=ਚਿਹਰਿਆਂ ਨੂੰ ਵੇਖਦੀ ਭਾਵ ਪ੍ਰਕਾਸ਼ਤ ਕਰਦੀ ਹੈ। ਖੋਜਤ ਫਿਰਉ=ਮੈਂ ਖੋਜਦੀ ਫਿਰਦੀ ਹਾਂ। ਬਿਦੇਸਿ=ਪਰਦੇਸ਼ ਵਿਚ। ਪੀਉ=ਪਿਆਰਾ ਪ੍ਰਭੂ। ਕਤ ਪਾਈਐ=ਕਿਥੋਂ ਪਾਈਏ?। ਮਸਤਕਿ=ਮਥੇ ਉਤੇ। ਦਰਸਿ=ਦਰਸ਼ਨ ਵਿਚ। ਸਮਾਈਐ=ਸਮਾਅ ਜਾਈਦਾ ਹੈ।

**ਅਰਥ**: (ਹੇ ਸਖੀਏ!) ਉਪਰ ਵਲ ਆਕਾਸ਼ (ਤਾਰਿਆਂ ਨਾਲ) ਫਬ ਰਿਹਾ ਹੈ (ਅਤੇ) ਹੇਠਾਂ ਧਰਤੀ ਸੋਭਾ ਪਾ ਰਹੀ ਹੈ। ਦਸੀਂ ਪਾਸੀਂ ਬਿਜਲੀ ਲਿਸ਼ਕਾਰੇ ਮਾਰ ਰਹੀ ਹੈ (ਅਤੇ ਮਨੁੱਖ ਦੇ) ਚਿਹਰਿਆਂ ਨੂੰ ਵੇਖਦੀ ਹੈ ਭਾਵ ਪ੍ਰਕਾਸ਼ਤ ਕਰ ਰਹੀ ਹੈ। (ਹੇ ਸਖੀਏ! ਮੈਂ) ਪਿਆਰੇ ਪ੍ਰਭੂ ਨੂੰ ਪਰਦੇਸ ਵਿਚ ਢੂੰਢਦੀ ਫਿਰਦੀ ਹਾਂ, (ਮੈਨੂੰ ਕੋਈ ਦਸੇ ਕਿ ਉਹ ਪੀਆ) ਪਿਆਰਾ-ਪਤੀ ਕਿਥੋਂ ਪਾਈਏ? (ਅਗੋਂ ਉਤਰ ਮਿਲਦਾ ਹੈ, ਹੇ ਸਖੀਏ!) ਜੇ ਮਥੇ ਉਤੇ (ਧੁਰੋਂ) ਭਾਗ (ਲਿਖਿਆ) ਹੋਵੇ ਤਾਂ (ਪਿਆਰੇ ਦੇ) ਦਰਸ਼ਨ ਵਿਚ ਸਮਾਅ ਜਾਈਦਾ ਹੈ।੯।

## ਸਾਰਥਕ ਵੀਚਾਰ

ਇਸ ਫੁਨਹੇ ਵਿਚ ਕੁਦਰਤੀ ਦ੍ਰਿਸ਼ਾਂ ਦਾ ਵਰਣਨ ਹੈ ਭਾਵ ਜੀਵ ਇਸਤਰੀ ਲਈ ਜਦੋਂ ਇਤਨਾ ਸੁਹਾਵਣਾ ਸਮਾਂ ਬਣੇ ਕਿ ਆਕਾਸ਼ ਤੇ ਬਦਲ ਛਾਏ ਹੋਣ, ਬਿਜਲੀ ਚਮਕ ਰਹੀ ਹੋਵੇ, ਅਤੇ ਹਨੇਰੇ ਵਿਚ ਚਿਹਰੇ ਉਤੇ ਆਪਣਾ ਪ੍ਰਕਾਸ਼ ਖਿਲਾਰਦੀ ਹੋਵੇ, ਹੇਠਾਂ ਬਰਖਾ ਨਾਲ ਧਰਤੀ ਤੇ ਹਰੀਆਵਲ ਹੋਵੇ। ਪਤੀ ਨਾਲੋਂ ਵਿਛੁੜੀ ਬ੍ਰਿਹਨੀ ਬਿਦੇਸ ਵਿਚ ਗਏ ਪਤੀ ਨੂੰ ਟੋਲ ਰਹੀ ਹੋਵੇ, ਉਸ ਭਟਕਦੀ ਫਿਰਦੀ ਜੀਵ ਇਸਤ੍ਰੀ ਦੀ ਕਿਤਨੀ ਭੈਦਾਇਕ ਦਸ਼ਾ ਹੁੰਦੀ ਹੈ। ਅਜਿਹੇ ਨਜ਼ਾਰੇ ਪ੍ਰਭੂ ਦੇ ਦੀਦਾਰ ਦੇ ਪ੍ਰਤੀਕ ਨਹੀਂ ਹੁੰਦੇ। ਪਰ ਕਈ ਵਾਰੀ ਚਿਤ ਵਿਚ 'ਮਿਲਣ ਦੀ ਆਸ' ਨੂੰ ਬਲ ਮਿਲਦਾ ਹੈ:–

**ਬਿਛੁਰਤ ਕਿਉ ਜੀਵੇ ਓਇ ਜੀਵਨ ॥**

**ਚਿਤਹਿ ਉਲਾਸ ਆਸ ਮਿਲਬੇ ਕੀ, ਚਰਨ ਕਮਲ ਰਸ ਪੀਵਨ॥** [ਪੰਨਾ ੧੨੯੮

ਇਹ ਸੰਸਾਰ ਮਾਨੋ ਪਰਦੇਸ ਹੈ ਜੋ ਸਚਖੰਡ ਤੋਂ ਬਹੁਤ ਦੂਰ ਹੈ। ਬਾਹਰਲਾ ਵਾਤਾਵਰਨ ਜੀਵ-ਇਸਤ੍ਰੀ ਨੂੰ ਡਾਵਾਂਡੋਲ ਕਰਦਾ ਹੈ। ਅੰਤ ਵਿਚ ਇਹ ਧਰਵਾਸ ਦਿਤੀ ਹੈ ਕਿ ਜੀਵ-ਇਸਤਰੀ ਪਤੀ ਦਰਸ਼ਨਾ ਦੀ ਖੋਜ ਵਿਚ ਲਗੀ ਰਹੇ ਨਿਰਾਸ ਨਾ ਹੋਵੇ, ਜਦ ਮਥੇ ਦੇ ਭਾਗ ਜਾਗ ਪੈਣਗੇ ਭਾਵ ਮਾਲਕ ਦੀ ਮਿਹਰ ਹੋ ਜਾਵੇਗੀ, ਓਦੋਂ ਪ੍ਰੀਤਮ ਪ੍ਰਭੂ ਦੇ ਦਰਸ਼ਨ ਹੋ ਜਾਣਗੇ।

**ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ, ਅਨੂਪ ਰਾਮਦਾਸਪੁਰ ॥ ਹਰਿਹਾਂ, ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ॥੧੦॥**

**ਪਦ ਅਰਥ:** ਸਭੇ ਥਾਵ=ਸਾਰੇ ਥਾਨ (ਥਾਉ ਦਾ ਬਹੁ ਵਚਨ)। ਤੁਧੁ ਜੇਹਿਆ=ਤੇਰੇ ਵਰਗਾ। ਬਧੋਹੁ=ਬੱਧਾ, ਬਣਾਇਆ ਭਾਵ ਵਸਾਇਆ ਹੈ। ਪੁਰਖਿ=(ਅਕਾਲ) ਪੁਰਖ ਨੇ। ਬਿਧਾਤੈ=ਸਿਰਜਣਹਾਰ, ਪਰਮੇਸ਼ਰ ਨੇ। ਸੋਹਿਆ=ਸੋਹਣਾ ਦਿਸ ਰਿਹਾ ਹੈ। ਵਸਦੀ=ਵੱਸੋਂ (ਆਬਾਦੀ)। ਸਘਨ=ਸੰਘਣੀ। ਅਪਾਰ=ਬੇਅੰਤ। ਅਨੂਪ=ਉਪਮਾ ਰਹਿਤ, ਭਾਵ ਅਤਿ ਸੁੰਦਰ। ਰਾਮਦਾਸਪੁਰ=ਰਾਮਦਾਸ (ਗੁਰੂ ਦੀ) ਨਗਰੀ ਦੀ। ਕਸਮਲ=ਪਾਪ। ਜਾਹਿ=ਦੂਰ ਹੋ ਜਾਂਦੇ ਹਨ। ਨਾਇਐ=ਨ੍ਹਾਤਿਆਂ, ਇਸ਼ਨਾਨ ਕੀਤਿਆਂ। ਰਾਮਦਾਸ ਸਰ=ਰਾਮਦਾਸ (ਗੁਰੂ) ਦੇ ਸਰੋਵਰ ਵਿਚ।

**ਅਰਥ:** (ਹੇ ਰਾਮਦਾਸ ਗੁਰੂ ਦੇ ਸ਼ਹਿਰ!) ਮੈਂ ਸਾਰੇ (ਧਾਰਮਿਕ) ਅਸਥਾਨ ਵੇਖੇ ਹਨ (ਪਰ ਸੰਸਾਰ ਵਿਚ) ਤੇਰੇ ਵਰਗਾ (ਹੋਰ ਕੋਈ ਸੁੰਦਰ ਥਾਂ) ਨਹੀਂ ਹੈ। (ਤੈਨੂੰ) ਸਿਰਜਣਹਾਰ ਅਕਾਲ ਪੁਰਖ ਨੇ (ਆਪ ਹੀ) ਬਣਾਇਆ ਹੈ ਇਸ ਕਰਕੇ ਤੂੰ ਸੋਹਣਾ ਦਿਸ ਰਿਹਾ ਹੈਂ। ਹੇ ਰਾਮਦਾਸ (ਗੁਰੂ) ਦੇ ਅਤਿ ਸੋਹਣੇ ਸ਼ਹਿਰ! (ਤੇਰੀ) ਵਸੋਂ ਬਹੁਤ ਹੀ ਸੰਘਣੀ ਤੇ ਬੇਅੰਤ ਹੈ। ਹਾਂ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਾਮਦਾਸ (ਗੁਰੂ) ਦੇ ਅੰਮ੍ਰਿਤ-ਸਰੋਵਰ ਵਿਚ ਨ੍ਹਾਤਿਆਂ (ਭਾਵ ਆਤਮਿਕ ਇਸ਼ਨਾਨ ਕੀਤਿਆਂ) ਪਾਪ ਦੂਰ ਹੋ ਜਾਂਦੇ ਹਨ।੧੦।

## ਅਰਥ ਭੇਦ ਅਤੇ ਨਿਰਣੈ

### ਹਰਿਹਾਂ,ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ॥

'ਰਾਮਦਾਸ ਪੁਰ' ਅਤੇ 'ਰਾਮਦਾਸ ਸਰ' ਦੇ ਅਰਥ ਵਿਦਵਾਨਾਂ ਨੇ ਰਾਮ ਦੇ ਦਾਸ ਦੇ ਸ਼ਹਿਰ' ਅਤੇ 'ਹੇ ਰਾਮ ਦੇ ਦਾਸਾਂ ਦੇ ਸਰੋਵਰ(ਹੇ ਸਤਿਸੰਗ !)' ਕੀਤੇ ਹਨ। ਵੱਖ ਵੱਖ ਅਰਥਾਂ ਦੀ ਵੰਨਗੀ ਇਸ ਤਰ੍ਹਾਂ ਹੈ:–

੧. ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਤਿਸ ਸ੍ਰੀ ਅੰਮ੍ਰਿਤਸਰ ਜੀ ਮੈ ਇਸ਼ਨਾਨ ਕਰਨੇ ਤੇ ਸਰਬ ਪਾਪ ਦੂਰ ਹੋ ਜਾਤੇ ਹੈਂ। [ਫ.ਸ.

੨. ਹਾਂ! ਹੇ ਹਰੀ ਜਨੋ! (ਨਾਲ ਹੀ ਜਿੱਥੇ) ਸਰਿਆ (ਦੂਵਿਆ ਹੈ- ਆਪ) ਰਾਮ, ਦਾਸ ਹੋਕੇ (ਸੇਵਾ ਦਾਰ ਬਣ ਕੇ ਭਗਵੰਤ) ਉਹੀ ਰਾਮਦਾਸ ਸਰ (ਸ੍ਰੀ ਅੰਮ੍ਰਿਤਸਰ-ਨਾਮ ਨਾਲ ਵਡੀਰਿਆ ਗਿਆ) ਹੈ, ਜਿਸ ਵਿਖੇ ਇਸ਼ਨਾਨ ਕੀਤਿਆਂ ਦੂਰ ਹੋ ਜਾਂਦੇ ਹਨ ਪਾਪ (ਸਭ ਦੇ ਸਭ)।

[ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ, ਸੰਤ ਸੰਪੂਰਣ ਸਿੰਘ

੩. ਹੇ ਨਾਨਕ! (ਆਖ) ਹੇ ਰਾਮ ਦੇ ਦਾਸਾਂ ਦੇ ਸਰੋਵਰ! (ਹੇ ਸਤਸੰਗ! ਤੇਰੇ ਵਿਚ ਆਤਮਿਕ) ਸ਼ਨਾਨ ਕੀਤਿਆਂ (ਮਨੁੱਖ ਦੇ ਮਨ ਦੇ ਸਾਰੇ) ਪਾਪ ਦੂਰ ਹੋ ਜਾਂਦੇ ਹਨ। [ਦਰਪਣ

**ਨਿਰਣੈ:** ਸਰਬ ਵਿਆਪੀ ਰਾਮ ਦਾ ਦਾਸ ਹੋਣ ਕਾਰਨ ਹੀ ਭਾਈ ਜੇਠਾ ਜੀ ਤੋਂ ਆਪ ਜੀ ਦਾ ਨਾਮ 'ਰਾਮਦਾਸ' ਪ੍ਰਸਿਧ ਹੋਇਆ ਜਾਪਦਾ ਹੈ ਕਿਉਂਕਿ ਸਭ ਤੋਂ ਵੱਧ 'ਰਾਮ' ਸ਼ਬਦ ਦਾ ਪ੍ਰਯੋਗ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਵਿਚੋਂ ਹੀ ਮਿਲਦਾ ਹੈ।

ਪੁਰਾਤਨ ਅਰਥ ਇਕ ਦੂਜੇ ਦਾ ਉਤਾਰਾ ਹੀ ਹਨ 'ਰਾਮ ਦੇ ਦਾਸਾਂ 'ਸ਼ਹਿਰ' ਜਾਂ 'ਰਾਮ ਦੇ ਦਾਸਾਂ ਦਾ ਸਰੋਵਰ'। ਸ਼ਹਿਰ ਨੂੰ ਵਸਾਉਣ ਦਾ ਤੇ ਸਰੋਵਰ ਨੂੰ ਖਟਾਉਣ ਦਾ ਕੰਮ ਸ੍ਰੀ ਗੁਰੂ ਰਾਮਦਾਸ ਜੀ ਨੇ ਹੀ ਕੀਤਾ। ਇਸ ਲਈ 'ਰਾਮ ਦੇ ਦਾਸਾਂ' ਦੀ ਥਾਂ (ਗੁਰੂ) ਰਾਮਦਾਸ ਜੀ ਦਾ ਜ਼ਿਕਰ ਕਰਨਾ ਹੀ ਉਚਿਤ ਹੋਵੇਗਾ।

ਜਿਥੋਂ ਤੱਕ 'ਰਾਮਦਾਸ ਸਰੋਵਰ' ਵਿਚ ਇਸ਼ਨਾਨ ਕਰਕੇ ਪਾਪਾਂ ਦੇ ਦੂਰ ਹੋ ਜਾਣ ਬਾਰੇ ਅਸ਼ਰਧਕ ਲੋਕ ਕਿੰਤੂ ਕਰਦੇ ਹਨ। ਜੇ ਉਹ ਸ਼ਰਧਾ ਭੈ-ਭਾਵਨੀ ਸਹਿਤ ਸਰੀਰਕ ਇਸ਼ਨਾਨ ਸਰੋਵਰ ਵਿਚ ਕਰਨ ਅਤੇ ਆਤਮਿਕ ਇਸ਼ਨਾਨ ਸ੍ਰੀ ਹਰਿਮੰਦਰ ਸਾਹਿਬ ਵਿਚ ਇਕ ਮਨ ਇਕ ਚਿਤ ਹੋਕੇ ਰਬੀ-ਸਿਫਤਿ ਸਾਲਾਹ ਸੁਣਨ, ਵੇਖੋ ਸਾਰੇ ਪਾਪ ਕਿਵੇਂ ਨਾਸ਼ ਹੁੰਦੇ ਹਨ। ਕੇਵਲ ਕਥਨੀ ਨਾਲ ਕੁਝ ਨਹੀਂ ਬਣਦਾ, ਕਰਣੀ ਅਤੇ ਗੁਰੂ ਕਿਰਪਾ ਤੋਂ ਬਿਨਾ ਕੋਈ ਕਾਰਜ ਸਿਰੇ ਨਹੀਂ ਚੜ੍ਹ ਸਕਦਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਮਹਿਮਾ 'ਰਾਮਦਾਸ ਪੁਰ ਤੇ ਰਾਮਦਾਸ ਸਰ' ਦੀ ਕੀਤੀ ਹੈ, ਇਸ ਅਨੂਪਮ ਸੁੰਦਰਤਾ ਨੂੰ ਆਪ ਜੀ ਨੇ ਆਪਣੇ ਨੇਤਰਾਂ ਨਾਲ ਵੇਖ ਕੇ ਕੀਤੀ ਹੈ।

ਅਠੇ ਪਹਿਰ ਕੀਰਤਨ ਦਾ ਪਰਵਾਹ ਸਿਵਾਏ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸੰਸਾਰ ਭਰ ਦੇ ਕਿਸੇ ਧਾਰਮਿਕ ਅਸਥਾਨ ਤੋਂ ਮਾਣਨਾ ਪ੍ਰਾਪਤ ਨਹੀਂ ਹੁੰਦਾ। ਸ੍ਰੀ ਅੰਮ੍ਰਿਤਸਰ ਦਾ ਪਹਿਲਾ ਨਾਮ ਰਾਮਦਾਸ ਪੁਰਾ ਸੀ। ਇਸ ਲਈ 'ਰਾਮਦਾਸ' ਪਦ ਛੇਦ ਕਰਕੇ ਅਰਥ ਕਰਨੇ ਠੀਕ ਨਹੀਂ ਹਨ।

**(੨) ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ॥**

ਵਖ ਵਖ ਅਰਥ:

੧. ਐਸੀ ਸ੍ਰੀ ਗੁਰੂ ਰਾਮਦਾਸ ਜੀ ਦੀ ਜੋ ਪੁਰੀ ਹੈ ਸੋ ਬਹੁਤ ਸੰਘਨੀ ਵਸਤੀ ਹੈ ਅਰ ਉਪਮਾ ਸੇ ਰਹਿਤ ਹੈ ਭਾਵ ਔਰ ਕੋਈ ਪੁਰੀ ਇਸ ਦੇ ਰੁਖ ਨਹੀਂ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ! ਤਿਸ ਸ੍ਰੀ ਅੰਮ੍ਰਿਤਸਰ ਜੀ ਮੈਂ ਇਸ਼ਨਾਨ ਕਰਨੇ ਤੇ ਸਰਬ ਪਾਪ ਦੂਰ ਹੋ ਜਾਤੇ ਹੈ। [ਫ.ਸ.

੨. ਅਨੂਪੰ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪੁਰ=ਸ੍ਰੀ ਅੰਮ੍ਰਿਤਸ਼ਰ ਹੈ, ਤਿਸ ਵਿਖੇ ਅਪਾਰ ਅਨੰਤ ਸਘਨ=ਸੰਘਣੀ ਵਸਦੀ=ਵਸੋਂ ਹੋਵੇਗੀ। ਇਸ ਵਾਸਤੇ ਹੇ ਹਰਿਹਾਂ! ਤੂੰ ਵੀ ਸਭ ਸਹੇਲੀਆ ਦੇ ਸਹਿਤ ਚਲ ਕੇ ਉਸ ਜਗ੍ਹਾ ਨਿਵਾਸ ਕਰ।

ਸਤਿਗੁਰ ਦੇਵ ਜੀ ਆਖਦੇ ਹਨ, ਹੇ ਹਰਿਹਾਂ! ਸ੍ਰੀ ਗੁਰੂ ਰਾਮਦਾਸ ਸਾਹਿਬ ਦੇ ਬਣਾਏ ਹੋਏ ਅੰਮ੍ਰਿਤ ਸਰੋਵਰ ਵਿਚ ਨਾਇਐ=ਇਸ਼ਨਾਨ ਕਰਨ ਨਾਲ ਸਾਰੇ ਹੀ ਕਸਮਲ=ਪਾਪ, ਜਾਹਿ=ਦੂਰ ਹੋ ਜਾਂਦੇ ਹਨ। [ਸੰ.ਸ.

**ਨਿਰਣੈ:** ਸਾਰਾ ਸਿਖ ਜਗਤ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ ਲਈ ਹਰ ਰੋਜ਼ ਦੋ ਵੇਲੇ ਗੁਰੂ ਚਰਨਾਂ ਵਿਚ ਅਰਦਾਸਿ ਜੋਦੜੀ ਕਰਦਾ ਹੈ। ਜਦੋਂ ਕਿਸੇ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜਾਣ ਦਾ ਅਵਸਰ ਪ੍ਰਾਪਤ ਹੁੰਦਾ ਹੈ ਤਾਂ ਉਹ ਪਹਿਲਾਂ ਸਰੋਵਰ ਵਿਚ ਇਸ਼ਨਾਨ ਕਰਕੇ ਫਿਰ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਦਾ ਹੈ ਜਿਥੇ ਸਤਿਗੁਰਾਂ ਦੀ ਹਜੂਰੀ ਵਿਚ ਸਾਰੇ ਸਤਿਸੰਗੀ ਅਕਾਲੀ ਬਾਣੀ ਦਾ ਕੀਰਤਨ ਸੁਣ ਕੇ ਤ੍ਰਿਪਤ ਹੁੰਦੇ ਹਨ। ਇਸ ਲਈ ਸਰੀਰਕ ਤੇ ਆਤਮਿਕ ਇਸ਼ਨਾਨ ਦੋਹਾਂ ਦਾ ਸੰਗਮ ਅਤੀ ਅਨੰਦਦਾਇਕ ਹੈ॥

## ਸਾਰਥਕ ਵੀਚਾਰ

ਗੁਰਮੁਖ ਮਾਰਗ ਵਿਚ ਤਿੰਨ ਤਰ੍ਹਾਂ ਦੇ ਪਾਪ ਦਸੇ ਜਾਂਦੇ ਹਨ- (੧) ਸਰੀਰਕ (੨) ਮਾਨਸਿਕ (੩) ਆਤਮਿਕ। ਇਨ੍ਹਾਂ ਤਿੰਨਾਂ ਦੇ ਤਿੰਨ ਇਲਾਜ ਹਨ-ਇਸ਼ਨਾਨ, ਦਾਨ ਤੇ ਨਾਮ ਹਨ। ਪਹਿਲੀ ਪ੍ਰਕਾਰ ਦੇ ਪਾਪਾਂ ਨੂੰ

ਕਸਮਲ ਕਿਹਾ ਜਾਂਦਾ ਹੈ। ਇਨ੍ਹਾਂ ਦਾ ਦਾਰੂ ਤੇ ਬਿਦਾਰੂ ਗੁਰੂ ਰਾਮਦਾਸ ਜੀ ਦੇ ਸਰੋਵਰ ਦਾ ਇਸ਼ਨਾਨ ਹੈ ਜਿਥੇ ਵਾਹਿਗੁਰੂ ਜੀ ਦੇ ਅਖੰਡ ਕੀਰਤਨ ਸਦਕਾ ਹਰ ਵਸਤੂ ਆਪਣੇ ਆਪ ਵਿਚ ਪਵਿਤਰ ਤੇ ਸ਼ਕਤੀ ਨਾਲ ਭਰਪੂਰ ਹੁੰਦੀ ਹੈ। ਨਾਮ ਦਾ ਜਿਥੇ ਅਠੇ ਪਹਿਰ ਪਰਵਾਹ ਚਲਦਾ ਰਹਿੰਦਾ ਹੈ ''**ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ**'' ਇਸ ਮੰਦਰ ਦਾ ਵਿਧਾਨ ਹੈ। ਤਿੰਨੇ ਪ੍ਰਕਾਰ ਦੇ ਸਾਧਨ ਸ੍ਰੀ ਹਰਿਮੰਦਰ ਸਾਹਿਬ ਵਿਚ ਮੌਜੂਦ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ ਇਨ੍ਹਾਂ ਵੀਚਾਰਾਂ ਤੇ ਆਪਣੀ ਮੋਹਰ ਲਾਉਂਦੇ ਹਨ:-

**ਸੰਤਹੁ ਰਾਮਦਾਸ ਸਰੋਵਰ ਨੀਕਾ ॥**

**ਜੋ ਨਾਵੈ ਸੋ ਕੁਲ ਤਰਾਵੈ, ਉਧਾਰ ਹੋਆ ਹੈ ਜੀਅ ਕਾ ॥** [ਪੰਨਾ ੬੨੩

ਵਧੇਰੇ ਵਿਆਖਿਆ ਲਈ ਵੇਖੋ ਦਰਸ਼ਨ ਨਿਰਣੈ ਸਟੀਕ ਦੀ ਪੋਥੀ ਸਤਵੀਂ ਪੰਨਾ ੨੬੮-੭੦।

ਇਸ ਸਰੋਵਰ ਦੀ ਸੋਭਾ ਦਾ ਵਡਾ ਕਾਰਨ- ਬਧਹੁ ਪੁਰਖਿ ਬਿਧਾਤੈ, ਤਾ ਤੂ ਸੋਹਿਆ'' ਹੈ। ਗੁਰਮੁਖ ਦੇ ਮੇਲ ਨਾਲ ਜੋ ਇਸ਼ਨਾਨ ਹੁੰਦਾ ਹੈ, ਉਸ ਨਾਲ ''ਜਨਮ ਸੁਹੇਲਾ'' ਹੋ ਜਾਂਦਾ ਹੈ। ਪਰ ਜਗਿਆਸੂ ਵਿਚ ਇਹ ਲੱਛਣ ਹੋਣੇ ਚਾਹੀਦੇ ਹਨ:-

**ਨੈਨੀ ਦੇਖਉ ਗੁਰ ਦਰਸਨੋ, ਗੁਰਚਰਣੀ ਮਥਾ॥**

**ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥....** [ਪੰਨਾ ੧੧੦੧

**ਚਾਤ੍ਰਿਕ ਚਿਤ ਸੁਚਿਤ, ਸੁ ਸਾਜਨੁ ਚਾਹੀਐ ॥ ਜਿਸੁ ਸੰਗਿ ਲਾਗੇ ਪ੍ਰਾਨ, ਤਿਸੈ ਕਉ ਆਹੀਐ ॥ ਬਨੁ ਬਨੁ ਫਿਰਤ ਉਦਾਸ, ਬੂੰਦ ਜਲ ਕਾਰਣੇ ॥ ਹਰਿਹਾਂ, ਤਿਉ ਹਰਿ ਜਨੁ ਮਾਂਗੈ ਨਾਮੁ, ਨਾਨਕ ਬਲਿਹਾਰਣੇ ॥ ੧੧ ॥**

**ਪਦ ਅਰਥ:** ਚਾਤ੍ਰਿਕ=ਪਪੀਹਾ। ਚਿਤ ਸੁਚਿਤ=ਸੁਚੇਤ ਚਿਤ ਹੋ ਕੇ। ਸੁ=ਉਹ। ਸਾਜਨੁ=ਮਿੱਤਰ (ਪ੍ਰਭੂ)। ਚਾਹੀਏ=(ਪਿਆਰ) ਕਰਨਾ ਚਾਹੀਦਾ ਹੈ। ਸੰਗਿ=ਨਾਲ। ਪ੍ਰਾਣ=ਸੁਆਸ ਭਾਵ ਜਿੰਦ। ਤਿਸੈ ਕਉ=ਉਸੇ ਨੂੰ ਹੀ। ਆਹੀਐ=ਲੋਚੀਏ, ਚਾਹੀਏ। ਬਨੁ ਬਨੁ=ਜੰਗਲ ਜੰਗਲ। ਉਦਾਸ=ਨਿੰਮੋਝੂਣੀ। ਕਾਰਣੇ=ਵਾਸਤੇ। ਤਿਉ=ਉਸੇ ਤਰ੍ਹਾਂ। ਹਰਿ ਜਨ ਮਾਗੈ ਨਾਮੁ=ਹਰੀ ਦਾ ਸੇਵਕ ਨਾਮ ਮੰਗਦਾ ਹੈ।੧੧।

**ਅਰਥ:** (ਹੇ ਭਾਈ!) ਪਪੀਹੇ ਵਾਂਗ ਸੁਚੇਤ ਚਿਤ ਹੋ ਕੇ ਉਸ ਸਜਣ (ਪ੍ਰਭੂ) ਨੂੰ (ਪ੍ਰਾਪਤ ਕਰਨ ਦੀ ਇਛਾ ਰਖਣੀ) ਚਾਹੀਦੀ ਹੈ। ਜਿਸ (ਸਜਣ) ਨਾਲ ਪ੍ਰਾਣ ਲਗੇ ਹੋਏ ਹਨ (ਭਾਵ-ਜਿੰਦ ਜੁੜੀ ਹੋਈ ਹੈ) ਉਸ ਨੂੰ ਲੋੜਨਾ ਚਾਹੀਦਾ ਹੈ। (ਜਿਵੇਂ ਪਪੀਹਾ ਸਵਾਂਤੀ) ਬੂੰਦ ਦੀ ਖਾਤਰ (ਆਕਾਸ਼ ਤੇ) ਜੰਗਲ ਜੰਗਲ ਫਿਰਦਾ (ਪ੍ਰਿਉ ਪ੍ਰਿਉ) ਕਰਦਾ ਰਹਿੰਦਾ ਹੈ। ਹਾਂ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚ ਜਾਣੋ, ਉਸੇ ਤਰ੍ਹਾਂ ਪ੍ਰਭੂ ਦਾ ਸੇਵਕ ਨਾਮ ਮੰਗਦਾ ਹੈ (ਮੈਂ) ਉਸ ਤੋਂ ਬਲਿਹਾਰ ਜਾਂਦਾ ਹਾਂ।੧੧।

## ਸਾਰਥਕ ਵੀਚਾਰ

ਇਸ ਫੁਨਹੇ ਵਿਚ ਪਪੀਹੇ ਦੇ ਦ੍ਰਿਸਟਾਂਤ ਰਾਹੀਂ ਸਮਝਾਂਦੇ ਹਨ ਕਿ ਪ੍ਰਭੂ-ਪ੍ਰੇਮੀ ਦੇ ਹਿਰਦੇ ਵਿਚ ਨਾਮ-ਸਿਕ, ਨਾਮ ਦੀ ਜਾਚਨਾ ਇਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ ਜਿਵੇਂ ਕਿ ਪਪੀਹਾ ਨਦੀਆਂ, ਸਰੋਵਰਾਂ ਤਲਾਵਾਂ ਦੇ ਪਾਣੀ ਵੇਖ ਵੇਖ ਕੇ ਤ੍ਰਿਪਤਿ ਨਹੀਂ ਹੁੰਦਾ ਕਿਉਂਕਿ ਉਹ ਸ੍ਵਾਂਤੀ ਬੂੰਦ ਦਾ ਚਾਹਕ ਤੇ ਗਾਹਕ ਹੁੰਦਾ ਹੈ। ਇਸ ਤਰ੍ਹਾਂ ਪ੍ਰਭੂ ਦਾ ਪ੍ਰੇਮੀ ਨਾਮ-ਰਸ ਦੀ ਅੰਮ੍ਰਿਤ ਬੂੰਦ ਲਈ ਸਹਿਕਦਾ ਰਹਿੰਦਾ ਹੈ। ਓਦੋਂ ਦੁਨਿਆਵੀ ਸੁੱਧ ਤੇ ਬੁੱਧ

ਮਾਰੀ ਜਾਂਦੀ ਹੈ ਜਦੋਂ ਚਾਤ੍ਰਿਕ ਰੂਪ ਜਗਿਆਸੂ ਦੀ ਵਲਵਲੇ ਦੇ ਦੇਸ਼ ਵਿਚ ਯਾਰੀ ਲਗ ਜਾਂਦੀ ਹੈ। ਗੁਰਬਾਣੀ ਵਿਚ ਚਾਤ੍ਰਿਕ ਦੀ ਚਿਤਵਨੀ ਬਾਰੇ ਪਰਮਾਣ ਦੀ ਬਹੁਲਤਾ ਹੈ:—

੧. ਚਾਤ੍ਰਿਕੁ ਚਾਹਤ ਮੇਹੁ ॥ [ਪੰਨਾ ੮੩੮

੨ ਚਾਤ੍ਰਿਕ ਚਿਤ ਪਿਆਸ, ਚਾਤ੍ਰਿਕ ਚਿਤ ਪਿਆਸ ਹੇ,
ਘਨ ਬੂੰਦ ਬਚਿਤ੍ਰਿ ਮਨਿ ਆਸ ਹੇ, ਅਲ ਪੀਵਤ ਬਿਨਸਤ ਤਾਪ॥ [ਪੰਨਾ ੪੬੨

੩. ਚਾਤ੍ਰਿਕ ਚਿਤਵਤ ਬਰਸਤ ਮੇਂਹ ॥ [ਪੰਨਾ ੭੦੨

੪. ਜੈਸੀ ਚਾਤ੍ਰਿਕ ਪਿਆਸ, ਖਿਨੁ ਖਿਨੁ ਬੂੰਦ ਚਵੈ, ਬਰਸੁ ਸੁਹਾਵੇ ਮੇਹੁ ॥ [ਪੰਨਾ ੪੫੫

**ਮਿਤ ਕਾ ਚਿਤੁ ਅਨੂਪੁ, ਮਰੰਮੁ ਨ ਜਾਨੀਐ ॥ ਗਾਹਕ ਗੁਨੀ ਅਪਾਰ, ਸੁ ਤਤੁ ਪਛਾਨੀਐ ॥ ਚਿਤਹਿ ਚਿਤੁ ਸਮਾਇ, ਤ ਹੋਵੈ ਰੰਗੁ ਘਨਾ ॥ ਹਰਿਹਾਂ, ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥ ੧੨ ॥**

**ਪਦ ਅਰਥ:** ਮਿਤ=(ਵਾਹਿਗੁਰੂ) ਮਿਤਰ। ਅਨੂਪੁ=ਉਪਮਾ ਤੋਂ ਰਹਿਤ, ਅਤਿ ਸੋਹਣਾ। ਮਰੰਮੁ=ਭੇਤ। ਗਾਹਕ ਗੁਨੀ=ਗੁਣਾਂ ਦੇ ਗਾਹਕ, ਚਾਹਵਾਨ, ਸੌਦਾ ਲੈਣ ਵਾਲੇ ਪ੍ਰੇਮੀ। ਅਪਾਰ=ਬੇਅੰਤ (ਪ੍ਰਭੂ)। ਸੁ ਤਤੁ=ਉਸ ਅਸਲੀਅਤ ਨੂੰ। ਪਛਾਨੀਐ=ਪਛਾਣ ਸਕੀਦਾ ਹੈ। ਚਿਤਹਿ ਚਿਤੁ ਸਮਾਇ=ਆਪਣੇ ਦਿਲ ਨਾਲ ਪਿਆਰੇ ਦਾ ਦਿਲ ਮਿਲ ਜਾਵੇ। ਰੰਗੁ=ਆਤਮਿਕ ਅਨੰਦ। ਘਨਾ=ਬਹੁਤ ਹੀ। ਚੰਚਲ ਚੋਰਹਿ ਮਾਰਿ=ਕਾਮਾਦਿਕ ਚੰਚਲ ਚੋਰਾਂ ਨੂੰ ਮਾਰ ਕੇ। ਸਚੁ ਧਨਾ=ਸਦਾ ਥਿਰ ਰਹਿਣ ਵਾਲਾ ਧਨ।

**ਅਰਥ:** (ਹੇ ਭਾਈ! ਸਭ ਦੇ) ਮਿੱਤਰ (ਵਾਹਿਗੁਰੂ ਜੀ!) ਦਾ ਚਿਤ ਉਪਮਾ ਤੋਂ ਪਰੇ (ਅਤੀ ਸੁੰਦਰ ਹੈ ਜਿਸ ਦਾ) ਭੇਤ ਨਹੀਂ ਜਾਣਿਆ ਜਾ ਸਕਦਾ। (ਹਾਂ, ਜੋ) ਬੇਅੰਤ ਪ੍ਰਭੂ ਦੇ ਗੁਣਾਂ ਦੇ ਗਾਹਕ ਹਨ ਉਸ ਤੱਤ (ਪ੍ਰਭੂ) ਨੂੰ ਉਨ੍ਹਾਂ ਗੁਣਵਾਨਾ ਦੁਆਰਾ ਪਛਾਣ ਲਈਦਾ ਹੈ। (ਪ੍ਰਭੂ ਪਿਆਰੇ ਦੇ) ਦਿਲ ਵਿਚ (ਆਪਣਾ) ਦਿਲ ਮਿਲ ਜਾਵੇ ਤਾਂ (ਆਤਮਾ ਉਤੇ ਅਨੰਦ ਰੂਪੀ) ਘਣਾ ਰੰਗ ਚੜ੍ਹਦਾ ਹੈ। ਹਾਂ, (ਹੇ ਭਾਈ!) ਕਾਮਾਦਿਕ ਚੰਚਲ ਚੋਰਾਂ ਨੂੰ ਮਾਰ ਕੇ ਸਦਾ ਥਿਰ ਰਹਿਣ ਵਾਲਾ ਨਾਮ-ਧਨ ਪ੍ਰਾਪਤ ਕਰ ਲਵੇਂਗਾ।੧੨।

## ਸਾਰਥਕ ਵੀਚਾਰ

ਪ੍ਰਭੂ ਮਿਤਰ ਦੇ ਚਿਤ ਵਿਚ ਪ੍ਰੇਮੀ ਦਾ ਚਿਤ ਲੀਨ ਹੋਵੇ ਤਾਂ ਹੀ ਉਹ ਆਨੰਦ ਮਾਣ ਸਕਦਾ ਹੈ। ਪ੍ਰਭੂ ਨਾਲ ਸਰੀਰਕ ਮੇਲ ਥੋੜਾ ਹੋਣਾ ਹੈ, ਆਤਮਿਕ ਮਿਲਾਪ ਦਾ ਉਲਾਸ ਮਾਣਨਾ ਹੈ। ਅਪਾਰ ਪ੍ਰਭੂ ਦੇ ਗੁਣ ਗਾਇਨ ਕਰਕੇ ਹੀ ਤਤ ਬੇਤਿਆਂ ਨਾਲ ਗੁਣਾਂ ਦੀ ਸਾਂਝ ਪਾ ਕੇ ਪ੍ਰਭੂ ਦਾ ਪਛਾਣੂੰ ਬਣ ਸਕੀਦਾ ਹੈ- **'ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸ ਲਈਜੈ॥ ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ॥' (ਪੰਨਾ ੭੬੫)।** ਜਗਿਆਸੂ ਦੀ ਬ੍ਰਿਤੀ ਨਿਰਵਿਕਾਰ ਹੋਵੇ, ਇਧਰ ਉਧਰ ਟਪਲਾਉਣ ਵਾਲੀ, ਚੰਚਲ ਨਾ ਹੋਵੇ ਕਿਉਂਕਿ ਵਿਕਾਰੀ-ਬ੍ਰਿਤੀ ਨਿਰੰਕਾਰੀ-ਮਿਲਾਪ ਦਾ ਰੱਸ ਨਹੀਂ ਮਾਣ ਸਕਦੀ।

ਚਿਤ ਵਿਚ ਚਿਤ ਨੂੰ ਸਮਾਉਣ ਵਾਲੀ ਜੁਗਤੀ। ਪਰਮਾਨੰਦ ਪ੍ਰਾਪਤੀ ਦੀ ਪ੍ਰਤੀਕ ਹੈ। ਅਜਿਹੀ ਅਵਸਥਾ ਗਲਾਂ ਬਾਤਾਂ ਨਾਲ ਨਹੀਂ ਪ੍ਰਾਪਤ ਹੁੰਦੀ, ਰੱਬੀ-ਭਾਣੇ ਵਿਚ ਰਹਿ ਕੇ ਹੀ ਭਗਤ ਸਦਾਉਣ ਦੇ ਜੋਗ ਹੋ ਸਕੀਦਾ ਹੈ:—

**ਕਥਨੀ ਬਦਨੀ ਕਰਤਾ ਫਿਰੈ, ਹੁਕਮੁ ਨ ਬੂਝੈ ਸਚੁ ॥**

**ਨਾਨਕ, ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ, ਵਿਣੁ ਮੰਨੇ ਕਚੁ ਨਿਕਚੁ॥[ਪੰਨਾ ੯੫੦**

ਤੱਤ ਇਹ ਹੈ ਕਿ ਪੰਜ ਕਾਮਆਦਿਕ ਚੋਰਾਂ ਨੂੰ ਮਾਰ ਕੇ ਚੰਚਲ ਮਨ ਉਤੇ ਕਾਬੂ ਪਾਇਆ ਜਾ ਸਕਦਾ ਹੈ ਅਤੇ ਇਸ ਤਰ੍ਹਾਂ ਸਦਾ ਥਿਰ ਰਹਿਣ ਵਾਲੇ ਨਾਮ ਧਨ ਦਾ ਭਾਗੀ ਬਣ ਸਕੀਦਾ ਹੈ।

**ਸੁਪਨੈ ਊਭੀ ਭਈ, ਗਹਿਓ ਕੀ ਨ ਅੰਚਲਾ ॥ ਸੁੰਦਰ ਪੁਰਖ ਬਿਰਾਜਿਤ, ਪੇਖਿ ਮਨੁ ਬੰਚਲਾ ॥ ਖੋਜਉ ਤਾ ਕੇ ਚਰਣ, ਕਹਹੁ ਕਤ ਪਾਈਐ ॥ ਹਰਿਹਾਂ, ਸੋਈ ਜਤੰਨੁ ਬਤਾਇ, ਸਖੀ ਪ੍ਰਿਉ ਪਾਈਐ ॥ ੧੩ ॥**

**ਪਦ ਅਰਥ:** ਸੁਪਨੈ=ਸੁਪਨੇ ਵਿਚ। ਊਭੀ ਭਈ=ਉਚੀ ਹੋਈ, ਭਾਵ ਉਠ ਖਲੋਤੀ। ਗਹਿਓ=ਪਕੜਿਆ। ਕੀ ਨ=ਕਿਉਂ ਨਹੀਂ?। ਅੰਚਲਾ=ਪਲਾ। ਬਿਰਾਜਿਤ=(ਜੋ) ਬਿਰਾਜ ਰਿਹਾ ਸੀ। ਪੇਖਿ=ਵੇਖ ਕੇ। ਬੰਚਲ=ਠੱਗਿਆ ਗਿਆ। ਖੋਜਉ=ਮੈਂ ਖੋਜ ਰਹੀ ਹਾਂ। ਤਾ ਕੇ=ਉਸ (ਪ੍ਰਭੂ ਪਤੀ) ਨੇ। ਕਹਹੁ=ਦਸੋ। ਕਤ=ਕਿਥੋਂ, ਕਿਵੇਂ?। ਜਤੰਨੁ=ਉਪਾਵ। ਪ੍ਰਿਉ=ਪਿਆਰਾ (ਪਤੀ)।

**ਅਰਥ:** (ਹੇ ਸਖੀ!) ਮੈਂ ਸੁਪਨੇ ਵਿਚ (ਪ੍ਰਭੂ-ਪਤੀ ਨੂੰ ਵੇਖ ਕੇ) ਉਠ ਖਲੋਤੀ (ਪਰ ਪਤਾ ਨਹੀਂ ਉਸ ਦਾ) ਪਲਾ ਕਿਉਂ ਨ ਪਕੜਿਆ। (ਦਰ ਅਸਲ ਉਸ) ਸੁੰਦਰ ਪੁਰਖ (ਪ੍ਰਭੂ-ਪਤੀ) ਨੂੰ ਬਿਰਾਜ ਰਿਹਾ ਵੇਖ ਕੇ (ਭਾਵ ਉਸ ਦੇ ਦਰਸ਼ਨ ਦੀ ਝਲਕ ਨਾਲ ਹੀ ਮੇਰਾ) ਮਨ ਠੱਗਿਆ ਗਿਆ (ਅਰਥਾਤ ਮੈਨੂੰ ਪਲਾ ਪਕੜਨ ਦੀ ਹੋਸ਼ ਹੀ ਨਾ ਰਹੀ)। (ਹੁਣ ਮੈਂ) ਉਸ (ਪ੍ਰਭੂ-ਪਤੀ) ਦੇ ਚਰਨ ਖੋਜ ਰਹੀ ਹਾਂ, (ਹੇ ਸਖੀ! ਤੂੰ ਮੈਨੂੰ) ਦਸ (ਉਸ ਨੂੰ) ਕਿਵੇਂ ਪਾਈਏ?। ਹਾਂ, ਸਖੀ! ਮੈਨੂੰ ਓਹ ਜਤਨ ਦਸ, ਜਿਸ ਨਾਲ ਉਹ ਪਿਆਰਾ ਪਾ ਸਕੀਦਾ ਹੈ।੧੩।

## ਅਰਥ ਭੇਦ ਅਤੇ ਨਿਰਣੈ

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥**

ਇਸ ਪੰਕਤੀ ਦਾ ਪਾਠ ਦੋ ਤਰ੍ਹਾਂ ਕੀਤਾ ਜਾਂਦਾ ਹੈ:-

੧. .... **ਗਹਿਓ ਕੀ ਨ ਅੰਚਲਾ ॥**

੨. ..... **ਗਹਿਓ ਕੀਨ ਅੰਚਲਾ ॥**

ਪੰਜਾਬੀ ਮਹਾਨ ਕੋਸ਼ ਵਿਚ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਕੀਨ' ਦੇ ਅਰਥ ਇਉਂ ਕੀਤੇ ਹਨ:

ਕੀਨ-ਕੀਤਾ। ਕੀਨ ''ਮਾਨੁਸ ਕੋ ਜਨਮੁ ਲੀਨ ਸਿਮਰਨੁ ਨਹ ਨਿਮਖ ਕੀਨ'' (ਜੈਜਾ ਮ:੯) ੨. ਕਿਉਂ, ਕਿਸ ਲਈ, ਮੁਚ ਮੁਚ ਗਰਭ ਗਏ ਕੀਨ ਬਚਿਆ (ਗਉੜੀ ਕਬੀਰ) ਬਹੁਤ ਗਰਭ ਗਿਰ ਗਏ ਇਹ ਕਿਉਂ ਬਚ ਰਿਹਾ? ੩. ਕਿਉਂ ਨਹੀਂ, ਕਿਉ ਨਾ, ਕੀਨ ਸੁਣੇਹੀ ਗੋਰੀਏ।। (ਸ੍ਰੀ ਮ: ੧) ੪. ਦੁਸ਼ਮਨੀ। ੫. ਲੜਾਈ, ਜੰਗ ੬ ਕਪਟ। ੭. ਦੋਖੋ ਕੀਂ।

'ਕੀਨ' ਦੇ ਅਰਥ 'ਕਿਉਂ' ਠੀਕ ਹਨ ਪਰ 'ਕਿਉਂ ਨਹੀਂ' ਨਹੀਂ ਹੋ ਸਕਦੇ। 'ਕਿਉ ਨ' ਦੇ ਅਰਥ ਤਾਂ ਹੀ ਬਣਦੇ ਹਨ ਜੇ ਇਸ ਸ਼ਬਦ ਦਾ ਉਚਾਰਨ 'ਕੀ ਨ' ਪਦ ਛੇਦ ਕੀਤਾ ਜਾਵੇ। ਇਸ ਕਰਕੇ ਪਾਠ ''ਗਹਿਓ ਕੀ ਨ ਅੰਚਲਾ'' ਠੀਕ ਬਣਦਾ ਹੈ।

## ਸਾਰਥਕ ਵੀਚਾਰ

ਪ੍ਰਭੂ-ਪਤੀ ਦੇ ਸੁਪਨ ਦਰਸ਼ਨ ਦੀ ਝਲਕ ਇਕ ਸਖੀ, ਦੂਜੀ ਸਖੀ ਨੂੰ ਸੁਣਾ ਰਹੀ ਹੈ। ਹੇ ਸਖੀ! ਸੁਪਨੇ ਵਿਚ ਖੜੀ ਹੋਈ (ਅਤੇ ਪ੍ਰਭੂ ਪਤੀ ਦਾ) ਪਲਾ ਪਕੜਨ ਦਾ ਜਤਨ ਕੀਤਾ ਪਰ ਉਹ ਮਨਮੋਹਣੀ ਸੂਰਤਿ ਵਾਲਾ ਸੁੰਦਰ ਪੁਰਖ ਬਿਰਾਜਮਾਨ ਸੀ, ਜਿਸ ਨੂੰ ਵੇਖ ਕੇ ਮੈਨੂੰ ਸੁਧ ਬੁਧ ਹੀ ਨਾ ਰਹੀ ਪਲਾ ਫੜਨਾ ਹੀ ਭੁਲ ਗਈ। ''ਸੁਪਨੈ ਆਇਆ ਭੀ ਗਇਆ, ਮੈ ਜਲ ਭਰਿਆ ਰੋਇ'' (ਪੰ. ੫੫੮) ਵਾਲੀ ਮੇਰੀ ਅਵਸਥਾ ਬਣ ਗਈ। ਹੁਣ ਮੈਂ ਉਸ ਨੂੰ ਲਭ ਰਹੀ ਹਾਂ, ਤੂੰ ਮੇਰੀ ਸਹਾਇਤਾ ਕਰ। ਜਿਸ ਸਾਧਨ ਨਾਲ ਵੀ ਉਹ ਮਿਲਦਾ ਹੋਵੇ, ਮੈਂ ਓਹੀ ਸਾਧਨ ਅਖਤਿਆਰ ਕਰ ਲਵਾਂ। ਜੀਵਾਤਮਾ ਦਾ ਤਰਲਾ ਹੈ। ਭਾਵ ਇਹ ਹੈ ਕਿ ਜੀਵਨ ਵਿਚ ਮਿਲਾਪ ਵਾਲੀ ਅਜਿਹੀ ਘੜੀ ਵੀ ਆਉਂਦੀ ਹੈ ਪਰ ਜੀਵ-ਇਸਤ੍ਰੀ ਉਸ ਸੁੰਦਰ ਪੁਰਖ ਦਾ ਰੂਪ ਦੇਖ ਕੇ ਮਸਤ ਹੋ ਜਾਂਦੀ ਹੈ, ਉਸ ਵੇਲੇ ਇਸ ਨੂੰ ਕੋਈ ਸੁੱਧ ਬੁੱਧ ਨਹੀਂ ਰਹਿੰਦੀ:–

**ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ, ਬੁਧਿ ਕੀ ਨ ਬੁਧਿ ਰਹੀ,**
**ਮਤਿ ਮੈ ਨ ਮਤਿ ਹੈ ॥** [ਭਾ. ਗੁ. ਕਬਿਤ ੧॥੧੯॥

**ਨੈਣ ਨ ਦੇਖਹਿ ਸਾਧ, ਸਿ ਨੈਣ ਬਿਹਾਲਿਆ ॥ ਕਰਨ ਨ ਸੁਨਹੀ ਨਾਦੁ, ਕਰਨ ਮੁੰਦਿ ਘਾਲਿਆ ॥ ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ ॥ ਹਰਿਹਾਂ, ਜਬ ਬਿਸਰੈ ਗੋਬਿਦਰਾਇ, ਦਿਨੋ ਦਿਨੁ ਘਟੀਐ ॥੧੪॥**

**ਪਦ ਅਰਥ:** ਨੈਣ=ਨੇਤਰ, ਅੱਖਾਂ। ਸਾਧ=ਸਾਧੂ (ਗੁਰੂ) ਦਾ। ਸਿ=ਓਹ। ਬਿਹਾਲਿਆ=ਬੁਰੇ ਹਾਲ ਵਾਲੇ। ਕਰਨ=ਕੰਨ। ਨ ਸੁਨਹੀ=ਨਹੀਂ ਸੁਣਦੇ। ਨਾਦੁ=(ਗੁਰਬਾਣੀ ਦਾ) ਸ਼ਬਦ। ਮੁੰਦਿ ਘਾਲਿਆ=ਮੁੰਦ ਕੇ (ਬੰਦ ਕੀਤੇ) ਪਏ ਹਨ। ਰਸਨਾ=ਜੀਭ। ਤਿਲੁ ਤਿਲੁ ਕਰਿ=ਰਤਾ ਰਤਾ ਕਰਕੇ। ਕਟੀਐ=ਕਟ ਦੇਈਏ। ਗੋਬਿਦ ਰਾਇ=ਗੋਬਿੰਦ ਰਾਜਾ। ਦਿਨੋ ਦਿਨੁ=ਦਿਨ-ਬ-ਦਿਨ, ਹਰ-ਰੋਜ਼। ਘਟੀਐ=ਘਟੀਦਾ, ਕਮਜ਼ੋਰ ਹੋਈਦਾ ਹੈ।੧੪।

**ਅਰਥ:** (ਜਿਹੜੇ) ਨੇਤਰ ਸਾਧ (ਗੁਰੂ) ਨੂੰ ਨਹੀਂ ਵੇਖਦੇ ਹਨ ਭਾਵ ਦਰਸ਼ਨ ਨਹੀਂ ਕਰਦੇ, ਓਹ ਨੇਤਰ ਬੁਰੇ ਹਾਲ ਵਾਲੇ ਹੁੰਦੇ ਹਨ। (ਜਿਹੜੇ) ਕੰਨ (ਗੁਰੂ ਦਾ) ਸ਼ਬਦ ਨਹੀਂ ਸੁਣਦੇ, (ਉਹ) ਕੰਨ (ਮਾਨੋ) ਮੁੰਦ ਕੇ ਬੰਦ ਕੀਤੇ ਪਏ ਹਨ (ਭਾਵ ਡੋਰੇ ਹੋ ਗਏ ਹਨ)। (ਜਿਹੜੀ) ਜੀਭ (ਪਰਮੇਸ਼ਰ ਦਾ) ਨਾਮ ਨਹੀਂ ਜਪਦੀ (ਉਸ ਜੀਭ ਨੂੰ) ਰਤੀ ਰਤੀ ਕਰਕੇ ਕਟ ਦੇਣਾ ਚਾਹੀਦਾ ਹੈ। ਹਾਂ, ਜਦੋਂ ਪ੍ਰਭੂ ਪਾਤਿਸ਼ਾਹ ਵਿਸਰ ਜਾਏ ਤਦ ਦਿਨੋ ਦਿਨ ਭਾਵ ਹਰ ਰੋਜ਼ ਘਟੀਦਾ ਹੈ, (ਭਾਵ ਕਮਜ਼ੋਰ ਹੋਈਦਾ ਹੈ)।੧੪।

## ਸਾਰਥਕ ਵੀਚਾਰ

ਪਰਮੇਸ਼ਰ ਨੇ ਹਰੇਕ ਜੀਵ ਨੂੰ ਅਖਾਂ, ਜੀਭ, ਕੰਨ ਤੇ ਨੱਕ ਆਦਿ ਇੰਦ੍ਰੇ ਦਿਤੇ ਹਨ। ਇਨ੍ਹਾਂ ਦੀ ਸਫਲਤਾ ਇਨ੍ਹਾਂ ਦੀ ਯੋਗ ਵਰਤੋਂ ਤੇ ਨਿਰਭਰ ਕਰਦੀ ਹੈ। ਜਿਹੜੀਆਂ ਅਖਾਂ ਦੁਨਿਆਵੀ ਰੰਗ ਤਮਾਸ਼ੇ ਅਤੇ

ਪਰਾਇਆ ਰੂਪ ਵੇਖ ਕੇ ਨਹੀਂ ਰਜਦੀਆਂ, ਉਨ੍ਹਾਂ ਦਾ ਮੰਦਾ ਹਾਲ ਹੁੰਦਾ ਹੈ। ਦੁਹਾਗਣਿ ਤੇ ਸੁਹਾਗਣਿ ਦੀਆਂ ਅਖਾਂ ਵਿਚ ਫ਼ਰਕ ਹੁੰਦਾ ਹੈ। ਦੁਹਾਗਣਿ ਇਸਤ੍ਰੀ ਦੀਆਂ ਅੱਖਾਂ ਪਰ-ਪੁਰਖ ਵਿਚ ਗਡੀਆਂ ਰਹਿੰਦੀਆਂ ਜਦੋਂ ਕਿ ਸੁਹਾਗਣੀ ਸਿਵਾਏ ਪਤੀ-ਪਰਮੇਸ਼ਰ ਦੇ ਹੋਰ ਕਿਸੇ ਪਾਸੇ ਨਹੀਂ ਝਾਕਦੀ। ਸ਼ੇਖ ਫਰੀਦ ਜੀ ਦੇ ਬਚਨ ਹਨ:—

**ਜਿਨਾ ਨਾਉ ਸੁਹਾਗਣੀ ਤਿਨ੍ਹਾਂ ਝਾਕ ਨ ਹੋਰ ॥** [ਪੰਨਾ ੧੩੮੪

ਗੁਰਮੁਖਾਂ ਦੀਆਂ ਅਖੀਆਂ ਸਾਰਿਆਂ ਵਿਚ ਹਰੀ ਦੀ ਜੋਤਿ ਦਾ ਦਰਸ਼ਨ ਕਰਦੀਆਂ ਹਨ। ਪਰਮੇਸ਼ਰ ਤੋਂ ਭੁਲੇ ਲੋਕਾਂ ਦੇ ਕੰਨ 'ਵਾਹਿਗੁਰੂ' ਸ਼ਬਦ ਨਹੀਂ ਸੁਣਦੇ ਅਤੇ ਨਾ ਹੀ ਉਨ੍ਹਾਂ ਦੀ ਰਸਨਾ ਪਰਮੇਸ਼ਰ ਦਾ ਨਾਮ ਜਪਦੀ ਹੈ। ਇਸ ਲਈ ਉਨ੍ਹਾਂ ਦੇ ਇਹ ਇੰਦ੍ਰੇ ਹੋਂਦੇ ਹੋਇਆਂ ਵੀ ਨਾ ਹੋਇਆਂ ਸਮਾਨ ਹਨ। ਜਦੋਂ ਇੰਦ੍ਰੇ ਪ੍ਰਭੂ ਦੀ ਸਿਫਤਿ ਸਾਲਾਹ ਛੱਡ ਕੇ ਉਲਟੇ ਪਾਸੇ ਲਗ ਜਾਣ ਤਾਂ ਇਸ ਦੇ ਫਲ ਸਰੂਪ ਜੀਵਨ ਵਿਚ ਦਿਨੋ ਦਿਨ ਘਾਟਾ ਪੈਣਾ ਸੁਭਾਵਿਕ ਹੈ।

**ਪੰਕਜ ਫਾਥੇ ਪੰਕ, ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ, ਬਿਸਰਤੇ ਸੁੰਫਿਆ ॥ ਹੈ ਕੋਊ ਐਸਾ ਮੀਤੁ, ਜਿ ਤੋਰੈ ਬਿਖਮ ਗਾਂਠਿ ॥ ਨਾਨਕ, ਇਕੁ ਸ੍ਰੀ ਧਰਨਾਥੁ, ਜਿ ਟੂਟੇ ਲੇਇ ਸਾਂਠਿ ॥੧੫॥**

**ਪਦ ਅਰਥ:** ਪੰਕਜ=ਪੰਕ (ਚਿਕੜ) ਵਿਚ ਉਗੇ ਹੋਏ ਕੌਲ ਫੁਲ। ਫਾਥੇ=ਫਸੇ ਹੋਏ। ਪੰਕ=ਪੰਖ। ਮਹਾ ਮਦ=(ਸੁੰਦਰਤਾ ਦੀ) ਵੱਡੀ ਮਸਤੀ, ਨਸ਼ੇ ਵਿਚ। ਗੁੰਫਿਆ=ਗੁੰਦੇ ਹੋਏ। ਅੰਗ ਸੰਗ ਉਰਝਾਇ=(ਕੌਲ ਫੁਲ ਦੀਆਂ) ਪੰਖੜੀਆਂ ਨਾਲ ਉਲਝ ਕੇ। ਬਿਸਰਤੇ=ਵਿਸਾਰੇ ਵਿਚ। ਸੁੰਫਿਆ=ਖਿੜੇ ਹੋਏ, ਸਫਾਈ ਵਾਲੇ। ਜਿ=ਜਿਹੜਾ। ਤੋਰੈ=ਤੋੜ ਦੇਵੇ। ਬਿਖਮ=ਔਖੀ। ਗਾਂਠਿ=ਗੰਢ। ਸ੍ਰੀ ਧਰ ਨਾਥ=ਲਛਮੀ ਦਾ ਆਸਾਰਾ, ਅਕਾਲ ਪੁਰਖ। ਟੂਟੇ=ਟੁੱਟੇ ਹੋਇਆਂ। ਲੇਇ ਸਾਂਠਿ=ਗੰਢ ਲੈਂਦਾ ਹੈ।੧੫।

**ਅਰਥ:** (ਹੇ ਭਾਈ! ਜਿਵੇਂ) ਭੌਰੇ ਦੇ ਖੰਭ ਕਵਲ ਫੁਲ ਵਿਚ, ਉਸ ਦੀ ਸੁਗੰਧੀ ਵਿਚ) ਮਸਤ ਹੋ ਕੇ ਫਸ ਜਾਂਦੇ ਹਨ (ਅਤੇ ਭੌਰਾ ਉਸ) ਦੀਆਂ ਖਿੜੀਆਂ ਹੋਈਆਂ ਸੁੰਦਰ ਕਲੀਆਂ ਵਿਚ (ਆਪਣਾ ਆਪ) ਵਿਸਾਰਦਾ ਹੋਇਆ ਸਾਰੇ ਦਾ ਸਾਰਾ ਫਸ ਜਾਂਦਾ ਹੈ, (ਇਸੇ ਤਰ੍ਹਾਂ ਜੀਵ ਮਾਇਆ ਦੇ) ਮਹਾਂ ਮਦ (ਹੰਕਾਰ) ਵਿਚ ਗੁੰਦਿਆ ਪਿਆ ਹੈ (ਭਾਵ ਇਸ ਦੀ) ਸੁੰਦਰਤਾ ਦੇ (ਅਧਿਆਸ ਵਿਚ) ਉਲਝ ਕੇ (ਸ੍ਵੈ-ਸਰੂਪ ਨੂੰ) ਭੁਲ ਰਿਹਾ ਹੈ। ਕੋਈ ਐਸਾ ਮਿਤਰ ਹੈ ਜੋ (ਵਿਛੋੜੇ ਵਾਲੀ) ਔਖੀ ਗੰਢ ਤੋੜ ਦੇਵੇ? ਨਾਨਕ (ਗੁਰੂ ਜੀ ਕਹਿੰਦੇ ਹਨ ਕਿ) ਇਕ ਅਕਾਲ ਪੁਰਖ ਹੀ ਸਮਰਥ ਹੈ ਜਿਹੜਾ ਟੁੱਟੇ ਹੋਇਆਂ ਨੂੰ (ਆਪਣੇ ਨਾਲ ਮੁੜ) ਗੰਢ ਲੈਂਦਾ ਹੈ।੧੫।

## ਸਾਰਥਕ ਵੀਚਾਰ

ਜਿਵੇਂ ਚਿਕੜ ਵਿਚ ਪੈਦਾ ਹੋਏ ਕੰਵਲ ਚਿਕੜ ਵਿਚ ਫਸੇ ਰਹਿੰਦੇ ਹਨ, ਉਸੇ ਤਰ੍ਹਾਂ, ਸੰਸਾਰ ਰੂਪੀ ਚਿਕੜ ਵਿਚ ਜੀਵ ਰੂਪੀ ਕੌਲ ਫੁਲ ਅਨੇਕ ਪ੍ਰਕਾਰ ਦੇ ਵਿਸ਼ੇ ਵਿਕਾਰਾਂ ਤੇ ਮਾਇਆ ਦੇ ਮਦ ਵਿਚ ਮਤੇ ਹੋਏ ਪਰਮਾਤਮਾ ਨੂੰ ਭੁਲਾ ਕੇ ਸਾਕ-ਸਨਬੰਧੀਆਂ ਦੇ ਮੋਹ ਵਿਚ ਫਸੇ ਹੋਏ ਹਸਦੇ ਖੇਡਦੇ ਰਹਿੰਦੇ ਹਨ। ਗੁਰੂ ਪਾਤਿਸ਼ਾਹ ਫੁਰਮਾਉਂਦੇ ਹਨ ਕਿ ਇਹ ਕੌਲ ਫੁੱਲਾਂ ਵਾਲੀ ਫਾਹੀ ਹੈ, ਜੇ ਚਿਕੜ ਨੂੰ ਛਡਣ ਤਾਂ ਮਰਦੇ ਹਨ, ਜੇ ਰਹਿਣ ਤਾਂ ਫਸੇ ਪਏ ਹਨ। ਇਸੇ ਤਰ੍ਹਾਂ ਜੀਵ ਸੰਸਾਰ ਦੇ ਸਾਕ ਸਨਬੰਧੀਆਂ ਵਿਚ ਉਲਝੇ ਪਏ ਹਨ। ਜੇ ਛਡਦੇ

ਹਨ ਤਾਂ ਵੀ ਚੈਨ ਨਹੀਂ, ਜੇ ਉਨ੍ਹਾਂ ਨਾਲ ਬਣਾ ਕੇ ਰਖਦੇ ਹਨ ਤਾਂ ਨਰਕਾਂ ਦੇ ਅਧਿਕਾਰੀ ਬਣਦੇ ਹਨ। ਇਹ ਜੜ੍ਹ-ਚੇਤਨ ਦੀ ਗੰਢ ਖੁਲ੍ਹੇ ਬਿਨਾ ਦੇਹ-ਅਧਿਆਸ ਦਾ ਅਭਾਵ ਨਹੀਂ ਹੁੰਦਾ।

ਸਿਵਾਏ ਇਸ ਦੇ ਕਿ ਅਕਾਲ ਪੁਰਖ ਆਪਣੀ ਮਿਹਰ ਕਰਕੇ ਜਗਿਆਸੂ ਨੂੰ ਸ੍ਵੈ-ਸਰੂਪ ਦੀ ਸੋਝੀ ਕਰਾ ਕੇ ਆਪਣੇ ਪ੍ਰੇਮ ਦੇ ਬੰਧਨ ਨਾਲ ਬੰਨ੍ਹ ਲੈਣ ਤਾਂ ਸੰਸਾਰ ਨਾਲੋਂ ਟੁੱਟ ਸਕਦਾ ਹੈ। ਵਰਨਾ ਜੀਵ ਆਪਣੀ ਸ਼ਕਤੀ ਨਾਲ ਕੁਝ ਨਹੀਂ ਕਰ ਸਕਦਾ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਓਹ ਸ੍ਰੀਧਰ ਨਾਥ ਦੀ ਸ਼ਰਨ ਲਏ ਅਤੇ ਮੋਹ ਦੀਆਂ ਗੰਢਣਾਂ ਤੋੜਨ ਲਈ ਜੋਦੜੀ ਕਰਦਾ ਰਹੇ:--

**ਬਾਰਿ ਵਿਡਾਨੜੈ ਹੁੰਮਸ ਧੁੰਮਸ, ਕੂਕਾ ਪਈਆ ਰਾਹੀ ॥**

**ਤਉ ਸਹ ਸੇਤੀ ਲਗੜੀ ਡੋਰੀ, ਨਾਨਕ ਅਨਦ ਸੇਤੀ ਬਨੁ ਗਾਹੀ॥** [ਪੰਨਾ ੫੨੦

**ਧਾਵਉ ਦਸਾ ਅਨੇਕ, ਪ੍ਰੇਮ ਪ੍ਰਭ ਕਾਰਣੇ ॥ ਪੰਚ ਸਤਾਵਹਿ ਦੂਤ, ਕਵਨ ਬਿਧਿ ਮਾਰਣੇ ॥ ਤੀਖਣ ਬਾਣ ਚਲਾਇ, ਨਾਮੁ ਪ੍ਰਭੂ ਧ੍ਯਾਈਐ ॥ ਹਰਿਹਾਂ, ਮਹਾਂ ਬਿਖਾਦੀ ਘਾਤ, ਪੂਰਨ ਗੁਰੁ ਪਾਈਐ ॥੧੯॥**

**ਪਦ ਅਰਥ:** ਧਾਵਉ=ਮੈਂ ਧਾਉਂਦਾ, ਦੌੜਦਾ ਹਾਂ। ਦਸਾ=ਦਿਸ਼ਾ। ਕਾਰਣੇ=ਵਾਸਤੇ। ਸਤਾਵਹਿ=ਸਤਾਂਦੇ, ਦੁਖੀ ਕਰਦੇ ਹਨ। ਦੂਤ=ਵੈਰੀ। ਕਵਨ ਬਿਧਿ ਮਾਰਣੇ=ਕਿਹੜੀ ਬਿਧੀ ਕਿਹੜਾ ਤਰੀਕਾ ਹੈ, (ਜਿਸ ਨਾਲ ਇਹ) ਮਾਰੇ ਜਾਣ?। ਤੀਖਣ=ਤੇਜ। ਬਾਣ=ਤੀਰ। ਚਲਾਇ=ਚਲਾ ਕੇ। ਧ੍ਯਾਈਐ=ਧਿਆਉਣਾ, ਸਿਮਰਣਾ ਚਾਹੀਦਾ ਹੈ। ਮਹਾਂ ਬਿਖਾਦੀ=ਵਡੇ ਝਗੜਾਲੂ, ਦੁਖ ਦੇਣ ਵਾਲੇ। ਘਾਤ=ਮਾਰਨਾ। ਪੂਰਨ ਗੁਰੁ=ਪੂਰਾ ਗੁਰੂ। ਪਾਈਐ=ਪਾਈਦਾ ਹੈ।੧੯।

**ਅਰਥ:** (ਹੇ ਭਾਈ!) ਪ੍ਰਭੂ ਦੇ ਪ੍ਰੇਮ ਦੀ ਖ਼ਾਤਰ ਮੈਂ ਅਨੇਕਾਂ ਪਾਸੇ ਦੌੜਦਾ ਭਜਦਾ ਹਾਂ (ਪਰ ਇਹ) ਪੰਜ ਵੈਰੀ (ਜੋ) ਬਹੁਤ ਸਤਾਉਂਦੇ ਦੁਖੀ ਕਰਦੇ ਹਨ, (ਇਹਨਾਂ ਨੂੰ) ਕਿਸ ਤਰੀਕੇ ਨਾਲ ਮਾਰਿਆ ਜਾਏ?।

(ਉਤਰ- ਹੇ ਭਾਈ!) ਪਰਮਾਤਮਾ ਦਾ ਨਾਮ ਸਿਮਰੀਏ (ਅਤੇ ਇਹ) ਤਿਖੇ ਬਾਣ ਚਲਾਈਏ। ਹਾਂ, ਜਦੋਂ ਪੂਰਾ ਗੁਰੂ ਪਾਈਦਾ ਹੈ ਤਾਂ ਇਹ ਵਡੇ (ਕਾਮਾਦਿਕ) ਝਗੜਾਲੂਆਂ ਨੂੰ ਮਾਰ ਲਈਦਾ ਹੈ।੧੯।

## ਸਾਰਥਕ ਵੀਚਾਰ

ਪ੍ਰਭੂ ਦਾ ਪ੍ਰੇਮ ਪ੍ਰਾਪਤ ਕਰਨ ਲਈ ਜਗਿਆਸੂ ਆਪਣੇ ਵਲੋਂ ਅਨੇਕ ਪ੍ਰਕਾਰ ਦੇ ਜਤਨ ਕਰਦਾ ਹੈ, ਦੁਖ ਸੁਖ ਸਹਾਰਦਾ ਹੈ ਪਰ ਪ੍ਰਭੂ ਦੇ ਮਿਲਾਪ ਵਿਚ ਸਭ ਤੋਂ ਵਡਾ ਅੜਿਕਾ ਡਾਹੁਣ ਵਾਲੇ ਕਾਮ ਕ੍ਰੋਧ ਲੋਭ ਮੋਹ ਅਤੇ ਅਹੰਕਾਰ ਹਨ। ਜਦੋਂ ਤਕ ਇਹਨਾਂ ਸ਼ਤਰੂਆਂ ਨੂੰ ਨਹੀਂ ਮਾਰਿਆ ਜਾਂਦਾ, ਪ੍ਰਭੂ ਮਿਲਾਪ ਵਾਲਾ ਮਨੋਰਥ ਪੂਰਾ ਨਹੀਂ ਹੁੰਦਾ।

ਗੁਰੂ ਪਾਤਿਸ਼ਾਹ ਇਹਨਾਂ ਪੰਜਾਂ ਨੂੰ ਮਾਰਨ ਦੀ ਬਿਧਿ, ਭਾਵ ਜੁਗਤੀ ਸਮਝਾਂਦੇ ਹਨ ਕਿ ਨਾਮ ਸਿਮਰਨ ਦੇ ਬਾਣ ਚਲਾ ਕੇ ਪੱਕਾ ਨਿਸ਼ਾਨਾ ਬੰਨ੍ਹ ਕੇ ਇਹਨਾਂ ਦਾ ਘਾਤ ਕੀਤਾ ਜਾ ਸਕਦਾ ਹੈ। ਭਾਵੇਂ ਗਲ ਇਹ ਮਹਾਂ ਕਠਿਨ ਹੈ ਪਰ ਪੂਰਨ ਗੁਰੂ ਜੇ ਕਿਰਪਾ ਕਰ ਦੇਣ, ਅੰਮ੍ਰਿਤ ਬਾਣੀ ਦਾ ਭੰਡਾਰ ਬਖਸ਼ ਦੇਣ ਤਾਂ ਇਹਨਾਂ ਪੰਜਾਂ ਨੂੰ ਮਾਰਨਾ ਸੌਖਾ ਹੋ ਜਾਂਦਾ ਹੈ। ਸੋ ਲੋੜ ਹੈ ਕਿ ਗੁਰੂ ਦੀ ਸ਼ਰਨ ਵਿਚ ਆ ਕੇ ਗੁਰ-ਦੀਖਿਆ ਦੇ ਅਭਿਆਸ ਨਾਲ ਨਾਮ ਬਾਣੀ ਦੇ ਸ਼ਕਤੀਸ਼ਾਲੀ ਤੀਰ ਚਲਾਏ ਜਾਣ, ਫਿਰ ਜਿੱਤ ਹੀ ਜਿੱਤ ਹੈ:--

**ਜੀਤਿ ਲਏ ਓਇ ਮਹਾ ਬਿਖਾਦੀ, ਸਹਜ ਸੁਹੇਲੀ ਬਾਣੀ ॥**

**ਕਹੁ ਨਾਨਕ ਮਨਿ ਭਇਆ ਪ੍ਰਗਾਸਾ, ਪਾਇਆ ਪਦੁ ਨਿਰਬਾਣੀ॥** [ਪੰਨਾ ੨੦੯

**ਸਤਿਗੁਰ ਕੀਨੀ ਦਾਤਿ, ਮੂਲਿ ਨ ਨਿਖੁਟਈ ॥ ਖਾਵਹੁ ਭੁੰਚਹੁ ਸਭਿ, ਗੁਰਮੁਖਿ ਛੂਟਈ ॥ ਅੰਮ੍ਰਿਤ ਨਾਮੁ ਨਿਧਾਨੁ, ਦਿਤਾ ਤੁਸਿ ਹਰਿ ॥ ਨਾਨਕ, ਸਦਾ ਅਰਾਧਿ, ਕਦੇ ਨ ਜਾਂਹਿ ਮਰਿ ॥੧੭॥**

**ਪਦ ਅਰਥ:** ਸਤਿਗੁਰ ਕੀਨੀ ਦਾਤਿ=ਸਤਿਗੁਰੂ ਦੀ ਬਖਸ਼ਿਸ਼ ਕੀਤੀ ਹੋਈ ਦਾਤਿ। ਮੂਲਿ=ਬਿਲਕੁਲ, ਉਕੀ। ਨ ਨਿਖੁਟਈ=ਨਿਖੁਟਦੀ, ਮੁਕਦੀ ਨਹੀਂ ਹੈ। ਖਾਵਹੁ ਭੁੰਚਹੁ=ਖਾਉ ਤੇ ਰਸ ਰਸ ਕੇ ਭੋਗੋ। ਸਭਿ=ਸਾਰੇ। ਗੁਰਮੁਖਿ=ਗੁਰੂ ਦੁਆਰਾ। ਛੂਟਈ=ਛੁੱਟ ਜਾਈਦਾ ਹੈ। ਨਿਧਾਨੁ=ਖਜ਼ਾਨਾ। ਤੁਸਿ=ਤੁਠ ਕੇ, ਪ੍ਰਸੰਨ ਹੋ ਕੇ। ਅਰਾਧਿ=ਸਿਮਰ।੧੭।

**ਅਰਥ:** (ਹੇ ਭਾਈ!) ਸਤਿਗੁਰੂ (ਸਚੇ ਪਾਤਿਸ਼ਾਹ ਜੀ) ਦੀ ਬਖਸ਼ਿਸ਼ ਕੀਤੀ ਹੋਈ ਦਾਤਿ ਬਿਲਕੁਲ ਨਹੀਂ ਮੁਕਦੀ। (ਬੇਸ਼ਕ ਤੁਸੀਂ) ਸਾਰੇ (ਇਸ ਦਾਤਿ ਨੂੰ) ਖਾਵੋ (ਅਤੇ) ਰੱਸ ਰੱਸ ਕੇ ਖਾਵੋ, ਗੁਰੂ ਦੁਆਰਾ (ਵਿਕਾਰਾਂ ਤੋਂ) ਛੁਟ ਜਾਈਦਾ ਹੈ। ਹਰੀ ਨੇ ਆਪ ਪ੍ਰਸੰਨ ਹੋ ਕੇ ਅੰਮ੍ਰਿਤ ਜੀਵਨ ਦਾ ਨਾਮ ਰੂਪ ਖਜ਼ਾਨਾ (ਹੇ ਭਾਈ!) ਤੈਨੂੰ ਦਿਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ! ਇਸ ਅੰਮ੍ਰਿਤ ਨਾਮ ਨੂੰ) ਸਦਾ ਸਿਮਰਿਆ ਕਰ (ਫਿਰ ਤੂੰ) ਕਦੇ ਭੀ ਆਤਮਿਕ ਮੌਤ ਨਹੀਂ ਮਰੇਂਗਾ।੧੭।

## ਸਾਰਥਕ ਵੀਚਾਰ

ਗੁਰਦੇਵ ਪਿਤਾ ਅੰਮ੍ਰਿਤ-ਨਾਮ ਦੀ ਦਾਤਿ ਪ੍ਰਾਪਤ ਹੋਣ ਦਾ ਸ਼ੁਕਰਾਨਾ ਕਰਨ ਦੀ ਜਾਚ ਸਿਖਾ ਰਹੇ ਹਨ ਅਤੇ ਇਹ ਉਪਦੇਸ਼ ਦੇ ਰਹੇ ਹਨ ਹੇ ਗੁਰੂ ਦੇ ਪਿਆਰਿਓ! ਇਹ ਅੰਮ੍ਰਿਤ ਨਾਮ ਦਾ ਖ਼ਜ਼ਾਨਾ ਕਦੇ ਮੁਕਣ ਵਾਲਾ ਨਹੀਂ। ਇਸ ਅੰਮ੍ਰਿਤ ਨਾਮ ਨੂੰ ਸਾਰੇ ਰਲ ਮਿਲ ਕੇ ਪੀਵਹੁ:--

**ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥....** [ਪੰਨਾ ੩੧੮

ਇਸ ਨੂੰ ਵੰਡ ਕੇ ਛਕਣ ਦੀ ਹਦਾਇਤ ਹੈ:–

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ॥** [ਪੰਨਾ ੧੮੬

ਇਹ ਦਾਤਿ ਆਪਣੇ ਜ਼ੋਰ ਨਾਲ ਨਹੀਂ ਲਭਦੀ, ਜਦੋਂ ਗੁਰੂ ਕਿਰਪਾਲੂ ਹੁੰਦਾ ਹੈ ਤਾਂ ਬਖਸ਼ਿਸ਼ ਹੁੰਦੀ ਹੈ। ਇਹ ਅੰਮ੍ਰਿਤ ਦੀ ਦਾਤਿ ਮੋਇਆਂ ਨੂੰ ਜੀਵਾਲਣ ਵਾਲੀ ਹੈ। ਅੰਤ ਵਿਚ ਇਹ ਆਦੇਸ਼ ਦਿਤਾ ਹੈ:--

**ਨਾਨਕ ਸਦਾ ਅਰਾਧਿ, ਕਦੇ ਨ ਜਾਂਹਿ ਮਰਿ॥**

ਅਮਰ ਜੀਵਨ, ਨਾਮ-ਅਰਾਧਨਾ ਦੀ ਸਾਧਨਾ ਵਿਚੋਂ ਹੀ ਲਭਦਾ ਹੈ।

**ਜਿਥੈ ਜਾਏ ਭਗਤੁ, ਸੁ ਥਾਨੁ ਸੁਹਾਵਣਾ ॥ ਸਗਲੇ ਹੋਏ ਸੁਖ, ਹਰਿਨਾਮੁ ਧਿਆਵਣਾ ॥ ਜੀਅ ਕਰਨਿ ਜੈਕਾਰੁ, ਨਿੰਦਕ ਮੁਏ ਪਚਿ ॥ ਸਾਜਨ ਮਨਿ ਆਨੰਦੁ, ਨਾਨਕ, ਨਾਮੁ ਜਪਿ॥੧੮॥**

**ਪਦ ਅਰਥ:** ਜਿਥੈ=ਜਿਸ ਥਾਂ ਤੇ। ਜਾਏ=ਜਾਂਦਾ ਹੈ। ਸੁਹਾਵਣਾ=ਸ਼ੋਭਨੀਕ। ਸਗਲੇ=ਸਾਰੇ। ਜੀਅ=(ਸਾਰੇ) ਜੀਵ। ਕਰਨਿ ਜੈਕਾਰੁ=ਜੈਕਾਰ (ਵਾਹ ਵਾਹ) ਕਰਦੇ ਹਨ। ਪਚਿ=ਸੜ ਕੇ। ਮਨਿ=ਮਨ ਵਿਚ। ਜਪਿ=ਜਪ ਕੇ।੧੮।

**ਅਰਥ:** (ਹੇ ਭਾਈ!) ਜਿਸ ਥਾਂ ਤੇ (ਰਬੀ) ਭਗਤ ਜਾਂਦਾ (ਭਾਵ ਬੈਠਦਾ) ਹੈ, ਉਹ ਥਾਂ ਸ਼ੋਭਨੀਕ ਹੋ ਜਾਂਦਾ ਹੈ। (ਉਥੇ) ਸਾਰੇ ਸੁਖ ਹੋ ਜਾਂਦੇ ਹਨ, ਜਿਥੇ ਪਰਮਾਤਮਾ ਦਾ ਨਾਮ ਸਿਮਰਿਆ ਜਾਂਦਾ ਹੈ। ਸਾਰੇ ਜੀਵ (ਭਗਤ ਜਨਾ ਦਾ) ਜੈਕਾਰ ਕਰਦੇ ਹਨ (ਅਤੇ) ਨਿੰਦਕ (ਈਰਖਾ ਦੀ ਅੱਗ ਨਾਲ) ਸੜ ਸੜ ਕੇ ਮਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਜਣ ਜਨਾ ਦੇ ਮਨ ਵਿਚ ਪਰਮਾਤਮਾ ਦਾ ਨਾਮ ਜਪ ਕੇ (ਆਤਮਿਕ) ਅਨੰਦ ਆ ਵਸਦਾ ਹੈ।੧੮।

## ਸਾਰਥਕ ਵੀਚਾਰ

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥**

**ਢੋਈ ਤਿਸ ਹੀ ਨੋ ਮਿਲੈ, ਜਿਨਿ ਪੂਰਾ ਗੁਰੂ ਲਭਾ॥** [ਪੰਨਾ ੪੪

ਭਗਤਾਂ ਦਾ ਸਥਾਨ ਬਹੁਤ ਉਤਮ ਤੇ ਉਚਾ ਹੈ, ਇਸ ਦੀ ਪੁਸ਼ਟੀ '**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ॥ (ਪੰਨਾ ੨੦੮)** ਪੰਕਤੀ ਦੁਆਰਾ ਹੁੰਦੀ ਹੈ।

ਭਗਤਾਂ ਤੇ ਸੰਸਾਰੀਆਂ ਦਾ ਪਰਸਪਰ ਜੋੜ ਨਹੀਂ ਬਣਦਾ ਕਿਉਂਕਿ ਭਗਤਾਂ ਨੂੰ ਸਦਾ ਪ੍ਰਭੂ ਦੇ ਦਰਸ਼ਨਾਂ ਦੀ ਲੋਚਾ ਤੇ ਭੁਖ ਲਗੀ ਰਹਿੰਦੀ ਹੈ ਜਦੋਂ ਕਿ ਸੰਸਾਰੀ ਲੋਕਾਂ ਦੀ ਮਾਇਕ ਬ੍ਰਿਤੀ ਹੁੰਦੀ ਹੈ। ਭਗਤਾਂ ਦੇ ਸੋਹਣੇ ਥਾਨ ਦਾ ਰਾਜ਼ ਇਹ ਹੈ ਕਿ ਉਹ ਸਾਸ ਗਿਰਾਸ ਪਰਮੇਸ਼ਰ ਦਾ ਨਾਮ ਜਪਦੇ ਹਨ, ਜਿਥੇ ਬੈਠਦੇ ਹਨ, ਸਭਾ ਲਗਾਉਂਦੇ ਹਨ, ਉਥੇ ਵਾਹਿਗੁਰੂ ਜੀ ਦੀ ਮਹਿਮਾਂ ਦੇ ਗੁਣ ਉਚਾਰਨ ਕਰਦੇ ਹਨ। ਦੁਖ ਸੁਖ ਨੂੰ ਇਕ ਸਮਾਨ ਜਾਣਦੇ ਹਨ। ਉਨ੍ਹਾਂ ਦੇ ਹਿਰਦੇ ਵਿਚੋਂ ਪ੍ਰੇਮਾ-ਭਗਤੀ ਦਾ ਪਿਆਰ ਉਛਲ ਉਛਲ ਪੈਂਦਾ ਹੈ।

ਸੰਸਾਰ ਵਿਚ ਜਿਥੇ ਭਗਤਾਂ ਨੂੰ ਧੰਨ ਧੰਨ ਕਰਨ ਵਾਲੇ ਬੇਅੰਤ ਲੋਕ ਹਨ ਉਥੇ ਭਗਤ ਜਨਾਂ ਦੀ ਨਿੰਦਾ ਕਰਕੇ ਆਪਣੇ ਸਿਰ ਉਤੇ ਨਿੰਦਾ ਦਾ ਅਜਗਰ ਭਾਰ ਉਠਾਉਣ ਵਾਲੇ ਈਰਖਾਲੂ ਬੰਦਿਆਂ ਦੀ ਵੀ ਕੋਈ ਕਮੀ ਨਹੀਂ। ਪ੍ਰੰਤੂ, ਪ੍ਰਭੂ ਸਦਾ ਹੀ ਆਪਣੀ ਕਿਰਪਾ ਕਰਕੇ ਭਗਤਾਂ ਦੀ ਰਖਿਆ ਕਰਦਾ ਹੈ:–

**ਭਗਤ ਜਨਾ ਕਉ ਰਾਖਦਾ, ਆਪਣੀ ਕਿਰਪਾ ਧਾਰਿ ॥**

**ਹਲਤਿ ਪਲਤਿ ਮੁਖ ਊਜਲੇ, ਸਾਚੇ ਕੇ ਗੁਣ ਸਾਰਿ ॥** [ਪੰਨਾ ੪੬

ਭਗਤ ਸੰਸਾਰ ਦੇ ਸਾਰੇ ਜੀਵਾਂ ਦਾ ਭਲਾ ਲੋੜਦੇ ਹਨ, ਉਹਾਂ ਦੇ ਚਿਹਰੇ ਤੇ ਸਦਾ ਖੇੜਾ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਦਿਲ ਪ੍ਰਭੂ ਨਾਲ ਲਗੇ ਹੋਏ ਹੁੰਦੇ ਹਨ। ਗੁਰਵਾਕ ਹਨ:–

**ਜਿਨਾ ਹਰਿ ਸੇਤੀ ਪਿਰਹੜੀ, ਤਿਨਾ ਜੀਅ ਪ੍ਰਭ ਨਾਲੇ ॥**

**ਓਇ ਜਪਿ ਜਪਿ ਪਿਆਰਾ ਜੀਵਦੇ, ਹਰਿਨਾਮੁ ਸਮਾਲੇ ॥** [ਪੰਨਾ ੭੨੫

ਗੁਰਬਾਣੀ ਵਿਚ ''ਧਨ ਧੰਨੁ ਜਨਮੁ ਸਚਿਆਰੀਆ, ਮੁਖ ਉਜਲ ਸਚੁ ਕਰਿਜੈ'' (ਪੰਨਾ ੩੧੨) ਵੀ ਭਗਤ ਜਨਾ ਦੀ ਸੋਭਾ ਨੂੰ ਖਿਲਾਰਦਾ ਹੈ। ਭਾਈ ਸਾਹਿਬ ਵੀਰ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਦੇ ਯਾਤਰੂਆਂ ਨੂੰ ਇਕ ਸੁੰਦਰ ਪ੍ਰੇਰਨਾ ਦਿਤੀ ਹੈ:–

''ਸਾਡੇ ਦਰਬਾਰ ਸਾਹਿਬ ਦੇ ਯਾਤ੍ਰੀਆਂ ਨੂੰ ਇਸ ਤੋਂ ਸਿਖਿਆ ਲੈਣੀ ਚਾਹੀਦੀ ਹੈ ਜੋ ਐਸੇ ਪਵਿਤ੍ਰ ਸੁਹਾਵਣੇ ਦੈਵੀ ਅਸਥਾਨ ਤੇ ਜਾ ਕੇ ਝਗੜੇ ਗੱਪਾਂ ਮਾਰਦੇ ਤੇ ਘਰਾਂ ਦੇ ਪਿੱਟਣੇ ਛੇੜ ਬੈਠਦੇ ਹਨ ਜੋ ਪਰਮ ਅਜੋਗ ਹਨ। ਐਸੇ ਅਮੋਲ ਪਵਿਤਰ ਅਸਥਾਨ ਤੇ ਪਹੁੰਚ ਕੇ ਨਾਮ ਹੀ ਜਪਣਾ ਚਾਹੀਦਾ ਹੈ।''

**ਪਾਵਨ ਪਤਿਤ ਪੁਨੀਤ, ਕਤਹ ਨਹੀ ਸੇਵੀਐ ॥ ਝੂਠੈ ਰੰਗਿ ਖੁਆਰੁ, ਕਹਾਂ ਲਗੁ ਖੇਵੀਐ ॥ ਹਰਿਚੰਦਉਰੀ ਪੇਖਿ, ਕਾਹੇ ਸੁਖੁ ਮਾਨਿਆ ॥ ਹਰਿਹਾਂ, ਹਉ ਬਲਿਹਾਰੀ ਤਿੰਨ, ਜਿ ਦਰਗਹਿ ਜਾਨਿਆ ॥ ੧੯ ॥**

**ਪਦ ਅਰਥ:** ਪਾਵਨ=ਪਵਿੱਤਰ। ਪਤਿਤ=ਵਿਕਾਰੀ, ਪਾਪੀ। ਪੁਨੀਤ=ਪਵਿਤਰ ਕਰਨ ਵਾਲਾ। ਕਤਹ=ਕਦੇ ਭੀ। ਝੂਠੈ ਰੰਗਿ=ਝੂਠੇ (ਮਾਇਆ ਦੇ ਪਿਆਰ ਵਿਚ)। ਕਹਾਂ ਲਗੁ=ਕਿਥੋਂ ਤਕ, ਕਦ ਤਕ। ਖੇਵੀਐ=(ਜੀਵਨ ਬੇੜੇ ਨੂੰ) ਚਲਾਈਏ। ਹਰਿ ਚੰਦਉਰੀ=ਗੰਧਰਬ ਨਗਰੀ, ਖਿਆਲੀ ਪੁਲਾਅ, ਹਵਾਈ ਕਿਲ੍ਹੇ। ਪੇਖਿ=ਵੇਖ ਕੇ। ਕਾਹੇ=ਕਿਸ ਲਈ?। ਜਿ=ਜਿਹੜੇ। ਦਰਗਹਿ ਜਾਨਿਆ=ਰਬੀ-ਹਜ਼ੂਰੀ ਵਿਚ ਜਾਣੇ ਜਾਂਦੇ ਹਨ ਭਾਵ ਸਤਿਕਾਰੇ ਜਾਂਦੇ ਹਨ।੧੯।

**ਅਰਥ:** (ਹੇ ਭਾਈ!) ਪਵਿੱਤਰ (ਹਰੀ ਜੋ) ਪਾਪੀਆਂ-ਵਿਕਾਰੀਆਂ ਨੂੰ ਪੁਨੀਤ (ਪਵਿਤਰ) ਕਰਨ ਵਾਲਾ ਹੈ, (ਜਿਹੜੇ ਜੀਵ ਉਸ ਨੂੰ) ਕਦੇ ਵੀ ਨਹੀਂ ਸੇਵਦੇ (ਸਿਮਰਦੇ, ਓਹ ਮਾਇਕ ਪਦਾਰਥਾਂ ਦੇ) ਝੂਠੇ ਪਿਆਰ ਵਿਚ ਲਗ ਕੇ ਕਿਥੋਂ ਤੱਕ (ਜੀਵਨ ਬੇੜੇ ਨੂੰ) ਚਲਾਈ ਚਲਣਗੇ? (ਆਖਰ ਮਾਇਆ ਵਿਚ ਹੀ ਡੁਬ ਜਾਣਗੇ ਇਹ ਗੱਲ ਸੋਚਣਾ ਦੀ ਡਾਢੀ ਲੋੜ ਹੈ)। (ਹੇ ਜੀਵ! ਤੂੰ) ਹਰਿ ਚੰਦਉਰੀ? (ਝੂਠੀ ਨਗਰੀ ਨੂੰ) ਵੇਖ ਕੇ ਕਿਉਂ ਸੁਖ ਮੰਨੀ ਬੈਠਾ ਹੈਂ? (ਇਹ ਨਗਰੀ ਸਦਾ ਥਿਰ ਰਹਿਣ ਵਾਲੀ ਨਹੀਂ, ਸਭ ਭਰਮ-ਭੁਲਾਵਾ ਹੈ) ਹਾਂ ਮੈਂ ਤਾਂ ਉਨ੍ਹਾਂ (ਪਿਆਰਿਆਂ ਤੋਂ) ਸਦਕੇ ਜਾਂਦਾ ਹਾਂ ਜਿਹੜੇ ਰਬੀ ਹਜ਼ੂਰੀ ਵਿਚ ਜਾਣੇ ਭਾਵ ਸਤਿਕਾਰੇ ਜਾਂਦੇ ਹਨ।੧੯।

## ਸਾਰਥਕ ਵੀਚਾਰ

ਇਸ ਗਲ ਨੂੰ ਹਰ ਪ੍ਰਾਣੀ ਮਾਤਰ ਜਾਣਦਾ ਹੈ ਕਿ ਪਰਮਾਤਮਾ ਪਾਪੀਆਂ, ਮੰਦ ਕਰਮੀਆਂ ਨੂੰ ਪਵਿੱਤਰ ਕਰਨ ਵਾਲਾ ਹੈ। ਮਾਇਆਵੀ ਰੰਗ ਜੋ ਉਪਰੋਂ ਬਹੁਤ ਸੋਹਣੇ ਤੇ ਸੁਆਦਲੇ ਲਗਦੇ ਹਨ ਵਾਸਤਵ ਵਿਚ ਉਹ ਦੁਖਦਾਈ ਹੁੰਦੇ ਹਨ। ਮਾਇਕ ਭੋਗਾਂ ਨੂੰ ਜੋ ਫਲ ਲਗਦੇ ਹਨ, ਉਹ ਕਿਸੇ ਤੋਂ ਭੁਲੇ ਹੋਏ ਨਹੀਂ:–

੧. **ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾ ਤਨਿ ਉਠਿ ਖਲੋਏ ਰੋਗ॥** [ਪੰਨਾ ੧੨੫੬

੨. **ਬਹੁ ਸਾਦਹੁ ਦੂਖੁ ਪਰਾਪਤਿ ਹੋਵੈ, ਭੋਗਹੁ ਰੋਗ ਸੁ ਅੰਤਿ ਵਿਗੋਵੈ॥**

**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ॥** [ਪੰਨਾ ੧੦੩੪

ਖਸਮ ਨੂੰ ਵਿਸਾਰ ਕੇ ਖੁਆਰੀ ਹੀ ਪਲੇ ਪੈਂਦੀ ਹੈ। ਮਾਇਆ ਦੇ ਰੰਗ ਝੂਠੇ, ਰੂਪ ਝੂਠੇ, ਸੁਖ ਝੂਠੇ, ਸਭ ਹਰਿ ਚੰਦਉਰੀ ਵਾਂਗ ਝੂਠੇ ਹਨ। ਜਿਹੜਾ ਮੂਰਖ ਇਨ੍ਹਾਂ ਸੁਖਾਂ ਨੂੰ ਸੱਚਾ ਮੰਨਦਾ ਹੈ, ਉਸ ਦੀ ਰਬੀ ਦਰਗਾਹ ਨਾਲ ਕਿਥੋਂ ਸਾਂਝ ਪੈਣੀ ਹੈ? ਜਿਹੜੇ ਲੋਕ ਮਾਇਆ ਦੀ ਹੱਦਾਂ ਤੋੜ ਦਿੰਦੇ ਹਨ, ਨਾਮ ਜਪਣ ਦਾ ਉਦਮ ਕਰਕੇ ਗੋਬਿੰਦ-ਮਾਰਗ ਤੇ ਟੁਰ ਪੈਂਦੇ ਹਨ ਉਹ ਰਬੀ-ਦਰਗਾਹ ਵਿਚ, ਸਾਈਂ ਦੀ ਹਜ਼ੂਰੀ ਵਿਚ ਸਤਿਕਾਰੇ ਜਾਂਦੇ ਹਨ। ਅਜਿਹੀਆਂ ਆਤਮਾਵਾਂ ਤੋਂ ਗੁਰਦੇਵ ਪਿਤਾ ਸਦਕੇ ਤੇ ਕੁਰਬਾਨੇ ਜਾਂਦੇ ਹਨ।

**ਕੀਨੇ ਕਰਮ ਅਨੇਕ, ਗਵਾਰ ਬਿਕਾਰ ਘਨ ॥ ਮਹਾ ਦ੍ਰੁਗੰਧਤ ਵਾਸੁ, ਸਠ ਕਾ ਛਾਰੁ ਤਨ ॥ ਫਿਰਤਉ ਗਰਬ ਗੁਬਾਰਿ, ਮਰਣੁ ਨਹ ਜਾਨਈ ॥ ਹਰਿਹਾਂ, ਹਰਿਚੰਦਉਰੀ ਪੇਖਿ, ਕਾਹੇ ਸਚੁ ਮਾਨਈ ॥ ੨੦ ॥**

**ਪਦ ਅਰਥ:** ਅਨੇਕ=ਅਨਗਿਣਤ। ਗਵਾਰ=ਮੂਰਖ। ਬਿਕਾਰ=ਵਿਕਾਰ, ਖੋਟੇ ਕੰਮ। ਘਨ=ਬਹੁਤੇ। ਮਹਾਂ ਦ੍ਰੁਗੰਧਤ=ਡਾਢੀ ਦੁਰਗੰਧੀ, ਵਿਕਾਰਾਂ ਦੀ ਬਦਬੂ। ਵਾਸੁ=ਨਿਵਾਸ। ਸਠ=ਮੂਰਖ। ਛਾਰੁ=ਸੁਆਹ। ਫਿਰਤਉ=ਫਿਰਦਾ ਹੈ। ਗਰਬ ਗੁਬਾਰਿ=ਹੰਕਾਰ ਦੇ ਹਨੇਰੇ ਵਿਚ। ਮਰਣੁ=ਮੌਤ। ਨਹ ਜਾਨਈ=ਨਹੀਂ ਜਾਣਦਾ। ਪੇਖਿ=ਵੇਖ ਕੇ। ਕਾਹੇ ਸਚੁ ਮਾਨਈ=(ਜੀਵ) ਕਿਉਂ ਇਸ ਨੂੰ ਸਦਾ, ਥਿਰ ਮੰਨੀ ਬੈਠਾ ਹੈਂ?।੨੦।

**ਅਰਥ:** ਮੂਰਖ (ਬੰਦੇ) ਨੇ ਬਹੁਤ ਵਿਕਾਰਾਂ ਵਾਲੇ ਅਨੇਕਾਂ ਕੁਕਰਮ ਕੀਤੇ, (ਵਿਕਾਰੀ ਕਰਮਾਂ ਦੀ) ਗੰਦਗੀ ਵਿਚ (ਹੀ ਇਸ ਦੇ) ਸਰੀਰ ਦਾ ਵਾਸਾ ਹੈ (ਜੋ) ਸੁਆਹ ਰੂਪ ਹੈ। (ਇਹ ਮਨੁੱਖ) ਅਹੰਕਾਰ ਦੇ ਗੁਬਾਰ ਵਿਚ (ਐਵੇਂ ਆਕੜੀ ਫਿਰਦਾ ਹੈ (ਅਤੇ) ਮੌਤ ਨੂੰ ਜਾਣਦਾ ਹੀ ਨਹੀਂ (ਭਾਵ ਮੌਤ ਵਲੋਂ ਅਵੇਸਲਾ ਹੈ)। (ਪਤਾ ਨਹੀਂ ਇਹ) ਹਰਿਚੰਦਉਰੀ (ਜੋ ਨਿਰਾ ਛਲਾਵਾ ਹੈ, ਉਹ) ਵੇਖ ਕੇ ਕਿਉਂ ਸੁਖ ਮੰਨੀ ਬੈਠਾ ਹੈ?।੨੦।

## ਸਾਰਥਕ ਵੀਚਾਰ

ਇਸ ਫੁਨਹੇ ਵਿਚ ਮਨੁੱਖ ਦੀ ਮੂਰਖਤਾ ਤੇ ਹੈਰਾਨੀ ਪ੍ਰਗਟ ਕੀਤੀ ਹੈ ਕਿ ਜੀਵ ਅਸਲੀਅਤ ਨੂੰ ਸਮਝਦਾ ਹੀ ਨਹੀਂ ਜਿਸ ਕਾਰਨ ਵਿਕਾਰਾਂ ਵਿਚ ਖਚਿਤ ਹੋਇਆ ਰਹਿੰਦਾ ਹੈ। ਇਸ ਦੇ ਸਰੀਰ ਵਿਚੋਂ ਵੀ ਵਿਸ਼ਿਆਂ ਦੀ ਦੁਰਗੰਧੀ ਆਉਂਦੀ ਹੈ। ਹੰਕਾਰ ਦੇ ਹਨੇਰੇ ਵਿਚ ਮੌਤ ਨੂੰ ਭੁਲਾਈ ਬੈਠਾ ਹੈ।

ਪਰਮਾਰਥ ਵਿਚ ਸਤਿਗੁਰੂ ਪਾਸੋਂ ਸ਼ੁਭ ਪ੍ਰੇਰਨਾ ਲੈ ਕੇ ਕੀਤੇ ਕਰਮ ਮਨ ਨੂੰ ਨਿਰਮਲ ਕਰਦੇ ਹਨ, ਸੁਗੰਧੀ ਵਾਲਾ ਵਾਤਾਵਰਨ ਬਣਾਉਂਦੇ ਹਨ। ਮੈਲੇ ਕਰਮਾਂ ਨਾਲ ਮਨ ਨੇ ਮੈਲਾ ਹੀ ਹੋਣਾ ਹੈ। ਜੇ ਮਨੁੱਖ ਗੁਰਮਤਿ ਅਨੁਸਾਰ ਕਰਮ ਕਰੇ ਅੰਮ੍ਰਿਤ ਵੇਲੇ ਦੀ ਸੰਭਾਲ ਕਰਕੇ, ਮਨ ਨੂੰ ਇਹ ਪ੍ਰੇਰਨਾ ਦੇਵੇ:–

**ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥**
**ਹਲਤਿ ਪਲਤਿ ਮੁਖ ਊਜਲ ਹੋਈ ਹੈ,**
**ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥** [ਪੰਨਾ ੬੭੦

ਗੁਰਬਾਣੀ ਦਾ ਨਿਤ ਵੀਚਾਰ ਕਰੇ, ਨਾਮ ਦਾ ਅਹਾਰ ਕਰੇ ਫਿਰ ਸਭ ਪਾਸੇ ਸੁਗੰਧੀ ਹੀ ਸੁਗੰਧੀ ਪਸਰ ਜਾਵੇਗੀ। ਆਪਣਾ ਆਪਾ ਚੀਨਣ ਦੀ ਲੋੜ ਹੈ। ਜਦੋਂ ਜੀਵ ਆਪਣੇ ਕੀਤੇ ਕਰਮਾਂ ਦੀ ਪੜਤਾਲ ਕਰੇਗਾ ਇਸ ਨੂੰ ਆਪਣੇ ਚੰਗੇ ਮੰਦੇ, ਨਫੇ ਨੁਕਸਾਨ ਦਾ ਪਤਾ ਲਗ ਜਾਵੇਗਾ।

ਅਸਲ ਵਿਚ ਜੀਵ ਜਦ ਹੰਕਾਰ ਦੇ ਗੁਬਾਰ ਵਿਚ ਸਹੀ ਮਾਰਗ ਤੋਂ ਥਿੜਕ ਕੇ ਕੁਰਾਹੇ ਪੈ ਜਾਂਦਾ ਹੈ ਤਾਂ ਇਸ ਦੀ ਦਸ਼ਾ ਭਿਆਨਕ ਤੇ ਅਸਚਰਜ ਜਿਹੀ ਹੋ ਜਾਂਦੀ ਹੈ। ਗੁਰੂ ਜੀ ਨੇ ਇਸ ਫੁਨਹੇ ਰਾਹੀਂ ਮਨੁੱਖੀ ਚੇਤਨਾ ਨੂੰ ਝੰਝੋੜਿਆ ਹੈ:-

**ਹਰਿਹਾਂ ਹਰਿ ਚੰਦਉਰੀ ਪੇਖਿ ਕਾਹੇ ਸਚੁ ਮਾਨਈ ॥**

**ਜਿਸ ਕੀ ਪੂਜੈ ਅਉਧ, ਤਿਸੈ ਕਉਣੁ ਰਾਖਈ ॥ ਬੈਦਕ ਅਨਿਕ ਉਪਾਵ, ਕਹਾਂ ਲਉ ਭਾਖਈ ॥ ਏਕੋ ਚੇਤਿ ਗਵਾਰ, ਕਾਜਿ ਤੇਰੈ ਆਵਈ ॥ ਹਰਿਹਾਂ, ਬਿਨੁ ਨਾਵੈ ਤਨੁ ਛਾਰੁ, ਬ੍ਰਿਥਾ ਸਭੁ ਜਾਵਈ ॥ ੨੧ ॥**

**ਪਦ ਅਰਥ:** ਜਿਸ ਕੀ=ਜਿਸ (ਮਨੁੱਖ) ਦੀ। ਪੂਜੈ ਅਉਧੁ=ਉਮਰ ਪੁਗ ਜਾਂਦੀ ਹੈ, ਪੂਰੀ ਹੋ ਜਾਂਦੀ ਹੈ। ਤਿਸੈ=ਉਸ (ਮਨੁੱਖ) ਨੂੰ। ਕਉਣ ਰਾਖਈ=ਕੌਣ ਰਖ (ਭਾਵ ਬਚਾਅ) ਸਕਦਾ ਹੈ?। ਬੈਦਕ=ਹਿਕਮਤ ਦੇ। ਅਨਿਕ ਉਪਾਵ=(ਮੌਤ ਤੋਂ ਬਚਾਣ ਦੇ) ਅਨੇਕਾਂ ਜਤਨ, ਹੀਲੇ। ਕਹਾ ਲਉ=ਕਿਥੋਂ ਤਕ। ਭਾਖਈ=ਦਸ ਸਕਦਾ ਹੈ?। ਏਕੋ=ਇਕ (ਪਰਮਾਤਮਾ) ਨੂੰ। ਚੇਤਿ=ਸਿਮਰ। ਗਵਾਰ=ਹੇ ਮੂਰਖ!। ਕਾਜਿ ਤੇਰੈ=ਤੇਰੇ ਕੰਮ ਵਿਚ। ਆਵਈ=ਆਉਂਦਾ ਹੈ। ਛਾਰੁ=ਸੁਆਹ। ਬ੍ਰਿਥਾ=ਵਿਅਰਥ।੨੧।

**ਅਰਥ:** (ਹੇ ਭਾਈ!) ਜਿਸ (ਮਨੁੱਖ) ਦੀ ਉਮਰ ਪੁਗ (ਭਾਵ ਮੁੱਕ) ਜਾਵੇ ਉਸ (ਮਨੁੱਖ) ਨੂੰ (ਮੌਤ ਦੇ ਮੂੰਹੋਂ) ਕੌਣ ਬਚਾਅ ਸਕਦਾ ਹੈ? ਹਿਕਮਤ ਦੇ ਅਨੇਕਾਂ ਤਰੀਕੇ, ਹੀਲ-ਵਸੀਲੇ ਕਿਥੋਂ ਤਕ (ਕੋਈ) ਵਰਨਣ ਕਰ ਸਕਦਾ ਹੈ (ਸਾਰੇ ਹੀ ਨਿਰਾਰਥਕ ਸਿੱਧ ਹੁੰਦ ਹਨ)?।

ਹੇ ਮੂਰਖ! ਤੂੰ ਇਕ (ਪਰਮਾਤਮਾ) ਨੂੰ ਸਿਮਰ (ਜਿਹੜਾ) ਤੇਰੇ ਕੰਮ ਵਿਚ ਆਉਂਦਾ ਹੈ। ਹਾਂ (ਪਰਮੇਸ਼ਰ ਦੇ) ਨਾਮ ਤੋਂ ਬਿਨਾ ਸਾਰਾ ਸਰੀਰ ਹੀ ਸੁਆਹ ਸਮਾਨ ਹੈ (ਭਾਵ ਐਵੇਂ) ਵਿਅਰਥ ਹੀ ਚਲਾ ਜਾਂਦਾ ਹੈ।੨੧।

## ਸਾਰਥਕ ਵੀਚਾਰ

ਮੂਰਖ ਮਨੁੱਖ ਨੂੰ ਪਰਮਾਤਮਾ ਦਾ ਨਾਮ-ਸਿਮਰਨ ਦੀ ਤਾਕੀਦ ਕਰਦੇ ਹੋਏ ਇਹ ਗਲ ਸਮਝਾਈ ਹੈ ਕਿ ਤੂੰ ਜੀਵਨ ਦੀ ਲੰਮੀ ਆਸ ਨਾ ਕਰ—

**ਜੀਵਨੈ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥**
**ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ॥** [ਪੰਨਾ ੪੮੧

ਗਲ ਚੇਤਨਾ ਦੀ ਹੈ। ਇਹ ਯਾਦ ਰਖ ਕਿ ਜਿਸ ਆਦਮੀ ਦੀ ਉਮਰ ਪੂਰੀ ਹੋ ਜਾਂਦੀ ਹੈ, ਉਸ ਨੂੰ ਕੋਈ ਵੈਦ, ਡਾਕਟਰ ਜਾਂ ਹੋਰ ਹੀਲਾ ਵਸੀਲਾ ਨਹੀਂ ਬਚਾਅ ਸਕਦਾ। ਵੈਦਾਂ ਦੇ ਸਾਰੇ ਚਕਿਤਸੇ ਵਿਹਲ ਹੋ ਜਾਂਦੇ ਹਨ, ਭਾਵ ਪੁਗੀ ਹੋਈ ਉਮਰ ਦਾ ਕੋਈ ਦਾਰੂ ਨਹੀਂ ਹੁੰਦਾ। ਗੁਰਮਤਿ ਦਾ ਇਹ ਸਿਧਾਂਤ ਹੈ:—

**ਅਨਿਕ ਜਤਨ ਕਰਿ ਇਹ ਤਨੁ ਰਾਖਹੁ, ਰਹੇ ਅਵਸਥਾ ਪੂਰੇ॥** [ਪੰਨਾ ੧੧੨੪

ਜਦ ਮੌਤ ਦੇ ਦਿਨ ਲਿਖੇ ਹੋਏ ਹਨ ਉਹ ਘਟ ਵਧ ਨਹੀਂ ਸਕਦੇ, ਇਸ ਲਈ ਨਾਸ਼ਵੰਤ ਸਰੀਰ ਨਾਲ ਮੋਹ ਪਾਣਾ ਵੀ ਮੂਰਖਤਾ ਹੈ। ਇਸ ਜੀਵਨ-ਕਾਲ ਵਿਚ ਜਾਂ ਪਰਲੋਕ ਵਿਚ ਜੇ ਕੋਈ ਕੰਮ ਆਉਣ ਵਾਲੀ ਵਸਤੂ ਹੈ ਤਾਂ ਨਿਰੰਕਾਰ ਦਾ ਭਜਨ ਹੈ। ਇਸ ਤੋਂ ਬਿਨਾ ਜਿਤਨੇ ਕੰਮ ਕਾਜ, ਸਾਕ-ਸੰਬੰਧ ਹਨ ਸਭ ਵਿਅਰਥ ਹਨ ਕਿਉਂਕਿ ਕਾਲ ਨੇ ਸਭ ਨੂੰ ਆਪਣਾ ਸ਼ਿਕਾਰ ਬਣਾ ਕੇ ਲੈ ਜਾਣਾ ਹੈ :—

**ਬਾਲੇ ਬੂਢੇ ਤਰੁਨੇ ਭਈਆ, ਸਭਹੂ ਜਮ ਲੈ ਜਈਹੈ ਰੇ ॥** [ਪੰਨਾ ੮੫੩

**ਅਉਖਧੁ ਨਾਮੁ ਅਪਾਰੁ, ਅਮੋਲਕੁ ਪੀਜਈ ॥ ਮਿਲਿ ਮਿਲਿ ਖਾਵਹਿ ਸੰਤ, ਸਗਲ ਕਉ ਦੀਜਈ ॥ ਜਿਸੈ ਪਰਾਪਤਿ ਹੋਇ, ਤਿਸੈ ਹੀ ਪਾਵਣੇ ॥ ਹਰਿਹਾਂ, ਹਉ**

**ਬਲਿਹਾਰੀ ਤਿੰਨ, ਜਿ ਹਰਿ ਰੰਗੁ ਰਾਵਣੇ ॥ ੨੨ ॥**

**ਪਦ ਅਰਥ:** ਅਉਖਧੁ=ਦਵਾਈ। ਅਪਾਰੁ=ਬੇਅੰਤ। ਅਮੋਲਕੁ=ਜਿਸ ਦਾ ਮੁਲ ਨਾ ਪੈ ਸਕੇ। ਪੀਜਈ=ਪੀਤੀ ਜਾ ਸਕਦੀ ਹੈ। ਮਿਲਿ ਮਿਲਿ=ਮਿਲ ਮਿਲ ਕੇ। ਖਾਵਹਿ=ਖਾਂਦੇ ਹਨ। ਸੰਤ=ਰਬ ਦੇ ਪਿਆਰੇ। ਸਗਲ ਕਉ=ਸਾਰਿਆਂ ਨੂੰ। ਦੀਜਈ=ਦਿਤਾ ਜਾਂਦਾ ਹੈ। ਜਿਸੈ=ਜਿਸ (ਮਨੁੱਖ) ਨੂੰ। ਰੰਗੁ ਰਾਵਣੇ=ਅਨੰਦ ਮਾਣਦੇ ਹਨ।੨੨।

**ਅਰਥ:** ਨਾਮ ਰੂਪ ਦਵਾਈ ਬੇਅੰਤ ਹੈ, ਇਸ ਦਾ ਕੋਈ ਮੁੱਲ ਨਹੀਂ ਪੈ ਸਕਦਾ। ਪਰ ਇਹ ਦਵਾਈ ਸਤਿਸੰਗ ਵਿਚ ਪੀਤੀ ਜਾ ਸਕਦੀ ਹੈ। ਸੰਤ ਜਨ ਆਪਸ ਵਿਚ ਇਕ ਦੂਜੇ ਨੂੰ ਮਿਲ ਮਿਲ ਕੇ ਇਕ (ਨਾਮ ਦੀ ਦਵਾਈ) ਖਾਂਦੇ ਹਨ (ਅਤੇ ਜਿਹੜੇ ਸੰਗਤ ਵਿਚ ਪੁਜਦੇ ਹਨ ਉਨ੍ਹਾਂ) ਸਾਰਿਆਂ ਨੂੰ (ਇਹ ਦਵਾਈ) ਦਿਤੀ ਜਾਂਦੀ ਹੈ। ਜਿਸ (ਮਨੁੱਖ ਦੇ ਭਾਗਾਂ ਵਿਚ ਨਾਮ ਰੂਪ ਦਵਾਈ ਦੀ) ਪ੍ਰਾਪਤੀ (ਲਿਖੀ) ਹੋਈ ਹੋਵੇ, ਉਸ (ਮਨੁੱਖ) ਨੇ ਹੀ ਪ੍ਰਾਪਤ ਕਰਨੀ ਹੈ। ਹਾਂ, ਮੈਂ ਉਨ੍ਹਾਂ (ਗੁਰਮੁਖਾਂ ਤੋਂ) ਸਦਕੇ ਹਾਂ ਜਿਹੜੇ ਹਰੀ ਦੇ (ਨਾਮ) ਦਾ ਅਨੰਦ ਮਾਣਦੇ ਹਨ।੨੨।

## ਸਾਰਥਕ ਵੀਚਾਰ

ਇਸ ਫੁਨਹੇ ਵਿਚ ਨਾਮ-ਅਉਖਧ ਦੀ ਵਡਿਆਈ ਕੀਤੀ ਹੈ। ਸੰਸਾਰ ਸਾਰਾ ਹੀ ਰੋਗੀ ਹੈ। ਦੁਨਿਆਵੀ ਪਦਾਰਥਾਂ ਦਾ ਮੋਹ ਮਨੁੱਖ ਨੂੰ ਵਿਕਾਰਾਂ ਵਲ ਧਕਦਾ ਹੈ ਜੋ ਹਰ ਵੇਲੇ ਮਾਨਸਿਕ ਤਣਾਉ ਬਣਾਈ ਰਖਦਾ ਹੈ। ਇਹਨਾਂ ਰੋਗਾਂ ਤੋਂ ਬਚਣ ਲਈ ਨਾਮ ਦਾਰੂ ਦਾ ਸੇਵਨ ਕਰਨ ਨਾਲ ਆਤਮਿਕ ਅਰੋਗਤਾ ਮਿਲਦੀ ਹੈ। ਇਹ ਅਮੋਲਕ ਦਵਾਈ ਹਰੇਕ ਨੂੰ ਪ੍ਰਾਪਤ ਨਹੀਂ ਹੁੰਦੀ। ਜਿਹੜਾ ਮਨੁੱਖ ਸਤਿਗੁਰੂ ਦੀ ਸੰਗਤ ਵਿਚ ਜਾਂਦਾ ਹੈ, ਜਿਥੇ ਸੰਤ ਜਨ ਨਾਮ ਦਾ ਪਰਵਾਹ ਚਲਾਂਦੇ ਹਨ, ਜਿਹੜੇ ਮਨੁੱਖ ਉਸ ਪਰਵਾਹ ਵਿਚ ਸ਼ਾਮਲ ਹੁੰਦੇ ਹਨ, ਉਨ੍ਹਾਂ ਨੂੰ ਨਾਮ ਦਾ ਛਾਂਦਾ ਮਿਲਦਾ ਹੈ। ਓਹ ਨਾਮ ਵੰਡ ਕੇ ਛਕਦੇ ਹਨ। ਸਾਰੇ ਨਾਮ ਭੋਜਨ ਨਾਲ ਅਨੰਦਤ ਹੁੰਦੇ ਹਨ। ਇਹ ਯਾਦ ਰਖੋ ਕਿ ਅੰਮ੍ਰਿਤ ਨਾਮ ਕੇਵਲ ਉਹੀ ਜਨ ਛਕਦੇ ਹਨ ਜਿਹੜੇ ਨਾਮ ਦੇ ਆਸ-ਪਿਆਸੇ ਹੁੰਦੇ ਹਨ। ਗੁਰਦੇਵ ਪਿਤਾ ਜੀ ਦੇ ਬਚਨ ਹਨ:--

**ਜਿਨ ਕਉ ਲਗੀ ਪਿਆਸ, ਅੰਮ੍ਰਿਤੁ ਸੇਇ ਖਾਹਿ ॥** [ਪੰਨਾ ੯੬੨

ਇਹ ਅਲੱਭ ਵਸਤੂ ਜਿਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ, ਉਹੀ ਇਸ ਦਾ ਅਨੰਦ ਮਾਣਦੇ ਹਨ। ਇਸ ਲਈ ਪੰਚਮ ਗੁਰਦੇਵ ਜੀ ਉਨ੍ਹਾਂ ਤੋਂ ਵਾਰਨੇ ਤੇ ਬਲਿਹਾਰਨੇ ਜਾਂਦੇ ਹਨ, ਜਿਹੜੇ ਜਗਿਆਸੂ ਹਰੀ ਨਾਮ ਦਾ ਰੰਗ-ਰਸ ਮਾਣਦੇ ਹਨ।

**ਵੈਦਾ ਸੰਦਾ ਸੰਗੁ, ਇਕਠਾ ਹੋਇਆ ॥ ਅਉਖਦ ਆਏ ਰਾਸਿ, ਵਿਚਿ ਆਪਿ ਖਲੋਇਆ ॥ ਜੋ ਜੋ ਓਨਾ ਕਰਮ, ਸੁਕਰਮ ਹੋਇ ਪਸਰਿਆ ॥ ਹਰਿਹਾਂ ਦੂਖ ਰੋਗ ਸਭਿ ਪਾਪ, ਤਨ ਤੇ ਖਿਸਰਿਆ ॥੨੩॥**

**ਪਦ ਅਰਥ:** ਵੈਦਾ ਸੰਦਾ=ਵੈਦਾਂ ਦਾ। ਸੰਗੁ=ਸਾਥ। ਇਕਠਾ ਹੋਇਆ=ਇਕਤਰ ਹੋਇਆ। ਅਉਖਦ=ਦਾਰੂ। ਆਏ ਰਾਸਿ=ਠੀਕ ਅਸਰਦਾਇਕ ਸਾਬਤ ਹੋਏ। ਖਲੋਇਆ=ਖਲੋਤਾ। ਸੁਕਰਮ ਹੋਇ=ਸ੍ਰੇਸ਼ਟ

ਕਰਮ ਹੋ ਕੇ। ਪਸਰਿਆ=ਫੈਲਿਆ, ਲੋਕਾਂ ਦੇ ਸਾਹਮਣੇ ਆਇਆ। ਸਭਿ=ਸਾਰੇ। ਤਨ ਤੇ=ਸਰੀਰ ਤੋਂ। ਖਿਸਰਿਆ=ਦੂਰ ਹੋ ਗਏ।੨੩।

**ਅਰਥ:** (ਹੇ ਭਾਈ! ਜਦੋਂ) ਵੈਦਾਂ (ਗੁਰਮੁਖ ਸੰਤ ਜਨਾ) ਦਾ ਸੰਗ (ਸਾਥ) ਇਕਠਾ ਹੋਇਆ (ਓਦੋਂ ਪਰਮਾਤਮਾ) ਆਪ (ਵੈਦਾਂ ਦੇ) ਵਿਚ ਆ ਖਲੋਤਾ। ਜੋ ਜੋ ਉਨ੍ਹਾਂ ਦਾ ਕਰਮ ਸੀ (ਓਹ ਸਭ ਪਾਸੇ) ਸ੍ਰੇਸ਼ਟ ਰੂਪ ਵਿਚ ਫੈਲ ਗਿਆ। ਹਾਂ, (ਇਸ ਤਰ੍ਹਾਂ ਸਮੂਹ ਸਾਥੀਆਂ ਦੇ) ਦੂਖ ਰੋਗਂ ਤੇ ਸਾਰੇ ਪਾਪ ਸਰੀਰ ਤੋਂ ਦੂਰ ਹੋ ਗਏ।੨੩।

## ਸਾਰਥਕ ਵੀਚਾਰ

ਸੰਤ ਜਨ ਮਾਨਸਿਕ ਰੋਗਾਂ ਦੇ ਵੈਦ ਹਨ। ਜਦੋਂ ਨਾਮ ਜਪਣ ਵਾਲੇ ਸਤਿਸੰਗੀ ਸੰਗਤ ਵਿਚ ਇਕਤਰ ਹੁੰਦੇ ਹਨ ਤਾਂ ਨਾਮ ਦੀ ਸਾਧਨਾ ਤੇ ਅਰਾਧਨਾ ਦੁਆਰਾ ਓਹ ਪ੍ਰਭਾਵਸ਼ਾਲੀ ਰੂਪ ਵਿਚ ਆਪਣਾ ਅਸਰ ਵਿਖਾਂਦੇ ਹਨ ਕਿਉਂਕਿ ਉਸ ਸਮੇਂ ਵਾਹਿਗੁਰੂ ਜੀ ਆਪ ਆਪਣੀ ਸੱਤਾ ਪ੍ਰਗਟਾਅ ਰਹੇ ਹੁੰਦੇ ਹਨ। ਗੁਰਵਾਕ ਹਨ:--

**ਵਿਚਿ ਕਰਤਾ ਪੁਰਖੁ ਖਲੋਆ॥ ਵਾਲੁ ਨ ਵਿੰਗਾ ਹੋਆ ॥** [ਪੰਨਾ ੬੨੩

ਵੈਦਾਂ ਵਾਲੇ ਸਤਿਸੰਗ ਦੀ ਵਡੀ ਬਰਕਤ ਇਹ ਹੁੰਦੀ ਹੈ ਕਿ ਸੰਤ ਜਨਾ ਦੇ ਨਾਲ ਸਾਧਾਰਨ ਕਰਮ ਵੀ ਸ੍ਰੇਸ਼ਟ ਰੂਪ ਧਾਰਨ ਕਰ ਜਾਂਦੇ ਹਨ। ਨਾਮ ਜਪਣ ਵਾਲਿਆਂ ਪਾਸੋਂ ਸੁਤੇ ਹੀ ਨਿਸ਼ਕਾਮ ਕਰਮ ਹੋ ਜਾਂਦੇ ਹਨ, ਉਨ੍ਹਾਂ ਨੂੰ ਅਜਿਹੇ ਕਰਮ ਕਰਨ ਲਈ ਤਰੱਦਦ ਨਹੀਂ ਕਰਨਾ ਪੈਂਦਾ। ਸੰਤ ਜਨਾ ਦੀ ਰਹਿਣੀ ਬਹਿਣੀ ਮਾਨੋ ਜਗਿਆਸੂਆਂ ਨੂੰ ਰਬੀ-ਉਪਦੇਸ਼ ਦਾ ਸੰਦੇਸ਼ ਦੇ ਰਹੀ ਹੁੰਦੀ ਹੈ। ਨਾਮ-ਬਾਣੀ ਦੀ ਸੰਗਤ ਸਦਕਾ ਆਧੀ, ਬਿਆਧੀ, ਉਪਾਧੀ ਅਥਵਾ ਹਰ ਤਰ੍ਹਾਂ ਦੇ ਰੋਗਾਂ ਤੇ ਪਾਪਾਂ ਦੀ ਨਵਿਰਤੀ ਹੋ ਜਾਂਦੀ ਹੈ। ਇਥੋਂ ਤੱਕ ਕਿ ਨਰਕ-ਰੋਗ ਵੀ ਨੇੜੇ ਨਹੀਂ ਆਉਂਦਾ:--

੧. **ਸਾਧ ਕੈ ਸੰਗਿ ਮਿਟੇ ਸਭਿ ਰੋਗ॥ ਨਾਨਕ, ਸਾਧ ਭੇਟੇ ਸੰਜੋਗ॥** [ਪੰਨਾ ੨੭੨

੨. **ਨਰਕ ਰੋਗ ਨਹੀ ਹੋਵਤ ਜਨ ਸੰਗਿ, ਨਾਨਕ ਜਿਸੁ ਲੜਿ ਲਾਵੈ॥** [ਪੰਨਾ ੫੩੧

## ਚਉਬੋਲੇ

ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰੁ ਛੰਦ ਦਿਵਾਕਰ' ਪੁਸਤਕ ਵਿਚ 'ਚਉਬੋਲੇ' ਦੇ ਲਖਣ ਇਉਂ ਲਿਖੇ ਹਨ:--

"ਚਾਰ ਚਰਣ, ਪ੍ਰਤਿ ਚਰਣ ੧੫ ਮਾਤ੍ਰਾ, ਅੰਤ ਲਘੁ ਗੁਰੁ. ਏਹ ਚੌਪਈ ਦਾ ਹੀ ਇੱਕ ਰੂਪ ਹੈ।

੨. ਕਿਸੇ ਜਾਤਿ ਦਾ ਛੰਦ, ਜਿਸ ਦੇ ਤੁਕਾਂਤ ਭਿੰਨ ਭਿੰਨ ਹੋਣ, ਚਾਰ ਅਨੁਪ੍ਰਾਸ ਵੱਖਰੇ ਹੋਣ ਕਾਰਣ ਇਹ ਸੰਗਯਾ ਹੈ। ਦੇਖੋ, 'ਰਾਮਾਵਤਾਰ' ਵਿਖੇ ਸਵੱਯੇ ਦੀ ਇਸੇ ਕਾਰਣ ਚਉਬੋਲਾ ਸੰਗਯਾ ਹੋ ਗਈ ਹੈ:

ਯਥਾ- ਸ੍ਰੀ ਰਘੁਰਾਜ ਸਰਾਸਨ ਲੈ, ਰਿਸ ਠਾਨ ਘਨੀ ਰਨ ਬਾਨ ਪ੍ਰਹਾਰੇ॥....

੩. ਸੰਗੀਤ ਅਨੁਸਾਰ 'ਚਤੁਰੰਗ' ਦਾ ਨਾਮ ਭੀ ਚਉਬੋਲੇ ਹੈ।

੪. ਜਿਸ ਛੰਦ ਵਿਚ ਚਾਰ ਭਾਸ਼ਾ (ਬੋਲੀਆਂ) ਹੋਣ ਉਹ ਭੀ 'ਚਉਬੋਲਾ' ਹੈ।

੫. ਓਹ ਛੰਦ ਭੀ ਚਉਬੋਲਾ ਹੈ, ਜਿਸ ਦੇ ਚੌਥੇ ਪਦੇ ਦੇ ਆਦਿ ਸੰਬੋਧਨ ਪਦ ਹੋਵੇ।

੬. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਪ੍ਰੇਮੀਆਂ ਦੇ ਬੋਲ (ਵਚਨ), ਬਾਣੀ ਵਿਚ ਕਥਨ ਕੀਤੇ ਹਨ, ਉਸ ਦਾ 'ਚਉਬੋਲਾ' ਸੰਗਯਾ ਹੈ, ਚਾਹੋ ਛੰਦ ਇਸ ਦਾ ਦੋਹਾ ਹੈ। ਯਥਾ--

ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥

੭. ਕਿਸੇ ਦੇ ਮਤ ਵਿਚ 'ਤਾਟੰਕ' ਛੰਦ ਦਾ ਨਾਮ ਹੀ ਚਉਬੋਲਾ ਹੈ।

ਇਸ ਸਿਰਲੇਖ ਅਧੀਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰਚਿਤ ੧੧ ਪਦੇ ਦਰਜ ਹਨ। ਇਸ ਬਾਣੀ ਦਾ 'ਚਉਬੋਲੇ' ਨਾਉਂ ਦਾ ਪਿਛੋਕੜ, ਸ਼ਾਹ ਬਾਜਪੁਰ ਦਾ ਵਾਸੀ ਇਕ ਸਿਖ ਸੰਮਨ (ਸੰਮਨ ਦਾ ਪੁਤਰ) ਮੂਸਨ ਜਮਾਲ ਅਤੇ ਪਤੰਗ ਹਨ। ਇਸ ਬਾਣੀ ਦਾ ਆਰੰਭ ''ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ'' ਪੰਕਤੀ ਤੋਂ ਹੁੰਦਾ ਹੈ। ਇਹ ਬਾਣੀ ਪ੍ਰੇਮ ਤੇ ਭਾਵਨਾ ਦੀ ਪ੍ਰਤੀਕ ਹੈ।

ਪ੍ਰਭੂ ਦਾ ਪ੍ਰੇਮ ਸਿਮਰਨ ਅਤੇ ਸ਼ਰਧਾ ਭਾਵਨਾ ਨਾਲ ਪ੍ਰਾਪਤ ਹੁੰਦਾ ਹੈ। ਕਰਮ ਕਾਂਡ ਤੇ ਤੀਰਥ ਇਸ਼ਨਾਨ ਮਨੁੱਖ ਨੂੰ ਵਿਕਾਰਾਂ ਤੋਂ ਬਚਾਉਣ ਵਿਚ ਸਹਾਇਕ ਨਹੀਂ ਹੋ ਸਕਦੇ। ਹਉਮੈ ਦੇ ਤਿਆਗ ਦੀ ਲੋੜ ਹੈ, ਜਿਵੇਂ ਪਤੰਗਾ ਦੀਪਕ ਵੇਖ ਕੇ ਮਦਹੋਸ਼ ਹੋ ਜਾਂਦਾ ਹੈ ਅਤੇ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ, ਇਸੇ ਤਰ੍ਹਾਂ ਜਿਹੜਾ ਜਗਿਆਸੂ ਪਰਮੇਸ਼ਰ ਦੇ ਨਾਮ ਤੋਂ ਆਪਣਾ ਆਪਾ ਵਾਰ ਦਿੰਦਾ ਹੈ, ਉਹ ਇਸ ਮਾਰਗ ਤੇ ਸਫਲ ਹੁੰਦਾ ਹੈ ਅਤੇ ਮਹਾਂ-ਮਿਲਾਪ ਵਾਲੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ।

## ਚਉਬੋਲੇ ਮਹਲਾ ੫ ॥

**੧ਓ ਸਤਿਗੁਰ ਪ੍ਰਸਾਦਿ ॥ ਸੰਮਨ ਜਉ ਇਸ ਪ੍ਰੇਮ ਕੀ, ਦਮ ਕਿਹੁ ਹੋਤੀ ਸਾਟ ॥ ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ ॥ ੧ ॥**

**ਪ੍ਰੀਤਿ ਪ੍ਰੇਮ ਤਨੁ ਖਚਿ ਰਿਹਿਆ, ਬੀਚੁ ਨ ਰਾਈ ਹੋਤ ॥ ਚਰਨ ਕਮਲ ਮਨੁ ਬੇਧਿਓ, ਬੂਝਨੁ ਸੁਰਤਿ ਸੰਜੋਗ ॥ ੨ ॥ ੨ ॥**

**ਪਦ ਅਰਥ:** ਚਉ ਬੋਲਾ=ਛੰਦ ਦਾ ਨਾਮ। ਸੰਮਨ=(ਸ਼ਾਹਬਾਜ਼ ਪੁਰੇ ਦਾ ਵਸਨੀਕ ਇਕ ਸਿਖ) ਹੇ ਸੰਮਨ!। ਜਉ=ਜੇਕਰ। ਦਮ=ਦਮੜਿਆਂ। ਕਿਹੁ=ਤੋਂ। ਸਾਟ=ਵੱਟਾ-ਸੱਟਾ, ਅਦਲਾ-ਬਦਲੀ। ਰਾਵਨ=ਲੰਕਾ ਦਾ ਰਾਜਾ। ਹੁਤੇ ਸ ਰੰਕ ਨਹਿ=(ਰਾਵਨ) ਵਰਗੇ ਰਾਜੇ ਕੰਗਾਲ ਨਹੀਂ ਸਨ। ਜਿਨਿ=ਜਿਸ (ਰਾਵਣ) ਨੂੰ। ਸਿਰ ਦੀਨੇ ਕਾਟਿ=(ਸ਼ਿਵਜੀ ਨੂੰ ਪ੍ਰਸੰਨ ਕਰਨ ਲਈ ੧੧ ਵਾਰੀ ਆਪਣੇ) ਸਿਰ ਕਟ ਕੇ ਦਿਤੇ।੧।

ਪ੍ਰੀਤਿ=ਪ੍ਰੀਤ ਵਿਚ। ਤਨ=ਸਰੀਰ। ਖਚਿ ਰਹਿਆ=ਖਚਿਤ ਹੋਇਆ ਰਿਹਾ। ਬੀਚੁ=ਅੰਤਰ, ਵਿਥ। ਰਾਈ=ਰਾਈ ਦਾ ਦਾਣਾ। ਬੇਧਿਓ=ਵਿੰਨ੍ਹਿਆ ਗਿਆ। ਬੂਝਨੁ=ਬੋਧ, ਸੋਝੀ। ਸੁਰਤਿ=ਸੁਰਤੀ। ਸੰਜੋਗ=(ਪਿਆਰੇ ਨਾਲ) ਜੁੜੀ ਹੋਵੇ।

**ਅਰਥ:** ਹੇ ਸੰਮਨ! ਜੇਕਰ ਇਸ ਪ੍ਰੇਮ ਦਾ ਵੱਟਾ-ਸੱਟਾ ਦਮੜਿਆਂ ਤੋਂ ਹੋ ਸਕਦਾ ਹੁੰਦਾ ਤਾਂ ਰਾਵਨ ਵਰਗੇ (ਰਾਜੇ ਕੋਈ) ਕੰਗਾਲ) ਨਹੀਂ ਸਨ, ਜਿਸ (ਰਾਵਣ) ਨੇ (ਪ੍ਰੇਮ ਦੀ ਖਾਤਰ ਆਪਣੇ) ਸਿਰ ਕਟਕੇ (ਸ਼ਿਵ ਜੀ ਦੀ ਭੇਟਾ ਚੜ੍ਹਾ) ਦਿਤੇ।੧।

(ਜਿਸ ਦਾ) ਸਰੀਰ ਪ੍ਰੀਤਮ ਦੇ ਪ੍ਰੇਮ ਵਿਚ ਖਚਿਤ ਹੋ ਰਿਹਾ ਹੁੰਦਾ ਹੈ, (ਉਸ ਹਿਰਦੇ ਦੇ ਅੰਦਰ) ਰਾਈ ਦੇ ਦਾਣੇ ਜਿੰਨੀ ਵੀ ਵਿਥ (ਦ੍ਵੈਤ) ਨਹੀਂ ਹੁੰਦੀ। (ਉਸ ਦਾ) ਮਨ (ਪ੍ਰਭੂ ਦੇ) ਸੋਹਣੇ ਚਰਨਾ ਵਿਚ ਵਿੰਨ੍ਹਿਆ ਜਾਂਦਾ ਹੈ (ਪਰ ਇਸ ਦੀ) ਸੋਝੀ (ਤਾਂ ਹੁੰਦੀ ਹੈ ਜੇ ਜੀਵ ਦੀ) ਸੁਰਤੀ ਪਿਆਰੇ (ਪ੍ਰਭੂ) ਵਿਚ ਜੁੜੀ ਹੋਵੇ।੨।

## ਸਾਰਥਕ ਵੀਚਾਰ

ਪ੍ਰਭੂ ਪ੍ਰੇਮ ਦੇ ਸੱਚੇ ਸੌਦੇ ਵਿਚ ਦੁਨਿਆਵੀ ਧਨ ਦੌਲਤ ਸਹਾਇਕ ਨਹੀਂ ਹੋ ਸਕਦੇ ਕਿਉਂਕਿ ਹਰੀ ਦੇ ਪ੍ਰੇਮ ਦੀ ਰੂਪ ਰੇਖਾ ਦੁਨੀਆਂ ਨਾਲੋਂ ਨਿਆਰੀ ਹੈ। ਜੇ ਪ੍ਰੇਮ ਦੀ ਪੂੰਜੀ ਪੈਸਿਆਂ ਨਾਲ ਖ਼ਰੀਦੀ ਜਾ ਸਕਦੀ ਹੋਵੇ ਜਾਂ ਰਾਜ ਦੇ ਬਲ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੋਵੇ ਤਾਂ ਰਾਵਨ ਰਾਜੇ ਦਾ ਨਾਂ ਜਗਤ ਤੇ ਪ੍ਰਸਿਧ ਹੈ। ਉਹ ਸੋਨੇ ਦੀ ਲੰਕਾ ਦਾ ਮਾਲਕ ਸੀ, ਆਪਣੀ ਇਛਾ ਅਨੁਸਾਰ, ਪ੍ਰੇਮ-ਪੂੰਜੀ ਨੂੰ ਖ਼ਰੀਦ ਲੈਂਦਾ। ਪਰ ਇਹ ਗਲ ਸੰਭਵ ਨਹੀਂ।

ਪਰਮਾਤਮਾ ਨੇ ਸਾਰੇ ਸੰਸਾਰ ਨੂੰ ਮਾਇਆ ਦਾ ਮੋਹ ਇਤਨਾ ਮਿੱਠਾ ਲਾਇਆ ਹੈ ਕਿ ਮਨੁੱਖ ਮਾਇਆ ਦੇ ਅਧੀਨ ਹੋ ਕੇ ਇਸ ਦੀ ਚਾਕਰੀ ਕਰਨ ਵਿਚ ਹੀ ਪ੍ਰਸੰਨ ਹੈ। ਜਿਵੇਂ ਮਾਇਆ ਦਾ ਮੁੱਠਾ ਹੋਇਆ ਮਨੁੱਖ ਮਾਇਆ ਨਾਲੋਂ ਆਪਣਾ ਨਾਤਾ ਨਹੀਂ ਤੋੜ ਸਕਦਾ ਤਿਵੇਂ ਸੱਚਾ-ਪ੍ਰੇਮੀ ਆਪਣੇ ਪ੍ਰੀਤਮ ਦੇ ਪਿਆਰ ਵਿਚ ਰਾਈ ਜਿਨੀ ਵਿਥ ਪਾਉਣੀ ਪਸੰਦ ਨਹੀਂ ਕਰਦਾ। ਉਸ ਦੇ ਹਿਰਦੇ ਚੋਂ ਇਕੋ ਹੂਕ ਉਠਦੀ ਹੈ:--

**ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥**
**ਕਿਉ ਪਾਈ ਗੁਰੁ, ਜਿਤੁ ਲਗਿ ਪਿਆਰਾ ਦੇਖਸਾ ॥**
**ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥**
**ਗੁਰੁ ਨਾਨਕੁ ਪਾਇਆ ਮੇਰੇ ਪਿਆਰੇ, ਧੁਰਿ ਮਸਤਕਿ ਲੇਖੁ ਸਾ ॥** [ਪੰਨਾ ੪੫੨

**ਸਾਗਰ ਮੇਰ ਉਦਿਆਨ ਬਨ, ਨਵ ਖੰਡ ਬਸੁਧਾ ਭਰਮ ॥ ਮੂਸਨ, ਪ੍ਰੇਮ ਪਿਰੰਮ ਕੈ, ਗਨਉ ਏਕ ਕਰਿ ਕਰਮ ॥੩॥ ਮੂਸਨ, ਮਸਕਰ ਪ੍ਰੇਮ ਕੀ, ਰਹੀ ਜੁ ਅੰਬਰੁ ਛਾਇ ॥ ਬੀਧੇ ਬਾਂਧੇ ਕਮਲ ਮਹਿ, ਭਵਰ ਰਹੇ ਲਪਟਾਇ ॥ ੪ ॥ ਜਪ ਤਪ ਸੰਜਮ ਹਰਖ ਸੁਖ, ਮਾਨ ਮਹਤ ਅਰੁ ਗਰਬ ॥ ਮੂਸਨ, ਨਿਮਖਕ ਪ੍ਰੇਮ ਪਰਿ, ਵਾਰਿ ਵਾਰਿ ਦੇਂਉ ਸਰਬ ॥ ੫ ॥ ਮੂਸਨ, ਮਰਮੁ ਨ ਜਾਨਈ, ਮਰਤ ਹਿਰਤ ਸੰਸਾਰ ॥ ਪ੍ਰੇਮ ਪਿਰੰਮ ਨ ਬੇਧਿਓ, ਉਰਿਝਓ ਮਿਥ ਬਿਉਹਾਰ ॥ ੬ ॥ ਘਬੁ ਦਬੁ ਜਬ ਜਾਰੀਐ, ਬਿਛੁਰਤ ਪ੍ਰੇਮ ਬਿਹਾਲ ॥ ਮੂਸਨ, ਤਬ ਹੀ ਮੂਸੀਐ, ਬਿਸਰਤ ਪੁਰਖ ਦਇਆਲ ॥ ੭ ॥**

**ਪਦ ਅਰਥ:** ਸਾਗਰ=ਸਮੁੰਦਰ। ਮੇਰ=ਪਹਾੜ। ਉਦਿਆਨ=ਬੀਆਬਾਨ। ਬਨ=ਜੰਗਲ। ਬਸੁਧਾ=ਧਰਤੀ। ਭਰਮ=ਭ੍ਰਮਣ, ਸਫਰ। ਮੂਸਨ=ਹੇ ਮੂਸਨ!। ਪ੍ਰੇਮ ਪਿਰੰਮ ਕੈ=ਪਿਆਰੇ ਪ੍ਰੇਮ (ਰਸਤੇ) ਵਿਚ। ਗਨਊ=ਮੈਂ ਗਿਣਦਾ, ਸਮਝਦਾ ਹਾਂ। ਏਕ ਕਰਿ ਕਰਮ=ਇਕ ਕਦਮ ਕਰਕੇ, ਭਾਵ ਇਕ ਕਦਮ ਦੇ ਬਰਾਬਰ।੩।

ਮੂਸਨ=ਹੇ ਮੂਸਨ!। ਮਸਕਰ=ਚੰਦ ਦੀ ਚਾਂਦਨੀ। ਅੰਬਰੁ=ਅਕਾਸ਼। ਛਾਇ=ਛਾ ਰਹੀ ਹੈ, ਪਸਰ ਰਹੀ ਹੈ। ਬੀਧੇ=ਵਿੰਨ੍ਹੇ ਹੋਏ। ਬਾਧੇ=ਬੱਝੇ ਹੋਏ। ਭਵਰ=ਭੌਰੇ। ਰਹੇ ਲਪਟਾਇ=ਲਿਪਟੇ ਰਹਿੰਦੇ ਹਨ।੪।

ਹਰਖ=ਖੁਸ਼ੀ। ਮਹਤ=ਵਡਿਆਈ। ਅਰ=ਅਤੇ। ਗਰਬ=ਹੰਕਾਰ। ਮੂਸਨ=ਹੇ ਮੂਸਨ!। ਨਿਮਖਕ ਪ੍ਰੇਮਿ ਪਹਿਰ=ਨਿਮਖ ਮਾਤਰ ਪ੍ਰੇਮ ਤੋਂ। ਵਾਰਿ ਦੇਉ=ਮੈਂ ਕੁਰਬਾਨ ਕਰ ਦਿਆਂ। ਮਰਮੁ=ਭੇਤ। ਨ ਜਾਨਈ=ਨਹੀਂ ਜਾਣਦਾ। ਮਰਤ=ਮਰ ਰਿਹਾ ਹੈ। ਹਿਰਤ=ਲੁਟਿਆ ਜਾ ਰਿਹਾ ਹੈ।੫।

ਪ੍ਰੇਮ ਪਿਰੰਮ=ਪਿਆਰੇ ਦੇ ਪ੍ਰੇਮ ਵਿਚ। ਨ ਬੇਧਿਓ=ਨਹੀਂ ਵਿੰਨ੍ਹਿਆ ਗਿਆ। ਉਰਝਿਓ=ਉਲਝ ਰਿਹਾ ਹੈ। ਮਿਥ=ਨਾਸ਼ਵੰਤ। ਬਿਉਹਾਰ=ਕਾਰ-ਵਿਹਾਰ ਵਿਚ।੬।

ਘ੍ਰਬੁ=ਘਰ। ਦਬੁ=ਧਨ-ਦੌਲਤ। ਜਾਰੀਐ=ਸਾੜ ਦੇਈਏ। ਬਿਛੁਰਤ=ਵਿਛੜਦਿਆਂ। ਬਿਹਾਲ=ਦੁਖੀ। ਤਬ ਹੀ=ਤਦੋਂ ਹੀ। ਮੂਸੀਐ=ਲੁੱਟਿਆ ਜਾਂਦਾ ਹੈ।੭।

**ਅਰਥ:** ਸਮੁੰਦਰ, ਪਹਾੜ, ਬੀਆਬਾਨ ਜੰਗਲ, ਨੌ ਖੰਡ ਧਰਤੀ (ਆਦਿ ਦਾ) ਇਤਨਾਂ ਲੰਮਾ ਤੇ ਔਖਾ ਸਫ਼ਰ ਪਿਆਰੇ ਦੇ ਪ੍ਰੇਮ (ਮਾਰਗ) ਵਿਚ) ਮੈਂ ਇਕ ਕਦਮ ਦੇ ਬਰਾਬਰ (ਭਾਵ ਤੁਛ ਜਿਹਾ) ਗਿਣਦਾ ਹਾਂ।੩।

ਹੇ ਮੂਸਨ! ਹਿਰਦੇ ਰੂਪੀ ਆਕਾਸ਼ ਵਿਚ ਪ੍ਰੇਮ ਦੀ ਚਾਂਦਨੀ ਛਾਈ ਹੋਈ ਹੈ, (ਮਾਨੋ) ਗੁੰਦੇ ਹੋਏ ਕਮਲ ਵਿਚ ਭੌਰੇ ਵਾਂਗ ਵਿੰਨ੍ਹੇ ਜਾਂਦੇ ਹਨ ਤੇ ਉਸ ਅੰਦਰ ਮਸਤ ਲਪੇਟੇ ਰਹਿੰਦੇ ਹਨ।੪।

ਹੇ ਮੂਸਨ! ਜਪ, ਤਪ, ਸੰਜਮ (ਇੰਦ੍ਰਿਆਂ ਨੂੰ ਰੋਕਣ ਦੀ ਕਿਰਿਆ), ਖੁਸ਼ੀ, ਸੁਖ, ਆਦਰ-ਮਾਣ, ਵਡਿਆਈ, ਅਤੇ ਅਹੰਕਾਰ, ਇਹ ਸਾਰੇ (ਪਦਾਰਥ) ਇਕ ਰਤਾ ਭਰ ਪ੍ਰੇਮ ਤੋਂ ਮੈਂ ਕੁਰਬਾਨ ਕਰ ਦਿਆਂ।੫।

ਹੇ ਮੂਸਨ! ਇਹ ਸੰਸਾਰ ਮਰਦਾ ਹੋਇਆ ਠੱਗਿਆ ਜਾ ਰਿਹਾ ਹੈ (ਪਰ ਇਹ ਅਸਲ) ਭੇਤ ਨੂੰ ਨਹੀਂ ਜਾਣਦਾ, (ਇਸ ਲਈ ਇਹ) ਪਿਆਰੇ ਦੇ ਪ੍ਰੇਮ ਵਿਚ ਨਹੀਂ ਵਿੰਨ੍ਹਿਆ ਗਿਆ, (ਸੰਸਾਰ ਦੇ) ਨਾਸ਼ਵੰਤ ਕਾਰ-ਵਿਹਾਰਾਂ ਵਿਚ ਹੀ ਫਸਿਆ ਪਿਆ ਹੈ।੬।

ਜਦੋਂ ਘਰ ਤੇ ਧਨ ਸਾੜ ਦੇਈਏ (ਤਾਂ ਇਨ੍ਹਾਂ ਤੋਂ) ਵਿਛੁੜਦਿਆਂ (ਜੀਵ) ਬੇਹਾਲ (ਦੁੱਖੀ) ਹੁੰਦਾ ਹੈ। ਪਰ ਹੇ ਮੂਸਨ! (ਅਸਲ ਵਿਚ) ਮਨੁੱਖ ਓਦੋਂ ਲੁਟਿਆ ਜਾਂਦਾ ਹੈ (ਜਦੋਂ ਇਹ ਹਰੀ ਦੇ) ਪਿਆਰ ਤੋਂ ਖ਼ਾਲੀ ਹੁੰਦਾ ਹੈ, (ਅਤੇ) ਦਇਆ ਦੇ ਸੋਮੇ ਅਕਾਲ ਪੁਰਖ ਨੂੰ ਭੁਲ ਜਾਂਦਾ ਹੈ।੭।

## ਸਾਰਥਕ ਵੀਚਾਰ

ਮੂਸਨ ਨੂੰ ਇਹ ਗਲ ਬੜੇ ਪਿਆਰ ਨਾਲ ਸਮਝਾਈ ਹੈ ਕਿ ਪ੍ਰੀਤਮ ਦੇ ਮਿਲਾਪ ਮਾਰਗ ਵਿਚ ਲੱਖਾਂ ਪਹਾੜਾਂ ਦੇ ਪੈਂਡੇ, ਦਰਿਆਵਾਂ ਤੇ ਜੰਗਲਾਂ ਦੇ ਗਵਨ ਦਾ ਕੋਈ ਮੁਲ ਨਹੀਂ ਹੈ ਭਾਵ ਪ੍ਰੇਮੀ ਪ੍ਰੇਮ ਦੇ ਰਹੱਸ ਵਿਚ ਕਿਸੇ ਪੈਂਡੇ ਦੀ ਪਰਵਾਹ ਨਹੀਂ ਕਰਦਾ। ਪ੍ਰਭੂ ਦਾ ਪ੍ਰੇਮੀ ਪ੍ਰੀਤਮ ਦੇ ਚਲੂਲੇ ਰੰਗ ਵਿਚ ਸਦਾ ਜੁੜਿਆ ਰਹਿੰਦਾ ਹੈ।

ਜਿਵੇਂ ਭੰਵਰਾ ਕਮਲ ਵਿਚ ਵਿੰਨ੍ਹਿਆ ਜਾਂਦਾ ਹੈ ਪਰ ਉਸ ਨਾਲ ਲਪਟਿਆ ਰਹਿੰਦਾ ਹੈ ਤਿਵੇਂ ਪ੍ਰਭੂ ਚਰਨਾ ਦਾ ਪ੍ਰੇਮ ਇਤਨਾ ਅਮੋਲਕ ਹੈ ਕਿ ਪ੍ਰੇਮੀ ਇਸ ਉਤੋਂ ਜਪ, ਤਪ, ਸੰਜਮ ਤੇ ਹੋਰ ਸਾਰੇ ਸਾਧਨ ਵਾਰ ਸਕਦਾ ਹੈ। ਪਰ ਉਹ ਪ੍ਰੇਮ ਨਹੀਂ ਛਡ ਸਕਦਾ ਜਿਵੇਂ ਕਿ ਭਗਤ ਰਵਿਦਾਸ ਜੀ ਦੇ ਬਚਨ ਹਨ:-

੧. **ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥**

**ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥** [ਪੰਨਾ ੩੮੪

ਮੂਸਨ ਨੂੰ ਸੰਬੋਧਿਤ ਕਰਦੇ ਹੋਏ ਗੁਰਦੇਵ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਨੂੰ ਪ੍ਰੇਮ ਦੀ ਸੋਝੀ ਨਹੀਂ ਉਹ ਸੰਸਾਰ ਦੇ ਝੂਠੇ ਪਦਾਰਥਾਂ, ਵਿਕਾਰਾਂ ਵਿਚ ਉਲਝਿਆ ਰਹਿੰਦਾ ਹੈ ਅਤੇ ਆਤਮਿਕ ਮੌਤ ਸਹੇੜੀ ਰਖਦਾ ਹੈ। ਪਰ ਅਸਲ ਪ੍ਰੇਮੀ 'ਇਕ ਘੜੀ ਨ ਮਿਲਤੇ ਤਾ ਕਲਜੁਗ ਹੋਤਾ' ਵਾਲੀ ਦਸ਼ਾ ਮਹਿਸੂਸ ਕਰਦਾ ਹੈ।

ਸਤਵੇਂ ਚਉ-ਬੋਲੇ ਵਿਚ ਇਹ ਚਾਨਣ ਪਾਇਆ ਹੈ ਕਿ ਘਰ ਬਾਰ ਦੇ ਨੁਕਸਾਨ ਨਾਲ ਇਤਨਾ ਦੁਖ ਨਹੀਂ ਹੈ ਜਿਤਨਾ ਪ੍ਰੀਤਮ ਦੀ ਯਾਦ ਭੁਲਾਉਣ ਵਿਚ ਹੈ। ਸਹੀ ਅਰਥਾਂ ਵਿਚ ਮਨੁੱਖ ਓਦੋਂ ਦੁਖੀ ਹੁੰਦਾ ਹੈ ਜਦੋਂ ਇਸ ਦੀ ਪੂੰਜੀ ਲੁਟੀ ਜਾਂਦੀ ਹੈ ਭਾਵ ਜਦੋਂ ਪਰਮੇਸ਼ਰ ਨੂੰ ਯਾਦ ਕਰਨ ਤੋਂ ਅਵੇਸਲਾ ਹੋ ਜਾਂਦਾ ਹੈ। ਪ੍ਰਭੂ ਦੇ ਵਿਸਰਨ ਨਾਲ ਜਿਸ ਬਿਹਾਲਤਾ ਦਾ ਸੰਕੇਤ ਦਿਤਾ ਹੈ, ਇਹ ਬਿਹਾਲਤਾ ਹਰੀ ਨਾਲ ਜੁੜਨ ਲਈ ਉਤੇਜਤ ਕਰਦੀ ਹੈ। ਇਸ ਬਾਰੇ ਗੁਰਬਾਣੀ ਵਿਚੋਂ ਸਾਨੂੰ ਅਨੇਕ ਪ੍ਰਮਾਣ ਮਿਲਦੇ ਹਨ। ਜਿਵੇਂ:—

**੧. ਮੇਰਾ ਪ੍ਰਭੁ ਬਿਸਰੈ, ਹਉ ਮਰਉ ਦੁਖਾਲੀ ॥**
**ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥** [ਪੰਨਾ ੭੯੬

**੨. ਏਕ ਨਿਮਖ ਜੇ ਬਿਸਰੈ ਸੁਆਮੀ, ਜਾਨਉ ਕੋਟਿ ਦਿਨਸ ਲਖ ਬਰੀਆ॥** [ਪੰਨਾ ੧੨੦੯

**ਜਾ ਕੋ ਪ੍ਰੇਮ ਸੁਆਉ ਹੈ, ਚਰਨ ਚਿਤਵ ਮਨ ਮਾਹਿ ॥ ਨਾਨਕ, ਬਿਰਹੀ ਬ੍ਰਹਮ ਕੇ, ਆਨ ਨ ਕਤਹੂ ਜਾਹਿ ॥ ੮ ॥ ਲਖ ਘਾਟੀਂ ਊਂਚੌ ਘਨੋ, ਚੰਚਲ ਚੀਤ ਬਿਹਾਲ ॥ ਨੀਚ ਕੀਚ ਨਿਮ੍ਰਿਤ ਘਨੀ, ਕਰਨੀ ਕਮਲ ਜਮਾਲ ॥ ੯ ॥ ਕਮਲ ਨੈਨ, ਅੰਜਨ ਸਿਆਮ, ਚੰਦ੍ਰ ਬਦਨ ਚਿਤ ਚਾਰ ॥ ਮੂਸਨ ਮਗਨ ਮਰੰਮ ਸਿਉ, ਖੰਡ ਖੰਡ ਕਰਿ ਹਾਰ ॥੧੦॥ ਮਗਨੁ ਭਇਓ ਪ੍ਰਿਅ ਪ੍ਰੇਮ ਸਿਉ, ਸੂਧ ਨ ਸਿਮਰਤ ਅੰਗ ॥ ਪ੍ਰਗਟਿ ਭਇਓ ਸਭ ਲੋਅ ਮਹਿ, ਨਾਨਕ ਅਧਮ ਪਤੰਗ ॥ ੧੧ ॥**

**ਪਦ ਅਰਥ:** ਜਾ ਕੋ=ਜਿਨ੍ਹਾਂ ਦਾ। ਸੁਆਉ=ਸੁਆਰਥ, ਜੀਵਨ ਪ੍ਰਯੋਜਨ। ਚਿਤਵ=ਯਾਦ (ਕਰਦੇ ਹਨ)। ਮਨ ਮਾਹਿ=ਮਨ ਵਿਚ। ਬਿਰਹੀ=ਪ੍ਰੇਮੀ। ਆਨ=ਹੋਰ। ਨ ਕਤਹੂ ਜਾਹਿ=ਕਿਸੇ ਪਾਸੇ ਵੀ ਨਹੀਂ ਜਾਂਦੇ।੮।

ਲਖ ਘਾਟੀ=ਲਖਾਂ ਘਾਟੀਆਂ। ਊਂਚੌ ਘਨੋ=ਮਾਨੋ ਬਹੁਤ ਉਚਾ (ਚੜ੍ਹਦਾ ਹੈ)। ਚੀਤ=ਚਿਤ। ਨਿਮ੍ਰਿਤ=ਨਿਮਰਤਾ। ਘਨੀ=ਬਹੁਤ। ਬਿਹਾਲ=ਦੁਖੀ ਹੁੰਦਾ ਹੈ। ਕਰਨੀ=ਜੀਵਨ ਕਰਤਬ। ਜਮਾਲ=ਹੇ ਜਮਾਲ!।੯।

ਨੈਨ=ਨੈਣ, ਅੱਖਾਂ। ਅੰਜਨ=ਸੁਰਮਾ। ਸਿਆਮ=ਕਾਲਾ। ਚੰਦ੍ਰ ਬਦਨ=ਚੰਨ ਵਰਗਾ ਮੂੰਹ। ਚਿਤ ਚਾਰ=ਸੋਹਣਾ ਚਿਤ। ਮੂਸਨ=ਹੇ ਮੂਸਨ!। ਮਗਨੁ=ਮਸਤ। ਮਰੰਮ ਸਿਉ=ਭੇਤ ਨਾਲ। ਖੰਡ ਖੰਡ ਕਰਿ ਹਾਰ=ਟੋਟੇ ਟੋਟੇ ਕਰ ਦਿਆਂ।੧੦।

ਪ੍ਰਿਅ ਪ੍ਰੇਮ ਸਿਉ=ਪਿਆਰੇ ਦੇ ਪ੍ਰੇਮ ਵਿਚ। ਸੂਧ=ਸੁਧ, ਬੁਧ। ਸਿਮਰਤ=ਸਿਮਰਦਿਆਂ, ਯਾਦ ਕਰਦਿਆਂ। ਸਭ ਲੋਅ ਮਹਿ=ਸਾਰੀ ਦੁਨੀਆ ਵਿਚ। ਅਧਮ=ਨੀਚ। ਪਤੰਗ=ਭੰਬਟ।੧੧।

**ਅਰਥ:** (ਹੇ ਭਾਈ!) ਜਿਨ੍ਹਾਂ ਨੂੰ (ਪ੍ਰਭੂ) ਪ੍ਰੇਮ ਦਾ ਸੁਆਦ (ਪੈ ਗਿਆ ਹੈ ਓਹ ਹਰ ਵੇਲੇ ਪ੍ਰੀਤਮ ਪ੍ਰਭੂ ਦੇ) ਚਰਨਾ ਨੂੰ ਮਨ ਵਿਚ ਸਿਮਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ) ਪਰਮਾਤਮਾ ਦੇ ਪ੍ਰੇਮੀ ਹਨ (ਓਹ ਪਰਮਾਤਮਾ ਨੂੰ ਛੱਡ ਕੇ) ਹੋਰ ਕਿਸੇ ਪਾਸੇ ਨਹੀਂ ਜਾਂਦੇ।੮।

ਜੋ ਚੰਚਲ ਚਿਤ ਹੈ ਉਹ ਲੱਖਾਂ ਘਾਟੀਆਂ ਉਚਾ ਚੜ੍ਹਦਾ ਹੈ ਭਾਵ ਹੰਕਾਰੀ ਹੈ (ਜਿਸ ਕਰਕੇ) ਦੁਖੀ ਹੁੰਦਾ ਹੈ। (ਪਰ) ਚਿਕੜ ਨੀਚ ਹੈ ਅਤੇ ਬਹੁਤ ਨਿਮਰਤਾ ਧਾਰਦਾ ਹੈ। ਇਸ ਕਰਨੀ ਕਰਕੇ ਉਸ ਵਿਚੋਂ ਹੇ ਜਮਾਲ! ਕਮਲ ਨਿਕਲਦਾ ਹੈ।੯।

(ਹੇ ਭਾਈ!) ਉਸ ਹਰੀ ਦੇ ਕਮਲ ਨੈਣ ਹਨ ਤੇ ਕਾਲੇ ਸੁਰਮੇ ਵਾਲੇ ਹਨ, ਸੋਹਣਾ ਬਦਨ (ਮੂੰਹ), ਸੁੰਦਰ ਚਿਤ੍ਰਕਾਰੀ ਵਾਲਾ ਹੈ। ਉਸ ਦੇ ਮਿਲਣ ਦਾ ਭੇਦ ਲਭਣ ਵਿਚ ਮਸਤ ਹੋ ਕੇ ਮੈਂ (ਗਲ ਵਿਚ ਪਾਏ) ਹਾਰ ਦੇ ਟੋਟੇ ਟੋਟੇ ਕਰ ਦਿਆਂ।੧੦।

(ਜਿਹੜਾ ਜਗਿਆਸੂ) ਪਿਆਰੇ (ਪ੍ਰਭੂ) ਦੇ ਪ੍ਰੇਮ ਵਿਚ ਮਸਤ ਹੋ ਗਿਆ ਉਸ ਨੂੰ ਸਿਮਰਦਿਆਂ ਸਰੀਰ ਦੇ ਅੰਗਾਂ ਦੀ ਸੁਧ ਨਹੀਂ ਰਹੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨੀਚ ਪਤੰਗ ਪਿਆਰੇ (ਜਗਤ ਦੇ ਦੀਵੇ ਦੀ ਲਾਟ ਉਤੇ ਕੁਰਬਾਨ ਹੋ ਗਿਆ ਜਿਸ ਕਾਰਨ) ਸਾਰੇ ਸੰਸਾਰ ਵਿਚ ਪ੍ਰਸਿਧ ਹੋ ਗਿਆ।੧੧।

## ਸਾਰਥਕ ਵੀਚਾਰ

ਬ੍ਰਹਮ ਦੇ ਬਿਰਹੀ ਕੇਵਲ 'ਪ੍ਰੇਮ-ਮਾਰਗ' ਨੂੰ ਅਪਨਾਉਂਦੇ ਹਨ। ਓਹ ਗੁਰੂ ਨਾਨਕ ਦੇਵ ਜੀ ਦਾ ਦਿਤਾ ਉਪਦੇਸ਼ ਸਭ ਨੂੰ ਚੇਤੇ ਕਰਾਉਂਦੇ ਹਨ:—

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥** [ਪੰਨਾ ੧੪੧੨

ਜਿਨ੍ਹਾਂ ਪ੍ਰਭੂ ਪਿਆਰਿਆਂ ਨੂੰ ਪ੍ਰੇਮ ਦਾ ਰਸ ਆ ਗਿਆ ਹੈ, ਉਹ ਤੀਰਥ ਯਾਤਰਾ, ਤੀਰਥ-ਇਸ਼ਨਾਨ ਤੇ ਹੋਰ ਕਰਮ ਕਾਂਡਾਂ ਦੇ ਖਲ-ਜਗਨ ਵਿਚ ਨਹੀਂ ਪੈਂਦੇ। ਓਹ ਭੈ ਤੇ ਪ੍ਰੇਮ ਦੀ ਪੂੰਜੀ ਨਾਲ ਨਾਮ ਜਪ ਕੇ ਆਤਮਿਕ ਜੀਵਨ ਦਾ ਅਨੰਦ ਮਾਣਦੇ ਹਨ। ਜੋ ਆਤਮ-ਰੰਗੀ ਮੌਜਾਂ ਦੇ ਭੇਤੀ ਹੁੰਦੇ ਹਨ, ਓਹ ਬੇ-ਲੋੜੇ ਸਾਧਨਾ ਨੂੰ ਤਿਲਾਂਜਲੀ ਦੇ ਦਿੰਦੇ ਹਨ। ਅੰਤਲੇ ਚਉਬੋਲੇ ਵਿਚ ਆਤਮਿਕ ਮਾਰਗ ਦੇ ਪਾਂਧੀ ਦੀ ਮਗਨਤਾ ਨੂੰ ਬੜੀ ਰਸ-ਭਿੰਨੀ ਸ਼ਬਦਾਵਲੀ ਨਾਲ ਨਿਰੂਪਣ ਕੀਤਾ ਹੈ। ਜਿਵੇਂ ਭੌਰੇ ਫੁਲਾਂ ਦੀ ਸੁਗੰਧੀ ਤੇ ਮਸਤ ਹੁੰਦੇ ਹਨ, ਤਿਵੇਂ ਪ੍ਰਭੂ ਦੇ ਪ੍ਰੇਮੀ ਸੰਤ ਜਨ ਪ੍ਰਭੂ ਦਾ ਦਰਸ਼ਨ ਵੇਖ ਕੇ ਤ੍ਰਿਪਤ ਹੁੰਦੇ ਹਨ:—

**ਭਵਰੁ ਲੋਭੀ ਕੁਸਮ ਬਾਸ ਕਾ, ਮਿਲਿ ਆਪੁ ਬੰਧਾਵੈ ॥**
**ਤਿਉ ਸੰਤ ਜਨਾ ਹਰਿ ਪ੍ਰੀਤਿ ਹੈ, ਦੇਖਿ ਦਰਸੁ ਅਘਾਵੈ ॥** [ਪੰਨਾ ੭੦੮

✳

# ਸਲੋਕ ਭਗਤ ਕਬੀਰ ਜੀਉ ਕੇ

ਗੁਰਮਤਿ ਜਗਿਆਸੂ ਇਸ ਸਚਾਈ ਤੋਂ ਜਾਣੂੰ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰਾਂ ਦੀ ਬਾਣੀ ਤੋਂ ਇਲਾਵਾ ਭਗਤ ਬਾਣੀ ਅਤੇ ਭੱਟ ਆਦਿਕਾਂ ਦੀ ਰਚਨਾ ਵੀ ਸੁਭਾਇਮਾਨ ਹੈ। ਇਸ ਵਿਚ ਸੰਦੇਹ ਨਹੀਂ ਕਿ ਭਗਤ ਕਬੀਰ ਜੀ ਦੀ ਰਚਨਾ ਦੇ ਕਈ ਗ੍ਰੰਥ ਮਿਲਦੇ ਹਨ ਪਰ ਪ੍ਰਮਾਣਿਕਤਾ ਕੇਵਲ ਉਸ ਬਾਣੀ ਦੇ ਸੰਗ੍ਰਹ ਨੂੰ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਵਿਦਮਾਨ ਹੈ।

ਭਗਤ ਕਬੀਰ ਜੀ ਨੇ ਅਧਿਆਤਮਿਕ ਖੇਤਰ ਵਿਚ ਜੋ ਪ੍ਰਾਪਤੀਆਂ ਕੀਤੀਆਂ, ਓਹ ਅਵਤਾਰ ਪਰੰਪਰਾ ਨਾਲ ਨਹੀਂ ਜੁੜੀਆਂ ਹੋਈਆਂ। ਜਨ ਸਾਧਾਰਨ ਵਾਲਾ ਜੀਵਨ ਜੀਉਣ ਦੀ ਜੋ ਜੁਗਤੀ ਭਗਤ ਜੀ ਨੇ ਅਪਨਾਈ, ਉਸ ਦਾ ਵਿਲਖਣ ਅਸਥਾਨ ਹੈ। ਆਪ ਜੀ ਦਾ ਪਰੰਪਰਾਵਾਦੀਆਂ, ਕਰਮਕਾਂਡੀਆਂ, ਜ਼ਾਤ-ਪਾਤ ਦੇ ਅਭਿਮਾਨੀਆਂ, ਬ੍ਰਾਹਮਣਾਂ ਤੇ ਮੌਲਾਣਿਆਂ ਨਾਲ ਜੀਵਨ ਵਿਚ ਬਹੁਤ ਵਾਹ ਪਿਆ। ਉਸ ਸਮੇਂ ਦੀ ਲੋਧੀ ਸਰਕਾਰ ਤੇ ਬ੍ਰਾਹਮਣਾ ਵਲੋਂ ਜੋ ਬੇਦਰਦੀ ਭਰਿਆ ਸਲੂਕ ਆਪ ਜੀ ਨਾਲ ਕੀਤਾ ਗਿਆ, ਉਹ ਇਤਿਹਾਸ ਦੇ ਪੰਨੇ ਪੜ੍ਹਿਆਂ ਅਤੇ ਗੁਰਬਾਣੀ ਦਾ ਅਧਿਐਨ ਕੀਤਿਆਂ ਸਾਹਮਣੇ ਆ ਜਾਂਦਾ ਹੈ।

ਭਗਤ ਜੀ ਦੀ ਰਚਨਾ ਦੇ ਆਰੰਭ ਤੋਂ ਹੀ ਪਤਾ ਚਲਦਾ ਹੈ ਕਿ ਸੰਸਾਰੀ ਤੇ ਨਿਰੰਕਾਰੀ ਦੋ ਮਾਰਗ ਪ੍ਰਚਲਤ ਹਨ। ਲੋਕਾਂ ਦੀ ਬਹੁ-ਗਿਣਤੀ ਸੰਸਾਰੀ ਮਾਰਗ ਤੇ ਚਲਣ ਵਾਲਿਆਂ ਦੀ ਹੈ ਕਿਉਂਕਿ ਪਦਾਰਥਵਾਦੀ, ਖਾਣ-ਪੀਣ, ਮੌਜ ਮੇਲੇ ਵਾਲਾ ਮਾਰਗ ਸੌਖਾ ਲਗਦਾ ਹੈ। ਪਰ ਨਿਰੰਕਾਰੀ ਮਾਰਗ ਸ਼ਬਦ-ਸੁਰਤਿਆਂ ਦਾ ਹੈ। ਇਹ ਸਫਰ ਸ਼ਬਦ-ਸੁਰਤਿ ਦੇ ਅਭਿਆਸ ਨਾਲ ਤੈਅ ਕਰਕੇ ਨਿਰੰਕਾਰ ਦੇ ਦੇਸ ਵਿਚ ਪਹੁੰਚਿਆ ਜਾ ਸਕਦਾ ਹੈ, ਜੋ ਅਤਿ ਬਿਖੜਾ ਮਾਰਗ ਹੈ। ਜਿਸ ਜਗਿਆਸੂ ਨੇ ਇਸ ਮਾਰਗ ਦੀ ਸਿਖਰ ਨੂੰ ਛੂਹਣ ਦਾ ਮਨ ਬਣਾ ਲਿਆ, ਮਨ ਨੂੰ ਨਿਰਾਸ ਨਹੀਂ ਹੋਣ ਦਿਤਾ, ਉਹ ਭਗਤ ਕਬੀਰ ਜੀ ਵਾਂਗ ਆਪਣੀ ਮੰਜ਼ਿਲੇ ਮਕਸੂਦ ਤੇ ਪਹੁੰਚ ਗਿਆ ਤੇ ਪਰਮਾਤਮਾ ਨਾਲ ਅਭੇਦ ਹੋਣ ਦਾ ਇਉਂ ਹੋਕਾ ਦਿੱਤਾ:–

**ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗਪਾਨੀ ॥**

**ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥** [ਪੰਨਾ ੯੬੯

ਭਗਤ ਬਾਣੀ ਦਾ ਗੁਰਬਾਣੀ ਨਾਲ ਸਿਧਾਂਤਕ ਸੁਮੇਲ ਹੈ। ਭਗਤ ਕਬੀਰ ਜੀ ਭਗਤੀ ਲਹਿਰ ਦੇ ਸੁਤੰਤਰ ਚਿੰਤਕ ਸਨ। ਆਪ ਜੀ ਨੇ ਸਿਮਰਨ ਭਗਤੀ ਬੰਦਗੀ ਵਾਲੀ ਵੀਚਾਰ ਧਾਰਾ ਨੂੰ ਪ੍ਰਮੁਖਤਾ ਦਿਤੀ ਅਤੇ ਕਹਿਆ:–

੧. **ਕਬੀਰ ਹਰਿ ਕਾ ਸਿਮਰਨੁ ਜੋ ਕਰੈ, ਸੋ ਸੁਖੀਆ ਸੰਸਾਰਿ ॥**
**ਇਤ ਉਤ ਕਤਹਿ ਨ ਡੋਲਈ, ਜਿਸੁ ਰਾਖੈ ਸਿਰਜਨਹਾਰ॥੨੦੯॥** [ਪੰਨਾ ੧੩੭੫

੨. **ਕਬੀਰ ਅਲਹ ਕੀ ਕਰਿ ਬੰਦਗੀ, ਜਿਹ ਸਿਮਰਤ ਦੁਖੁ ਜਾਇ ॥**
**ਦਿਲ ਮਹਿ ਸਾਂਈ ਪਰਗਟੈ, ਬੁਝੈ ਬਲੰਤੀ ਨਾਂਇ ॥** [ਪੰਨਾ ੧੩੭੪

ਮਨੁੱਖ ਦਾ ਜੀਵਨ ਆਦਰਸ਼ ਗੁਰ-ਗਿਆਨ ਰਾਹੀਂ ਪਰਮਾਤਮਾ ਨੂੰ ਪ੍ਰਾਪਤ ਹੋਣਾ ਹੈ। ਇਸ ਲਈ ਗ੍ਰਿਹਸਤ* ਮਾਰਗ ਵਿਚ ਧਰਮ ਦੀ ਕਿਰਤ ਕਰਕੇ ਕਰਤਾਰੀ-ਸਿਮਰਨ ਦੇ ਮਾਰਗ ਤੇ ਚਲਦਿਆਂ ਹੀ ਜੀਵਨ-ਗਤੀ ਹੋ ਸਕਦੀ ਹੈ। ਗ੍ਰਿਹਸਤੀ ਜੀਵਨ ਤਿਆਗ ਕੇ ਜੰਗਲਾਂ ਵਿਚ ਜਾਣ ਵਾਲਾ ਜੋਗੀ ਨਹੀਂ ਬਣ ਸਕਦਾ। ਆਪ ਜੀ ਨੇ ਮਾਲਾ-ਮਾਰਗ ਨੂੰ ਨਕਾਰਦੇ ਹੋਏ ਕਿਹਾ ਹੈ, ਜੇ ਚਾਰ ਕਿਸਮ ਦੀਆਂ ਮਾਲਾ ਪਾ ਲਈਆਂ ਤਾਂ ਕੀ ਹੋ ਗਿਆ?:-

**ਕਬੀਰ ਬੈਸਨੋ ਹੂਆ ਤ ਕਿਆ ਭਇਆ, ਮਾਲਾ ਮੇਲੀ ਚਾਰਿ ॥**

**ਬਾਹਰਿ ਕੰਚਨੁ ਬਾਰਹਾ, ਭੀਤਰਿ ਭਰੀ ਭੰਗਾਰ ॥੧੪੫॥** [ਪੰਨਾ ੧੩੭੨

ਭਗਤਾਂ ਤੇ ਸੰਸਾਰੀਆਂ ਦਾ ਪਰਸਪਰ ਤਾਲ-ਮੇਲ ਨਹੀਂ ਹੋ ਸਕਦਾ ਕਿਉਂਕਿ ਭਗਤਾਂ ਨੇ ਸਤਿਵਾਦੀ ਜੀਵਨ ਜੀਉਣਾ ਹੋਇਆ ਜਦੋਂ ਕਿ ਸੰਸਾਰੀ ਮਾਇਆ-ਮੰਡਲ ਵਿਚ ਹੀ ਗ੍ਰਸੇ-ਫਸੇ ਰਹਿੰਦੇ ਹਨ।

ਕਬੀਰ ਜੀ ਦੀ ਗ੍ਰੰਥਾਵਲੀ ਤੇ ਹੋਰ ਪੁਸਤਕਾਂ ਵਿਚ ਕਬੀਰ ਪੰਥੀਆਂ ਨੇ ਕਈ ਮਨੋ-ਕਲਪਿਤ ਸਾਖੀਆਂ ਲਿਖੀਆਂ ਹਨ, ਜਿਨ੍ਹਾਂ ਉਤੇ ਹਿੰਦੀ ਭਾਸ਼ਾ ਦਾ ਪ੍ਰਭਾਵ ਦਿਖਾਈ ਦਿੰਦਾ ਹੈ।

'ਸਲੋਕ ਭਗਤ ਕਬੀਰ ਜੀਉ ਕੇ' ਸਿਰਲੇਖ ਅਧੀਨ ਕੁਲ ੨੪੩ ਸਲੋਕ ਦਰਜ ਹਨ ਜਿਨ੍ਹਾਂ ਵਿਚੋਂ ੫ ਸਲੋਕ (ਅੰਕ ੨੦੯-੧੧, ੨੧੪ ਅਤੇ ੨੨੧) ਸ੍ਰੀ ਗੁਰੂ ਅਮਰਦਾਸ ਜੀ ਦੇ ਰਚਿਤ ਹਨ। ਇਹ ਸਲੋਕ ਗੁਰੂ ਸਾਹਿਬਾਨ ਨੇ ਸਿਧਾਂਤਾਂ ਦੀ ਸਪਸ਼ਟਤਾ ਲਈ ਕਬੀਰ ਜੀ ਨੂੰ ਸੰਬੋਧਨ ਕੀਤੇ ਹਨ। ਇਹਨਾਂ ਸਲੋਕਾਂ ਦੀ ਸ਼ਬਦਾਵਲੀ ਅਤਿ ਮਿਠੀ ਤੇ ਢੁਕਵੀਂ ਹੈ। ਆਪ ਜੀ ਦੇ ਸਲੋਕਾਂ ਵਿਚ ਜਿਥੇ ਨਾਮ-ਸਿਮਰਨ ਤੇ ਬਲ ਦਿਤਾ ਹੈ ਉਥੇ ਸਚੇ ਗੁਰੂ ਦੀ ਨਿਸ਼ਾਨੀ ਦਸੀ ਹੈ:-

**ਕਬੀਰ ਗੁਰੁ ਲਾਗਾ ਤਬ ਜਾਨੀਐ, ਮਿਟੈ ਮੋਹੁ ਤਨ ਤਾਪ ॥**

**ਹਰਖ ਸੋਗ ਦਾਝੈ ਨਹੀ, ਤਬ ਹਰਿ ਆਪਹਿ ਆਪ ॥੧੯੯॥** [ਪੰਨਾ ੧੩੭੪

ਜਾਤ-ਪਾਤ ਦੇ ਵਿਤਕਰੇ ਤੇ ਬ੍ਰਾਹਮਣ ਦੇ ਗੁਰੂ-ਪੁਣੇ ਨੂੰ ਵੰਗਾਰਿਆ ਹੈ:-

**ਕਬੀਰ ਬਾਮਨੁ ਗੁਰੂ ਹੈ ਜਗਤ ਕਾ, ਭਗਤਨ ਕਾ ਗੁਰੁ ਨਾਹਿ॥**

**ਅਰਝਿ ਉਰਝਿ ਕੈ ਪਚਿ ਮੂਆ, ਚਾਰਉ ਬੇਦਹੁ ਮਾਹਿ॥੨੩੭॥** [ਪੰਨਾ ੧੩੭੭

ਇਹਨਾਂ ਸਲੋਕਾਂ ਵਿਚ ਕਮਾਲ, ਲੋਈ, ਮਾਇ ਸ਼ਬਦਾਂ ਦੀ ਵਰਤੋਂ ਬਾਰੇ ਜੋ ਸਾਖੀਆਂ ਘੜੀਆਂ ਗਈਆਂ ਹਨ, ਉਹਨਾਂ ਨੂੰ ਅੰਧ-ਵਿਸ਼ਵਾਸੀ ਪਾਠਕ ਝਟ ਮੰਨ ਲੈਂਦੇ ਹਨ ਕਿਉਂਕਿ ਸ਼ਬਦ-ਵੀਚਾਰ ਨਾਲੋਂ ਸਾਖੀ ਸੁਆਦਲੀ ਤੇ ਛੇਤੀ ਸਮਝ ਆ ਜਾਂਦੀ ਹੈ, ਇਸ ਲਈ ਲੋਕ ਸਾਖੀਆਂ ਮਗਰ ਲਗ ਜਾਂਦੇ ਹਨ। ਪਾਠਕਾਂ ਨੂੰ ਚੰਗੇ ਸੁਰਤਿਆਂ ਵਾਂਗ ਕਬੀਰ ਜੀ ਦੀ ਬਾਣੀ ਦਾ ਅਧਿਐਨ ਕਰਨ ਮਗਰੋਂ ਕਿਸੇ ਤੱਤ ਨੂੰ ਅਪਨਾਉਣਾ ਹੀ ਠੀਕ ਰਹੇਗਾ। ਕਬੀਰ ਜੀ ਦੇ ਸਾਰੇ ਸਲੋਕਾਂ ਵਿਚ ਕੇਵਲ ਹਰਿਨਾਮ ਸਿਮਰਨ ਦਾ ਮਾਰਗ ਹੀ ਦਰਸਾਇਆ ਹੈ। ਕਬੀਰ ਜੀ ਦੇ ਸਲੋਕਾਂ ਵਿਚ ਸਾਧਸੰਗ ਕਰਨ ਦੀ ਪ੍ਰੇਰਨਾ, ਮਾਨਸ ਜਨਮ ਦੀ ਦੁਰਲਭਤਾ ਬਾਰੇ ਚੰਗਾ ਚਾਨਣ ਪਾਇਆ ਹੈ। ਧਾਰਮਿਕ ਮਨੁੱਖ ਹੀ ਸੱਚ ਦੀਆਂ ਕਦਰਾਂ ਕੀਮਤਾਂ ਨੂੰ ਸੰਭਾਲਦਾ ਹੈ, ਜਾਣਦਾ ਹੈ, ਸਾਕਤ ਦਾ ਧਰਮ ਨਾਲ ਕੋਈ ਲਗਾਉ ਨਹੀਂ ਹੈ, ਉਹ ਕੂੜ ਵਿਚ ਹੀ ਰਚਿਆ ਮਿਚਿਆ ਰਹਿੰਦਾ ਹੈ।

---

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ॥**

**ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ॥੨੪੩॥** [ਪੰਨਾ ੧੩੭੭

## ਸਲੋਕ ਭਗਤ ਕਬੀਰ ਜੀਉ ਕੇ ॥

**ੴ ਸਤਿਗੁਰ ਪ੍ਰਸਾਦਿ ॥ ਕਬੀਰ, ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ, ਤਾ ਕੋ ਸੁਖੁ ਬਿਸ੍ਰਾਮੁ ॥ ੧ ॥**

**ਪਦ ਅਰਥ:** ਸਿਮਰਨੀ=ਮਾਲਾ। ਰਸਨਾ=ਜ਼ਬਾਨ। ਆਦਿ=ਸਭ ਤੋਂ ਪਹਿਲਾਂ। ਜੁਗਾਦੀ=ਜੁਗਾਂ ਦੇ ਆਰੰਭ ਤੋਂ। ਬਿਸ੍ਰਾਮੁ=ਆਰਾਮ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਰਸਨਾ ਉਤੇ (ਹਰ ਵੇਲੇ) ਰਾਮੁ (ਰਾਮੁ ਜਪਣਾ) ਮੇਰੀ ਸਿਮਰਨੀ (ਮਾਲਾ) ਹੈ। ਸਭ ਤੋਂ ਪਹਿਲਾਂ, ਜੁਗਾਂ ਦੇ ਆਰੰਭ ਤੋਂ ਪਹਿਲਾਂ (ਜੋ) ਭਗਤ (ਹੋਏ ਹਨ) ਤਿਨ੍ਹਾਂ ਨੂੰ (ਇਹ ਸਿਮਰਨੀ ਆਤਮਿਕ) ਸੁਖ (ਤੇ) ਆਰਾਮ (ਬਖ਼ਸ਼ਦੀ ਰਹੀ ਹੈ)।੧।

### ਸਾਰਥਕ ਵੀਚਾਰ

**ਕਬੀਰ ਬੈਸਨੋ ਹੂਆ ਤ ਕਿਆ ਭਇਆ,ਮਾਲਾ ਮੇਲੀਂ ਚਾਰਿ ॥**
**ਬਾਹਰਿ ਕੰਚਨ ਬਾਰਹਾ,ਭੀਤਰਿ ਭਰੀ ਭੰਗਾਰ ॥੧॥** [ਪੰਨਾ ੧੩੭੨

ਕਬੀਰ ਜੀ ਦੇ ਸਮੇਂ ਮਾਲਾ ਫੇਰਨ, ਮਾਲਾ ਹੱਥ ਨਾਲ ਬੰਨ੍ਹਣ, ਬਾਹਵਾਂ ਤੇ ਗਲ ਵਿਚ ਪਾਉਣ ਦਾ ਬਹੁਤ ਰਿਵਾਜ ਸੀ। ਇਹ ਇਕ ਪ੍ਰਕਾਰ ਲੋਕਾਂ ਲਈ ਪਖੰਡ ਜਾਲ ਬਣਿਆ ਹੋਇਆ ਸੀ। ਮਾਲਾ ਇਕ ਫਿਰਕੇ (ਭੇਖ) ਦੀ ਪਛਾਣ ਦਾ ਚਿੰਨ ਵੀ ਮੰਨਿਆ ਜਾਂਦਾ ਸੀ। ਜਿਵੇਂ ਕਿ ਸ਼ਿਵ ਮਤ ਵਾਲੇ ਤੁਲਸੀ ਦੀ ਮਾਲਾ ਬਿੰਦ੍ਰਾ ਦੀਆਂ ਅਸਥੀਆਂ ਹਨ, ਇਸ ਲਈ ਰਖਣੀ ਉਚਿਤ ਆਖਦੇ ਹਨ। ਵੈਸਨੋ ਮਤ ਵਾਲੇ ਕਹਿੰਦੇ ਹਨ ਕਿ ਰੁਦ੍ਰਾਖ ਦੀ ਮਾਲਾ ਸ਼ਮਸ਼ਾਨ ਵਾਲੀ ਮਹਾਂ ਦੇਵ ਦੀ ਅੱਖ ਹੈ, ਇਸ ਲਈ ਇਹ ਮਾਲਾ ਧਾਰਨੀ ਠੀਕ ਨਹੀਂ। ਇਸ ਤਰ੍ਹਾਂ ਕਈ ਮਾਲਾ ਰਖਣ ਦਾ ਪਖ ਕਰਨ ਵਾਲੇ ਤੇ ਕਈ ਦੋਸ਼ ਅਰੋਪਣ ਵਾਲੇ ਸਨ।

ਭਗਤ ਕਬੀਰ ਜੀ ਨੇ ਪਖੰਡੀ ਲੋਕਾਂ ਦਾ ਵਿਰੋਧ ਕੀਤਾ ਹੈ:–

੧. **ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥**
**ਗਲੀ ਜਿਨਾ ਜਪਮਾਲੀਆ, ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ॥੧॥....** [ਪੰਨਾ ੪੭੫

## ਸਿਮਰਨੀ ਰਾਹੀਂ ਸਿਮਰਨ ਦਾ ਸੰਕਲਪ

ਰਸਨਾ ਜਾਂ ਸੁਆਸਾਂ ਨਾਲ ਅਤੇ ਮਾਲਾ ਨਾਲ ਸਿਮਰਨ ਕਰਨ ਵਿਚ ਅੰਤਰ ਹੈ। ਕਹਿੰਦੇ ਹਨ ਕਿ ਦੋ ਭਗਤ ਸਨ, ਇਕ ਸੁਆਸਾਂ ਨਾਲ ਰਸਨਾ ਦੁਆਰਾ ਸਿਮਰਨ ਕਰਦਾ ਸੀ, ਦੂਜਾ ਮਾਲਾ ਰਖਦਾ ਸੀ। ਜਿਹੜਾ ਰਸਨਾ ਨਾਲ ਨਾਮ ਜਪਦਾ ਸੀ ਉਹ ਸਤਿਸੰਗਤ ਕਰਕੇ ਨਿਸ਼ਕਾਮ ਸੀ ਜੋ ਸਹਿਜ ਸਹਿਜੇ ਗਿਆਨ ਨੂੰ ਪ੍ਰਾਪਤ ਕਰਕੇ ਹਰਖ ਸੋਗ ਤੋਂ ਰਹਿਤ ਹੋ ਗਿਆ ਅਤੇ ਜੋ ਮਾਲਾਧਾਰੀ ਸੀ ਉਹ ਕੁਸੰਗ ਅਤੇ ਕੁਟੰਬ ਦੇ ਮੋਹ ਕਰਕੇ ਵਿਕਾਰਾਂ ਵਿਚ ਖਚਿਤ ਹੋ ਕੇ ਸਮਾਂ ਬਤੀਤ ਕਰਨ ਲਗ ਪਿਆ।

ਇਨ੍ਹਾਂ ਦੋਹਾਂ ਦਾ ਜਦੋਂ ਅੰਤਕਾਲ ਨੇੜੇ ਆਇਆ ਤਾਂ ਤੀਸਰਾ ਇਕ ਹੋਰ ਭਗਤ ਜੋ ਇਹਨਾਂ ਦੋਹਾਂ ਨਾਲ ਬਹੁਤ ਪ੍ਰੇਮ ਰਖਦਾ ਸੀ, ਇਹਨਾਂ ਦੀ ਖ਼ਬਰ ਲੈਣ ਲਈ ਆਇਆ। ਜਦੋਂ ਮਾਲਾਧਾਰੀ ਨੂੰ ਵੇਖਿਆ ਤਾਂ ਉਹ ਰੋਗਾਂ ਦੀ ਪੀੜਾਂ ਨਾਲ ਕਸਿਆ ਹੋਇਆ ਰੋ ਰਿਹਾ ਸੀ ਉਸ ਨੇ ਪੁਛਿਆ ਕਿ ਹੇ ਪਿਆਰੇ ਮਿਤਰ! ਤੇਰੇ ਚਿਤ ਦੀ ਕੀ ਅਵੱਸਥਾ ਹੈ, ਤੁਹਾਡੀ ਮਾਲਾ ਕਿੱਥੇ ਹੈ? ਅੰਤਕਾਲ ਜਿਹੋ ਜਿਹਾ ਅਭਿਆਸ ਅਤੇ ਕਰਮ ਕਰੀਦਾ ਹੈ, ਇਹੋ ਜਿਹੀ ਗਤੀ ਨੂੰ ਦੇਖੀਦਾ ਹੈ। ਮਾਲਾਧਾਰੀ ਬਹੁਤ ਦੁਖੀ ਹੋਇਆ ਤੇ ਕਹਿਣ ਲਗਾ ਹੇ ਭਾਈ! ਬਹੁਤ ਮਾਲਾ ਫੇਰ ਲਈ ਕੋਈ ਸੁਖ ਪ੍ਰਾਪਤ ਨਹੀਂ ਹੋਇਆ। ਹੁਣ ਤਾਂ ਮਾਲਾ ਵੇਖਣ ਨੂੰ ਚਿਤ ਨਹੀਂ ਕਰਦਾ। ਮਾਲਾਧਾਰੀ ਭਗਤ ਦੀ ਇਹੋ ਜਿਹੀ ਵੀਚਾਰ ਸੁਣ ਕੇ ਉਸ ਦਾ ਮਿੱਤਰ ਅਸਚਰਜ ਹੋ ਕੇ ਕਹਿਣ ਲੱਗਾ। ਇਸ ਦਾ ਭਜਨ ਕਿਥੇ ਗਿਆ? ਇਸ ਦਾ ਭਜਨ ਕਿਥੇ ਗਿਆ?

ਫਿਰ ਦੂਜੇ ਪ੍ਰੇਮੀ ਭਗਤ ਪਾਸ ਗਿਆ। ਉਸ ਨੂੰ ਵੇਖਿਆ ਤਾਂ ਉਹ ਭਜਨ ਦੀ ਅਨੰਦਮਈ ਅਵਸਥਾ ਵਿਚ ਮਗਨ ਸੀ। ਉਹ ਆਪਣੇ ਸਰੀਰ ਤਿਆਗਣ ਦਾ ਸਮਾਂ ਨੇੜੇ ਜਾਣ ਕੇ ਸਤੋ ਗੁਣ ਅਤੇ ਗਿਆਨ ਵਿਚ ਅਰੂੜ ਪ੍ਰਸੰਨ ਮੁਖ ਵੇਖਿਆ। ਮਿੱਤਰ ਨੇ ਪੁਛਿਆ, ਸੁਣਾ ਤੇਰੀ ਕੀ ਅਵਸਥਾ ਹੈ? ਇਸ ਵੇਲੇ ਮੌਤ ਅਤੇ ਪਦਾਰਥਾਂ ਵਿਚ ਤੇਰੀ ਕਿਹੋ ਜਿਹੀ ਭਾਵਨੀ ਹੈ? ਤਾਂ ਭਗਤ ਨੇ ਉਤਰ ਦਿਤਾ, 'ਜਿਸ ਤਰ੍ਹਾਂ ਕੋਈ ਮੇਲੇ ਵਿਚ, ਸਰਾਂ ਵਿਚ, ਜਾਂ ਛਬੀਲ ਤੇ ਆਦਮੀ ਇਕਠੇ ਹੋ ਜਾਂਦੇ ਹਨ, ਉਸੇ ਤਰ੍ਹਾਂ ਸੰਸਾਰ ਦੇ ਜੀਵ ਤੇ ਪਦਾਰਥ ਆਦਿ ਮਿਲ ਜਾਂਦੇ ਹਨ ਪਰ ਉਨ੍ਹਾਂ ਦਾ ਵਿਜੋਗ ਹੋਣ ਲਗਿਆਂ ਸਾਨੂੰ ਇਨ੍ਹਾਂ ਦਾ ਕੋਈ ਸੰਕਲਪ ਵਿਕਲਪ ਨਹੀਂ ਹੈ।' ਇਸ ਭਗਤ ਦੀ ਦਸ਼ਾ ਵੇਖ ਕੇ ਉਹ ਬਹੁਤ ਪ੍ਰਸੰਨ ਹੋਇਆ। ਤੀਜੇ ਭਗਤ ਨੇ ਮਹਾਤਮਾ ਪਾਸੋਂ ਸੁਣ ਕੇ ਰਸਨਾ ਦੁਆਰਾ ਪ੍ਰੇਮ ਨਾਲ ਨਾਮ ਜਪਣ ਨੂੰ ਵਾਲੀ ਬਿਧੀ ਨੂੰ ਅਪਨਾਇਆ ਅਤੇ ਅੰਤ ਮੁਕਤੀ ਨੂੰ ਪ੍ਰਾਪਤ ਹੋਇਆ। ਸੋ ਕਬੀਰ ਜੀ ਨੇ ਰਸਨਾ ਹੀ ਨਾਮ ਉਚਾਰਨ ਵਾਲੀ ਮਾਲਾ ਬਣਾਈ।

ਅਜ ਕਲ ਸਿਮਰਨੀ ਇਕ ਪ੍ਰਕਾਰ ਦਾ ਫੈਸ਼ਨ ਹੀ ਬਣ ਗਿਆ ਹੈ। ਕਈ ਕਿਸਮ ਦੀਆਂ ਸਿਮਰਨੀਆਂ ਚਲ ਪਈਆਂ ਹਨ। ਸ਼ਾਇਦ ਇਕ ਅੱਧਾ ਕੋਈ ਪ੍ਰੇਮੀ-ਭਗਤ ਸਿਮਰਨੀ ਤੋਂ ਲਾਭ ਉਠਾਂਦਾ ਹੋਵੇ ਬਾਕੀ ਤਾਂ ਦੇਖਾ-ਦੇਖੀ ਦਾ ਰੌਣਕ ਮੇਲਾ ਹੈ।

ਡਾ. ਕਰਤਾਰ ਸਿੰਘ ਬਾੜੀ ਨੇ 'ਗੁਰਮਤ ਦੇ ਮੂਲਿਕ ਸਿਧਾਂਤ' ਪੁਸਤਕ ਵਿਚ ਜੋ ਮਾਲਾ ਬਾਰੇ ਇਕ ਮਾਈ ਨਾਲ ਹੋਈ ਗਲਬਾਤ ਦਰਜ ਕੀਤੀ ਹੈ, ਪਾਠਕਾਂ ਦੀ ਜਾਣਕਾਰੀ ਲਈ ਦੇਣੀ ਜ਼ਰੂਰੀ ਹੈ:-

"ਦਾਸ ਦੇ ਇਕ ਹੋਰ ਨਿਕਟਵਰਤੀ ਮਿੱਤਰ ਜੀ ਦੀ ਇਸਤ੍ਰੀ, ਇਕ ਸੰਤ ਵਿਅਕਤੀ ਦੀ ਉਪਾਸ਼ਕ ਹੈ। ਕੁਝ ਸਮੇਂ ਲਈ ਦੰਪਤੀ ਦਾਸ ਪਾਸ ਠਹਿਰਨ ਲਈ ਆਏ। ਮਿਤ੍ਰ ਜੀ ਦੀ ਸਪੁਤਨੀ ਬਾਰ ਬਾਰ ਸ਼ਕਾਇਤ ਕਰੇ: ''ਨਾਮ ਜਪੀਂਦਾ ਹੈ, ਮਾਲਾ ਫੇਰੀਂਦੀ ਹੈ, ਸ਼ਾਂਤੀ ਨਹੀਂ ਆਈ। ਸਤਰ ਸਾਲ ਦੀ ਹੋ ਗਈ ਹਾਂ। ਮੋਹ ਮਾਇਆ ਦਾ ਜਾਲ ਨਹੀਂ ਟੁਟਿਆ। ਕੀ ਕਰਾਂ? ਕਿਥੇ ਜਾਵਾਂ? ਚਿਤ ਬੜਾ ਔਖਾਂ ਰਹਿੰਦਾ ਹੈ। ਤੁਸੀਂ ਹੀ ਕੋਈ ਉਪਾਵ ਦਸੋ? ਮਨ ਟਿਕ ਜਾਵੇ।''

ਦਾਸ, ਦੋ ਚਾਰ ਵਾਰੀ ਤਾਂ ਇਕ ਸ਼ਕਾਇਤ ਸੁਣ ਕਰ, ਚੁਪ ਰਹਿਆ ਪਰ ਇਕ ਦਿਨ ਉਨ੍ਹਾਂ ਦੇ ਪਤੀ ਜੀ ਦੇ ਆਖਣ ਤੇ, ਉਸ ਸ਼ਾਂਤੀ ਦੀ ਇਛੁਕ ਭੈਣ ਜੀ ਨੂੰ ਪੁਛਿਆ--

ਭੈਣ ਜੀ! ਤੁਸੀਂ ਹਰ ਵੇਲੇ ਸਿਮਰਨਾ ਹਥ ਵਿਚ ਰਖਦੇ ਹੋ। ਸਵੇਰੇ ਸ਼ਾਮੀ ਨਿਤਨੇਮ ਵੀ ਰੋਜ਼ ਕਰਦੇ ਹੋ। ਕੀ ਕਾਰਨ ਹੈ ਜੋ ਸ਼ਾਂਤੀ ਨਹੀਂ ਹੁੰਦੀ?''

ਭੈਣ ਜੀ—''ਮੈਨੂੰ ਸੰਤ ਮਹਾਰਾਜ ਜੀ ਨੇ ਮੂਲ ਮੰਤਰ ਦੇ ਪਾਠ ਦੀਆਂ ਮਾਲਾ ਫੇਰਨ ਲਈ ਹੁਕਮ ਕੀਤਾ ਹੋਇਆ ਹੈ। ਪਹਿਲਾਂ ਤਾਂ ਇਨ੍ਹਾਂ ਦੀ ਗਿਣਤੀ ਘਟ ਸੀ ਪਰ ਹੁਣ ਵਧਾਕੇ ਚੌਗਣੀ, ਸੰਤਾਂ ਨੇ ਕਰਵਾ ਦਿਤੀ ਹੈ, ਪਰ ਲੋੜੀਂਦੀ ਸ਼ੈ, ਸ਼ਾਂਤੀ, ਨਹੀਂ ਹੋ ਰਹੀ ਤੇ ਮਨ ਦੁਖੀ ਹੀ ਰਹਿੰਦਾ ਹੈ।

ਲੇਖਕ—''ਭੈਣ ਜੀ! ਕੀ ਆਪ ਜੀ ਨੂੰ ਮੂਲ ਮੰਤਰ ਦੇ ਅਰਥ ਆਉਂਦੇ ਹਨ?''

ਭੈਣ ਜੀ—''ਨਹੀਂ ਜੀ''

ਲੇਖਕ—'ਭੈਣ ਜੀ, ਜੇ ਤੁਸੀਂ ਇਸ ਤਰ੍ਹਾਂ ਹੋਰ ਸਾਰੀ ਆਯੂ ਹੀ ਮਾਲਾ ਫੇਰੀ ਜਾਓ, ਵੰਛਤ ਸੁਖ ਨਹੀਂ ਲੱਭ ਸਕਦਾ। ਗੁਰਮਤਿ ਵਿਚ, ਸੁਰਤ ਤੇ ਸ਼ਬਦ ਦਾ ਮੇਲ, ਹਉਮੈ ਦੀ ਕੰਧ ਨੂੰ ਤੋੜਦਾ ਹੈ। ਜੇ ਸ਼ਬਦ ਸੁਰਤ ਦਾ ਮੇਲ ਹੀ ਨਾ ਹੋਇਆ ਤਾਂ ਹਉਮੈ ਦੀ ਕੰਧ ਕਿੰਞ ਟੁਟੇ ਤੇ ਕਿਵੇਂ ਸੁਖ ਮਿਲੇ?

ਦਾਸ ਨੇ ਉਨ੍ਹਾਂ ਦੇ ਪਤੀ ਜੀ ਨੂੰ ਬੇਨਤੀ ਕੀਤੀ ਕਿ ''ਆਪ ਜੀ ਇਨ੍ਹਾਂ ਨੂੰ ਮੂਲ ਮੰਤਰ ਦੇ ਅਰਥ ਸਮਝਾਕੇ ਦ੍ਰਿੜ ਕਰਾਓ'' ਤੇ ਨਾਲ ਹੀ ਭੈਣ ਜੀ ਨੂੰ ਸੁਝਾਵ ਦਿੱਤਾ ਕਿ ਇਨ੍ਹਾਂ ਅਰਥਾਂ ਵਿਚ ਧਿਆਨ (ਸੁਰਤਿ) ਨੂੰ ਰਖ ਕੇ ਪਾਠ ਕਰੋ। ਫਿਰ ਵੇਖਣਾ ਕਿ ਮਨ ਠਹਿਰਦਾ ਹੈ ਕਿ ਨਹੀਂ? ਮੇਰੇ ਵੀਰ ਮਿਤਰ ਜੀ ਨੇ ਬਹੁਤ ਹੀ ਜ਼ੋਰ ਲਾਇਆ ਪਰ ਉਪਰੋਕਤ ਭੈਣ ਜੀ ਸਾਲਾਂ ਬਧੀ ਪਈ ਝਸ ਤੋਂ ਨਿਕਲ ਨਹੀਂ ਸਕੇ। ਹੁਣ ਵੀ ਉਹ ਉਸੇ ਤਰ੍ਹਾਂ ਤੋਤੇ ਰਟਨ ਵਾਂਗ, ਮਾਲਾ ਫੇਰ ਰਹੇ ਹਨ। ਮਸ਼ੀਨ ਵਾਂਗੂ ਸਿਮਰਨ ਕਰਨ ਨਾਲ, ਮਨ ਕਦੇ ਨਹੀਂ ਭਿੱਜ ਸਕਦਾ। ਸਿਮਰਨ ਵੇਲੇ ਮਨ, ਹਜੂਰੀ ਵਿਚ ਰਹਿਣਾ ਚਾਹੀਦਾ ਹੈ। ਸੁਰਤ ਦੇ ਅਭਿਆਸ ਨਾਲ ਸਿਮਰਨ ਫਲੀਭੂਤ ਹੁੰਦਾ ਹੈ। ਇਹ ਗਲ ਗੁਰਬਾਣੀ ਦੇ ਪਾਠ ਕਰਨ ਵੇਲੇ ਸਦਾ ਚੇਤੇ ਰਖਣੀ ਚਾਹੀਦੀ ਹੈ। ਜੇ ਪਾਠ ਵੇਲੇ ਧਿਆਨ ਕਿਤੇ ਤੇ ਰਸਨਾ ਕਿਤੇ ਹੈ, ਤਾਂ ਕਿਵੇਂ ਲਾਭ ਹੋਸੀ? ਲਾਭ ਤਦ ਹੀ ਹੈ ਜੇ ਗੁਰੂ ਦਰਸਾਈ ਬਿਧੀ ਅਨੁਸਾਰ ਨਾਮ ਜਪਿਆ ਜਾਏ।"

ਜਲਨ ਜਟ ਦੇ ਮਾਲਾ ਬਾਰੇ ਬੜੇ ਹਾਸ-ਰਸ ਵਾਲੇ ਸੁੰਦਰ ਬਚਨ ਜਗਤ ਪ੍ਰਸਿਧ ਹਨ—

**ਨਿਕੇ ਹੋਏ ਢੱਗੇ ਚਾਰੇ, ਵਡੇ ਹੋਏ ਹਲ ਵਾਹਿਆ ॥**
**ਬੁਢੇ ਹੋਏ ਮਾਲਾ ਫੜ ਲਈ, ਰਬ ਦਾ ਉਲਾਂਭਾ ਲਾਹਿਆ॥**
**ਵਡਾ ਕਿੱਕਰ ਵਢ ਕੇ ਜਪਮਾਲ ਬਣਾਇਆ ॥**
**ਉਚੇ ਟਿੱਬੇ ਬੈਠ ਕੇ ਠਾਹ ਠਾਹ ਵਜਾਇਆ ॥**
**ਲੋਕਾਂ ਦੀਆਂ ਜਪ-ਮਾਲੀਆਂ, ਜਲਣ ਦਾ ਜਪਮਾਲ ॥**
**ਸਾਰੀ ਉਮਰ ਜਪੇਂਦਿਆਂ, ਇਕ ਨ ਖੁਥਾ ਵਾਲ॥** [ਹੰਸ ਚੋਗ ਚੋਂ

ਮਾਲਾ ਕਈ ਪ੍ਰਕਾਰ ਦੀਆਂ ਹਨ। ਇਨ੍ਹਾਂ ਦੀਆਂ ਵਖ ਵਖ ਗਿਣਤੀਆਂ ਬਾਰੇ ਪੰਜਾਬੀ ਮਹਾਨ ਕੋਸ਼ (੧੯੬੦) ਵਿਚ ਪੰਨਾ ੩੭੮ ਉਤੇ ਵੇਰਵਾ ਦਿਤਾ ਗਿਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੮੮ ਉਤੇ ਅਸਲੀ ਮਾਲਾ ਬਾਰੇ ਜੋ ਸੇਧ ਦਿਤੀ ਹੈ, ਉਹ ਗੁਰਮਤਿ ਦਾ ਸਿਧਾਂਤ ਹੈ:—

**ਆਸਾ ਮਹਲਾ ੫ ॥**
**ਹਰਿ ਹਰਿ ਅਖਰ ਦੁਇ ਇਹ ਮਾਲਾ ॥**
**ਜਪਤ ਜਪਤ ਭਏ ਦੀਨ ਦਇਆਲਾ ॥੧॥**

**ਕਰਉ ਬੇਨਤੀ ਸਤਿਗੁਰ ਅਪੁਨੀ ॥**
**ਕਰਿ ਕਿਰਪਾ ਰਾਖਹੁ ਸਰਣਾਈ, ਮੋ ਕਉ ਦੇਹੁ ਹਰੇ ਹਰਿ ਜਪਨੀ॥੧॥ਰਹਾਉ॥**
**ਹਰਿ ਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ॥੨॥**
**ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥**
**ਸੋ ਜਨੁ ਇਤ ਉਤ ਕਤਹਿ ਨ ਡੋਲੈ ॥ ੩ ॥**
**ਕਹੁ ਨਾਨਕ ਜੋ ਰਾਚੈ ਨਾਇ ॥**
**ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥੧੯॥੨੦॥**

ਤੱਤ ਇਹ ਹੈ ਕਿ ਕਾਠ ਜਾਂ ਮਣਕਿਆਂ ਦੀ ਮਾਲਾ ਤਾਂ ਸਰੀਰ ਛੱਡਣ ਸਮੇਂ ਇਥੇ ਹੀ ਰਹਿ ਜਾਂਦੀ ਹੈ ਸੜ ਜਾਂਦੀ ਹੈ। ਇਸ ਲਈ ਅੰਤ ਸਮੇਂ ਨਾਲ ਜਾਣ ਵਾਲੀ ਮਾਲਾ ਬਾਰੇ ਗੁਰਦੇਵ ਪਿਤਾ ਜੀ ਵਲੋਂ ਦਿੱਤੀ ਅਗਵਾਈ ਅਥਵਾ ਅੰਤਮ-ਸੇਧ ਨੂੰ ਅਪਨਾਉਣਾ ਚਾਹੀਦਾ ਹੈ:–

**ਕਹੁ ਨਾਨਕ ਜੋ ਰਾਚੈ ਨਾਇ॥ ਹਰਿ ਮਾਲਾ ਤਾ ਕੈ ਸੰਗਿ ਜਾਇ॥**

ਮਾਲਾ ਤੇ ਸਿਮਰਨੀ ਦੇ ਆਕਾਰ ਵਿਚ ਫਰਕ ਹੁੰਦਾ ਹੈ; 'ਮਾਲਾ' ਲੰਮੀ ਤੇ 'ਸਿਮਰਨੀ' ਛੋਟੀ ਹੁੰਦੀ ਹੈ। ਹੱਥਾਂ ਨਾਲ ਨਿਰੀ ਮਾਲਾ ਫੇਰਨ ਨਾਲੋਂ ਗੁਰੂ ਘਰ ਦੇ ਲੰਗਰ ਦੀ ਸੇਵਾ ਤਪੜ ਝਾੜਨ ਆਦਿ ਦੀ ਸੇਵਾ ਕਰਨੀ ਵਧੇਰੇ ਲਾਹੇਵੰਦੀ ਹੈ।

**ਕਬੀਰ, ਮੇਰੀ ਜਾਤਿ ਕਉ, ਸਭੁ ਕੋ ਹਸਨੇਹਾਰੁ ॥**
**ਬਲਿਹਾਰੀ ਇਸ ਜਾਤਿ ਕਉ, ਜਿਹ ਜਪਿਓ ਸਿਰਜਨਹਾਰੁ ॥ ੨ ॥**

**ਪਦ ਅਰਥ:** ਜਾਤਿ ਕਉ=ਜਾਤ ਨੂੰ । ਸਭੁ ਕੋ=ਹਰ ਕੋਈ। ਹਸਨੇਹਾਰੁ=ਹਾਸੀ ਉਡਾਣ ਵਾਲਾ, ਮਖੌਲ ਕਰਨ ਵਾਲਾ। ਬਲਿਹਾਰੀ=ਸਦਕੇ, ਕੁਰਬਾਨ। ਜਿਹ=ਜਿਸ (ਜੁਲਾਹ ਜ਼ਾਤੀ ਵਿਚ)। ਸਿਰਜਨ ਹਾਰੁ=ਸ੍ਰਿਸ਼ਟੀ ਪੈਦਾ ਕਰਨ ਵਾਲਾ ਕਰਤਾਰ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਹੇ ਲੋਕੋ!) ਮੇਰੀ ਜ਼ਾਤ (ਦਾ ਨਾਂ ਸੁਣਕੇ) ਹਰ ਕੋਈ ਹਸਣ ਵਾਲਾ ਭਾਵ ਹਾਸੀ-ਮਖੌਲ ਕਰਨ ਵਾਲਾ ਹੈ। (ਪਰ ਮੈਂ) ਇਸ ਜ਼ਾਤ ਤੋਂ ਸਦਕੇ ਹਾਂ ਜਿਸ (ਜ਼ਾਤ ਵਿਚ ਪੈਦਾ ਹੋ ਕੇ ਮੈਂ ਉਸ) ਸਿਰਜਨਹਾਰ (ਕਰਤਾਰ) ਨੂੰ ਜਪਿਆ ਹੈ (ਅਤੇ ਅਹੰਕਾਰ ਨਹੀਂ ਹੋਇਆ ਹੈ)।੨।

## ਸਾਰਥਕ ਵੀਚਾਰ

ਜੁਲਾਹਿਆਂ ਬਾਰੇ ਇਕ ਕਹਾਵਤ ਜਗਤ ਪ੍ਰਸਿਧ ਹੈ ਕਿ ਇਕ ਵਾਰੀ ਦਸ ਜੁਲਾਹੇ ਨਦੀ ਪਾਰ ਕਰਨ ਮਗਰੋਂ ਆਪਣੀ ਗਿਣਤੀ ਕਰਨ ਲਗੇ ਤਾਂ ਜੋ ਪਤਾ ਲਗ ਜਾਏ ਕਿ ਨਦੀ ਵਿਚ ਕੋਈ ਡੁਬਿਆ ਤਾਂ ਨਹੀਂ। ਜਦੋਂ ਗਿਣਤੀ ਕਰਨ ਲਗੇ ਤਾਂ ਗਿਣਨ ਵਾਲਾ ਨੌਂ ਬੰਦਿਆਂ ਦੀ ਗਿਣਤੀ ਕਰਦਾ ਰਿਹਾ ਪਰ ਆਪਣੇ ਆਪ ਨੂੰ ਗਿਣਨਾ ਹੀ ਛਡਦਾ ਰਿਹਾ। ਉਹ ਕਹਿਣ ਲੱਗਾ- ਭਾਈਓ! ਇਕ ਬੰਦਾ ਡੁਬ ਗਿਆ ਹੈ। ਸਾਰੇ ਜੁਲਾਹੇ ਰੋਣ ਲਗ ਪਏ। ਕੁਦਰਤ ਦੀ ਨੇਤ ਨਾਲ ਇਕ ਰਾਹੀ ਉਥੋਂ ਲੰਘਿਆ ਤਾਂ ਉਸ ਨੇ ਪੁਛਿਆ ਭਾਈ! ਤੁਸੀਂ ਕਿਉਂ ਰੋ ਰਹੇ ਹੋ? ਤਾਂ ਆਗੂ ਨੇ ਕਹਿਆ ਕਿ ਅਸੀਂ ਦਸ ਬੰਦਿਆਂ ਨੇ ਨਦੀ ਤੋਂ ਪਾਰ ਹੋਣਾ ਸੀ, ਨੌਂ ਪਾਰ ਹੋ ਗਏ ਹਾਂ, ਤੇ

ਦਸਵਾਂ ਬੰਦਾ ਡੁਬ ਗਿਆ ਹੈ। ਉਹ ਰਾਹੀ ਸਿਆਣਾ ਸੀ, ਉਸ ਨੇ ਜਦੋਂ ਗਿਣਤੀ ਕੀਤੀ ਤਾਂ ਗਿਣਤੀ ਠੀਕ ਦਸ ਸੀ। ਸੋ ਜੁਲਾਹਿਆਂ ਨੂੰ ਵਿਹਾਰ ਅਥਵਾ ਹਿਸਾਬ ਕਰਨਾ ਘਟ ਹੀ ਆਉਂਦਾ ਸੀ।

ਪ੍ਰਭੂ ਦੇ ਦਰਬਾਰ ਵਿਚ ਪੜ੍ਹੇ, ਅਨਪੜ੍ਹੇ, ਉਚੀ ਜਾਂ ਨੀਵੀ ਜ਼ਾਤ ਵਾਲੇ ਲਈ ਕੋਈ ਵਿਤਕਰਾ ਨਹੀਂ, ਉਥੇ ਉਤਮ ਪਦਵੀ ਉਸ ਨੂੰ ਪ੍ਰਾਪਤ ਹੁੰਦੀ ਹੈ, ਜੋ ਪਰਮੇਸ਼ਰ ਦਾ ਨਾਮ ਜਪਦਾ ਹੈ:—

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**

**ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ॥** [ਪੰਨਾ ੭੩੩

ਸੋ ਗੁਰੂ ਘਰ ਦਾ ਵਿਲਖਣ ਸਿਧਾਂਤ ਇਹ ਹੈ:—

**ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਾਤ ਹੋਇ॥** [ਪੰਨਾ ੧੧੫੦

**ਕਬੀਰ, ਡਗਮਗ ਕਿਆ ਕਰਹਿ, ਕਹਾ ਡੁਲਾਵਹਿ ਜੀਉ ॥**

**ਸਰਬ ਸੂਖ ਕੋ ਨਾਇਕੋ, ਰਾਮਨਾਮ ਰਸੁ ਪੀਓ ॥ ੩ ॥**

**ਪਦ ਅਰਥ:** ਡਗਮਗ=ਡਾਵਾਂਡੋਲ। ਕਹਾ ਡੁਲਾਵਹਿ=ਕਿਉਂ ਚਿਤ ਡਾਵਾਂ ਡੋਲ ਕਰਦਾ ਹੈਂ। ਜੀਉ=ਚਿਤ। ਸਰਬ ਸੂਖ ਕੋ=ਸਾਰੇ ਸੁਖਾਂ ਦਾ। ਨਾਇਕੋ=ਨਾਇਕੁ, ਮਾਲਕ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਹੇ ਭਾਈ! ਤੂੰ) ਕਿਉਂ ਡਾਵਾਂਡੋਲ ਹੁੰਦਾ ਹੈਂ (ਅਤੇ ਆਪਣਾ) ਜੀਉ ਕਿਉਂ ਡੁਲਾਉਂਦਾ ਹੈਂ?। (ਜਿਹੜਾ) ਸਾਰੇ ਸੁਖਾਂ ਦਾ ਮਾਲਕ ਹੈ (ਉਸ) ਰਾਮਨਾਮ ਦਾ ਰਸ ਪੀ।੩।

## ਸਾਰਥਕ ਵੀਚਾਰ

ਮਨੁੱਖੀ ਮਨ ਮਾਇਆ ਤੇ ਪਦਾਰਥਾਂ ਦੀ ਪਕੜ ਕਾਰਨ ਡਗਮਗਾਉਂਦਾ ਰਹਿੰਦਾ ਹੈ ਭਾਵ ਡਾਵਾਂਡੋਲ ਹੋਇਆ ਰਹਿੰਦਾ ਹੈ। ਇਹਨਾਂ ਤੋਂ ਉਪਰ ਉਠਣ ਦਾ ਇਕੋ ਇਕ ਮਾਰਗ ਹੈ। ਸਾਰੇ ਸੁਖਾਂ ਦਾ ਦਾਤਾ ਸਤਿਗੁਰੂ ਹੈ ਉਸ ਪਾਸੋਂ ਅੰਮ੍ਰਿਤ ਨਾਮ ਦਾ ਪਿਆਲਾ ਲੈ ਕੇ ਪੀਤਿਆਂ ਤ੍ਰਿਪਤੀ ਹੋ ਜਾਂਦੀ ਹੈ। ਗੁਰੂ ਪਾਤਿਸ਼ਾਹ ਮਨ ਨੂੰ ਆਦੇਸ਼ ਦਿੰਦੇ ਹਨ ਕਿ ਹੇ ਮਨ! ਤੂੰ ਕਲਜੁਗ ਵਿਚ ਕਰਮਕਾਂਡਾਂ ਵਲ ਨਾ ਦੌੜ, ਅੰਮ੍ਰਿਤ ਨਾਮ ਨੂੰ ਪੀ:—

**ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥**

**ਆਨ ਸਾਦ ਬਿਸਾਰਿ ਹੋਛੇ, ਅਮਰੁ ਜੁਗੁ ਜੁਗੁ ਜੀਉ॥** [ਪੰਨਾ ੧੦੦੭

**ਕਬੀਰ, ਕੰਚਨ ਕੇ ਕੁੰਡਲ ਬਨੇ, ਊਪਰਿ ਲਾਲ ਜੜਾਉ ॥**

**ਦੀਸਹਿ ਦਾਧੇ ਕਾਨ ਜਿਉ, ਜਿਨ ਮਨਿ ਨਾਹੀ ਨਾਉ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੀਸਹਿੰ, ਜਿਉਂ, ਨਾਹੀਂ, ਨਾਉਂ।

**ਪਦ ਅਰਥ:** ਕੰਚਨ ਕੇ=ਸੋਨੇ ਦੇ। ਕੁੰਡਲ=ਕੰਨਾਂ ਵਿਚ ਪਾਣ ਵਾਲੇ (ਮੁੰਦੇ, ਵਾਲੇ, ਬੁੰਦੇ)। ਊਪਰਿ=(ਉਨ੍ਹਾਂ ਕੁੰਡਲਾਂ ਦੇ) ਉਤੇ। ਲਾਲ ਜੜਾਉ=ਲਾਲਾਂ ਦਾ ਜੜ੍ਹਾਵਾ (ਨਗ ਲਗੇ ਹੋਏ)। ਦੀਸਹਿ=ਦਿਸਦੇ ਹਨ। ਦਾਧੇ=ਸੜੇ ਹੋਏ। ਕਾਨ=ਕਾਨੇ। ਜਿਉ=ਜਿਵੇਂ। ਮਨਿ=ਮਨ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਜੇ) ਸੋਨੇ ਦੇ ਕੁੰਡਲ (ਵਾਲੇ) ਬਣੇ ਹੋਏ ਹੋਣ (ਅਤੇ ਉਨ੍ਹਾਂ) ਉਤੇ ਲਾਲ (ਨੱਗ) ਜੜ੍ਹੇ ਹੋਣ, (ਪਰ) ਜਿਨ੍ਹਾਂ (ਮਨੁੱਖਾਂ ਦੇ) ਮਨ ਵਿਚ ਪਰਮਾਤਮਾ ਦਾ ਨਾਮ ਨਹੀਂ (ਵਸਦਾ, ਉਹ ਸੋਨੇ ਦੇ ਕੁੰਡਲ) ਸੜੇ ਹੋਏ ਕਾਨਿਆਂ ਵਾਂਗ ਦਿਸਦੇ ਹਨ।੪।

## ਸਾਰਥਕ ਵੀਚਾਰ

ਨਾਮ ਤੋਂ ਬਿਨਾ ਜਿਤਨਾ ਹਾਰ-ਸ਼ਿੰਗਾਰ ਕੀਤਾ ਜਾਂਦਾ ਹੈ ਉਹ ਸੜੇ ਹੋਏ ਕਾਨਿਆਂ ਸਮਾਨ ਹੁੰਦਾ ਹੈ ਜੋ ਉਪਰੋਂ ਤਾਂ ਲਿਸ਼ਕਦੇ ਹਨ ਪਰ ਵਿਚੋਂ ਸੁਆਹ ਹੋ ਜਾਂਦੇ ਹਨ। ਭਾਵ ਮਾਇਆਧਾਰੀ ਮਨੁੱਖ ਪ੍ਰਭੂ ਤੋਂ ਵੇਮੁਖ ਹੋ ਕੇ ਅੰਦਰੋਂ ਸਾਹਸਹੀਣ ਹੁੰਦੇ ਹਨ ਪਰ ਬਾਹਰੋਂ ਗਹਿਣੇ ਪਾ ਕੇ ਚਮਕੇ ਹੋਏ ਦਿਸਦੇ ਹਨ। ਇਹ ਸ਼ਿੰਗਾਰ ਮਿਰਤਕਾਂ ਵਾਲਾ ਹੈ। ਗੁਰਬਾਣੀ ਵਿਚ ਨਿਤ ਪੜਦੇ ਹਾਂ- ''ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥'' (ਪੰਨਾ ੨੪੦) ਸੋ, ਨਾਮ ਤੋਂ ਸਖਣਾ ਜੀਵਨ ਕਿਸੇ ਕੰਮ ਦਾ ਨਹੀਂ ਹੁੰਦਾ।

**ਕਬੀਰ, ਐਸਾ ਏਕੁ ਆਧੁ, ਜੋ ਜੀਵਤ ਮਿਰਤਕੁ ਹੋਇ ॥**
**ਨਿਰਭੈ ਹੋਇ ਕੈ ਗੁਨ ਰਵੈ, ਜਤ ਪੇਖਉ ਤਤ ਸੋਇ ॥ ੫ ॥**

**ਪਦ ਅਰਥ:** ਏਕ ਆਧੁ=ਇਕ ਅੱਧ ਹੀ। ਜੀਵਤ=ਜੀਉਂਦਿਆਂ ਹੀ। ਮਿਰਤਕੁ ਹੋਇ=ਮੁਰਦਾ ਹੋ ਜਾਂਦਾ ਹੈ। ਨਿਰਭੈ ਹੋਇ ਕੈ=ਭੈ ਤੋਂ ਰਹਿਤ ਹੋ ਕੇ। ਗੁਨ ਰਵੈ=(ਪ੍ਰਭੂ ਦੇ) ਗੁਣਾਂ ਦਾ ਉਚਾਰਨ ਕਰਦਾ ਹੈ। ਜਤ ਦੇਖਉ=ਜਿਧਰ ਵੇਖੋ। ਤਤ=ਉਧਰ। ਸੋਇ=ਉਹੀ (ਇਕ ਪ੍ਰਭੂ) ਦਿਸੇ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ ਸੰਸਾਰ ਵਿਚ ਕੋਈ) ਇਕ ਅਧਾ ਅਜਿਹਾ (ਮਨੁੱਖ ਹੁੰਦਾ ਹੈ ਜਿਹੜਾ) ਜੀਉਂਦਿਆਂ ਮੁਰਦਾ ਹੋ ਜਾਂਦਾ (ਭਾਵ ਜੀਵਤ ਭਾਵ ਤੋਂ ਮਰਦਾ ਹੈ)। (ਅਤੇ ਉਹ) ਭੈ ਰਹਿਤ ਹੋ ਕੇ (ਪਰਮਾਤਮਾ ਦੇ) ਗੁਣ ਗਾਇਨ ਕਰਦਾ ਹੈ, (ਫਿਰ) ਜਿਸ ਪਾਸੇ ਵੇਖੇ ਉਧਰ ਹੀ ਉਸ (ਨੂੰ ਪ੍ਰਭੂ ਦਿਸਦਾ ਹੈ)।੫।

## ਸਾਰਥਕ ਵੀਚਾਰ

ਜੀਵਦਿਆਂ ਮੁਰਦਾ ਹੋਣ ਦਾ ਭਾਵ ਨਿਮਰਤਾ ਵਾਲਾ ਹਉਂ ਤੋਂ ਰਹਿਤ ਜੀਵਨ ਹੈ। ਵਾਸਤਵ ਵਿਚ ਮੈਂ ਮੇਰੀ ਤੋਂ ਮਰਨਾ ਹੀ ਦੁਨਿਆਵੀ ਸੁਖਾਂ, ਵਿਸ਼ੇ ਵਿਕਾਰਾਂ ਦਾ ਤਿਆਗ ਹੈ। ਪਰਮੇਸ਼ਰ ਤੋਂ ਬਿਨਾ ਕਿਸੇ ਦਾ ਆਸਰਾ ਨਾ ਤਕਣਾ, ਪ੍ਰੇਮਾ-ਭਗਤੀ ਵਿਚ ਲੀਨ ਰਹਿਣਾ ਤੇ ਦੁਨਿਆਵੀ ਪਦਾਰਥਾਂ ਵਲੋਂ ਬੇ-ਰੁਖੀ ਹੋਣੀ ਪਰਮੇਸ਼ਰ ਦੇ ਗੁਣ ਗਾਉਣੇ, ਇਹ ਗੁਣ 'ਜੀਵਤ-ਭਾਵ' ਤੋਂ ਮਰਨ ਦੇ ਪ੍ਰਤੀਕ ਹਨ।

ਲੋਕ-ਲਾਜ ਦਾ ਡਰ ਤਿਆਗ ਕੇ ਪਰਮੇਸ਼ਰ ਪਰਾਇਣ ਹੋ ਜਾਣਾ ਅਤੇ ਉਸ ਮਾਲਕ ਦੇ ਗੁਣ ਗਾਇਨ ਕਰਨੇ, ਅਥਵਾ ਉਸ ਦੇ ਦਰਸ਼ਨ ਕਰਨੇ ਹੀ ਜੀਵਤ-ਭਾਵ ਤੋਂ ਮਰਨਾ ਹੈ।

ਗੁਰਬਾਣੀ ਵਿਚ ਜੀਵਤ ਭਾਵ ਤੋਂ ਮਰਨ ਦੇ ਬੇਅੰਤ ਪ੍ਰਮਾਣ ਮਿਲਦੇ ਹਨ। ਇਥੇ ਪਾਠਕਾਂ ਦੀ ਜਾਣਕਾਰੀ ਲਈ ਕੇਵਲ ਦੋ ਪ੍ਰਮਾਨ ਦਿੱਤੇ ਜਾਂਦੇ ਹਨ:—

੧. **ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ॥੧॥** [ਪੰਨਾ ੧੩੯

੨. **ਜੀਵਤੁ ਮਰੈ, ਮਰੈ ਫੁਨਿ ਜੀਵੈ, ਤਾ ਮੋਖੰਤਰੁ ਪਾਏ ॥** [ਪੰਨਾ ੫੫੦

**ਕਬੀਰ, ਜਾ ਦਿਨ ਹਉ ਮੂਆ, ਪਾਛੈ ਭਇਆ ਅਨੰਦੁ ॥**
**ਮੋਹਿ ਮਿਲਿਓ ਪ੍ਰਭੁ ਆਪਨਾ, ਸੰਗੀ ਭਜਹਿ ਗੋੁਬਿੰਦੁ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਭਜਹਿੰ। **ਬਿੰਦੀ ਰਹਿਤ:** ਜਾ। **ਨੋਟ:** 'ਗੋੁਬਿੰਦ' ਨੂੰ 'ਗੁਬਿੰਦ' ਉਚਾਰਨਾ ਹੈ।

**ਪਦ ਅਰਥ:** ਜਾ ਦਿਨ=ਜਿਸ ਦਿਨ। ਹਉ=ਮੈਂ। ਪਾਛੈ=ਪਿਛੋ। ਭਇਆ=ਹੋਇਆ। ਸੰਗੀ=ਸਾਥੀ। ਭਜਹਿ=ਭਜਦੇ, ਸਿਮਰਦੇ ਹਨ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ) ਜਿਸ ਦਿਨ ਮੇਰਾ ਮਨ (ਮੈਂ ਮੈਂ ਕਰਨ ਵਾਲਾ ਸੁਭਾਉ) ਮਰ ਗਿਆ ਪਿਛੇ ਅਨੰਦ ਹੋ ਗਿਆ। ਮੈਨੂੰ ਆਪਣਾ ਪ੍ਰਭੂ ਮਿਲ ਪਿਆ (ਅਤੇ ਮੇਰੇ) ਸਾਥੀ (ਭਾਵ ਗਿਆਨ ਇੰਦਰੇ ਵੀ ਉਸ) ਪ੍ਰਿਥਵੀ ਦੇ ਪਾਲਕ (ਪਰਮਾਤਮਾ) ਨੂੰ ਸਿਮਰਦੇ ਹਨ।੬।

## ਸਾਰਥਕ ਵੀਚਾਰ

"ਮੈਂ ਮੈਂ"ਦਾ ਮਾਰਨਾ ਬਹੁਤ ਔਖਾ ਹੈ। ਸਾਰੇ ਦੁਖਾਂ ਦਾ ਮੂਲ ਕਾਰਨ ਹੀ 'ਹਉਂ' ਹੈ। ਗੁਰਬਾਣੀ ਅੰਦਰ ਅੰਕਿਤ ਹੈ:—

**ਹਉਮੈ ਮੇਰਾ ਵਡ ਰੋਗੁ ਹੈ, ਵਿਚਹੁ ਠਾਕਿ ਰਹਾਇ॥** [ਪੰਨਾ ੭੫੬

ਜਦੋਂ ''ਮੈਂ'' ਚਲੀ ਜਾਵੇ ਤਾਂ ਹਿਰਦੇ ਅੰਦਰੋਂ'ਤੂੰ ਤੂੰ'ਦੀ ਨਿਰੰਤਰ ਧੁਨੀ ਉਠਦੀ ਹੈ, ਜੋ ਅਨੰਦਦਾਇਕ ਹੁੰਦੀ ਹੈ। ਜਦੋਂ ਮਨ ਰਾਜਾ ਕਾਬੂ ਆ ਗਿਆ, ਗਿਆਨ ਇੰਦ੍ਰੇ ਸੁਤੇ ਹੀ ਵਸ ਵਿਚ ਆ ਗਏ ਅਤੇ ਓਹ ਵੀ ਵਾਹਿਗੁਰੂ ਵਾਹਿਗੁਰੂ ਜਪਣ ਲਗ ਪਏ। ਗੁਰਵਾਕ ਹਨ:—

**ਆਪੁ ਗਇਆ ਤਾਂ ਆਪਹਿ ਭਏ ॥** [ਪੰਨਾ ੨੦੨

ਮਨੁੱਖ ਬੇਸ਼ਕ ਸੁਖਾਂ ਦੇ ਹਜਾਰਾਂ ਸਾਧਨ ਕਰ ਲਏ ਪਰ ਜਿਤਨਾ ਚਿਰ ਇਸ ਦੇ ਅੰਦਰੋਂ ਹਉਮੈ ਦਾ ਅਭਾਵ ਨਹੀਂ ਹੁੰਦਾ, ਦੇਹ ਅਭਿਆਸ ਨਾਸ ਨਹੀਂ ਹੁੰਦਾ, ਉਦੋਂ ਤਕ ਮਨੁਖ ਆਤਮਿਕ ਸੁਖ, ਨਾਮ ਦੀ ਪ੍ਰਾਪਤੀ ਵਲੋਂ ਸਖਣਾ ਹੀ ਰਹਿੰਦਾ ਹੈ। ਇਸ ਸਲੋਕ ਵਿਚ 'ਸਾਥੀ' ਤੋਂ ਭਾਵ ਸੰਸਾਰਕ ਸਾਥੀ ਨਹੀਂ, ਮਨੁੱਖ ਦੇ ਸਾਥੀ, ਇਸ ਦੇ ਗਿਆਨ ਇੰਦਰੇ ਹਨ।

**ਕਬੀਰ, ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥ ੭ ॥**

**ਪਦ ਅਰਥ:** ਹਮ ਤਜਿ=ਮੈਨੂੰ ਛੱਡ ਕੇ। ਭਲੋ=ਭਲਾ, ਚੰਗਾ। ਸਭੁ ਕੋਇ=ਸਭ ਕੋਈ, ਹਰੇਕ ਜੀਵ। ਜਿਨਿ=ਜਿਸ (ਮਨੁੱਖ) ਨੇ। ਐਸਾ ਕਰਿ=ਇਸ ਤਰ੍ਹਾਂ ਕਰਕੇ। ਬੂਝਿਆ=ਸਮਝ ਲਿਆ। ਸੋਇ=ਉਹੀ।੭।

**ਅਰਥ:** ਕਬੀਰ (ਜੀ ਆਖਦੇ ਹਨ ਕਿ ਗੋਬਿੰਦ ਦੇ ਭਜਨ ਨਾਲ ਸੋਝੀ ਆਈ ਹੈ ਕਿ) ਮੈਂ ਸਭ ਤੋਂ ਮਾੜਾ ਹਾਂ, ਮੈਂ (ਹੰਕਾਰ) ਨੂੰ ਛੱਡ ਕੇ ਹਰੇਕ (ਜੀਵ) ਚੰਗਾ ਹੈ। ਜਿਸ (ਮਨੁੱਖ) ਨੇ ਇਸ ਤਰ੍ਹਾਂ (ਨਿਮਰਤਾ ਧਾਰਨ) ਕਰਕੇ ਸਮਝਿਆ ਹੈ, (ਸਹੀ ਅਰਥਾਂ ਵਿਚ) ਓਹੀ ਸਾਡਾ ਮਿੱਤਰ ਹੈ।੭।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਭਗਤ ਜੀ ਨੇ ਨਿਮਰਤਾ ਦਾ ਸਬਕ ਸਿਖਾਇਆ ਹੈ। ਕਈ ਵਾਰੀ ਜਦੋਂ ਮਨੁੱਖ ਨੂੰ ਥੋੜੀ ਜਿਹੀ ਵਡਿਆਈ ਮਿਲ ਜਾਂਦੀ ਹੈ, ਜਾਂ ਧਨ ਕਰਕੇ ਸੌਖਾ ਹੋ ਜਾਂਦਾ ਹੈ, ਗਿਆਨ ਦੀ ਸੋਝੀ ਨਹੀਂ ਆਉਂਦੀ ਹੈ ਤਾਂ ਬਜਾਏ ਸ਼ੁਕਰਾਨੇ ਦੇ, ਆਪਣੇ ਆਪ ਨੂੰ ਸਭ ਤੋਂ ਸਿਆਣਾ ਸਮਝਣ ਲਗ ਜਾਂਦਾ ਹੈ। ਜਿਵੇਂ ਵਾਕ ਹਨ:–

**(੧) ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕਉ ਲਗ ਮਾਤ॥**

**ਮਨਸਾ ਬਾਚਾ ਕਰਮਨਾ, ਮੈ ਦੇਖੇ ਦੋਜਕ ਜਾਤ ॥** [ਪੰਨਾ ੧੧੦੫

**(੨) ਪੰਡਿਤ ਗੁਣੀ ਸੂਰ ਹਮ ਦਾਤੇ, ਏਹਿ ਕਹਹਿ ਬਡ ਹਮ ਹੀ॥** [ਪੰਨਾ ੩੩੪

ਹਉਂ ਦੇ ਆਸਰੇ ਹੰਕਾਰ ਵਧਦਾ ਹੈ। ਇਸ ਲਈ ਆਪਣੇ ਆਪ ਨੂੰ ਸਭ ਤੋਂ ਨੀਵਾ ਸਮਝਣ ਵਿਚ ਹੀ ਆਤਮਿਕ ਅਨੰਦ ਹੈ।

ਤੱਤ ਇਹ ਹੈ ਕਿ ਨਿਮਰ-ਭਾਵੀ ਜੀਵ ਉਤੇ ਪ੍ਰਭੂ ਸਦਾ ਮਿਹਰ ਦੀ ਨਜ਼ਰ ਕਰਦਾ ਹੈ।

**ਕਬੀਰ, ਆਈ ਮੁਝਹਿ ਪਹਿ, ਅਨਿਕ ਕਰੇ ਕਰਿ ਭੇਸ ॥**

**ਹਮ ਰਾਖੇ ਗੁਰ ਆਪਨੇ, ਉਨਿ ਕੀਨੋ ਆਦੇਸੁ ॥ ੮ ॥**

**ਪਦ ਅਰਥ**: ਆਈ=ਛਲਣ ਆਈ। ਮੁਝੈ ਪਹਿ=ਮੇਰੇ ਪਾਸ। ਅਨਿਕ=ਅਨੇਕ ਤਰ੍ਹਾਂ ਦੇ। ਕਰਿ ਭੇਸ=ਭੇਖ (ਭਾਵ ਕਈ ਰੂਪ) ਬਣਾ ਕੇ। ਰਾਖੇ=ਬਚਾਅ ਲਏ। ਉਨਿ=ਉਸ (ਮਾਇਆ) ਨੇ। ਕੀਨੋ ਆਦੇਸ=ਨਮਸਕਾਰ ਕੀਤੀ।

**ਅਰਥ**: ਕਬੀਰ (ਜੀ ਦਸਦੇ ਹਨ ਕਿ) ਅਨੇਕ ਪ੍ਰਕਾਰ ਦੇ ਰੂਪ ਬਣਾ ਕੇ ਮੇਰੇ ਪਾਸ (ਮਾਇਆ ਛਲਣ ਲਈ) ਆਈ (ਪਰ) ਮੈਨੂੰ ਆਪਣੇ ਗੁਰੂ ਨੇ (ਉਸ ਮਾਇਆ ਦੇ ਛੱਲ ਤੋਂ) ਬਚਾ ਲਿਆ (ਅਤੇ) ਉਸ (ਮਾਇਆ) ਨੇ ਮੈਨੂੰ ਨਮਸਕਾਰ ਕੀਤੀ।

## ਅਰਥ ਭੇਦ ਅਤੇ ਨਿਰਣੈ

**ਕਬੀਰ ਆਈ ਮੁਝਹਿ ਪਹਿ, ਅਨਿਕ ਕਰੇ ਕਰਿ ਭੇਸ ॥**

ਵਖ ਵਖ ਅਰਥ:

੧. ਮਾਇਆ ਆਈ। [ਸ਼ਬਦਾਰਥ

੨. ਕਬੀਰ ਮੇਰੇ ਪਾਸ਼ ਮਾਯਾ ਆਈ ਅਨੇਕ ਭੇਸ ਕਰਕੇ। [ਗਿ. ਬਿਸ਼ਨ ਸਿੰਘ ਤੇ ਹੋਰ ਟੀਕਾਕਾਰ

੩. ਹੇ ਕਬੀਰ! (ਇਹ ਹਉਮੈ ਜਿਵੇਂ ਹੋਰਨਾਂ ਨੂੰ ਭਰਮਾਣ ਆਉਂਦੀ ਹੈ ਤਿਵੇਂ) ਮੇਰੇ ਕੋਲ ਭੀ ਕਈ ਸ਼ਕਲਾਂ ਵਿਚ ਆਈ। [ਦਰਪਣ ਅਤੇ ਸਿ. ਸ.

**ਨਿਰਣੈ**: ਇਥੇ 'ਆਈ' ਦਾ ਭਾਵ 'ਹਉਮੈ' ਨਹੀਂ, ਜਿਵੇਂ ਕਿ ਦਰਪਣ ਦੇ ਕਰਤਾ ਨੇ ਕੀਤੇ ਹਨ। ਸਿਧਾਂਤਕ ਸਟੀਕ ਬਹੁਤੀਆਂ ਥਾਵਾਂ ਤੇ ਦਰਪਣ ਵਾਲੇ ਅਰਥ ਦਿੰਦਾ ਹੈ। ਗੁਰਬਾਣੀ ਵਿਚ ਹਉਮੈ ਦਾ ਵੇਸ ਕਰਕੇ ਆਉਣਾ ਕਿਤੇ ਨਹੀਂ ਮਿਲਦਾ ਪਰ ਮਾਇਆ ਬਾਰੇ ਗੁਰਬਾਣੀ ਵਿਚ ਅਜਿਹੇ ਪ੍ਰਮਾਣ ਮਿਲਦੇ ਹਨ:–

**੧. ਵੇਸ ਕਰੇ ਬਹੁ ਰੂਪ ਦਿਖਾਵੈ ॥**

ਗ੍ਰਿਹਿ ਬਸਨਿ ਨ ਦੇਈ, ਵਖਿ ਵਖਿ ਭਰਮਾਵੈ ॥ [ਪੰਨਾ ੩੭੧

੨. ਮਾਇਆ ਬਿਆਪਤ ਬਹੁ ਪਰਕਾਰੀ ।।

ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥ [ਪੰਨਾ ੧੮੨

ਭਗਤ ਜੀ ਨੇ ਗੋਂਡ ਰਾਗ ਵਿਚ ਮਾਇਆ ਦੇ ਪ੍ਰਭਾਵਾਂ ਨੂੰ ਇਉਂ ਨਿਰੂਪਣ ਕੀਤਾ ਹੈ:–

ਸੋਹਾਗਨਿ ਭਵਨ ਤ੍ਰੈ ਲੀਆ ॥ ਦਸ ਅਠ ਪੁਰਾਣ ਤੀਰਥ ਰਸ ਕੀਆ ॥

ਬ੍ਰਹਮਾ ਬਿਸਨੁ ਮਹੇਸਰ ਬੇਧੇ ॥ ਬਡੇ ਭੂਪਤਿ ਰਾਜੇ ਹੈ ਛੇਧੇ ॥... [ਪੰਨਾ ੮੭੨

## ਸਾਰਥਕ ਵੀਚਾਰ

ਮਾਇਆ ਅਨੇਕ ਪ੍ਰਕਾਰ ਦੇ ਵਲ ਛਲ ਕਰਦੀ ਹੈ। ਕਦੇ ਕਿਸੇ ਰੂਪ ਵਿਚ, ਕਦੇ ਕਿਸੇ ਰੂਪ ਵਿਚ। ਮੋਹ, ਮਾਣ, ਵਡਿਆਈ ਸ੍ਰੇਸ਼ਟ ਗੁਣਾਂ ਦੀ ਰਾਸਿ, ਚੰਗੀ ਇਸਤ੍ਰੀ ਤੇ ਚੰਗੀ ਸੰਤਾਨ, ਸੰਸਾਰ ਦੀ ਵਾਹ ਵਾਹ ਇਹਨਾਂ ਸਾਰਿਆਂ ਵਿਚ ਮਾਇਆ ਲੁਕੀ ਹੋਈ ਹੈ। ਇਸ ਦੇ ਪ੍ਰਭਾਵਾਂ ਤੋਂ ਬਚਣਾ ਆਪਣੇ ਵਸ ਦੀ ਗਲ ਨਹੀਂ। ਪਰਮਾਤਮਾ ਦੀ ਮਿਹਰ ਹੀ ਇਸ ਦੇ ਹਾਵ-ਭਾਵ ਤੋਂ, ਇਸ ਦੇ ਜਾਲ ਵਿਚ ਫਸਣ ਤੋਂ ਬਚਾਅ ਸਕਦੀ ਹੈ। ਫਿਰ ਇਹ ਦਾਸੀ ਬਣ ਜਾਂਦੀ ਹੈ। ਗੁਰਵਾਕ ਹਨ:–

ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ॥

ਜੋ ਤੂੰ ਕਹਹਿ ਸੁ ਕਾਰ ਕਮਾਵਾ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ॥ [ਪੰਨਾ ੩੭੦

ਕਬੀਰ ਜੀ ਦੇ ਮਾਇਆ ਬਾਰੇ ਹੋਰ ਵੀ ਬਚਨ ਹਨ:–

ਨਾਕਹੁ ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ ॥

ਕਹੁ ਕਬੀਰ ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ॥ [ਪੰਨਾ ੪੭੬

ਇਸ ਤਰ੍ਹਾਂ, ਗੁਰੂ ਦੀ ਕਿਰਪਾ ਹੋਈ, ਮਾਇਆ ਛਲ ਨਹੀਂ ਸਕੀ, ਨਮਸਕਾਰ ਕਰਕੇ ਚਲੀ ਗਈ।

**ਕਬੀਰ, ਸੋਈ ਮਾਰੀਐ, ਜਿਹ ਮੂਐ ਸੁਖੁ ਹੋਇ ॥**
**ਭਲੋ ਭਲੋ ਸਭੁ ਕੋ ਕਹੈ, ਬੁਰੋ ਨ ਮਾਨੈ ਕੋਇ ॥ ੯ ॥**

**ਪਦ ਅਰਥ:** ਸੋਈ=ਉਸ (ਮਾਈ, ਮਾਇਆ ਰੂਪ ਹੰਗਤਾ) ਨੂੰ। ਮਾਰੀਐ=ਮਾਰਨਾ ਚਾਹੀਦਾ ਹੈ। ਜਿਹ ਮੂਏ=ਜਿਸ ਦੇ ਮਰਨ ਨਾਲ। ਭਲੋ ਭਲੋ=ਚੰਗਾ ਹੈ, ਭਲਾ-ਲੋਕ ਹੈ। ਸਭੁ ਕੋ=ਸਭ ਕੋਈ, ਹਰੇਕ। ਬੁਰੋ=ਬੁਰਾ, ਭੈੜਾ। ਨਾ ਮਾਨੈ=ਨਹੀਂ ਮੰਨਦਾ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਹੇ ਭਾਈ!) ਉਸ (ਦ੍ਵੈਤ ਤੇ ਹੰਗਤਾ ਰੂਪੀ ਮਾਇਆ) ਨੂੰ ਮਾਰਨਾ ਚਾਹੀਦਾ ਹੈ ਜਿਸ ਦੇ ਮਰਨ ਨਾਲ (ਸਦਾ ਹੀ ਆਤਮਿਕ) ਸੁਖ ਹੁੰਦਾ ਹੈ। ਹਰੇਕ (ਮਨੁੱਖ) ਚੰਗਾ ਹੀ ਚੰਗਾ ਆਖਦਾ (ਭਾਵ ਸਲਾਹੁੰਦਾ) ਹੈ, (ਹਉਮੈ ਦੇ ਮਾਰਨ ਵਿਚ) ਕੋਈ ਬੁਰਾ ਨਹੀਂ ਮੰਨਦਾ।੯।

## ਸਾਰਥਕ ਵੀਚਾਰ

ਮਨੁੱਖ ਨੂੰ ਜੇ ਕੋਈ ਉਲਟੇ ਰਸਤੇ ਪਾਣ ਵਾਲੀ ਜਾਂ ਦੁਖ ਦੇਣ ਵਾਲੀ ਵਸਤੂ ਹੈ ਤਾਂ ਉਹ ਦ੍ਵੈਤ-ਭਾਵਨਾ ਹੈ। ਜੇ ਦ੍ਵੈਤਭਾਵਨਾ ਮੁਕ ਜਾਏ ਤਾਂ ਸਦੀਵੀ ਸੁਖ ਪ੍ਰਾਪਤ ਹੋ ਸਕਦਾ ਹੈ। ਇਹ ਗਲ ਜਗਤ ਪ੍ਰਸਿੱਧ ਹੈ ਕਿ

ਦੁਬਿਧਾ ਵਿਚ ਨਾ ਮਾਇਆ ਮਿਲਦੀ ਹੈ ਨਾ ਰਾਮ ਮਿਲਦਾ ਹੈ। ਬਸ ਦੁਬਿਧਾ ਦੇ ਪੁਆੜੇ ਕਰਕੇ ਹੀ ਮਾਨਸਿਕ ਹਾਲਤ ਵਿਗੜਦੀ ਹੈ। ਜਦੋਂ ਦ੍ਵੈਤ-ਚਲੀ ਜਾਂਦੀ ਹੈ ਤਾਂ ਸਭ ਪਾਸੇ ਇਕੋ ਜੋਤਿ, ਇਕੋ ਨੂਰ ਦਿਸਦਾ ਹੈ:-

**ਚੂਕਾ ਪੜਦਾ ਤਾਂ ਨਦਰੀ ਆਇਆ ॥**
**ਖਸਮੁ ਤੂੰ ਹੈ ਸਭਨਾ ਕੇ ਰਾਇਆ॥** [ਪੰਨਾ ੧੧੪੧

## ਕਬੀਰ, ਰਾਤੀ ਹੋਵਹਿ ਕਾਰੀਆ, ਕਾਰੇ ਊਭੇ ਜੰਤ ॥
## ਲੈ ਫਾਹੇ ਉਠਿ ਧਾਵਤੇ, ਸਿ ਜਾਨਿ ਮਾਰੇ ਭਗਵੰਤ ॥ ੧੦ ॥

## ਉਚਾਰਨ ਸੇਧ

**ਬਿੰਦੀ ਸਹਿਤ:** ਰਾਤੀਂ, ਕਾਰੀਆਂ।

**ਪਦ ਅਰਥ:** ਰਾਤੀ=ਰਾਤਾਂ। ਹੋਵਹਿ=ਹੁੰਦੀਆਂ ਹਨ। ਕਾਰੀਆ=ਕਾਲੀਆਂ। ਕਾਰੇ=ਕਾਲੇ। ਊਭੇ=ਉਠ ਖੜੇ ਹੁੰਦੇ ਹਨ। ਜੰਤ=ਜੀਵ। ਲੈ ਫਾਹੇ=ਫਾਹੇ (ਬੰਨ੍ਹਣ ਵਾਲੇ ਰਸੇ) ਲੈ ਕੇ। ਉਠਿ=ਉਠ ਕੇ। ਧਾਵਤੇ=ਦੌੜਦੇ ਹਨ। ਸਿ=ਓਹ, ਅਜਿਹੇ। ਜਾਨਿ=ਜਾਣ ਲੈ। ਮਾਰੇ ਭਗਵੰਤ=ਰਬ ਦੇ ਮਾਰੇ ਹੋਏ ਹਨ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ! ਜਦੋਂ) ਕਾਲੀਆਂ ਰਾਤਾਂ ਹੁੰਦੀਆਂ ਹਨ, (ਓਦੋਂ ਰਾਤ ਵਿਚ) ਕਾਲੇ ਜੰਤ (ਭਾਵ ਚੋਰ) ਖੜੇ ਹੋ ਕੇ, ਫਾਹੇ (ਹੱਥਾਂ ਵਿਚ ਫੜ ਕੇ) ਉਠ ਕੇ, ਦੌੜਦੇ ਫਿਰਦੇ ਹਨ (ਪਰ ਤੂੰ ਇਹ) ਸਮਝ ਲੈ ਕਿ ਅਜਿਹੇ (ਚੋਰ ਬੰਦੇ) ਰਬ ਦੇ ਮਾਰੇ ਹੋਏ ਹਨ (ਭਾਵ ਬਦਕਿਸਮਤ ਹਨ)।੧੦।

## ਅਰਥ ਭੇਦ ਅਤੇ ਨਿਰਣੈ

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥**
**ਲੈ ਫਾਹੇ ਉਠਿ ਧਾਵਤੇ, ਸਿ ਜਾਨਿ ਮਾਰੇ ਭਗਵੰਤ ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਜਿਨੋਂ ਕੇ ਅੰਤਹਕਰਨ ਮੈ (ਕਾਰੇ) ਭੈ ਦਾਯਕ ਕਾਮਾਦਿ ਜੰਤ (ਊਭੇ) ਖੜੇ ਹੈ ਅਰਥਾਤ ਇਸਥਿਤ ਹੈ ਤਿਨੋਂ ਕੀਆ ਅਵਸਥਾ ਰੂਪੀ ਰਾਤਾਂ ਪਾਪੋਂ ਕਰਕੇ ਕਾਲੀਆਂ ਭਈਆਂ ਹੈਂ ਵਾ ਕਬੀਰ ਜੀ ਕਹੇ ਹੈ ਅੰਧੇਰੀ ਰਾਤੋਂ ਮੈਂ ਚੋਰ ਫਾਹੀਆ ਲੈ ਕਰ ਖੜੇ ਹੋਏ ਹੈ। ਜੀਵੋ ਕੇ ਮਾਰਨੇ ਵਾਸਤੇ ਫਾਂਸੀ ਆਦਿ ਸ਼ਸਤਰ ਕੋ ਲੇਕਰ ਦੌੜਤੇ ਹੈਂ ਤਿਨੋਂ ਕੋ ਪਾਪੀ ਜਾਨ ਕਰ ਆਪ ਭਗਵਾਨ ਭਯਾਨਕ ਜਮ ਆਦਕੋ ਦੁਵਾਰਾ ਮਾਰਤਾ ਹੈ ਤਾਂ ਤੇ ਜੇਕਰ ਉਹ ਜੀਵਤੇ ਭੀ ਹੋਵੇਂ ਤੌ ਭੀ ਤਿਨ ਕੋ ਭਗਵੰਤ ਕੇ ਮਾਰੇ ਹੁਏ ਹੀ ਜਾਣੋ। [ਫ.ਸ.

੨. ਕਾਰੇ ਊਭੇ ਜੰਤ-ਕਾਲੇ ਜੰਤ (ਚੋਰ ਆਦਿਕ) ਚੋਰੀ ਲਈ ਰਾਤੀ ਉਠ ਖਲੋਂਦੇ ਹਨ। [ਸ਼ਬਦਾਰਥ

੩. ਹੇ ਕਬੀਰ ਜਦੋਂ ਰਾਤਾਂ ਹਨੇਰੀਆਂ ਹੁੰਦੀਆਂ ਹਨ, ਤਾਂ ਚੋਰ ਆਦਿਕ ਕਾਲੇ ਦਿਲਾਂ ਵਾਲੇ ਬੰਦੇ (ਆਪਣੇ) ਘਰਾਂ ਤੋਂ ਉਠ ਖਲੋਂਦੇ ਹਨ, ਫਾਹੇ ਲੈ ਕੇ (ਦੂਜਿਆਂ ਦੇ ਘਰ ਲੁੱਟਣ ਲਈ) ਤੁਰ ਪੈਂਦੇ ਹਨ, ਪਰ ਯਕੀਨ ਜਾਣੋ ਅਜੇਹੇ ਬੰਦੇ ਰਬ ਵਲੋਂ ਮਾਰੇ ਹੋਏ ਹਨ। [ਦਰਪਣ

**ਨਿਰਣੈ:** ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ। ਬਦਕਾਰ ਤੇ ਚੋਰ-ਚਕਾਰ ਹਨੇਰੀਆਂ ਰਾਤਾਂ ਵਿਚ ਬੁਰੇ ਕੰਮਾਂ ਲਈ ਉਠ ਖਲੋਂਦੇ ਹਨ। ਉਹਨਾਂ ਦੀਆਂ ਕਾਲੀਆਂ ਕਰਤੂਤਾਂ ਵਲ ਇਸ਼ਾਰਾ ਹੈ ਕਾਮਾਦਿ ਦੀ ਗਲ ਨਹੀਂ। ਲੋਕਾਂ ਦੀਆਂ ਮੁਸ਼ਕਾ ਬੰਨ੍ਹਣ ਲਈ ਚੋਰਾਂ ਨੇ ਹੱਥ ਵਿਚ ਫਾਹੇ (ਰੱਸੇ) ਫੜੇ ਹੁੰਦੇ ਹਨ। ਕਬੀਰ ਜੀ ਆਖਦੇ ਹਨ ਕਿ ਅਜਿਹੇ ਕੁਕਰਮੀ ਜਾਣੋ ਰਬ ਦੇ ਮਾਰੇ ਹੋਏ ਹਨ।

## ਸਾਰਥਕ ਵੀਚਾਰ

ਹਉਮੈ ਨਾਲ ਭਰੇ ਹੋਏ ਰਬੀ-ਭਗਤੀ ਵਲੋਂ ਬੇਮੁਖ ਲੋਕ ਮਤਾਂ ਸਮਝੋ ਕਿ ਓਹ ਚੋਰੀ ਕਰਕੇ ਸੁੰਦਰ ਪਦਾਰਥ ਭੋਗਦੇ ਹੋਏ ਜੀਉਂਦੇ ਹਨ, ਓਹ ਜਾਣੋ ਰਬ ਦੇ ਮਾਰੇ ਹੋਏ ਹਨ।

ਚੋਰ, ਧਾੜਵੀ, ਡਾਕੂ, ਖੋਟੇ ਕਰਮ ਕਰਨ ਵਾਲੇ ਮਨੁੱਖ ਕਿਸੇ ਨ ਕਿਸੇ ਵੇਲੇ ਐਸੇ ਅੜਿੱਕੇ ਵਿਚ ਫਸਦੇ ਹਨ ਕਿ ਮੁੜ ਉਠਣ ਜੋਗੇ ਨਹੀਂ ਰਹਿੰਦੇ। ਇਸ ਲਈ ਉਨ੍ਹਾਂ ਨੂੰ ਤੁਸੀਂ ਜੀਉਂਦੇ ਨਾ ਸਮਝੋ ਕਿਉਂਕਿ ਕੀਤੇ ਕਰਮਾਂ ਦੀ ਸਜ਼ਾ ਤਾਂ ਭੁਗਤਣੀ ਪੈਂਦੀ ਹੈ। ਗੁਰੂ ਰਾਮਦਾਸ ਜੀ ਨੇ ਅਜਿਹੇ ਕੁਕਰਮੀਆਂ ਬਾਰੇ ਸਪਸ਼ਟ ਲਿਖਿਆ ਹੈ:—

**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥**
**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥**
**ਸੰਨ੍ਹੀ ਦੇਨਿ ਵਿਖੰਮ ਥਾਇ, ਮਿਠਾ ਮਦੁ ਮਾਣੀ ॥**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥** [ਪੰਨਾ ੩੧੫

ਇਕ ਅਖਾਣ ਵੀ ਹੈ:—

''ਸੌ ਦਿਨ ਚੋਰ ਦਾ ਇਕ ਦਿਨ ਸ਼ਾਹ ਦਾ' ਭਾਵ ਚੋਰ ਸੌ ਵਾਰੀ ਚੋਰੀ ਕਰ ਲਵੇ ਪਰ ਇਕ ਦਿਨ ਸ਼ਾਹ ਤੋਂ ਰੰਗੇ ਹਥੀ ਫੜਿਆ ਹੀ ਜਾਂਦਾ ਹੈ।

**ਕਬੀਰ, ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥**
**ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥ ੧੧ ॥**

**ਪਦ ਅਰਥ:** ਬਿਰਵਾ=ਬੂਟਾ। ਭਲਾ=ਚੰਗਾ। ਬੇੜ੍ਹਿਓ=ਵੇੜ੍ਹਿਆ, ਘੇਰਿਆ ਹੋਇਆ। ਢਾਕ ਪਲਾਸ=ਪਲਾਹ, ਛਿਛਰਾ। ਓਇ ਭੀ=ਉਹ (ਢਾਕ ਪਲਾਹ ਦੇ ਰੁਖ) ਵੀ। ਜੁ=ਜਿਹੜੇ। ਬਸੇ=ਵਸਦੇ ਹਨ। ਪਾਸਿ=ਕੋਲ, ਨੇੜੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਚੰਦਨ ਦਾ ਬੂਟਾ ਚੰਗਾ ਹੈ (ਭਾਵੇਂ ਉਹ) ਢਾਕ ਪਲਾਹ (ਛਿਛਰੇ ਵਰਗੇ ਰੁਖਾਂ ਨਾਲ) ਵੇੜ੍ਹਿਆ ਹੋਇਆ ਹੈ। (ਢਾਕ ਪਲਾਹ ਵਰਗੇ ਨਿਕੰਮੇ ਦਰਖਤ) ਜੋ ਚੰਦਨ ਦੇ ਨੇੜੇ (ਉਗੇ ਹੋਏ ਸਨ) ਓਹ ਵੀ ਚੰਦਨ ਦੀ (ਸੁਗੰਧੀ ਵਰਗੇ) ਹੋ ਗਏ।੧੧।

## ਸਾਰਥਕ ਵੀਚਾਰ

ਇਸ ਸਲੋਕ ਵਿਚ ਸੰਗਤ ਦੀ ਰੰਗਤ ਦਾ ਉਲੇਖ ਹੈ। ਜਿਹੜਾ ਚੰਦਨ ਦੇ ਨੇੜੇ ਵਸੇ ਉਸ ਮਨੁੱਖ ਵਿਚ ਚੰਦਨ ਦੀ ਸੁਗੰਧੀ ਵਾਲੇ ਗੁਣਾਂ ਦਾ ਪ੍ਰਵੇਸ਼ ਹੋਣਾ ਸੁਭਾਵਿਕ ਹੈ। ਜੇ ਕੋਈ ਮਨੁੱਖ ਕਿਸੇ ਅਸੰਤ ਅਨਾੜੀ ਜਾਂ

ਕੁਸੰਗਤ ਨਾਲ ਆਪਣਾ ਜੋੜ ਬਣਾ ਲਵੇ ਤਾਂ ਉਸ ਵਿਚ ਬੁਰਾਈ ਅਥਵਾ ਔਗਣਾ ਦਾ ਦਾਖ਼ਲਾ ਹੋਣਾ ਅਵੱਸ਼ਕ ਹੈ। ਗੁਰਵਾਕ ਹਨ:–

੧. **ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ,**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥** [ਪੰਨਾ ੮੬੧

੨. **ਚੰਦਨ ਕੈ ਸੰਗਿ ਤਰਵਰੁ ਬਿਗਰਿਓ॥**
**ਸੋ ਤਰਵਰੁ ਚੰਦਨੁ ਹੋਇ ਨਿਬਰਿਓ॥** [ਪੰਨਾ ੧੧੫੮

ਇਸੇ ਤਰ੍ਹਾਂ ਜਿਵੇਂ ਨਦੀਆਂ ਨਾਲਿਆਂ ਤੇ ਟੋਭਿਆਂ ਦਾ ਪਾਣੀ ਸਰਸੂਤੀ ਨਦੀ ਵਿਚ ਮਿਲ ਕੇ ਪਵਿਤਰ ਪਾਵਨ ਹੋ ਜਾਂਦਾ ਹੈ, ਤਿਵੇਂ ਨੀਵੀ ਜਾਤ ਵਾਲੇ ਅਤੇ ਹੋਰ ਔਗਿਣਆਰੇ ਮਨੁੱਖ ਉੱਤਮ ਸੰਗਤਿ ਕਾਰਨ ਕਰਕੇ ਉਤਮ ਹੋ ਜਾਂਦੇ ਹਨ:–

੧. **ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥**
**ਪਿਛਲੇ ਗੁਨਹ ਸਤਿਗੁਰੁ ਬਖਸਿ ਲਏ, ਸਤ ਸੰਗਤਿ ਨਾਲਿ ਰਲਾਵੈ॥**
**ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ**
**ਜਾਇ ਪਵੈ ਵਿਚਿ ਸੁਰਸਰੀ, ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥**
**ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ, ਜਿਤੁ ਮਿਲਿਐ,**
**ਤਿਸਨਾ ਭੁਖੇ ਉਤਰੈ, ਹਰਿ ਸਾਂਤਿ ਤੜ ਆਵੈ ॥** [ਪੰਨਾ ੮੫੫

ਸੋ, ਜਿਵੇਂ ਚੰਦਨ ਦੀ ਛੁਹ ਨਾਲ ਛਛਰੇ ਵੀ ਸੁਗੰਧਤ ਹੋ ਜਾਂਦੇ ਹਨ ਤਿਵੇਂ ਸੰਤ-ਗੁਰੂ ਦੀ ਸੰਗਤ ਕਰਕੇ ਉਤਮ ਮਧਮ ਜਗਿਆਸੂ ਵੀ ਸੰਤ ਬਣ ਜਾਂਦੇ ਹਨ।

**ਕਬੀਰ, ਬਾਂਸੁ ਬਡਾਈ ਬੂਡਿਆ, ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ, ਬਾਂਸੁ ਸੁਗੰਧੁ ਨ ਹੋਇ ॥੧੨॥**

**ਪਦ ਅਰਥ:** ਬਡਾਈ=ਵਡਾਈ (ਹੰਕਾਰ) ਵਿਚ। ਬੂਡਿਆ=ਡੁੱਬਿਆ ਹੋਇਆ ਹੈ। ਇਉ=ਇਸ ਤਰ੍ਹਾਂ। ਮਤ ਡੂਬਹੁ=ਨਾ ਡੁਬੋ। ਕੋਇ=ਕੋਈ। ਨਿਕਟੇ=ਨੇੜੇ। ਸੁਗੰਧੁ=ਸੁਗੰਧੀ, ਖੁਸ਼ਬੂ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਬਾਂਸ (ਆਪਣੀ) ਵਡਾਈ (ਹੰਕਾਰ) ਵਿਚ ਡੁਬਿਆ ਹੋਇਆ ਹੈ, ਇਸ ਤਰ੍ਹਾਂ ਕੋਈ (ਵੀ ਹੰਕਾਰ ਵਿਚ) ਨਾ ਡੁਬੇ। (ਬਾਂਸ ਭਾਵੇਂ) ਚੰਦਨ ਦੇ ਨੇੜੇ ਹੀ ਵਸਦਾ ਹੈ (ਪਰ ਉਸ ਵਿਚ ਚੰਦਨ ਵਾਲੀ) ਸੁਗੰਧੀ ਨਹੀਂ ਹੁੰਦੀ।੧੨।

## ਸਾਰਥਕ ਵੀਚਾਰ

ਬਾਂਸ (ਲੰਮਾ, ਉਚਾ ਹੋਣ ਦੇ) ਹੰਕਾਰ ਵਿਚ ਡੁਬਿਆ ਹੋਇਆ ਹੈ। ਇਸ ਦੇ ਨਾਲ ਇਸ ਵਿਚ ਚਾਰ ਔਗੁਣ ਹਨ:–

੧. ਉਚਾ ਹੁੰਦਾ ਹੈ।
੨. ਗੰਢਾਂ ਨਾਲ ਭਰਿਆ ਹੁੰਦਾ ਹੈ।
੩. ਵਿਚੋਂ ਪੋਲਾ (ਖੋਖਲਾ) ਹੁੰਦਾ ਹੈ।

੪. ਕੁਲ ਘਾਤੀ ਬਾਂਸ ਦੇ ਨਾਲ ਬਾਂਸ ਦੇ ਟਕਰਾਉ ਵਿਚੋਂ ਨਿਕਲੀ ਅਗ ਬੂਟਿਆਂ ਨੂੰ ਸਾੜ ਦਿੰਦੀ ਹੈ ਭਾਵ ਬਾਂਸ ਦੇ ਨਾਲ ਬਾਂਸ ਦੇ ਟਕਰਾਉ ਵਿਚੋਂ ਈਰਖਾਲੂ ਸੁਭਾਅ ਪੈਦਾ ਹੁੰਦਾ ਹੈ।

ਇਸੇ ਤਰ੍ਹਾਂ ਦੁਸਟ ਪੁਰਸ਼ਾਂ ਵਿਚ ਚਾਰ ਅਉਗਣ ਹੁੰਦੇ ਹਨ:--

੧. ਉਚਾ (ਭਾਵ ਹੰਕਾਰ)

੨. ਪੋਲਾ (ਭਾਵ ਗੁਣ ਰਹਿਤ)

੩. ਗੰਢਾਂ (ਵਰਨ ਆਸ਼ਰਮਾਂ ਦੇ ਵਾਦ ਵਿਵਾਦ)

੪. ਕੁਲਘਾਤੀ- (ਈਰਖਾਲੂ ਸੁਭਾਅ)

ਭਾਵ ਮਾੜੇ ਮਨੁੱਖ ਸੰਤ ਜਨਾ ਦੇ ਨੇੜੇ ਰਹਿ ਕੇ ਵੀ ਸ੍ਰੇਸ਼ਟ ਗੁਣਾ ਦੇ ਧਾਰਨੀ ਬਣਨੇ ਤੋਂ ਵਾਂਝੇ ਰਹਿੰਦੇ ਹਨ ਕਿਉਂਕਿ ਉਹ ਆਪਣੇ ਆਪ ਨੂੰ ਬਹੁਤ ਵਡਾ ਤੇ ਗੁਣਵਾਨ ਸਮਝਦੇ ਹਨ। ਗੁਰਵਾਕ ਹਨ:--

**ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥**

**ਨਿਕਟਿ ਬਸੰਤੋ ਬਾਂਸੋ, ਨਾਨਕ ਅਹੰਬੁਧਿ ਨ ਬੋਹਤੇ ॥** [ਪੰਨਾ ੧੩੬੦

ਚੰਦਨ ਦੀ ਸੁਗੰਧੀ ਜੰਗਲ ਵਿਚ ਇਸ ਦੇ ਨੇੜੇ ਲਗੇ ਬੂਟਿਆਂ ਨੂੰ ਸੁਗੰਧਤ ਕਰ ਦਿੰਦੀ ਹੈ, ਪਰ ਬਾਂਸ ਚੰਦਨ ਦੀ ਸੁਗੰਧੀ ਤੋਂ ਬੇਅਸਰ ਰਹਿੰਦਾ ਹੈ। ਇਸੇ ਤਰ੍ਹਾਂ ਕਈ ਮਨੁੱਖ ਚੰਗੀ ਸੰਗਤ ਵਿਚ ਜਾ ਕੇ ਵੀ ਖ਼ਾਲੀ ਦੇ ਖ਼ਾਲੀ ਰਹਿੰਦੇ ਹਨ ਕੋਈ ਲਾਭ ਨਹੀਂ ਲੈ ਸਕਦੇ। ਭਾ. ਸ. ਗੁਰਦਾਸ ਜੀ ਨੇ ਇਸ ਬਾਰੇ ਇਉਂ ਲਿਖਿਆ ਹੈ:--

**ਪਾਰਸ ਧਾਤ ਕੰਚਨ ਕਰੈ, ਹੋਇ ਮਨੂਰ ਨ ਕੰਚਨ ਝੂਰੈ॥**

**ਬਾਵਨ ਬੁਹੈ ਬਨਾਸਪਤਿ, ਪਾਸ ਨਿਗੰਧ ਨ ਬੁਹੈ ਹਜ਼ੂਰੈ॥** [ਵਾਰ ੪੦-੩

ਇਸ ਸਲੋਕ ਦਾ ਤਾਤਪਰਜ ਇਹ ਹੈ ਕਿ ਉਚੀ ਜਾਤਿ, ਵਿਦਿਆ, ਧਨ-ਦੌਲਤ ਤੇ ਸੁੰਦਰਤਾ ਦੇ ਹੰਕਾਰ ਵਿਚ ਡੁੱਬਣ ਤੋਂ ਬਚਣ ਦੀ ਲੋੜ ਹੈ।

**ਕਬੀਰ, ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ ॥**

**ਪਾਇ ਕੁਹਾੜਾ ਮਾਰਿਆ, ਗਾਫਲਿ ਅਪੁਨੈ ਹਾਥਿ ॥ ੧੩ ॥**

**ਪਦ ਅਰਥ:** ਦੀਨੁ=ਧਰਮ। ਦੁਨੀ ਸਿਉ=ਦੁਨੀਆ (ਮਾਇਆ) ਦੀ ਖ਼ਾਤਰ। ਦੁਨੀ=ਦੁਨੀਆ (ਮਾਇਆ)। ਨ ਚਾਲੀ ਸਾਥਿ=ਨਾਲ ਨਾ ਗਈ। ਪਾਇ=ਪੈਰਾਂ ਉਤੇ। ਗਾਫਲਿ=ਗਾਫ਼ਲ (ਲਾ-ਪਰਵਾਹ ਮਨੁੱਖ) ਨੇ। ਅਪਨੇ ਹਾਥਿ=ਆਪਣੇ ਹੱਥਾਂ ਨਾਲ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਮਨੁੱਖ ਨੇ) ਦੁਨੀਆਂ (ਮਾਇਆ) ਦੀ ਖ਼ਾਤਰ (ਆਪਣਾ) ਧਰਮ ਵੀ ਗਵਾ ਦਿਤਾ ਪਰ (ਦੁਨੀਆ ਦੀ ਕਮਾਈ ਮਾਇਆ ਅੰਤ ਸਮੇਂ) ਨਾਲ ਨਾ ਗਈ। ਗਾਫ਼ਲ (ਲਾਪਰਵਾਹ ਮਨੁੱਖ) ਨੇ ਆਪਣੇ ਪੈਰਾਂ ਉਤੇ ਆਪਣੇ ਹੱਥਾਂ ਨਾਲ ਹੀ ਕੁਹਾੜਾ ਮਾਰ ਲਿਆ (ਭਾਵ ਆਪਣਾ ਕੰਮ ਵਿਗਾੜ ਲਿਆ ਆਪਣਾ ਨੁਕਸਾਨ ਕਰ ਲਿਆ)।੧੩।

## ਸਾਰਥਕ ਵੀਚਾਰ

ਮਨੁੱਖ ਦਾ ਦੁਨੀਆ ਵਲ ਵਧੇਰੇ ਝੁਕਾਅ ਹੈ। ਇਹ ਕੁਟੰਬ ਦੀ ਪਾਲਣ-ਪੋਸਣ ਵਿਚ ਸਾਰਾ ਸਮਾਂ ਜ਼ਾਇਆ ਕਰ ਦਿੰਦਾ ਹੈ। ''ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥'' ਮਾਇਆ ਦੇ ਪਦਾਰਥਾਂ ਨੂੰ

ਇਕੱਠਾ ਕਰਨ ਖਾਤਰ ਮੂਲ ਨੂੰ ਭਾਵ ਧਰਮ ਨੂੰ ਹੀ ਭੁਲਾਈ ਬੈਠਾ ਹੈ। ਮਾਇਆ ਦੇ ਧੰਧਿਆਂ ਵਿਚ ਮੋਹ ਦੀ ਗੂੜ੍ਹੀ ਨੀਂਦ ਵਿਚ ਅਜਿਹਾ ਸੁਤਾ ਹੈ ਕਿ ਆਪਣਾ ਆਪਾ ਭੁੱਲ ਗਿਆ ਹੈ। ਮਨੁਖ ਜਦੋਂ ਮਰਦਾ ਹੈ, ਪਰਲੋਕ ਜਾਣ ਵੇਲੇ ਇਹ ਧਨ ਨਾਲ ਨਹੀਂ ਜਾਂਦਾ, ਜਦੋਂ ਉਥੋਂ ਸਜ਼ਾ ਮਿਲਦੀ ਹੈ ਤਦੋਂ ਇਸ ਦੀ ਅੱਖ ਖੁਲ੍ਹਦੀ ਹੈ, ਪਛਤਾਵਾ ਕਰਦਾ ਹੈ, ਪਰ ਜਦੋਂ ਚਿੜੀਆਂ ਖੇਤ ਚੁਗ ਜਾਣ, ਫਿਰ ਪਛਤਾਇਆਂ ਕੀ ਬਣਦਾ ਹੈ।

ਲੋੜ ਤਾਂ ਸੀ, ਆਪਣੀ ਹਥੀਂ ਆਪਣਾ ਕਾਜ ਸਵਾਰਨ ਦੀ ਪਰ ਇਸ ਅਗਿਆਨੀ ਜੀਵ ਨੇ ਸਿਮਰਨ ਭਜਨ ਵਲੋਂ ਮੂੰਹ ਮੋੜ ਕੇ ਆਪਣਾ ਕੰਮ ਆਪ ਹੀ ਚੌੜ ਕਰ ਲਿਆ।

**ਕਬੀਰ, ਜਹ ਜਹ ਹਉ ਫਿਰਿਓ, ਕਉਤਕ ਠਾਓ ਠਾਇ ॥**
**ਇਕ ਰਾਮ ਸਨੇਹੀ ਬਾਹਰਾ, ਊਜਰੁ ਮੇਰੈ ਭਾਂਇ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਠਾਉਂ, ਠਾਇਂ।

**ਪਦ ਅਰਥ:** ਜਹ ਜਹ=ਜਿਥੇ ਜਿਥੇ। ਹਉ=ਮੈਂ। ਕਉਤਕ=ਦੁਨਿਆਵੀ (ਰੰਗ) ਤਮਾਸ਼ੇ। ਠਾਓ ਠਾਇ=ਥਾਂ ਥਾਂ। ਰਾਮ ਸਨੇਹੀ=ਪਰਮਾਤਮਾ ਦਾ ਪ੍ਰੇਮੀ। ਬਾਹਰਾ=ਬਿਨਾ। ਉਜਰੁ=ਉਜਾੜ ਥਾਂ। ਮੇਰੇ ਭਾਂਇ=ਮੇਰੇ ਭਾਣੇ।੧੪।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਥੇ ਜਿਥੇ ਮੈਂ ਫਿਰਿਆ, ਥਾਂ ਥਾਂ ਤੇ (ਦੁਨਿਆਵੀ) ਰੰਗ-ਤਮਾਸ਼ੇ ਵੇਖੇ। ਇਕ ਪਰਮਾਤਮਾ ਦੇ ਪ੍ਰੇਮ ਤੋਂ ਬਿਨਾ ਮੇਰੇ ਭਾਣੇ (ਸਭ) ਉਜਾੜ (ਬੀਆ ਬਾਨ ਵਾਲਾ ਦ੍ਰਿਸ਼ ਹੀ ਸੀ)।੧੪।

## ਸਾਰਥਕ ਵੀਚਾਰ

ਗੁਰਮਤਿ ਸ਼ਬਦ ਸੁਰਤਿ ਦਾ ਮਾਰਗ ਦ੍ਰਿੜ ਕਰਾਉਂਦੀ ਹੈ। ਗੁਰਵਾਕ ਹਨ:–

੧. **ਜੇਹੀ ਸੁਰਤਿ ਤੇਹਾ ਤਿਨ ਰਾਹੁ ॥ ਲੇਖਾ ਇਕੋ ਆਵਹੁ ਜਾਹੁ॥** [ਪੰਨਾ ੨੫

੨. **ਜੇਹੀ ਸੁਰਤਿ ਤੇਹੈ ਰਾਹਿ ਜਾਇ ॥** [ਪੰਨਾ ੬੬੨

ਜੇ ਮਨ ਤਮਾਸ਼ਬੀਨ ਹੋਵੇ, ਦੁਨਿਆਵੀ ਰੰਗ ਤਮਾਸ਼ਿਆਂ ਵਿਚ ਖੁੱਭ ਜਾਵੇਗਾ, ਪਰ ਜਿਹੜਾ ਮਨ ਰਾਮ ਦਾ ਸਨੇਹੀ (ਪਿਆਰਾ) ਹੈ, ਉਸ ਲਈ ਦੁਨਿਆਵੀ ਰੰਗ ਤਮਾਸ਼ੇ ਤੁਛ ਵਸਤੂ ਹਨ। ਉਹ ਤਾਂ ਜਦੋਂ ਆਪਣਾ ਪਿਆਰਾ ਸੁਆਮੀ ਵੇਖਦਾ ਹੈ, ਉਸ ਤੋਂ ਕੁਰਬਾਨ ਜਾਂਦਾ ਹੈ:–

**ਜਬ ਦੇਖਉ ਪ੍ਰਭ ਅਪੁਨਾ ਸੁਆਮੀ,**
**ਤਉ ਅਵਰਹਿ ਚੀਤਿ ਨ ਪਾਵਉ ਰੇ॥** [ਪੰਨਾ ੪੦੪

ਰਬੀ-ਪਿਆਰੇ ਨੂੰ ਸਾਈਂ ਤੋਂ ਬਿਨਾ ਸਾਰੀ ਥਾਂ ਉਜਾੜ ਹੀ ਉਜਾੜ ਦਿਖਾਈ ਦਿੰਦਾ ਹੈ:–

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ, ਸੇਈ ਨਗਰ ਉਜਾੜੀ ਜੀਉ॥** [ਪੰਨਾ ੧੦੫

**ਕਬੀਰ, ਸੰਤਨ ਕੀ ਝੁੰਗੀਆ ਭਲੀ, ਭਠਿ ਕੁਸਤੀ ਗਾਉ ॥**

**ਆਗਿ ਲਗਉ ਤਿਹ ਧਉਲਹਰ, ਜਿਹ ਨਾਹੀ ਹਰਿ ਕੋ ਨਾਉ ॥ ੧੫ ॥**

**ਪਦ ਅਰਥ:** ਝੁੰਗੀਆ=ਝੁੱਗੀ, ਕੱਖਾਂ ਕਾਨਿਆਂ ਦੀ ਕੁਲੀ, ਝੌਂਪੜੀ। ਭਲੀ=ਚੰਗੀ, ਸੋਹਣੀ। ਭਠਿ=ਭੱਠੀ (ਅੱਗ) ਵਿਚ। ਕੁਸਤੀ=ਅਧਰਮੀ। ਗਾਉ=ਪਿੰਡ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਸੰਤਾਂ ਦੀ ਕੱਖਾਂ ਦੀ ਕੁੱਲੀ ਚੰਗੀ ਹੈ (ਜਿਥੇ ਪਰਮਾਤਮਾ ਦੀ ਭਗਤੀ ਕੀਤੀ ਜਾਂਦੀ ਹੈ।) ਭਗਤੀਹੀਣ ਅਧਰਮੀਆਂ ਦੇ ਪੱਕੇ ਪਿੰਡ ਵੀ ਭੱਠ ਵਿਚ ਪਏ (ਭਾਵ ਕਿਸੇ ਕੰਮ ਨਹੀਂ, ਇਸ ਨੂੰ ਇਉਂ ਸਪਸ਼ਟ ਕਰਦੇ ਹਨ ਕਿ) ਜਿਨ੍ਹਾਂ (ਮਕਾਨਾਂ ਵਿਚ) ਪਰਮਾਤਮਾ ਦਾ ਨਾਮ ਨਹੀਂ (ਜਪਿਆ ਜਾਂਦਾ, ਭਗਤੀ ਨਹੀਂ ਕੀਤੀ ਜਾਂਦੀ) ਉਨ੍ਹਾਂ ਧਉਲਰ (ਉਚੇ ਉਚੇ ਚੂਨੇ ਕਲੀ ਨਾਲ ਲਿਪੇ ਹੋਏ ਮੰਦਰਾਂ ਨੂੰ) ਅਗ ਲਗੇ (ਭਾਵ ਕਿਸੇ ਅਰਥ ਨਹੀਂ)।੧੫।

## ਸਾਰਥਕ ਵੀਚਾਰ

ਗੁਰਬਾਣੀ ਵਿਚ ਇਸ ਭਾਵ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਵਰਣਨ ਕੀਤਾ ਹੈ:–

੧. **ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ ॥**
**ਕਿਤਹੀ ਕਾਮਿ ਨ ਧਉਲਹਰ, ਜਿਤੁ ਹਰਿ ਬਿਸਰਾਏ॥** [ਪੰਨਾ ੭੪੫

੨. **ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥** [ਪੰਨਾ ੮੧੬

ਉਚੇ ਤੇ ਪੱਕੇ ਮੰਦਰ ਜਿਨ੍ਹਾਂ ਵਿਚ ਅਧਰਮੀ ਲੋਕ ਵਸਦੇ ਹਨ, ਉਨ੍ਹਾਂ ਨਾਲੋਂ ਕਚੀ ਛਪਰੀ ਤੇ ਕੁਲੀ ਜਿਸ ਵਿਚ ਰੱਬੀ ਭਗਤ ਵਸਦੇ ਹਨ ਕਈ ਗੁਣਾ ਚੰਗੀ ਹੈ (ਪੜ੍ਹੋ ਭਾਈ ਹੇਮੇ ਵਾਲਾ ਪ੍ਰਸੰਗ)। 'ਧਉਲਹਰਿ' ਤੋਂ ਭਾਵ ਉਚੇ ਮਹਲਾਂ, ਅਥਵਾ ਕਈ ਮੰਜ਼ਲਾਂ (ਅਟਾਰੀਆਂ) ਵਾਲੇ ਮਕਾਨ ਭਠ ਵਿਚ ਪੈਣ ਭਾਵ ਸੜ ਜਾਣ ਜਿਨ੍ਹਾਂ ਵਿਚ ਅਧਰਮੀਆਂ ਦਾ ਵਾਸਾ ਹੈ।

ਪਾਪਾਂ ਦੀ ਪੂੰਜੀ ਇਕਠੀ ਕਰਕੇ ਕੋਠੀਆਂ ਬਣਾ ਲਈਆਂ, ਉਨ੍ਹਾਂ ਵਿਚ ਸੁਖ ਥੋੜਾ ਮਿਲਣਾ ਹੈ, ਉਥੇ ਲਗੀ ਮਾਇਆ ਨੇ ਅਗ ਰੂਪ ਵਿਚ ਹੀ ਪ੍ਰਚੰਡ ਹੋਣਾ ਹੈ, ਕਿਉਂਕਿ ਨਾਮ-ਸੀਤਲਤਾ ਦੀ ਉਥੇ ਸਦਾ ਹੀ ਅਣਹੋਂਦ ਰਹਿੰਦੀ ਹੈ।

**ਕਬੀਰ, ਸੰਤ ਮੂਏ ਕਿਆ ਰੋਈਐ, ਜੋ ਅਪੁਨੇ ਗ੍ਰਿਹਿ ਜਾਇ ॥**
**ਰੋਵਹੁ ਸਾਕਤ ਬਾਪੁਰੇ, ਜੁ ਹਾਟੈ ਹਾਟ ਬਿਕਾਇ ॥੧੬॥**

**ਪਦ ਅਰਥ:** ਸੰਤ ਮੂਏ=ਸੰਤ ਦੇ ਮਰਨੇ ਤੇ। ਗ੍ਰਿਹਿ=ਘਰ ਵਿਚ। ਸਾਕਤ=ਮਾਇਆ ਦਾ ਉਪਾਸ਼ਕ, ਵਾਹਿਗੁਰੂ ਤੋਂ ਬੇਮੁਖ। ਬਾਪੁਰੇ=ਵਿਚਾਰੇ, ਮੰਦਭਾਗੀ। ਹਾਟੈ ਹਾਟ=ਹੱਟੀ ਹੱਟੀ ਤੇ। ਬਿਕਾਇ=ਵਿਕਦਾ ਫਿਰਦਾ ਹੈ।੧੬।

**ਅਰਥ:** (ਕਬੀਰ ਜੀ ਆਖਦੇ ਹਨ ਕਿ) ਸੰਤ ਦੇ ਮਰਨ ਤੇ (ਭਾਵ ਉਸ ਪਿਛੋਂ) ਰੋਣ ਦੀ ਲੋੜ ਕੀ ਹੈ ਜੋ ਆਪਣੇ ਘਰ (ਨਿਜ ਸਰੂਪ) ਵਿਚ ਜਾਂਦਾ ਹੈ। (ਹੇ ਭਰਾਵੋ!) ਸਾਕਤ ਵਿਚਾਰੇ ਦੇ (ਮਰਨੇ ਤੇ) ਰੋਵੋ ਜਿਹੜਾ ਮਾਇਆ ਦੀ ਖਾਤ੍ਰ) ਹਟੀ ਹਟੀ ਤੇ ਵਿਕਦਾ (ਭਾਵ ਖੁਆਰ ਹੁੰਦਾ ਰਿਹਾ)। ੧੬।

## ਸਾਰਥਕ ਵੀਚਾਰ

ਮਨੁੱਖੀ ਸਮਾਜ ਵਿਚ ਰੋਣ ਦਾ ਬਹੁਤ ਰਿਵਾਜ ਹੈ। ਗੁਰਵਾਕ ਇਸ ਬਾਰੇ ਸਾਨੂੰ ਸਹੀ ਮਾਰਗ ਦਰਸਾਉਂਦੇ ਹਨ:–

**ਮੂਏ ਕਉ ਰੋਵੈ ਦੁਖੁ ਕੋਇ॥ ਸੋ ਰੋਵੈ ਜਿਸੁ ਬੇਦਨ ਹੋਇ ॥** [ਪੰਨਾ ੪੧੩

ਜਿਸ ਨੂੰ ਦੁਖ ਕਲੇਸ਼ ਵਾਪਰਦਾ ਹੈ, ਪੀੜਾ ਉਠਦੀ ਹੈ, ਉਹ ਜ਼ਰੂਰ ਰੋਂਦਾ ਹੈ ਪਰ 'ਜਿਨੀ ਪਛਾਤਾ ਹੁਕਮੁ, ਤਿਨ ਕਦੇ ਨ ਰੋਵਣਾ'' (ਪੰਨਾ ੫੨੩) ਵਾਲਾ ਵਾਕ ਸਾਨੂੰ ਮਨ ਵਿਚ ਪਰੋਣਾ ਚਾਹੀਦਾ ਹੈ। ਰੋਣ ਵਾਲੇ ਘੇਰੇ ਵਿਚ ਸਾਕਤ ਮਾਇਆਧਾਰੀ ਪੁਰਸ਼ ਹੀ ਆਉਂਦੇ ਹਨ, ਰਬੀ ਸੰਤ ਦੁਨਿਆਵੀ ਦੁਖ-ਸੁਖ ਤੋਂ ਨਿਰਲੇਪ ਹੁੰਦੇ ਹਨ ਕਿਉਂਕਿ ਉਹ ਸਦਾ ਅਨੰਦ ਵਿਚ ਵਸਦੇ ਹਨ। ਇਸ ਲਈ ਸੰਤਾਂ ਦਾ ਸਰੀਰ ਤਿਆਗਣਾ ਦੁਖਦਾਈ ਨਹੀਂ ਹੁੰਦਾ ਕਿਉਂਕਿ ਉਹ ਸੰਸਾਰ ਰੂਪੀ ਝੂਠਾ ਘਰ ਛੱਡ ਕੇ ਰਬੀ-ਘਰ (ਸਚ ਖੰਡ) ਵਿਚ ਜਾ ਵਸਦੇ ਹਨ। ਸਾਕਤ ਪੁਰਸ਼ ਦੇ ਮਰਨ ਤੇ ਸੰਸਾਰੀ ਲੋਕ ਸੋਗ ਕਰਦੇ ਹਨ ਪਰ ਨਿਰੰਕਾਰੀ ਲੋਕ ਸਦਾ ਹੀ ਅਲਿਪਤ ਰਹਿੰਦੇ ਹਨ।

ਸਿਧਾਂਤ ਇਹ ਹੈ ਕਿ ਸੰਤ ਜਨ ਸ਼ੁਕਰ ਕਰਦੇ ਹਨ ਕਿ ਉਹ ਆਪਣੇ ਪਿਤਾ ਜੀ ਦੇ ਚਰਨਾ ਵਿਚ ਜਾ ਰਹੇ ਹਨ ਜਿਥੇ ਹਰਖ ਸੋਗ ਦਾ ਨਾਂ ਹੀ ਨਹੀਂ ਹੁੰਦਾ:–

**ਤਹ ਮਰਣੁ ਨ ਜੀਵਣੁ, ਸੋਗ ਨ ਹਰਖਾ॥**
**ਸਾਚ ਨਾਮ ਕੀ ਅੰਮ੍ਰਿਤ ਵਰਖਾ ॥** [ਪੰਨਾ ੭੩੯

**ਕਬੀਰ, ਸਾਕਤੁ ਐਸਾ ਹੈ, ਜੈਸੀ ਲਸਨ ਕੀ ਖਾਨਿ ॥**
**ਕੋਨੇ ਬੈਠੇ ਖਾਈਐ, ਪਰਗਟ ਹੋਇ ਨਿਦਾਨ ॥ ੧੭ ॥**

**ਪਦ ਅਰਥ:** ਸਾਕਤੁ=ਮਾਇਆ ਦਾ ਉਪਾਸ਼ਕ। ਐਸਾ=ਇਹੋ ਜਿਹਾ ਹੈ। ਲਸਨ=ਥੋਮ। ਖਾਨਿ=ਭੋਜਨ, ਅਹਾਰ। ਕੋਨੇ=ਇਕ ਨੁਕਰ ਵਿਚ। ਬੈਠੇ=ਬੈਠ ਕੇ। ਪਰਗਟ=ਜ਼ਾਹਰ। ਨਿਦਾਨ=ਅੰਤ, ਓੜਕ ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਸਾਕਤ (ਪੁਰਸ਼) ਇਹੋ ਜਿਹਾ (ਮੰਦਾ ਪੁਰਸ਼ ਹੈ) ਜਿਸ ਤਰ੍ਹਾਂ ਥੋਮ ਦੀ ਖਾਨਿ, (ਭਾਵ ਥੋਮ ਦੀ ਭਾਜੀ ਜੇ ਕਿਸੇ) ਨੁਕਰ ਵਿਚ ਬੈਠ ਕੇ ਵੀ ਖਾ ਲਈਏ, ਆਖ਼ਰ ਉਸ ਦੀ (ਦੁਰਗੰਧ) ਪ੍ਰਗਟ ਹੋ ਜਾਂਦੀ ਹੈ (ਤਿਵੇਂ ਸਾਕਤ ਦੇ ਮੰਦੇ ਕਰਮ ਪ੍ਰਗਟ ਹੋ ਜਾਂਦੇ ਹਨ)।੧੭।

## ਸਾਰਥਕ ਵੀਚਾਰ

ਜਿਸ ਦਾਲ/ਸਬਜ਼ੀ ਵਿਚ ਲਸਨ (ਥੋਮ ਦੀ) ਤੁਰੀ ਪਈ ਹੋਵੇ, ਉਸ ਦੀ ਵਾਸ਼ਨਾ ਝਟ ਫੈਲ ਜਾਂਦੀ ਹੈ, ਇਸੇ ਤਰ੍ਹਾਂ ਸਾਕਤ ਪੁਰਸ਼ ਦੇ ਅੰਦਰ ਜੋ ਨਿੰਦਾ ਚੁਗਲੀ ਦੀ ਬੁਰਾਈ ਲੁਕੀ ਹੁੰਦੀ ਹੈ, ਉਹ ਉਸ ਨੂੰ ਪ੍ਰਗਟ ਕਰ ਦਿੰਦੀ ਹੈ, ਭਾਵ ਦੁਰਗੰਧੀ ਵਾਲੀ ਵਸਤੂ ਭਾਵੇਂ ਕਿਤਨੀ ਢੱਕ ਕੇ ਰਖੋ ਜਾਂ ਇਕ ਗੁਠ ਵਿਚ ਬੈਠ ਕੇ ਖਾਉ, ਉਸ ਨੇ ਆਪਣਾ ਆਪਾ ਜ਼ਾਹਰ ਕਰਨਾ ਹੀ ਹੁੰਦਾ ਹੈ। ਇਸ ਲਈ ਸਾਕਤ ਪੁਰਸ਼ ਦੀ ਸੰਗਤ ਕਰਨ ਤੋਂ ਵਰਜਿਆ ਹੈ ਕਿਉਂਕਿ ਸਾਕਤ ਥੋਮ ਦੀ ਵਾਸ਼ਨਾ ਵਾਂਗੂੰ ਔਗੁਣਾਂ ਦੀ ਦੁਰਗੰਧੀ ਫੈਲਾਉਣ ਵਾਲਾ ਹੁੰਦਾ ਹੈ।

**ਕਬੀਰ, ਮਾਇਆ ਡੋਲਨੀ, ਪਵਨੁ ਝਕੋਲਨਹਾਰੁ ॥**
**ਸੰਤਹੁ ਮਾਖਨੁ ਖਾਇਆ, ਛਾਛਿ ਪੀਐ ਸੰਸਾਰੁ ॥੧੮॥**

**ਪਦ ਅਰਥ:** ਡੋਲਨੀ=(ਦੁੱਧ ਦੀ) ਚਾਟੀ। ਪਵਨ=ਹਵਾ, ਸੁਆਸ। ਝਕੋਲਨਹਾਰੁ=ਰਿੜਕਣ ਵਾਲੀ ਮਧਾਣੀ। ਸੰਤਹੁ=ਸੰਤ (ਜਨਾਂ) ਨੇ। ਮਾਖਨੁ=ਮਖਣ (ਤਤ ਵਸਤੂ ਆਤਮ-ਰਸ)। ਛਾਛਿ=ਲੱਸੀ ਭਾਵ ਮਾਇਕ ਪਦਾਰਥ, ਭੋਗ।੧੮।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਾਇਆ (ਮਾਨੋ ਦੁਧ ਵਾਲੀ) ਚਾਟੀ ਹੈ (ਅਤੇ) ਪ੍ਰਾਣ (ਦੁਧ ਨੂੰ ਰਿੜਕਣ ਵਾਲੀ) ਮਧਾਣੀ (ਸਮਾਨ ਹਨ)। ਸੰਤ (ਜਨਾ) ਨੇ (ਨਾਮ ਦਾ ਜਪ ਭਗਤੀ ਆਦਿ) ਤਤ ਵਸਤੂ ਖਾਧੀ ਹੈ (ਜਦੋਂ ਕਿ ਹੋਰ) ਸੰਸਾਰ (ਮਾਇਕੀ ਪਦਾਰਥਾਂ ਦੀ) ਲੱਸੀ ਪੀਂਦਾ ਹੈ।੧੮।

## ਸਾਰਥਕ ਵੀਚਾਰ

ਸਰੀਰ ਰੂਪੀ ਚਾਟੀ (ਦੇਹੀ) ਵਿਚ (ਸਵੱਛ ਕਰਮਾਂ ਦਾ ਦੁੱਧ ਹੈ) ਇਸ ਨੂੰ ਰਿੜਕਣ ਲਈ ਸੁਆਸਾਂ ਰੂਪੀ ਮਧਾਣੀ ਹਰੇਕ ਜੀਵ ਦੇ ਕੋਲ ਹੈ। ਸੰਤਾਂ ਨੂੰ ਸਿਮਰਨ ਦੁਆਰਾ ਨਾਮ ਸਿਮਰਨ ਦੀ ਜੁਗਤੀ ਦਾ ਗਿਆਨ ਹੁੰਦਾ ਹੈ। ਇਸ ਲਈ ਸੰਤ ਜਨ ਤਤ ਵਸਤੂ ਪ੍ਰਾਪਤ ਕਰ ਲੈਂਦੇ ਹਨ ਪਰ ਸੰਸਾਰੀ ਜੀਵ ਜੋ ਜੁਗਤੀ ਤੋਂ ਜਾਣੂੰ ਨਹੀਂ ਹੁੰਦੇ ਓਹ ਆਤਮ-ਰਸ ਤੋਂ ਵਾਂਝੇ ਰਹਿ ਜਾਂਦੇ ਹਨ। ਸੰਤ ਸਰੀਰ ਨੂੰ ਪਰਉਪਕਾਰ ਹਿੱਤ ਅਤੇ ਸੁਆਸਾਂ ਨੂੰ ਸਿਮਰਨ ਹਿਤ ਵਰਤ ਕੇ ਜੀਵਨ ਮੌਜਾਂ ਮਾਣਦੇ ਹਨ। ਇਥੇ ਛਾਛ ਤੋਂ ਭਾਵ ਨਿਕੰਮੇ ਕੰਮ, ਅਤੇ ਮਖਣ ਤੋਂ ਭਾਵ ਜੀਵਨ ਲਾਹਾ ਹੈ।

**ਕਬੀਰ, ਮਾਇਆ ਡੋਲਨੀ, ਪਵਨੁ ਵਹੈ ਹਿਵ ਧਾਰ ॥**
**ਜਿਨਿ ਬਿਲੋਇਆ ਤਿਨਿ ਖਾਇਆ, ਅਵਰ ਬਿਲੋਵਨਹਾਰ ॥੧੯॥**

**ਪਦ ਅਰਥ:** ਡੋਲਨੀ=ਚਾਟੀ। ਪਵਨੁ=ਹਵਾ, ਸੁਆਸ। ਹਿਵ ਧਾਰ=ਬਰਫ ਵਰਗੀ ਠੰਢੀ ਜਲ ਧਾਰਾ। ਜਿਨਿ=ਜਿਸ (ਜੀਵ) ਨੇ। ਬਿਲੋਇਆ=ਰਿੜਕਿਆ। ਤਿਨਿ=ਉਸ (ਜੀਵ) ਨੇ। ਖਾਇਆ=(ਮਖਣ) ਖਾਧਾਹੈ। ਅਵਰ=ਹੋਰ (ਸਾਰੇ)। ਬਿਲੋਵਨਹਾਰ=ਰਿੜਕਨ ਵਾਲੀਆਂ (ਮਧਾਣੀਆਂ)।੧੯।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਾਇਆ (ਮਾਨੋ ਦੁੱਧ ਦੀ) ਚਾਟੀ (ਮਟਕੀ) ਹੈ (ਅਤੇ ਦੇਹੀ ਵਿਚ) ਸੁਆਸ (ਇਸ ਤਰ੍ਹਾਂ) ਚਲਦਾ ਹੈ (ਜਿਵੇਂ) ਠੰਡੇ ਜਲ ਦੀ ਧਾਰਾ ਹੁੰਦੀ ਹੈ (ਭਾਵ ਜੀਵਨ ਵਿਚ ਆਤਮਿਕ ਸ਼ਾਂਤੀ ਹੈ)। ਜਿਸ (ਜੀਵ) ਨੇ (ਸੁਆਸਾਂ ਦੀ ਮਧਾਣੀ ਨਾਲ ਦੁੱਧ) ਰਿੜਕਿਆ ਹੈ (ਭਾਵ ਨਾਮ ਜਪਿਆ ਹੈ) ਉਸ (ਜੀਵ) ਨੇ (ਮਖਣ) ਖਾਧਾ ਹੈ, (ਬਾਕੀ ਦੇ) ਹੋਰ ਸਾਰੇ (ਕੇਵਲ) ਰਿੜਕਨ ਵਾਲੀਆਂ (ਮਧਾਣੀਆਂ ਹੀ ਰਹੀਆਂ, ਉਨ੍ਹਾਂ ਦੇ ਪਲੇ ਮਖਣ ਰੂਪੀ ਰਸ ਨਹੀਂ ਪਿਆ)।੧੯।

## ਸਾਰਥਕ ਵੀਚਾਰ

ਕੋਈ ਵੀ ਕੰਮ ਚਾਹੇ ਆਰਥਕ ਹੈ, ਚਾਹੇ ਪਰਮਾਰਥਕ, ਜੁਗਤੀ ਤੋਂ ਬਿਨਾ ਸਿਰੇ ਨਹੀਂ ਚੜ੍ਹ ਸਕਦਾ।

ਤੁਸੀਂ ਵੇਖਦੇ ਹੋਵੋਗੇ ਕਿ ਕਈ ਵਾਰੀ ਮਾਧਾਣੀ ਦਾ ਵੇਗ ਤੇਜ਼ ਕੀਤਿਆਂ ਮੱਖਣ ਪਿਘਲ ਜਾਂਦਾ ਹੈ। ਇਸ ਲਈ ਸੁਚੱਜੀਆਂ ਇਸਤ੍ਰੀਆਂ ਮੱਖਣ ਕਢਣ ਵੇਲੇ ਠੰਡਾ ਪਾਣੀ ਪਾ ਕੇ ਪੂਰਾ ਮੱਖਣ ਕਢ ਲੈਂਦੀਆਂ ਹਨ, ਇਸ ਨੂੰ ਕਬੀਰ ਜੀ ਨੇ ਹਿਵਧਾਰ ਕਿਹਾ ਹੈ। ਇਸ ਦਾ ਅੰਤਰੀਵ ਭਾਵ ਸਤੋ ਗੁਣਾ ਦੀ ਪੂੰਜੀ ਹੈ ਜਿਸ ਤੋਂ ਆਤਮਿਕ ਸ਼ਾਂਤੀ ਮਿਲਦੀ ਹੈ। ਜਿਹੜੇ ਜੀਵ ਧੀਰਜ ਨਾਲ ਸਿਮਰਨ ਕਰਦੇ ਹਨ ਭਾਵ ਸਹਿਜ ਨਾਲ ਬਿਲੋਂਦੇ ਹਨ, ਉਹ ਤੱਤ (ਮੱਖਣ) ਕਢਣ ਵੇਲੇ ਚੇਤੰਨ ਹੁੰਦੇ ਹਨ। ਜੋ ਜਗਿਆਸੂ ਸੰਤ ਜਨਾ ਦੀ ਸੰਗਤ ਵਿਚ ਟਿਕੇ

ਰਹਿੰਦੇ ਹਨ, ਓਹ ਸਤਿਵਾਦੀ ਜੀਵਨ ਬਿਤੀਤ ਕਰ ਕੇ ਮਖਣ (ਭਾਵ ਤਤ ਗਿਆਨ) ਪ੍ਰਾਪਤ ਕਰ ਲੈਂਦੇ ਹਨ। ਜਿਹੜੇ ਕੇਵਲ ਰੇੜਕਾ ਪਾਈ ਰਖਦੇ ਹਨ ਪਰ ਗੁਣਾਂ ਦੇ ਗਾਹਕ ਨਹੀਂ ਹੁੰਦੇ, ਉਨ੍ਹਾਂ ਦੇ ਪਲੇ ਕੁਝ ਨਹੀਂ ਪੈਂਦਾ।

**ਕਬੀਰ ਮਾਇਆ ਚੋਰਟੀ, ਮੁਸਿ ਮੁਸਿ ਲਾਵੈ ਹਾਟਿ ॥**

**ਏਕੁ ਕਬੀਰਾ ਨਾ ਮੁਸੈ, ਜਿਨਿ ਕੀਨੀ ਬਾਰਹ ਬਾਟ ॥ ੨੦ ॥**

**ਪਦ ਅਰਥ:** ਚੋਰਟੀ=ਚੋਰੀ ਕਰਨ ਵਾਲੀ, ਭਾਵ ਮੋਹਣੀ, ਠਗਣੀ। ਮੁਸਿ ਮੁਸਿ=ਠੱਗ ਠੱਗ ਕੇ। ਲਾਵੈ ਹਾਟਿ=ਹੱਟੀ ਤੇ (ਸੌਦਾ) ਲਿਆਉਂਦੀ ਹੈ। ਨਾ ਮੁਸੈ=ਨਹੀ ਠਗਿਆ ਜਾ ਸਕਦਾ। ਜਿਨਿ=ਜਿਸ (ਕਬੀਰ) ਨੇ। ਬਾਰਹ ਬਾਟ=ਬਾਰ੍ਹਾਂ ਪਤਣੋ ਬਾਹਰ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਾਇਆ (ਇਹੋ ਜਿਹੀ) ਚੋਰਟੀ (ਚੋਰੀ ਕਰਨ ਵਾਲੀ ਹੈ ਜੋ ਲੋਕਾਂ ਨੂੰ) ਠਗ ਠਗ ਕੇ ਹਟੀ ਵਿਚ (ਮਾਲ ਮੱਤਾ) ਲਿਆਉਂਦੀ ਹੈ। (ਪਰ) ਇਕ ਕਬੀਰ (ਇਸ ਮੋਮੋ ਠਗਣੀ ਤੋਂ) ਨਹੀਂ ਲੁਟਿਆ ਜਾ ਸਕਦਾ ਜਿਸ ਨੇ (ਇਸ ਮਾਇਆ ਨੂੰ) ਬਾਰ੍ਹਾਂ ਪਤਣੋ ਬਾਹਰ ਕਢ ਛਡਿਆ ਹੈ (ਭਾਵ ਨਾਤਾ ਹੀ ਤੋੜ ਦਿੱਤਾ ਹੈ)।੨੦।

## ਸਾਰਥਕ ਵੀਚਾਰ

ਗੁਰਬਾਣੀ ਦੇ ਪਾਵਨ ਬਚਨ ਹਨ:—

**ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ ॥** [ਪੰਨਾ ੧੧੬੦

ਮਾਇਆ ਨੇ ਬ੍ਰਹਮਾ, ਇੰਦਰ, ਵਿਸ਼ਨੂੰ ਆਦਿ ਵੱਡੇ ਵੱਡੇ ਰਿਖੀ ਦੇਵਤੇ ਮੋਹ ਲਏ ਪਰ ਭਗਤ ਕਬੀਰ ਜੀ ਇਸ ਠਗਣੀ ਦੇ ਜਾਲ ਵਿਚ ਨਹੀਂ ਫਸੇ ਕਿਉਂਕਿ ਉਹ ਮਾਇਆ ਦੀ ਅਸਲੀਅਤ ਤੋਂ ਜਾਣੂੰ ਸਨ:—

**ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥ ਲੋਭਿ ਵਿਆਪੀ ਝੂਠੀ ਦੁਨੀਆ॥**

**ਮੇਰੀ ਮੇਰੀ ਕਰਿ ਕੈ ਸੰਚੀ, ਅੰਤ ਕੀ ਬਾਰ ਸਗਲ ਲੇ ਛਲੀਆ ॥** [ਪੰਨਾ ੧੦੦੪

ਤੱਤ ਇਹ ਹੈ ਕਿ ਮਾਇਆ ਦੇ ਟੇਟੇ ਜਿਹੜਾ ਚੜ੍ਹ ਗਿਆ ਉਹ ਬਚਿਆ ਨਹੀਂ। ਹਾਂ, ਜਿਸ ਉਤੇ ਗੁਰੂ ਦੀ ਕਿਰਪਾ ਹੋਈ, ਉਸ ਨੂੰ ਮਾਇਆ ਨੇ ਆਦੇਸ਼ ਕੀਤੀ, ਜਿਵੇਂ ਕਿ ਕਬੀਰ ਜੀ ਫੁਰਮਾਉਂਦੇ ਹਨ:—

**ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਖ ॥**

**ਹਮ ਰਾਖੇ ਗੁਰ ਆਪਨੇ, ਉਨਿ ਕੀਨੋ ਆਦੇਸੁ ॥ ੮ ॥** [ਪੰਨਾ ੧੩੬੪

**ਕਬੀਰ, ਸੂਖੁ ਨ ਏਹ ਜੁਗਿ ਕਰਹਿ ਜੁ ਬਹੁਤੈ ਮੀਤ ॥**

**ਜੋ ਚਿਤੁ ਰਾਖਹਿ ਏਕ ਸਿਉ, ਤੇ ਸੁਖੁ ਪਾਵਹਿ ਨੀਤ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਰਾਖਹਿੰ, ਸਿਉਂ, ਪਾਵਹਿੰ।

**ਪਦ ਅਰਥ:** ਜੁਗਿ=ਸਮੇਂ (ਅੰਦਰ) ਭਾਵ ਜਿੰਦਗੀ ਵਿਚ। ਕਰਹਿ=ਕਰਦੇ ਹਨ। ਰਾਖਹਿ=ਰਖਦੇ ਹਨ। ਏਕ ਸਿਉ=ਇਕ (ਪਰਮਾਤਮਾ) ਨਾਲ। ਪਾਵਹਿ=ਪਾਉਂਦੇ ਹਨ। ਨੀਤ=ਨਿਤ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜੋ (ਮਨੁੱਖ) ਬਹੁਤੇ ਮਿਤਰ ਕਰਦੇ (ਭਾਵ ਬਣਾਉਂਦੇ) ਹਨ (ਉਨ੍ਹਾਂ ਨੂੰ) ਇਸ ਸਮੇਂ ਜ਼ਿੰਦਗੀ ਵਿਚ (ਆਤਮਿਕ) ਸੁਖ ਨਹੀਂ (ਮਿਲ ਸਕਦਾ)। ਜਿਹੜੇ (ਮਨੁੱਖ) ਇਕ ਵਾਹਿਗੁਰੂ ਨਾਲ ਹੀ ਚਿਤ ਜੋੜਦੇ ਹਨ, ਉਹ ਨਿਤ (ਅਬਿਨਾਸ਼ੀ) ਸੁਖ ਪ੍ਰਾਪਤ ਕਰਦੇ ਹਨ।੨੧।

## ਸਾਰਥਕ ਵੀਚਾਰ

ਮਨੁੱਖ ਸਮਝਦਾ ਹੈ ਕਿ ਸੰਸਾਰ ਵਿਚ ਬਹੁਤੇ ਮਿਤਰ ਬਣਾ ਕੇ ਸ਼ਾਇਦ ਸੁਖ ਮਿਲ ਜਾਂਦਾ ਹੈ ਪਰ ਇਹ ਭੁਲੇਖਾ ਹੈ। ਅਸਲ ਵਿਚ ਜਿਹੜੇ ਜੀਵ ਪਰਮੇਸ਼ਰ ਉਤੇ ਪੂਰਨ ਭਰੋਸਾ ਰਖਦੇ ਹਨ, ਉਨ੍ਹਾਂ ਨੂੰ ਅਬਿਨਾਸ਼ੀ ਸੁਖ ਪ੍ਰਾਪਤ ਹੁੰਦਾ ਹੈ। ਪੁਰਾਤਨ ਟੀਕਾਕਾਰਾਂ ਨੇ ਬਹੁਤੇ ਮਿਤਰਾਂ ਤੋਂ ਭਾਵ ਦੇਵੀ ਦੇਵਤੇ ਲਏ ਹਨ ਪਰ ਇਹ ਅਰਥ ਠੀਕ ਨਹੀਂ ਹਨ। ਗੁਰੂ ਸਾਹਿਬ ਨੇ ਇਸ ਗਲ ਦਾ ਨਿਰਣਾ ਕਰ ਦਿਤਾ ਹੈ:-

**ਇਹ ਜਗਿ ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ ਅਪਨੈ ਸੁਖਿ ਲਾਗਿਓ**
**ਦੁਖ ਮੈ ਸੰਗਿ ਨ ਹੋਈ ॥** [ਪੰਨਾ ੬੩੩

**ਕਬੀਰ, ਜਿਸੁ ਮਰਨੇ ਤੇ ਜਗੁ ਡਰੈ, ਮੇਰੈ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ ॥ ੨੨ ॥**

**ਪਦ ਅਰਥ:** ਤੇ=ਤੋਂ। ਜਗੁ=ਜਗਤ। ਡਰੈ=ਡਰਦਾ ਹੈ। ਮੇਰੇ ਮਨ=ਮੇਰੇ ਮਨ ਵਿਚ। ਪੂਰਨੁ ਪਰਮਾਨੰਦੁ=ਪੂਰਨ ਪ੍ਰਭੂ ਜੋ ਅਨੰਦ ਸਰੂਪ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਸ ਮੌਤ ਤੋਂ ਜਗਤ ਡਰਦਾ ਹੈ (ਉਸ ਮੌਤ ਲਈ) ਮੇਰੇ ਮਨ (ਵਿਚ) ਅਨੰਦ ਹੈ। (ਜੀਵਤ ਭਾਵ ਤੋਂ) ਮਰਨ ਨਾਲ ਹੀ ਪੂਰਨ ਪਰਮਾਨੰਦ (ਪ੍ਰਭੂ) ਪ੍ਰਾਪਤ ਹੁੰਦਾ ਹੈ।੨੨।

## ਸਾਰਥਕ ਵੀਚਾਰ

ਮੌਤ ਤੋਂ ਉਹੀ ਮਨੁੱਖ ਡਰਦਾ ਹੈ ਜੋ ਮੋਹ-ਮਾਇਆ ਵਿਚ ਫਸਿਆ ਹੋਇਆ ਹੈ, ਹਰਖ ਸੋਗ ਤੋਂ ਅਤੀਤ ਨਹੀਂ ਹੋਇਆ। ਜੋ ਮੋਹ-ਮਾਇਆ ਤੋਂ ਅਲੇਪ ਹੋ ਜਾਂਦਾ ਹੈ, ਉਹ ਮੌਤ ਤੋਂ ਉਕਾ ਨਹੀਂ ਡਰਦਾ ਹੈ। ਦੇਹ ਦਾ ਮਰਣਾ ਮੌਤ ਨਹੀਂ। ਅਸਲੀ ਮਰਨਾ ਤਾਂ ਜੀਵਤ-ਭਾਵ ਤੋਂ ਮਰਨਾ ਹੈ, ਭਾਵ ਨਿਮਰਤਾ ਦਾ ਧਾਰਨੀ ਬਣਨਾ ਹੈ। ਗੁਰਵਾਕ ਹਨ:--

੧. **ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥**
**ਦੂਜੈ ਭਾਇ ਆਤਮ ਸੰਘਾਰਹਿ ॥** [ਪੰਨਾ ੩੬੨

੨. **ਮਨਮੁਖ ਮਰਹਿ, ਮਰਿ ਬਿਗਤੀ ਜਾਹਿ ॥**
**ਏਕੁ ਨ ਚੇਤਹਿ, ਦੂਜੈ ਲੋਭਾਹਿ ॥** [ਪੰਨਾ ੮੪੨

**ਰਾਮ ਪਦਾਰਥੁ ਪਾਇ ਕੈ, ਕਬੀਰਾ ਗਾਂਠਿ ਨ ਖੋਲ੍ਹਿ ॥**
**ਨਹੀ ਪਟਣੁ ਨਹੀ ਪਾਰਖੂ, ਨਹੀ ਗਾਹਕ ਨਹੀ ਮੋਲੁ ॥ ੨੩ ॥**

**ਪਦ ਅਰਥ:** ਰਾਮ ਪਦਾਰਥੁ=ਰਾਮ (ਨਾਮ ਰੂਪੀ) ਵਸਤੂ। ਗਾਂਠਿ=ਗਠੜੀ। ਪਟਣੁ=ਸ਼ਹਿਰ। ਪਾਰਖੂ=ਪਰਖ ਕਰਨ ਵਾਲਾ, ਕਦਰਦਾਨ। ਗਾਹਕੁ=ਖ਼ਰੀਦਣ ਵਾਲਾ। ਮੋਲੁ=ਮੁੱਲ, ਭਾਵ ਅਮੁੱਕ ਸ਼ਰਧਾ।

**ਅਰਥ:** ਹੇ ਕਬੀਰ! ਰਾਮ (ਨਾਮ ਰੂਪੀ) ਪਦਾਰਥ ਪਾ ਕੇ ਤੂੰ (ਇਹ ਗੁਹਝ ਬਾਣੀ ਦੀ) ਗਠੜੀ (ਐਵੇਂ) ਨਾ ਖੋਲ੍ਹ (ਕਿਉਂਕਿ ਨਾਮ ਪਦਾਰਥ ਦਾ ਸੌਦਾ ਲੈਣ ਲਈ) ਨਾ (ਕੋਈ) ਸ਼ਹਿਰ (ਸਤਿਸੰਗ ਹੈ), ਨਾ ਪਰਖਣ ਵਾਲਾ (ਸੰਤ ਹੈ), ਨਾ ਖ਼ਰੀਦਣ ਵਾਲਾ (ਜਗਿਆਸੂ ਹੈ), ਨਾ ਹੀ (ਇਸ ਪਦਾਰਥ) ਦਾ ਮੁਲ (ਪਾਇਆ ਜਾ ਸਕਦਾ ਹੈ ਭਾਵ ਕਿਸੇ ਪਾਸ ਇਸ ਪਦਾਰਥ ਨੂੰ ਖ਼ਰੀਦਣ ਜੋਗੀ ਅਮੁੱਕ ਸ਼ਰਧਾ ਨਹੀਂ ਹੈ)।੨੩।

## ਸਾਰਥਕ ਵੀਚਾਰ

ਜਗਿਆਸੂ ਜਦੋਂ ਨਾਮ ਰੂਪੀ ਪਦਾਰਥ ਪਾ ਲਵੇ ਤਾਂ ਉਸ ਨੂੰ ਸੰਭਾਲ ਕੇ ਰਖਣ ਦੀ ਲੋੜ ਹੈ। ਗੁਰਵਾਕ ਹਨ:--

**ਵਿਣੁ ਗਾਹਕ ਗੁਣੁ ਵੇਚੀਐ, ਤਉ ਗੁਣੁ ਸਹਘੋ ਜਾਇ॥**
**ਗੁਣ ਕਾ ਗਾਹਕੁ ਜੇ ਮਿਲੈ, ਤਉ ਗੁਣੁ ਲਾਖ ਵਿਕਾਇ ॥** [ਪੰਨਾ ੧੦੮੬

ਸਾਧ ਸੰਗਤ ਵਿਚ ਨਾਮ ਪਦਾਰਥ ਦੀ ਲੇਵਾ-ਦੇਵੀ ਹੁੰਦੀ ਹੈ ਕਿਉਂਕਿ ਉਥੇ ਇਸ ਸੌਦੇ ਦੇ ਸ਼ਰਧਾਲੂ ਤੇ ਗਾਹਕ ਹੁੰਦੇ ਹਨ। ਉਨ੍ਹਾਂ ਨੂੰ ਗੋਬਿੰਦ-ਪ੍ਰੀਤਿ ਦੀ ਕਦਰ ਹੁੰਦੀ ਹੈ:--

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥** [ਪੰਨਾ ੬੯੪

ਤੱਤ ਇਹ ਹੈ ਕਿ ਅਣ-ਅਧਿਕਾਰੀਆਂ ਨਾਲ ਅਮੋਲਕ ਨਾਮ ਰੂਪੀ ਖਜ਼ਾਨੇ ਦੀ ਗਲਬਾਤ ਕਰਨੀ ਉਚਿਤ ਨਹੀਂ।

**ਕਬੀਰ, ਤਾ ਸਿਉ ਪ੍ਰੀਤਿ ਕਰਿ, ਜਾ ਕੋ ਠਾਕੁਰੁ ਰਾਮੁ ॥**
**ਪੰਡਿਤ ਰਾਜੇ ਭੂਪਤੀ, ਆਵਹਿ ਕਉਨੇ ਕਾਮ ॥੨੪॥**

**ਪਦ ਅਰਥ:** ਤਾ ਸਿਉ=ਉਸ (ਸਤਿਸੰਗੀ) ਨਾਲ। ਜਾ ਕੋ=ਜਿਸ ਦਾ ਠਾਕੁਰੁ=ਸੁਆਮੀ। ਰਾਮੁ=ਪਰਮਾਤਮਾ। ਭੂਪਤਿ=ਭੂ (ਧਰਤੀ) ਦੇ ਪਤੀ (ਖਸਮ ਮਾਲਕ)। ਆਵਹਿ ਕਉਨੇ ਕਾਮ=ਕਿੱਸ ਕੰਮ ਆਉਂਦੇ ਹਨ? (ਭਾਵ ਅੰਤ ਸਮੇਂ ਸਹਾਇਕ ਨਹੀਂ ਹੁੰਦੇ)।

**ਅਰਥ:** ਹੇ ਕਬੀਰ! (ਤੂੰ) ਉਸ (ਸਤਿਸੰਗੀ) ਨਾਲ ਪ੍ਰੀਤ ਕਰ ਜਿਸ ਦਾ (ਆਸਰਾ) ਸੁਆਮੀ ਰਾਮ ਹੈ। ਪੰਡਿਤ ਰਾਜੇ ਅਤੇ ਜ਼ਮੀਨਾਂ ਦੇ ਮਾਲਕ ਕਿਸ ਕੰਮ ਆਉਂਦੇ ਹਨ? ਭਾਵ ਔਖੇ ਵੇਲੇ ਸਾਥ ਨਹੀਂ ਦਿੰਦੇ (ਇਸ ਲਈ ਇਹਨਾਂ ਨਾਲ ਪ੍ਰੀਤਿ ਨਾ ਕਰ)।੨੪।

## ਸਾਰਥਕ ਵੀਚਾਰ

ਪਰਮੇਸ਼ਰ ਦੇ ਪ੍ਰੀਤਵਾਨ ਨਾਲ ਸੰਗਤਿ ਕਰਨੀ ਚੰਗੀ ਹੈ ਕਿਉਂਕਿ ਉਹ ਜਦੋਂ ਵੀ ਕੋਈ ਗਲ ਬਾਤ ਕਰੇਗਾ ਤਾਂ ਪਰਮੇਸ਼ਰ ਦੇ ਗੁਣ ਗਾਉਣ ਦੀ, ਸਤਿਸੰਗਤ ਤੇ ਸੇਵਾ ਕਰਨ ਵਾਲੀ ਜਗਿਆਸਾ ਹੀ ਪ੍ਰਗਟਾਏਗਾ। ਪਰ ਵਿਦਿਆ ਦੇ ਮਾਣ ਵਿਚ ਮਤਾ ਹੋਇਆ ਪੰਡਿਤ, ਰਾਜ-ਮਦ ਵਿਚ ਮਸਤ ਹੋਇਆ ਰਾਜਾ, ਜ਼ਮੀਨ, ਜਾਇਦਾਦ ਅਤੇ ਹੋਰ ਸੰਪਤੀ ਵਿਚ ਪਰਵਿਰਤ ਕਰਨ ਵਾਲਾ ਮਨੁੱਖ ਅਵੈੜੇ ਕੰਮਾਂ ਵਿਚ ਹੀ ਭਟਕਦਾ ਰਹਿੰਦਾ ਹੈ। ਸੋ, ਅਜਿਹੇ ਲੋਕ ਕਿਸੇ ਕੰਮ ਵਿਚ ਵੀ ਸਹਾਇਤਾ ਨਹੀਂ ਕਰਦੇ, ਮਤਲਬ-ਪ੍ਰਸਤ ਹੁੰਦੇ ਹਨ। ਇਸ ਲਈ ਸਾਧੂ ਦੀ ਸੰਗਤ ਚੰਗੀ ਹੈ ਜੋ ਅੰਤ ਸਮੇਂ ਨਿਰਬਾਹ ਕਰਦੀ ਹੈ:--

**ਕਬੀਰ ਸੰਗਤਿ ਕਰੀਐ ਸਾਧ ਕੀ, ਅੰਤਿ ਕਰੈ ਨਿਰਬਾਹੁ ॥**

**ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ ॥** [ਪੰਨਾ ੧੩੬੯

**ਕਬੀਰ, ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ ॥**

**ਭਾਵੈ ਲਾਂਬੇ ਕੇਸ ਕਰੁ, ਭਾਵੈ ਘਰਰਿ ਮੁੰਡਾਏ ॥੨੫॥**

**ਪਦ ਅਰਥ:** ਆਨ=ਹੋਰ। ਦੁਬਿਧਾ=ਦੂਜਾਪਨ, ਦੁਚਿਤੀ, ਦ੍ਵੈਤ। ਜਾਇ=ਦੂਰ ਹੋ ਜਾਂਦੀ ਹੈ। ਭਾਵੈ=(ਭਾਵੈਂ) ਭਾਵੇਂ, ਚਾਹੇ। ਲਾਂਬੇ=ਲੰਮੇ। ਕੇਸ ਕਰੁ=ਕੇਸ (ਜਟਾ) ਰਖ ਲੈ। ਘਰਰਿ ਮੁਡਾਇ=ਘਰੜ ਕੇ ਮੁੰਨਾ ਲੈ, ਰੋਡਾ ਮੋਡਾ ਬਣ ਜਾ।

**ਅਰਥ:** ਕਬੀਰ! (ਜੀ ਆਖਦੇ ਹਨ ਕਿ) ਇਕ (ਪਰਮਾਤਮਾ) ਨਾਲ ਪ੍ਰੀਤ ਕੀਤਿਆਂ ਹੋਰ ਦ੍ਵੈਤ (ਈਰਖਾ ਆਦਿ) ਦੂਰ ਹੋ ਜਾਂਦੀ ਹੈ। (ਪ੍ਰੀਤ ਤੋਂ ਬਿਨਾ) ਚਾਹੇ ਲੰਮੇ ਕੇਸ ਕਰ ਲੈ (ਭਾਵ ਜਟਾ ਰਖ ਲੈਂ) ਚਾਹੇ, ਸਿਰ ਮੁਨਾ ਕੇ ਰੋਡਾ-ਮੋਡਾ ਹੋ ਜਾ (ਦੁਬਿਧਾ ਦੂਰ ਨਹੀਂ ਹੋ ਸਕਦੀ)।੨੫।

## ਅਰਥ ਭੇਦ ਅਤੇ ਨਿਰਣੈ

**ਕਬੀਰ ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ ॥**

**ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁੰਡਾਏ ॥**

ਵਖ ਵਖ ਅਰਥ:

੧. ਭਗਤ ਜਨੋ ਪ੍ਰਤਿ ਸਨਯਾਸ ਔ ਬ੍ਰਹਮ ਚਰਯ ਆਦਿ ਆਸ੍ਰਮੋ ਕੀ ਬਡਿਆਈ ਕੇ ਨਿਖੇਧ ਹੇਤ ਕਹੇ ਕਬੀਰ ਕਹੇ ਭਗਤ ਜਨੋ ਏਕ ਹਰੀ ਸਾਥ ਪ੍ਰੇਮ ਕਰਨੇ ਸੇ ਆਨ, ਹੋਰ ਸਭ ਪ੍ਰਕਾਰ ਕੀ ਦੁਬਿਧਾ, ਸੰਬੰਧ ਬਿਪਰਯ ਰੂਪ ਦ੍ਵੈਤ ਨਾਸ ਹੋ ਜਾਵੇ ਹੈ। ਔ ਦ੍ਵੈਤ ਦੂਰ ਕਰਨੇ ਹੇਤ ਹੀ ਬਡੇ ਯਤਨ ਹੈ। ਯਾਂ ਤੇ ਦ੍ਵੈਤ ਦੂਰ ਹੂਈ ਪੀਛੇ ਭਾਂਵੈ ਲਾਬੇ ਕੇਸ ਕਰ, ਚਾਹੇ ਬ੍ਰਹਮਚਾਰੀ ਬਨ ਬਡੇ ਕੇਸ ਧਾਰਨ ਕਰ ਚਾਹੇ ਸੰਨਯਾਸੀ ਬਨ ਘਰ; ਖੂਬ ਘਸਵਾ ਕੇ ਸਭ ਰੋਮ ਮੁੰਡਨ ਕਰਾਉ। [ਨਰੋਤਮ

੨. ਚਾਹੇ ਜੱਟਾ ਧਾਰੀ ਚਾਹੇ ਸੰਨਿਆਸੀ ਹੋਵੇ। [ਸ਼ਬਦਾਰਥ

੩. ਹੇ ਕਬੀਰ! ਦੁਨੀਆ ਵਾਲਾ ਹੋਰ ਹੋਰ ਸਹਮ ਤਦੋਂ ਹੀ ਦੂਰ ਹੁੰਦਾ ਹੈ ਜੇ ਇਕ ਪਰਮਾਤਮਾ ਨਾਲ ਪਿਆਰ ਪਾਇਆ ਜਾਏ। (ਜਦ ਤਕ ਪ੍ਰਭੂ ਨਾਲ ਪ੍ਰੀਤਿ ਨਹੀਂ ਜੋੜੀ ਜਾਂਦੀ, ਦੁਨੀਆ ਵਾਲੀ ਦੁਬਿਧਾ ਮਿਟ ਨਹੀਂ ਸਕਦੀ), ਚਾਹੇ (ਸਵਾਹ ਮਲ ਕੇ) ਲੰਮੀਆਂ ਜਟਾਂ ਰਖ ਲੈ, ਚਾਹੇ ਉਕਾ ਹੀ ਸਿਰ ਰੋਡ-ਮੋਡ ਕਰ ਲੈ (ਅਤੇ ਜੰਗਲਾਂ ਜਾਂ ਤੀਰਥਾਂ ਤੇ ਜਾ ਕੇ ਡੇਰਾ ਲਾ ਲੈ)।

ਨੋਟ- ਪਿਛਲੇ ਸਲੋਕ ਵਿਚ ਨਿਰੋਲ ਦੁਨੀਆ ਦਾਰਾਂ ਦਾ ਜ਼ਿਕਰ ਹੈ, ਇਥੇ ਉਹਨਾਂ ਦਾ ਜ਼ਿਕਰ ਹੈ ਜੋ ਆਪਣੇ ਵਲੋਂ ਦੁਨੀਆ ਤਿਆਗ ਗਏ ਹਨ। ਕਬੀਰ ਜੀ ਦੇ ਵੇਲੇ ਅਜੇ 'ਖ਼ਾਲਸੇ' ਵਾਂਗ ਕੋਈ ਕੇਸਾ ਧਾਰੀ ਪੰਥ ਨਹੀਂ ਸੀ, ਜਿਸ ਉਤੇ ਕੋਈ ਨੁਕਤਾਚੀਨੀ ਕਰਨ ਦੀ ਕਬੀਰ ਜੀ ਨੂੰ ਲੋੜ ਪੈਂਦੀ। ਇਥੇ ਜਟਾਧਾਰੀਆਂ ਦਾ ਹੀ ਜ਼ਿਕਰ ਹੈ। [ਦਰਪਣ

੪. ਕਬੀਰ ਜੀ ਕਹੈਂ ਪ੍ਰੀਤੀ ਇਕ ਸਾਥ ਕਰੀਏ ਜਿਸ ਕਰਕੇ ਆਨ ਦੂਜੀ ਦੁਬਧਾ ਚਲੀ ਜਾਏ ਕਿੰਬਾ ਅਨੰਦ ਮੈ ਬਿਧਾ ਜਾਇ। ਭਾਵੇਂ ਲੰਬੇ ਕੇਸ ਕਰ ਕਿਆ ਸਬੰਧੀ ਬਹੁਤ ਹੋਨ ਤੇ ਭਾਵੇਂ ਘਰਿ ਨਾਮ ਹੈ ਘਰ ਘਾਠ ਸਬੰਧੀ ਇਕ ਵੀ ਨਾ ਹੋਵੇ। [ਬਾਣੀ ਭਗਤਾਂ ਸਟੀਕ- ਗਿ. ਭਗਵਾਨ ਸਿੰਘ ਜੀ

**ਨਿਰਣੈ:** ਸੰਤ ਟਹਿਲ ਸਿੰਘ 'ਨਿਹੰਗ' ਭਾਵੈ ਲਾਂਬੇ ਕੇਸ ਕਰ, ਭਾਵੈ ਘਰ ਮੁੰਡਾਏ ਦੇ ਅਰਥ ਪ੍ਰਚਲਤ ਅਰਥਾਂ ਨਾਲੋਂ ਹੇਠ ਲਿਖੇ ਵਿਲਖਣ ਅਰਥ ਕਰਦੇ ਹੁੰਦੇ ਸਨ ਜੋ ਬਿਲਕੁਲ ਹੀ ਗਲਤ ਹਨ:—

(ਪ੍ਰਭੂ ਨੂੰ) ਭਾਉਂਦਾ ਹੈ (ਕਿ ਮਨੁੱਖ) ਲੰਮੇ ਕੇਸ ਰਖੇ (ਪਰ ਮਨੁੱਖ ਨੂੰ ਕੇਸ) ਮੁਨਾ ਕੇ ਘੋਨ-ਮੋਨ ਹੋਣਾ ਚੰਗਾ ਲਗਦਾ ਹੈ।

ਗਿ. ਭਗਵਾਨ ਸਿੰਘ ਜੀ ਵਾਲੇ ਅਰਥ ਸਲੋਕ ਵਿਚ ਨਿਰੂਪਣ ਕੀਤੀ ਗਈ ਸ਼ਬਦਾਵਲੀ ਦੇ ਅਨੁਕੂਲ ਨਹੀਂ ਹਨ।

ਅਸਲ ਵਿਚ ਇਥੇ 'ਲੰਬੇ ਕੇਸ ਕਰ' ਦਾ ਇਸ਼ਾਰਾ ਉਨ੍ਹਾਂ ਵਲ ਹੈ ਜੋ ਬੋਹੜ ਦੇ ਦੁੱਧ ਅਤੇ ਹੋਰ ਕਈ ਤ੍ਰੀਕਿਆਂ ਨਾਲ ਕੇਸ ਲੰਮੇ ਕਰਕੇ ਗਲ ਵਿਚ ਲਿੱਟਾਂ ਲਟਕਾਉਂਦੇ ਹਨ। 'ਘਰਰਿ ਮੁੰਡਾਇ' ਦੇ ਅਰਥ ਹਨ 'ਰਗੜ ਕੇ ਮੁੰਨਾ ਦੇਣੇ'। ਅਜਿਹੀ ਕਿਰਿਆ ਕਰਨ ਵਾਲਿਆਂ ਨੂੰ ਭਗਤ ਜੀ ਤਾੜਨਾ ਕਰਦੇ ਹਨ ਕਿ ਭਾਵੇਂ ਤੁਸੀਂ ਆਪਣੇ ਕੇਸ ਲੰਮੇ ਕਰੋ, ਭਾਵੇਂ ਜਟਾਂ ਵਧਾਓ, ਭਾਵੇਂ ਉਕਾ ਮੂੰਹ ਸਿਰ ਮੁਨਵਾ ਛਡੋ ਪਰ ਦੁਬਿਧਾ ਅਜਿਹੇ ਭੇਖ ਧਾਰਨ ਨਾਲ, ਰੁੰਡ ਮੁੰਡ ਕਰਾਉਣ ਨਾਲ ਦੂਰ ਨਹੀਂ ਹੋਣੀ ਅਤੇ ਨਾ ਹੀ ਇਸ ਤਰ੍ਹਾਂ ਰਬ ਦਾ ਮਿਲਾਪ ਹੋਣਾ ਹੈ। 'ਤ੍ਵਪ੍ਰਸਾਦਿ ਸਵਯੇ' ਦੀਨਨ ਕੀ ਪ੍ਰਤਿਪਾਲ ਕਰੈਂ' ਦੇ ਅੰਤ ਵਿਚ ਦਸਮੇਸ਼ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:—

**ਦੇਸ ਫਿਰਿਓ ਕਰਿ ਭੇਸ ਤਪੋ ਧਨ, ਕੇਸ ਧਰੇ ਨ ਮਿਲੇ ਹਰਿ ਪਿਆਰੇ॥**

ਤੋਂ ਵੀ ਭੇਖ ਧਾਰਨ ਦੀ ਨਿਖੇਧੀ ਹੈ।

ਸੋ ਇਸ ਸਲੋਕ ਦਾ ਸਿਧਾਂਤ ਕੇਸ ਰਖਣ ਨਾਲ ਜਾਂ ਮੁੰਡਨ ਕਰਾਉਣ ਨਾਲ ਕੋਈ ਸੰਬੰਧ ਨਹੀਂ ਹੈ। ਜਗਿਆਸੂ ਦੀ ਦੁਬਿਧਾ ਨੂੰ ਦੂਰ ਕਰਨ ਲਈ ਲੋੜੀਂਦਾ ਸਾਧਨ ਅਪਨਾਉਣਾ ਚਾਹੀਦਾ ਹੈ ਭਾਵ ਪਰਮਾਤਮਾ ਨੇ ਜੋ ਸਰੂਪ ਮਨੁੱਖ ਨੂੰ ਦਿਤਾ ਹੈ, ਉਸ ਨੂੰ ਕਾਇਮ ਰਖਣਾ ਮਨੁੱਖ ਦਾ ਧਰਮ ਹੈ ਪਰ ਮਨੁੱਖ ਪਰਮਾਤਮਾ ਨੂੰ ਛੱਡ ਕੇ ਬੰਦੇ ਦਾ ਬੰਦਾ ਬਣ ਜਾਂਦਾ ਹੈ ਜਿਸ ਤੋਂ ਸਾਰਾ ਵਿਗਾੜ ਪੈਦਾ ਹੁੰਦਾ ਹੈ। ਕਈ ਪ੍ਰੇਮੀ ਕਹਿੰਦੇ ਹਨ ਕਿ ਇਸ ਸਲੋਕ ਅਨੁਸਾਰ ਤਾਂ ਕੇਸ ਰਖਣ ਲਈ ਕੋਈ ਪਾਬੰਦੀ ਨਹੀਂ। ਜਗਿਆਸੂ ਨੂੰ ਪਤਿਤ ਹੋਣ ਦੀ ਖੁਲ੍ਹ ਪ੍ਰਾਪਤ ਹੈ। ਪਰ ਪਾਠਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਸਲੋਕ ਦਾ ਮਨੋਰਥ ਕੇਸ ਰਖਣ ਜਾਂ ਨਾ ਰਖਣ ਦਾ ਨਹੀਂ, ਇਸ ਵਿਚ ਦੁਬਿਧਾ ਦਾ ਵਿਸ਼ਾ ਹੈ। ਸੋ ਗੁਰ ਵਾਕ ਹਨ:—

੧. **ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ,**
**ਅਹਿਨਿਸਿ ਨਾਮੁ ਸਲਾਹੀਐ, ਸਤਿਗੁਰ ਸਰਣਾਈ॥** [ਪੰਨਾ ੪੧੯

੨. **ਦੁਬਿਧਾ ਵਿਚਿ ਬੈਰਾਗੁ ਨ ਹੋਵਈ, ਜਬ ਲਗੁ ਦੂਜੀ ਰਾਈ ॥** [ਪੰਨਾ ੬੩੪

ਕਬੀਰ ਜੀ ਆਪ ਕੇਸਾਧਾਰੀ ਸਨ, ਇਸ ਲਈ ਕੇਸਾਂ ਦੀ ਵਿਰੋਧਤਾ ਦਾ ਪ੍ਰਸ਼ਨ ਹੀ ਨਹੀਂ ਉਠਦਾ:—

**ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰਬਰੀ ਅਬਧ॥**
**ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ॥੨੦੨॥** [ਪੰਨਾ ੧੩੭੫

## ਸਾਰਥਕ ਵੀਚਾਰ

ਕਈ ਮਨੁਖ ਦੁਨੀਆਂ ਨੂੰ ਛੱਡ ਕੇ ਬਾਹਰ ਜੰਗਲਾਂ ਵਿਚ ਚਲੇ ਜਾਂਦੇ ਹਨ। ਕਈ ਸਿਰ ਘੋਨ-ਮੋਨ ਕਰਾ ਕੇ ਸੰਨਿਆਸੀਆਂ ਵਾਲਾ ਗੇਰੂ ਰੰਗਾ ਬਾਣਾ ਪਾ ਲੈਂਦੇ ਹਨ, ਕਈ, ਕੇਸ ਲੰਮੇ ਕਰਕੇ ਜਟਾ ਧਾਰੀ ਬੈਰਾਗੀ ਸਾਧੂ ਬਣ ਜਾਂਦੇ ਹਨ। ਪਰ ਅਜਿਹੇ ਭੇਖ ਧਾਰਿਆਂ ਦੁਬਿਧਾ ਨਹੀਂ ਮਰਦੀ। ਨਾਲ ਹੀ ਕੇਸ ਮੁਨਾਉਣ ਜਾਂ ਜਟਾ ਧਾਰਨ ਨਾਲ ਮੁਕਤੀ ਦਾ ਕੋਈ ਸਬੰਧ ਨਹੀਂ ਹੈ। ਕਬੀਰ ਜੀ ਦੇ ਬਚਨ ਹਨ:–

**ਮੂੰਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥** [ਪੰਨਾ ੩੨੪

ਲੋੜ ਤਾਂ ਮਨ ਨੂੰ ਸਜ਼ਾ ਦੇਣ ਦੀ ਹੈ ਜੋ ਸਾਰੇ ਵਿਗਾੜ ਪੈਦਾ ਕਰਦਾ ਹੈ ਪਰ ਬੇਸਮਝ ਲੋਕ ਸਿਰ ਮੁਨਾ ਕੇ ਆਪਣੀ ਸੋਹਣੀ ਸੂਰਤ ਹੀ ਵਿਗਾੜ ਲੈਂਦੇ ਹਨ। "**ਸਾਬਤ ਸੂਰਤ ਰਬ ਦੀ ਭੰਨੇ ਬੇਈਮਾਨ**" ਜਨਮ ਸਾਖੀ ਵਿਚ ਬਚਨ ਹਨ:– "ਕੇਸ ਤਾਂ ਦਸਮ ਦੁਆਰ ਦੀ ਕਾਇਮੀ ਵਿਚ ਸਹਾਇਕ ਹੁੰਦੇ ਹਨ। ਆਤਮਿਕ ਸ਼ਕਤੀ ਵਿਚ ਵਾਧਾ ਕਰਦੇ ਹਨ। ਪਰ ਇਸ ਤੱਤ ਨੂੰ ਲੋਕ ਸਮਝਦੇ ਹੀ ਨਹੀਂ। ਕੇਸ ਕਟਵਾਉਣੇ ਵੱਡਾ ਕੁਕਰਮ ਹੈ। ਪੁਰਾਤਨ ਜਿਤਨੇ ਰਿਖੀ, ਮੁਨੀ ਜੋਗੀ, ਤਪੀਸਰ ਆਦਿ ਹੋਏ ਹਨ, ਸਭ ਕੇਸਾਧਾਰੀ ਸਨ।"

ਭਗਤ ਕਬੀਰ ਜੀ ਕੇਸ ਮੁੰਡਾਉਣੇ ਗਾਲ੍ਹ ਸਮਝਦੇ ਹਨ। ਜਿਵੇਂ ਕਿ ਆਪ ਜੀ ਫੁਰਮਾਉਂਦੇ ਹਨ:–

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ ॥**
**ਆਪ ਡੁਬੇ ਚਹੁ ਬੇਦ ਮਹਿ, ਚੇਲੇ ਦੀਏ ਬਹਾਇ ॥** [ਪੰਨਾ ੧੩੭੦

ਭਾਵ ਜਿਸ ਗੁਰੂ ਪਾਸੋਂ ਜਗਿਆਸੂ ਦਾ ਭਰਮ ਦੂਰ ਨਹੀਂ ਕੀਤਾ ਜਾ ਸਕਦਾ ਉਸ ਗੁਰੂ ਦੇ ਮਾਂ ਦਾ ਸਿਰ ਮੁੰਨ ਦਿਉ। ਕਿਤਨੀ ਵੱਡੀ ਗਾਲ੍ਹ ਹੈ, ਇਸ ਤੋਂ ਵੱਡਾ ਹੋਰ ਕੀ ਨਿਰਾਦਰ ਹੋ ਸਕਦਾ ਹੈ?। ਸੂਰਜ ਪ੍ਰਕਾਸ਼ ਦੇ ਕਰਤਾ ਸ੍ਰੀ ਮਾਨ ਭਾ. ਸੰਤੋਖ ਸਿੰਘ ਜੀ ਨੇ ਸਿਰ ਮੰਨਾਉਣ ਵਾਲਿਆਂ ਦੀ ਚੰਗੀ ਖੁੰਭ ਠਪੀ ਹੈ:–

**ਸੁੰਦਰ ਸਰੂਪ ਤੇ ਕੁਰੂਪ ਬਨ ਰੋਡੇ ਹੋਤ, ਜੈਸੇ ਭੂਪ ਦੰਡ ਦੇਤ ਨੈਕ ਨ ਸ਼ਰਮ ਹੈ।**
**ਮਲ ਮੂਤ ਬਾਸਨ ਮਲੀਨ ਤੇ ਮਲੀਨ ਮਹਾਂ, ਸੀਸ ਨੂੰ ਲਗਤ ਊਚ ਨੀਚ ਕੋ ਚਰਮ ਹੈ।**
**ਪਾਕ ਮੁਖ ਮੂੰਡ ਕੈ ਨਿਪਾਕ ਕੋ ਫਿਰਾਵੈ ਨਿਤ, ਆਗੇ ਕਰਿ ਦੇਤ ਜੈਸੇ ਰਾਂਡ ਕੋ ਕਰਮ ਹੈ।**
**ਸੋਭਾ ਲੋਕ ਗਤ ਪ੍ਰਲੋਕ ਕੀ ਬਿਗਾਰੇ ਮੂਢ, ਮੁੰਡਨ ਕਰਾਇ ਫੇਰ ਭਾਖਤੇ ਧਰਮ ਹੈ।**

**[ਰੁਤ ੫, ਅੰਸੂ-੨੯**

**ਕਬੀਰ, ਜਗੁ ਕਾਜਲ ਕੀ ਕੋਠਰੀ, ਅੰਧ ਪਰੇ ਤਿਸ ਮਾਹਿ ॥**
**ਹਉ ਬਲਿਹਾਰੀ ਤਿਨ ਕਉ, ਪੈਸਿ ਜੁ ਨੀਕਸਿ ਜਾਹਿ ॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਹਉਂ, ਜਾਹਿਂ,

**ਪਦ ਅਰਥ:** ਕਾਜਲ=ਕਜਲ, ਕਾਲਖ। ਕੋਠਰੀ=ਕੋਠੀ। ਅੰਧ=ਅੰਨ੍ਹੇ (ਮਨੁੱਖ)। ਪਰੇ=ਪੈਂਦੇ (ਵੜਦੇ) ਹਨ। ਤਿਸ ਮਾਹਿ=ਉਸ (ਕੋਠੀ) ਵਿਚ। ਹਉ=ਮੈਂ। ਪੈਸਿ=ਵੜ ਕੇ, ਪਰਵਿਰਤ ਹੋ ਕੇ। ਜੁ=ਜਿਹੜੇ। ਨੀਕਸਿ ਜਾਹਿ=ਨਿਕਲ ਜਾਂਦੇ ਹਨ।

**ਅਰਥ:** ਕਬੀਰ (ਜੀ ਦਸਦੇ ਹਨ ਕਿ) ਜਗਤ (ਮੋਹ ਮਾਇਆ ਦੇ) ਕਾਲਖ ਦੀ ਕੋਠੀ ਹੈ ਅੰਨ੍ਹੇ (ਲੋਕ) ਉਸ (ਕੋਠੀ) ਵਿਚ ਪਏ ਹੋਏ ਹਨ। (ਪਰ) ਮੈਂ ਤਿਨਾਂ (ਸਜਣਾ) ਤੋਂ ਸਦਕੇ ਜਾਂਦਾ ਹਾਂ ਜਿਹੜੇ (ਇਸ ਜਗਤ ਰੂਪੀ ਕਾਲਖ ਦੀ ਕੋਠੀ ਵਿਚ) ਪਰਵਿਰਤ ਹੋ ਕੇ (ਫਿਰ ਦਾਗ਼ ਤੋਂ ਬਿਨਾ) ਨਿਕਲ ਜਾਂਦੇ ਹਨ।੨੬।

## ਸਾਰਥਕ ਵੀਚਾਰ

ਇਹ ਜਗਤ, ਮਾਇਆ ਮੋਹ ਦੀ ਕਾਲਖ ਨਾਲ ਭਰੀ ਹੋਈ ਕੋਠੀ ਸਮਾਨ ਹੈ। ਪਰ ਅੰਨ੍ਹੇ (ਅਗਿਆਨੀ ਲੋਕ) ਇਸ ਜਗਤ ਵਿਚ ਖਚਿਤ ਹੋ ਰਹੇ ਹਨ। ਜਟਾਧਾਰੀ ਜਾਂ ਸੰਨਿਆਸੀ, ਦੁਨੀਆਦਾਰਾਂ ਨੂੰ ਬੜੇ ਤਿਆਗੀ ਦਿਸਦੇ ਹਨ ਪਰ ਇਹਨਾਂ ਦੀਆਂ ਕਰਤੂਤਾਂ ਵਲ ਵੇਖੋ ਤਾਂ ਇਹ ਗ੍ਰਿਹਸਤੀਆਂ ਨਾਲੋਂ ਵੀ ਵਧ ਆਪਣੇ ਚੇਲੇ ਚਾਟੜਿਆਂ ਵਿਚ ਫਸੇ ਪਏ ਹਨ। ਅਸਲੀ ਪੁਰਸ਼ ਉਹ ਹਨ ਜੋ 'ਮੁਰਗਾਈ ਨੈ ਸਾਣੈ' ਜਾਂ 'ਜੈਸੇ ਜਲ ਮਹਿ ਕਮਲ ਅਲੇਪ' ਵਾਂਗ ਆਪਣਾ ਆਪ ਨਿਰਲੇਪ ਰਖਦੇ ਹਨ।

**ਕਬੀਰ, ਇਹੁ ਤਨੁ ਜਾਇਗਾ, ਸਕਹੁ ਤ ਲੇਹੁ ਬਹੋਰਿ ॥**
**ਨਾਂਗੇ ਪਾਵਹੁ ਤੇ ਗਏ, ਜਿਨ ਕੇ ਲਾਖ ਕਰੋਰਿ ॥ ੨੭ ॥**

**ਪਦ ਅਰਥ:** ਜਾਇਗਾ=ਨਾਸ਼ ਹੋਵੇਗਾ। ਸਕਹੁ=(ਜੇ ਕੁਝ ਕਰ) ਸਕੋ। ਤ=ਤਾਂ। ਲੇਹੁ ਬਹੋਰਿ=ਮੋੜ ਲਵੋ, ਰੋਕ ਲਵੋ। ਪਾਵਹੁ=ਪੈਰਾਂ ਤੋਂ। ਤੇ=ਓਹ (ਲੋਕ)। ਜਿਨ ਕੇ=ਜਿਨ੍ਹਾਂ ਦੇ (ਪਾਸ)। ਲਾਖ ਕਰੋਰਿ=ਲਖਾਂ ਕਰੋੜਾਂ (ਦਾ ਸਰਮਾਇਆ)।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ!) ਇਹ ਸਰੀਰ (ਜ਼ਰੂਰ ਨਾਸ਼ ਹੋ) ਜਾਇਗਾ (ਜੇ ਕਰ ਨਾਮ ਜਪ ਕੇ ਇਸ ਨੂੰ) ਮੋੜ ਸਕੋ ਤਾਂ ਮੋੜ ਲਵੋ (ਭਾਵ ਨਾਸ਼ ਹੋਣ ਤੋਂ ਬਚਾ ਲਵੋ)। ਜਿਨ੍ਹਾਂ ਦੇ (ਪਾਸ) ਲਖਾਂ ਕਰੋੜਾਂ (ਦਾ ਸਰਮਾਇਆ ਸੀ) ਓਹ ਵੀ ਪੈਰਾਂ ਤੋਂ ਨੰਗੇ ਹੀ (ਇਸ ਸੰਸਾਰ ਤੋਂ ਚਾਲੇ ਪਾ) ਗਏ।੨੭।

## ਸਾਰਥਕ ਵੀਚਾਰ

ਕਬੀਰ ਜੀ ਮਨੁੱਖ ਨੂੰ ਜੀਵਨ ਦੀ ਬਹੁਤ ਸੁੰਦਰ ਸੇਧ ਬਖਸ਼ਿਸ਼ ਕਰ ਰਹੇ ਹਨ। ਹੇ ਭਾਈ! ਹਰ ਵੇਲੇ ਮਾਇਆ ਜੋੜਨ ਵਿਚ ਹੀ ਗਲਤਾਨ ਨਾ ਰਹੁ। ਇਸ ਸੰਸਾਰ ਤੇ ਵਡੇ ਵਡੇ ਰਾਵਨ ਵਰਗੇ ਰਾਜੇ ਆਏ, ਓਹ ਵੀ ਨੰਗੇ ਪੈਰੀਂ ਚਲੇ ਗਏ, ਨਾਲ ਕੁਝ ਨਹੀਂ ਲੈ ਗਏ। ਕਬੀਰ ਜੀ ਦੇ ਬਚਨ ਹਨ:–

**ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿ ਹੈ ਰਾਜਾ ਰਾਨਾ ॥....** [ਪੰਨਾ ੧੧੫੭

ਜੇ ਮਨ ਨੂੰ ਮਾਇਆ ਦੇ ਮਾਰਗ ਤੋਂ ਅਥਵਾ ਪਾਪ ਕਰਮਾਂ ਵਲੋਂ ਮੋੜ ਸਕਦੇ ਹੋ, ਤਾਂ ਹੁਣ ਵੇਲਾ ਜੇ, ਨਾਮ ਜਪ ਕੇ, ਮੋੜ ਲਵੋ, ਨਹੀਂ ਤਾਂ ਮਨੁੱਖਾ ਜਨਮ ਫਿਰ ਨਹੀਂ ਜੇ ਮਿਲਣਾ। ਧਨ ਨੇ ਨਾਲ ਨਹੀਂ ਜੇ ਜਾਣਾ, ਅੰਤ ਧਰਮ ਨੇ ਹੀ ਸਾਥ ਦੇਣਾ ਹੈ।

**ਕਬੀਰ, ਇਹੁ ਤਨੁ ਜਾਇਗਾ, ਕਵਨੈ ਮਾਰਗਿ ਲਾਇ ॥**
**ਕੈ ਸੰਗਤਿ ਕਰਿ ਸਾਧ ਕੀ, ਕੈ ਹਰਿ ਕੈ ਗੁਨ ਗਾਇ ॥ ੨੮ ॥**

**ਪਦ ਅਰਥ:** ਤਨੁ=ਸਰੀਰ। ਜਾਇਗਾ=ਨਾਸ਼ ਹੋ ਜਾਵੇਗਾ। ਕਵਨੈ ਮਾਰਗਿ=ਕਿਸੇ (ਚੰਗੇ) ਰਸਤੇ ਤੇ। ਕੈ=ਜਾਂ।

**ਅਰਥ:** ਕਬੀਰ (ਜੀ ਆਖਦੇ ਹਨ ਹੇ ਭਾਈ!) ਇਹ ਸਰੀਰ (ਨਾਸ਼ ਹੋ) ਜਾਵੇਗਾ (ਇਸ ਲਈ ਇਸ ਨੂੰ) ਕਿਸੇ (ਚੰਗੇ) ਰਸਤੇ ਤੇ ਪਾ?, (ਏਦਾਂ ਕਰ) (ਕਿਸੇ) ਸਾਧੂ (ਜਨ ਦੀ) ਸੰਗਤ ਕਰ ਜਾਂ ਹਰੀ ਦੇ ਗੁਣ ਗਾਇਨ ਕਰ।੨੮।

## ਸਾਰਥਕ ਵੀਚਾਰ

ਇਕ ਗਲ ਤਾਂ ਪੱਕੀ ਹੈ ਕਿ ਸਰੀਰ ਨਾਸ਼ਵੰਤ ਹੈ, ਇਸ ਦੀ ਸਫਲਤਾ ਲਈ ਕੋਈ ਨ ਕੋਈ ਸਾਧਨ ਕਰਨ ਦੀ ਲੋੜ ਹੈ। ਭਗਤ ਜੀ ਨੇ ਬਹੁਤ ਸੁੰਦਰ ਰਸਤਾ ਦਸਿਆ ਹੈ। ਹੇ ਭਾਈ! ਜੇ ਤੇਰੇ ਪਾਸ ਸ੍ਰੇਸ਼ਟ ਮਤਿ ਹੈ ਤਾਂ ਸੰਤ ਜਨਾ ਦੀ ਸੰਗਤ ਕਰਕੇ ਦੈਵੀ ਗੁਣ ਇਕਠੇ ਕਰ। ਜੇ ਤੇਰੇ ਉਤੇ ਪਰਮੇਸ਼ਰ ਦੀ ਮਿਹਰ ਹੈ ਤਾਂ ਗੁਣਾਂ ਦੀ ਰਾਸ ਨੂੰ ਸੰਭਾਲ। ਆਪ ਉਸ ਪ੍ਰਭੂ ਦਾ ਜਸ ਕਰ ਤੇ ਹੋਰ ਲੋਕਾਂ ਨੂੰ ਸੁਣਾ:–

**ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥** [ਪੰਨਾ ੧੩੫

ਭਾਵ ਸਤਿਸੰਗਤ ਅਤੇ ਪਰਮੇਸ਼ਰ ਦੇ ਗੁਣ ਗਾਉਣ ਨਾਲ ਰਤਨ ਜਨਮ ਸਫਲ ਹੋ ਜਾਂਦਾ ਹੈ।

**ਕਬੀਰ, ਮਰਤਾ ਮਰਤਾ ਜਗੁ ਮੂਆ, ਮਰਿ ਭੀ ਨ ਜਾਨਿਆ ਕੋਇ ॥**
**ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ ॥੨੯॥**

**ਪਦ ਅਰਥ:** ਮਰਤਾ ਮਰਤਾ=ਮਰਦਾ ਮਰਦਾ। ਜਗੁ ਮੂਆ=ਜਗਤ ਮਰ ਗਿਆ। ਮਰਿ=ਮਰ ਕੇ। ਨ ਜਾਨਿਆ ਕੋਇ=ਕੋਈ (ਮਨੁੱਖ) ਸਮਝ ਨਹੀਂ ਸਕਿਆ। ਐਸੇ ਮਰਨੇ=ਅਜਿਹੇ ਮਰਨੇ। ਜੋ ਮਰੈ=ਜੋ ਮਰਦਾ ਹੈ। ਬਹੁਰਿ=ਫਿਰ, ਮੁੜ ਕੇ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ) ਮਰਦਾ ਮਰਦਾ (ਮਾਨੋ) ਸਾਰਾ ਜਗਤ ਹੀ ਮਰ ਗਿਆ (ਪ੍ਰੰਤੂ) ਮਰ ਕੇ ਭੀ ਕਿਸੇ ਨੇ (ਅਸਲੀ ਮਰਨਾ) ਨਹੀਂ ਸਮਝਿਆ। (ਹਾਂ) ਜੋ (ਮਨੁੱਖ) ਅਜਿਹੇ ਮਰਨੇ (ਜਿਵੇਂ ਗੁਰੂ ਨੇ ਸਮਝਾਇਆ ਹੈ) ਮਰਦਾ ਹੈ, (ਉਸ ਦਾ) ਮੁੜ ਕੇ ਮਰਨਾ ਨਹੀਂ ਹੁੰਦਾ (ਭਾਵ ਉਹ ਅਮਰ ਰਹਿੰਦਾ ਹੈ)।੨੯।

## ਸਾਰਥਕ ਵੀਚਾਰ

ਮਰਨਾ ਕਈ ਪ੍ਰਕਾਰ ਦਾ ਹੈ। ਕੋਈ ਬੀਮਾਰੀ ਨਾਲ ਮਰਦਾ ਹੈ, ਕੋਈ ਕੁਦਰਤੀ ਆਫ਼ਤ ਭੂੰਚਾਲ ਆਦਿ ਨਾਲ, ਜਾਂ ਹੜ੍ਹ ਵਿਚ ਰੁੜ੍ਹ ਕੇ ਮਰ ਜਾਂਦਾ ਹੈ, ਕੋਈ ਐਕਸੀਡੈਂਟ ਨਾਲ ਮਰ ਜਾਂਦਾ ਹੈ। ਗਲ ਕੀ, ਮਨੁੱਖ ਨੂੰ ਆਪਣੀ ਮੌਤ ਦਾ ਪਤਾ ਨਹੀਂ, ਇਹ ਅਚਣਚੇਤ ਹੀ ਹਸਦੀ ਹਸਦੀ ਸਿਰ ਤੇ ਆ ਜਾਂਦੀ ਹੈ:–

**ਮਿਰਤੁ ਹਸੈ ਸਿਰ ਊਪਰੈ, ਪਸੂਆ ਨਹੀ ਬੂਝੈ ॥**
**ਬਾਦ ਸਾਦ ਅਹੰਕਾਰ ਮਹਿ, ਮਰਣਾ ਨਹੀ ਸੂਝੈ ॥** [ਪੰਨਾ ੮੦੯

ਗੁਰਵਾਕ ਹਨ:–

**ਜਮਿ ਜਮਿ ਮਰੈ, ਮਰੈ ਫਿਰਿ ਜੰਮੈ ॥** [ਪੰਨਾ ੧੦੨੦

ਇਹ ਆਵਾਗਵਨ ਚਲਿਆ ਹੀ ਰਹਿੰਦਾ ਹੈ। ਲੋੜ ਤਾਂ ਅਜਿਹੇ ਮਰਨੇ ਦੀ ਹੈ ਜਿਸ ਨਾਲ ਮੁੜ ਕੇ ਕਦੇ ਵੀ ਮੌਤ ਨਾ ਆਵੇ। ਉਹ ਜਾਚ ਪਿਤਾ ਗੁਰੂ ਅਮਰਦਾਸ ਜੀ ਨੇ ਇਉਂ ਸਮਝਾਈ ਤੇ ਸਿਖਾਈ ਹੈ:–

**ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥**

**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਲਾ ਮਰਣਾ ਹੋਇ ॥**
**ਮਰਣੈ ਤੇ ਜਗਤ ਡਰੈ, ਜੀਵਿਆ ਲੋੜੈ ਸਭੁ ਕੋਇ ॥**
**ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥**
**ਨਾਨਕ, ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥** [ਪੰਨਾ ੫੫੫

ਮੌਤ ਬਾਰੇ ਵਿਸਥਾਰ ਸਹਿਤ ਜਾਣਕਾਰੀ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਮੌਤ ਕੀ ਹੈ?'

**ਕਬੀਰ, ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ॥੩੦॥**

**ਪਦ ਅਰਥ:** ਮਾਨਸ ਜਨਮੁ=ਮਨੁਖਾ ਜਨਮ। ਦੁਲੰਭੁ ਹੈ=ਲਭਣਾ ਔਖਾ ਹੈ। ਬਾਰੈ ਬਾਰ=ਬਾਰ ਬਾਰ, ਮੁੜ ਮੁੜ। ਜਿਉ=ਜਿਵੇਂ। ਬਨ=ਜੰਗਲ। ਫਲ ਪਾਕੇ=ਪੱਕੇ ਹੋਏ ਫਲ। ਭੁਇ ਗਿਰਹਿ=ਭੁਇ (ਧਰਤੀ ਤੇ) ਡਿਗਦੇ ਹਨ। ਬਹੁਰਿ=ਮੁੜ ਕੇ। ਨ ਲਾਗਹਿ ਡਾਰ=ਡਾਲੀ ਨਾਲ ਨਹੀਂ ਲਗ ਸਕਦੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਨੁਖਾ ਜਨਮ ਲਭਣਾ ਬਹੁਤ ਔਖਾ ਹੈ (ਇਹ) ਬਾਰ ਬਾਰ ਨਹੀਂ ਮਿਲਦਾ। ਜਿਵੇਂ ਜੰਗਲ ਵਿਚ ਪੱਕੇ ਹੋਏ ਫਲ ਧਰਤੀ ਤੇ ਡਿੱਗ ਪੈਂਦੇ ਹਨ, ਮੁੜ ਕੇ ਉਹ ਡਾਲੀ ਨਾਲ ਨਹੀਂ ਲਗਦੇ (ਇਸੇ ਤਰ੍ਹਾਂ ਮਨੁਖਾ ਜਨਮ ਹਥੋਂ ਗਿਆ ਫਿਰ ਨਹੀਂ ਮਿਲਦਾ)।੩੦।

## ਸਾਰਥਕ ਵੀਚਾਰ

ਜਿਵੇਂ ਉਡਿਆ ਕਪੂਰ ਫਿਰ ਹਥ ਨਹੀਂ ਆਉਂਦਾ, ਸਮੁੰਦਰ ਵਿਚ ਪਈ ਮਿਸ਼ਰੀ ਫਿਰ ਨਹੀਂ ਮਿਲਦੀ, ਕੇਲੇ ਨੂੰ ਇਕੋ ਵਾਰੀ ਹੀ ਫਲ ਫੁਲ ਲਗਦਾ ਹੈ, ਇਸ ਤਰ੍ਹਾਂ ਮਨੁਖਾ ਜਨਮ ਮਿਲਣਾ ਬਹੁਤ ਔਖਾ ਹੈ ਇਹ ਕੋਈ ਸੌਖੀ ਖੇਡ ਨਹੀਂ ਹੈ। ਇਹ ਜ਼ਰੂਰੀ ਨਹੀਂ ਕਿ ਮਰਨ ਮਗਰੋਂ ਫਿਰ ਮਨੁਖਾ ਦੇਹੀ ਮਿਲ ਜਾਵੇ। ਇਹ ਤਾਂ ਮਨੁੱਖ ਦੀ ਬ੍ਰਿਤੀ ਅਤੇ ਵਾਹਿਗੁਰੂ ਦੀ ਕਿਰਪਾ ਤੇ ਨਿਰਭਰ ਹੈ। ਗੁਰਬਾਣੀ ਸਾਨੂੰ ਇਹ ਗਿਆਨ ਬਖਸ਼ਦੀ ਹੈ।

**ਲਖ ਚਉਰਾਸੀਹ ਭ੍ਰਮਤਿਆ, ਦੁਲਭ ਜਨਮੁ ਅਬ ਪਾਇਓਇ॥**
**ਨਾਨਕ, ਨਾਮੁ ਸਮਾਲਿ ਤੂ, ਸੋ ਦਿਨੁ ਨੇੜਾ ਆਇਓਇ ॥** [ਪੰਨਾ ੫੦

ਇਹ ਸਲੋਕ ਸਾਨੂੰ ਮਨੁੱਖਾ ਜਨਮ ਦੀ ਕਦਰ ਕਰਨ ਲਈ ਚੇਤੰਨ ਕਰਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਫੁਰਮਾਉਂਦੇ ਹਨ:--

**੧. ਮਾਨਸ ਦੇਹ ਬਹੁਰਿ ਨਹ ਪਾਵੈ, ਕਛੂ ਉਪਾਉ ਮੁਕਤਿ ਕਾ ਕਰੁ ਰੇ ॥**
**ਨਾਨਕ ਕਹਤ ਗਾਇ ਕਰੁਨਾਮੈ, ਭਵ ਸਾਗਰ ਕੈ ਪਾਰਿ ਉਤਰੁ ਰੇ ॥** [ਪੰਨਾ ੨੨੦

**੨. ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ॥**
**ਦਾਰਾ ਸੁਖ ਭਇਓ ਦੀਨੁ, ਪਗਹੁ ਪਰੀ ਬੇਰੀ ॥** [ਪੰਨਾ ੧੩੫੨

ਸੋ, ਇਹ ਮੋਹ ਮਾਇਆ ਦੀ ਬੇੜੀ ਤੋੜ ਕੇ ਨਾਮ-ਸਿਮਰਨ ਵਿਚ ਮਗਨ ਹੋਣ ਦੀ ਲੋੜ ਹੈ, ਜਿਸ ਨਾਲ ਦੁਰਲਭ ਜਨਮ ਸਫਲ ਹੋ ਜਾਵੇ, ਅਫਲ ਨਾ ਜਾਵੇ।

**ਕਬੀਰਾ, ਤੁਹੀ ਕਬੀਰੁ ਤੂ, ਤੇਰੋ ਨਾਉ ਕਬੀਰ ॥**

**ਰਾਮ ਰਤਨੁ ਤਬ ਪਾਈਐ, ਜਉ ਪਹਿਲੇ ਤਜਹਿ ਸਰੀਰੁ ॥ ੩੧ ॥**

**ਪਦ ਅਰਥ:** ਕਬੀਰਾ=ਹੇ ਕਬੀਰ!। ਕਬੀਰੁ=ਸਭ ਤੋਂ ਵੱਡਾ। ਰਾਮ ਰਤਨ=ਪਰਮਾਤਮਾ ਦਾ (ਗਿਆਨ ਰੂਪ) ਰਤਨ। ਤਬ=ਤਦੋਂ। ਜਉ=ਜੇਕਰ। ਪਹਿਲੇ=ਪਹਿਲਾਂ। ਤਜਹਿ ਸਰੀਰ=ਸਰੀਰ (ਦਾ ਮੋਹ) ਤਿਆਗ ਦੇਵੇਂ (ਭਾਵ ਸਰੀਰ ਤੋਂ ਉਪਰ ਉਠ ਜਾਵੇ)।

**ਅਰਥ:** ਹੇ ਕਬੀਰ! ਤੂੰ ਆਪ ਹੀ ਸਭ ਤੋਂ ਵੱਡਾ ਹੈਂ (ਕਿਉਂਕਿ) ਤੇਰਾ ਨਾਮ ਹੀ ਕਬੀਰ ਹੈ। (ਪਰ) ਰਾਮ ਰਤਨ (ਭਾਵ ਪਰਮਾਤਮਾ ਦਾ ਗਿਆਨ) ਤਦੋਂ ਪ੍ਰਾਪਤ ਕਰ ਸਕੀਦਾ ਹੈ, ਜੇਕਰ ਪਹਿਲਾਂ ਸਰੀਰ ਦਾ (ਮੋਹ) ਤਿਆਗ ਦੇਵੇਂ ਭਾਵ ਜੀਵਤ-ਭਾਵ ਤੋਂ ਮਰ ਜਾਵੇਂ।੩੧।

## ਅਰਥ ਭੇਦ ਅਤੇ ਨਿਰਣੈ

**ਕਬੀਰਾ, ਤੂਹੀ ਕਬੀਰ ਤੂ, ਤੇਰੋ ਨਾਉ ਕਬੀਰੁ ॥**

ਵਖ ਵਖ ਅਰਥ:

੧. ਭੂਤ ਕਾਲ ਮੈ ਭੀ ਸਰਬ ਤੇ (ਕਬੀਰਾ) ਬਡਾ ਪ੍ਰਮੇਸਰ ਰੂਪ ਤੂੰ ਹੀ ਥਾ ਔ ਅਬ ਬੀ ਸਰਬ ਸੇ (ਕਬੀਰੁ) ਬਡਾ ਹਰੀ ਰੂਪ ਤੂੰ ਹੀ ਹੈਂ, ਅਗੇ ਭਵਿਖਤ ਮੈ ਭੀ ਤੇਰਾ ਹੀ ਨਾਮ ਬਡਾ ਹੋਵੇਗਾ। [ਫ.ਸ.

੨. ਸਾਨੂੰ ਪੁਰਖ ਕੀ ਅਧਿਕ ਬਿਭੂਤੀ ਦੇਖ ਕਰ ਐਸੀ ਹਮਾਰੇ ਪਾਸ ਭੀ ਚਾਹੀਏ ਥੀ ਸੰਕਲਪ ਕਰਤੇ ਚਿੱਤ ਕੋ ਉਸੀ ਸਮੇਂ ਸਮਝਾਵੇ ਹੈਂ।
ਕਬੀਰ ਕਹੇ ਹੇ ਮਨ ਤੂਹੀ ਕਬੀਰ, ਸਭ ਸੇ ਬਡਾ ਹੈ। ਕਾਹੇ ਤੇ ਤੇਰਾ ਨਾਮ ਹੀ ਲੋਕੋਂ ਮੈ ਕਬੀਰ ਬਡਾ ਪ੍ਰਸਿਧ ਹੈ। [ਨਰੋਤਮ

੩. (ਇਸ ਮਨੁੱਖਾ ਜਨਮ ਦਾ ਅਸਲ ਮਨੋਰਥ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਹੈ, ਇਸ ਦੀ ਖਾਤਰ ਇਹ ਜ਼ਰੂਰੀ ਹੈ ਕਿ ਪਰਮਾਤਮਾ ਦਾ ਸਿਮਰਨ ਕੀਤਾ ਜਾਏ, ਪ੍ਰਭੂ ਦੇ ਗੁਣ ਗਾਏ ਜਾਣ, ਹੇ ਕਬੀਰ! (ਸਦਾ ਤੂੰ ਆਖ- ਹੇ ਪ੍ਰਭੂ ਤੂੰ ਹੀ ਸਭ ਤੋਂ ਵੱਡਾ ਹੈਂ, ਤੇਰਾ ਨਾਮ ਸਭ ਤੋਂ ਵੱਡਾ ਹੈ। [ਦਰਪਣ

**ਨਿਰਣੈ:** ਨੰਬਰ ੩ ਵਾਲੇ ਅਰਥ ਪ੍ਰਭੂ ਨੂੰ ਸੰਬੋਧਨ ਰੂਪ ਵਿਚ ਕੀਤੇ ਗਏ ਹਨ, ਜੋ ਠੀਕ ਨਹੀਂ ਹਨ। ਇਸ ਸਲੋਕ ਵਿਚ ਕਬੀਰ ਜੀ ਆਪਣੇ ਆਪ ਨਾਲ ਗੱਲਾਂ ਕਰ ਰਹੇ ਹਨ ਇਸ ਲਈ ਮਨ ਨੂੰ ਸੰਬੋਧਨ ਹੋਣਾ ਠੀਕ ਹੈ।

## ਸਾਰਥਕ ਵੀਚਾਰ

ਅਜਿਹੀ ਸ਼ਬਦਾਵਲੀ ''ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ'' (ਪੰਨਾ ੯੬੯) ਸੰਪੂਰਨਤਾ ਵਾਲੀ ਅਵਸਥਾ ਸਮੇਂ ਹੀ ਵਰਤੀ ਜਾਂਦੀ ਹੈ ਕਿਉਂਕਿ ਉਥੇ ਇਕਮਿਕਤਾ ਹੁੰਦੀ ਹੈ। ਪਰ ਨਾਲ ਹੀ ਰਬੀ ਭਗਤਾਂ ਨੂੰ ਸੁਚੇਤ ਕਰਨ ਲਈ ਇਹ ਸੇਧ ਵੀ ਦਿੰਦੇ ਹਨ ਕਿ ਪਹਿਲਾਂ ਦੇਹ-ਅਧਿਆਸ ਤਿਆਗੀਏ ਤਾਂ ਰਾਮ-ਰਤਨ ਪ੍ਰਾਪਤ ਹੁੰਦਾ ਹੈ। ਮਨ, ਬਾਣੀ ਕਰਕੇ ਪਹਿਲਾਂ ਸਰੀਰਕ ਅਭਿਮਾਨ ਤਿਆਗੀਏ ਤਾਂ ਰਾਮ-ਰਤਨ ਦੀ ਨੇੜਤਾ ਪ੍ਰਾਪਤ ਹੁੰਦੀ ਹੈ।

**ਕਬੀਰ, ਝੰਖੁ ਨ ਝੰਖੀਐ, ਤੁਮਰੋ ਕਹਿਓ ਨ ਹੋਇ ॥**

**ਕਰਮ ਕਰੀਮ ਜੁ ਕਰਿ ਰਹੇ, ਮੇਟਿ ਨ ਸਾਕੈ ਕੋਇ ॥ ੩੨ ॥**

**ਪਦ ਅਰਥ:** ਝੰਖ ਨ ਝੰਖੀਐ=ਵਿਅਰਥ, (ਫਜ਼ੂਲ) ਬਕ ਬਕ ਨਹੀਂ ਕਰਨੀ ਚਾਹੀਦੀ। ਕਰਮ=ਬਖਸ਼ਿਸ਼। ਕਰੀਮ=ਬਖਸ਼ਿਸ਼ ਕਰਨ ਵਾਲੇ ਕ੍ਰਿਪਾਲੂ ਪਿਤਾ। ਮੇਟਿ ਨ ਸਾਕੈ ਕੋਇ=ਕੋਈ ਮਿਟਾ ਨਹੀਂ ਸਕਦਾ, ਵਾਧਾ ਘਾਟਾ ਨਹੀਂ ਕਰ ਸਕਦਾ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ ਐਵੇ ਵਿਅਰਥ ਦੀ) ਬਕ ਬਕ ਨਹੀਂ ਕਰਦੇ ਰਹਿਣਾ ਚਾਹੀਦਾ (ਕਿਉਂਕਿ ਹੇ ਜੀਵ! ਤੇਰਾ) ਆਖਿਆ ਹੋਇਆ ਕੁਝ ਨਹੀਂ ਹੋ ਸਕਦਾ। ਕਿਰਪਾ ਕਰਨ ਵਾਲੇ (ਪਰਮਾਤਮਾ) ਜੋ ਬਖਸ਼ਿਸ਼ ਕਰ ਰਹੇ ਹਨ, (ਉਸ ਨੂੰ) ਕੋਈ ਮਨੁੱਖ ਮਿਟਾ ਨਹੀਂ ਸਕਦਾ (ਭਾਵ ਉਸ ਵਿਚ ਕੋਈ ਵਾਧਾ ਘਾਟਾ ਨਹੀਂ ਕਰ ਸਕਦਾ)।੩੨।

## ਸਾਰਥਕ ਵੀਚਾਰ

ਕਈ ਪੀਰ-ਫ਼ਕੀਰ ਕੁਝ ਸ਼ਕਤੀ ਪਾ ਕੇ ਰੇਖ ਵਿਚ ਮੇਖ ਮਾਰਨ ਦਾ ਦਾਅਵਾ ਕਰਦੇ ਹਨ। ਭਗਤ ਕਬੀਰ ਜੀ ਵਰ ਤੇ ਸਰਾਪ ਦੇਣ ਵਾਲਿਆਂ ਨੂੰ ਨਿਰਮਲ ਸੇਧ ਬਖਸ਼ ਰਹੇ ਹਨ ਕਿ ਜੋ ਕੁਝ ਕਰਤਾਪੁਰਖ ਨੇ ਕਰਨਾ ਹੈ, ਉਹ ਸੁਤੇ ਹੀ ਹੋ ਰਿਹਾ ਹੈ, ਅਕਾਲ ਪੁਰਖ ਜੀ ਦਾ ਹੁਕਮ ਕਿਸੇ ਤੋਂ ਵੀ ਮੇਟਿਆ ਨਹੀਂ ਜਾ ਸਕਦਾ। ਗੁਰਵਾਕ ਹਨ:-

**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ,**
**ਕੋਈ ਲਾਗਿ ਨ ਸਕੈ, ਬਿਨੁ ਹਰਿ ਕਾ ਲਾਇਆ ॥** [ਪੰਨਾ ੧੬੮

ਗੁਰਬਾਣੀ ਨੇ ਇਹ ਗਲ ਸਪਸ਼ਟ ਕਰ ਦਿਤੀ ਹੈ:-

**ਜੋ ਕਿਛੁ ਕਰੇ ਸੁ ਆਪੇ ਸੁਆਮੀ, ਹਰਿ ਆਪੇ ਕਾਰ ਕਮਾਵੈ ॥** [ਪੰਨਾ ੭੨੦
**ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨੀ ॥** [ਪੰਨਾ ੧੨੩੫

**ਕਬੀਰ, ਕਸਉਟੀ ਰਾਮ ਕੀ, ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ, ਜੋ ਮਰਿਜੀਵਾ ਹੋਇ ॥ ੩੩ ॥**

**ਪਦ ਅਰਥ:** ਕਸਉਟੀ=(ਪਰਖ) ਕਸਵੱਟੀ। ਟਿਕੈ ਨ ਕੋਈ=ਕੋਈ ਟਿਕ (ਠਹਿਰ) ਨਹੀਂ ਸਕਦਾ, ਭਾਵ ਪਰਖ ਵਿਚ ਪੂਰਾ ਨਹੀਂ ਉਤਰ ਸਕਦਾ। ਸੋ=ਉਹ। ਸਹੈ=ਸਹਾਰਦਾ ਹੈ। ਮਰਿ ਜੀਵਾ=ਮਰਜੀਉੜਾ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਰਾਮ ਦੀ (ਪਰਖ)-ਕਸਵੱਟੀ ਉਤੇ ਕੋਈ ਝੂਠਾ (ਮਨੁੱਖ) ਨਹੀਂ ਟਿਕ ਸਕਦਾ (ਭਾਵ ਪੂਰਾ ਨਹੀਂ ਉਤਰ ਸਕਦਾ)। ਰਾਮ ਦੀ ਕਸਵੱਟੀ ਉਹ (ਮਨੁੱਖ ਹੀ) ਸਹਾਰਦਾ ਹੈ ਜੋ ਮਰ ਜੀਵੜਾ ਹੁੰਦਾ ਹੈ।੩੩।

## ਸਾਰਥਕ ਵੀਚਾਰ

ਰਾਮ ਦਾ ਭਗਤ ਅਖਾਉਣਾ ਸੌਖਾ ਹੈ ਪਰ ਪ੍ਰੀਖਿਆ ਸਮੇਂ ਪੂਰਾ ਉਤਰਨਾ ਬਹੁਤ ਔਖਾ ਹੈ। ਹਰਖ ਸੋਗ ਨੂੰ ਸਮ ਕਰਕੇ ਸਹਾਰਨਾ ਕਠਿਨ ਖੇਲ ਹੈ।

ਮੌਤ ਦਾ ਵਿਆਪਣਾ, ਗਰੀਬੀ, ਦੁਖ ਆਦਿ ਦਾ ਵਾਪਰਨਾ ਅਤੇ ਇਹਨਾਂ ਨੂੰ ਖਿੜੇ ਮੱਥੇ ਸਹਾਰਨਾ ਇਹ ਰਾਮ ਦੀਆਂ ਕਸਵੱਟੀਆਂ ਹਨ, ਇਨ੍ਹਾਂ ਚੋਂ ਹਰ ਕੋਈ ਸਾਬਤ ਨਹੀਂ ਨਿਕਲ ਸਕਦਾ। ਭਗਤ ਜੀ ਦੇ ਬਚਨ ਹਨ:–

**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥**

**ਜਿਉ ਸੰਪੈ ਤਿਉ ਬਿਪਤਿ ਹੈ, ਬਿਧ ਨੇ ਰਚਿਆ ਸੋ ਹੋਇ॥** [ਪੰਨਾ ੩੩੭

ਮਰਜੀਵੜੇ ਦੀ ਪਰਿਭਾਸ਼ਾ ਬਾਰੇ ਸਾਰੇ ਪਾਠਕ ਜਾਣੂੰ ਹਨ:–

**ਜੀਵਤ ਜੋ ਮਰੈ ਹਾਂ॥ ਦੁਤਰੁ ਸੋ ਤਰੈ ਹਾਂ ॥** [ਪੰਨਾ ੪੧੦

'ਜੀਵਤ ਮ੍ਰਿਤਕ ਹੋਇ' ਵਾਲਾ 'ਮਰਜੀਉੜਾ' ਕੋਈ ਇਕ ਅੱਧਾ ਹੀ ਹੁੰਦਾ ਹੈ, ਬਾਕੀ ਗੱਪਾਂ ਮਾਰਨ ਵਾਲਿਆਂ ਦੀ ਕੋਈ ਕਮੀ ਨਹੀਂ।

**ਕਬੀਰ, ਊਜਲ ਪਹਿਰਹਿ ਕਾਪਰੇ, ਪਾਨ ਸੁਪਾਰੀ ਖਾਹਿ ॥**

**ਏਕਸ ਹਰਿ ਕੇ ਨਾਮ ਬਿਨੁ, ਬਾਧੇ ਜਮਪੁਰਿ ਜਾਂਹਿ ॥ ੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਹਿਰਹਿਂ, ਖਾਹਿਂ, ਜਾਹਿਂ।

**ਪਦ ਅਰਥ:** ਊਜਲ=ਚਿਟੇ। ਪਹਿਰਹਿ=ਪਾਉਂਦੇ ਹਨ। ਕਾਪਰੇ=ਕਪੜੇ, ਪੋਸ਼ਾਕ। ਪਾਨ ਸੁਪਾਰੀ=ਪਾਨ ਤੇ ਸੁਪਾਰੀਆਂ (ਦੇ ਬੀੜੇ)। ਖਾਹਿ=ਖਾਂਦੇ ਹਨ। ਬਾਧੇ=ਬੱਧੇ ਹੋਏ। ਜਮਪੁਰਿ ਜਾਹਿ=ਜਮਪੁਰੀ ਵਿਚ ਜਾਂਦੇ ਹਨ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁਖ) ਚਿਟੇ ਕਪੜੇ (ਪੋਸ਼ਾਕ) ਪਹਿਨਦੇ ਹਨ (ਅਤੇ) ਪਾਨ (ਸੁਪਾਰੀਆਂ) ਦੇ ਬੀੜੇ ਖਾਂਦੇ ਹਨ। (ਅਜਿਹੇ ਲੋਕ) ਇਕ ਹਰੀ ਦੇ ਨਾਮ ਤੋਂ ਬਿਨਾ, ਬੱਧੇ ਹੋਏ ਜਮਪੁਰੀ ਵਿਚ ਜਾਂਦੇ ਹਨ।੩੪।

## ਸਾਰਥਕ ਵੀਚਾਰ

ਨਾਮ ਵਿਹੂਣੇ ਮਨੁੱਖ ਹੋਰ ਕੋਈ ਚੰਗਾ ਕੰਮ ਨਹੀਂ ਕਰ ਸਕਦੇ। ਬਸ ਬਣ ਠਣ ਕੇ ਫਿਰਨ ਹਿਤ ਵਧੀਆ ਤੋਂ ਵਧੀਆ ਕਪੜੇ ਪਾਂਦੇ, ਪਾਨ-ਸੁਪਾਰੀਆਂ ਖਾਂਦੇ, ਬਾਜ਼ਾਰਾਂ, ਗਲੀਆਂ ਵਿਚ ਟਹਿਲਦੇ ਰਹਿੰਦੇ ਹਨ। ਅਜਿਹੇ ਵਿਕਾਰੀ ਬੰਦਿਆਂ ਦਾ ਇਹੋ ਕਿੱਤਾ ਹੈ:–

**ਟੇਢੀ ਪਾਗ ਟੇਢੇ ਚਲੇ, ਲਾਗੇ ਬੀਰੇ ਖਾਨ ॥੨੪॥**

**ਭਾਉ ਭਗਤਿ ਸਿਉ ਕਾਜੁ ਨ ਕਛੂਐ, ਮੇਰੋ ਕਾਮੁ ਦੀਵਾਨ ॥** [ਪੰਨਾ ੧੧੨੪

ਅਜਿਹੇ ਮਨੁੱਖਾਂ ਪਾਸ ਸਤਿਸੰਗਤ ਵਿਚ ਜਾਣ ਲਈ ਕੋਈ ਵਿਹਲਾ ਵਕਤ ਨਹੀਂ ਹੁੰਦਾ, ਜੀਵਨ ਭਰ ਨਾਮ ਤੋਂ ਵਾਂਝੇ ਹੀ ਰਹਿੰਦੇ ਹਨ:–

**ਦੀਨੁ ਬਿਸਾਰਿਓ ਰੇ ਦਿਵਾਨੇ, ਦੀਨੁ ਬਿਸਾਰਿਓ ਰੇ ॥**

**ਪੇਟੁ ਭਰਿਓ ਪਸੂਆ ਜਿਉ ਸੋਇਓ, ਮਨੁਖੁ ਜਨਮੁ ਹੈ ਹਾਰਿਓ ॥** [ਪੰਨਾ ੧੧੦੫

**ਕਬੀਰ, ਬੇੜਾ ਜਰਜਰਾ, ਫੂਟੇ ਛੇਂਕ ਹਜਾਰ ॥**

**ਹਰੂਏ ਹਰੂਏ ਤਿਰਿ ਗਏ, ਡੂਬੇ ਜਿਨਿ ਸਿਰਿ ਭਾਰ ॥ ੩੫ ॥**

**ਪਦ ਅਰਥ:** ਬੇੜਾ=(ਸਰੀਰ ਰੂਪੀ ਬੇੜਾ) ਜਹਾਜ਼। ਜਰ ਜਰਾ=ਬਹੁਤ ਪੁਰਾਣਾ। ਫੂਟੇ=ਟੁੱਟੇ ਹੋਏ। ਛੈਂਕ=ਛੇਕ, ਮੋਰੀਆਂ। ਹਜਾਰ=ਹਜ਼ਾਰਾਂ। ਹਰੂਏ ਹਰੂਏ=ਹੌਲੇ ਹੌਲੇ, ਹਲਕੇ ਹਲਕੇ। ਤਿਰਿ ਗਏ=ਤਰ ਗਏ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ ਸਰੀਰ ਰੂਪੀ) ਬੇੜਾ ਬਹੁਤ ਪੁਰਾਣਾ ਹੈ (ਇਸ ਵਿਚ ਹਜ਼ਾਰਾਂ ਛੇਕ (ਸੁਰਾਖ) ਫੁਟੇ ਹੋਏ ਹਨ (ਜਿਸ ਕਰਕੇ ਇਹ ਕਿਸੇ ਸਮੇਂ ਵੀ ਡੁਬ ਸਕਦਾ ਹੈ)। ਹੌਲੇ ਹੌਲੇ (ਬੰਦੇ) ਜਿਨ੍ਹਾਂ ਦੇ ਸਿਰ ਉਤੇ (ਪਾਪਾਂ ਦਾ ਕੋਈ ਭਾਰ ਨਹੀਂ ਸੀ, ਉਹ) ਤਰ ਗਏ, (ਜਿਨ੍ਹਾਂ ਦੇ ਸਿਰ ਉਤੇ ਪਾਪਾਂ ਦਾ ਭਾਰ ਸੀ; ਉਹ ਸੰਸਾਰ ਸਾਗਰ ਵਿਚ) ਡੁੱਬ ਗਏ।੩੫।

## ਸਾਰਥਕ ਵੀਚਾਰ

ਜੇ ਕੋਈ ਮਨੁਖ ਜਰਜਰੇ ਬੇੜੇ ਵਿਚ ਬੈਠ ਕੇ ਪਾਰ ਹੋਣ ਦੀ ਆਸ ਕਰੇ ਤਾਂ ਉਹ ਬੇ-ਸਮਝ ਹੈ, ਕਿਉਂਕਿ ਪਤਾ ਨਹੀਂ ਕਿਸ ਵੇਲੇ ਛੇਕ ਵਿਚ ਪਾਣੀ ਪਿਆ ਨਹੀਂ ਤੇ ਬੇੜਾ ਗਿਆ ਨਹੀਂ। ਹਾਂ, ਜਿਹੜੇ ਸਵਾਰ ਤਰਨਾ ਜਾਣਦੇ ਹੋਣ, ਅਤੇ ਉਨ੍ਹਾਂ ਕੋਲ ਕੋਈ ਭਾਰ ਨਾ ਹੋਵੇ ਉਹ ਪਾਰ ਹੋ ਸਕਦੇ ਹਨ। ਪਰ ਜਿਹੜੇ ਭਾਰ ਨਾਲ ਲਦੇ ਹੋਏ ਹੋਣ, ਤਰਨਾ ਵੀ ਨਾ ਜਾਣਦੇ ਹੋਣ, ਉਨ੍ਹਾਂ ਨੇ ਡੁਬਣਾ ਹੀ ਡੁਬਣਾ ਹੁੰਦਾ ਹੈ। ਸੋ, ਪਾਪਾਂ ਨਾਲ ਭਰੇ ਹੋਏ ਅੰਤਸ਼ਕਰਨ ਵਾਲਿਆਂ ਦਾ ਸੰਸਾਰ ਸਾਗਰ ਵਿਚ ਡੁਬਣਾ ਅਵਸ਼ਕ ਹੈ।

**ਕਬੀਰ, ਹਾਡ ਜਰੇ ਜਿਉ ਲਾਕਰੀ, ਕੇਸ ਜਰੇ ਜਿਉ ਘਾਸ ॥**
**ਇਹੁ ਜਗੁ ਜਰਤਾ ਦੇਖਿ ਕੈ, ਭਇਓ ਕਬੀਰੁ ਉਦਾਸੁ ॥ ੩੬ ॥**

**ਪਦ ਅਰਥ:** ਹਾਡ=ਹੱਡ, ਹੱਡੀਆਂ। ਜਰੇ=ਸੜਦੇ ਹਨ। ਜਿਉ=ਜਿਵੇਂ। ਲਾਕਰੀ=ਲਕੜੀ। ਜਰਤਾ=ਸੜਦਾ, ਜਲਦਾ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਸਰੀਰ ਚੋਂ ਸੁਆਸ ਨਿਕਲਣ ਮਗਰੋਂ ਚਿਖਾ ਤੇ) ਹਡ ਇਸ ਤਰ੍ਹਾਂ ਸੜਦੇ ਹਨ ਜਿਵੇਂ ਲਕੜੀ (ਸੜਦੀ ਹੈ), ਕੇਸ ਘਾਹ ਵਾਂਗੂੰ ਸੜਦੇ ਹਨ। ਇਹ ਜਗਤ (ਇਸੇ ਤਰ੍ਹਾਂ) ਸੜਦਾ ਵੇਖ ਕੇ ਕਬੀਰ ਉਦਾਸ ਹੋ ਗਿਆ ਹੈ।੩੬।

## ਸਾਰਥਕ ਵੀਚਾਰ

ਭਗਤ ਜੀ ਦੇ ਬਚਨ ਹਨ:-

**ਅਨਿਕ ਜਤਨ ਕਰਿ ਕਾਇਆ ਪਾਲੀ ॥**
**ਮਰਤੀ ਬਾਰ ਅਗਨਿ ਸੰਗਿ ਜਾਲੀ ॥** [ਪੰਨਾ ੩੨੫

ਜਿਸ ਸਰੀਰ ਨੂੰ ਅਨੇਕ ਪ੍ਰਕਾਰ ਦੇ ਪਦਾਰਥ ਖੁਆ ਕੇ ਰਿਸ਼ਟ ਪੁਸ਼ਟ ਕੀਤਾ ਜਾਂਦਾ ਹੈ, ਉਸ ਦਾ ਅਜਿਹਾ ਅੰਤ ਵੇਖ ਕੇ ਮਨੁੱਖ ਦਾ ਉਦਾਸ ਹੋਣਾ ਸੁਭਾਵਿਕ ਹੈ:-

**ਚੋਆ ਚੰਦਨ ਮਰਦਨ ਅੰਗਾ ॥ ਸੋ ਤਨੁ ਜਲੈ ਕਾਠਿ ਕੈ ਸੰਗਾ॥** [ਪੰਨਾ ੩੨੫

ਚੇਤਨ-ਸਤਾ ਜਦੋਂ ਸਰੀਰ ਚੋਂ ਨਿਕਲ ਜਾਂਦੀ ਹੈ, ਜੜ ਸਰੀਰ ਦਾ ਇਹੋ ਜਿਹਾ ਹਸ਼ਰ ਹੋਣਾ, ਕੁਦਰਤੀ ਨਿਯਮ ਹੈ। ਭਗਤ ਜੀ ਦੇਹ ਅਧਿਆਸ ਤੋਂ ਉਦਾਸ ਹੋਏ ਹਨ ਕਿਉਂਕਿ ਸਾਰਾ ਸੰਸਾਰ ਮੈਂ-ਮੇਰੀ ਦੀ ਅਗ ਵਿਚ ਸੜ ਰਿਹਾ ਹੈ।

**ਕਬੀਰ, ਗਰਬੁ ਨ ਕੀਜੀਐ, ਚਾਮ ਲਪੇਟੇ ਹਾਡ ॥**
**ਹੈਵਰ ਊਪਰਿ ਛਤ੍ਰ ਤਰ, ਤੇ ਫੁਨਿ ਧਰਨੀ ਗਾਡ ॥ ੩੭ ॥**

**ਪਦ ਅਰਥ:** ਗਰਬੁ=ਹੰਕਾਰ। ਚਾਮ ਲਪੇਟੇ ਹਾਡ=ਚੰਮ ਦੇ ਲਪੇਟੇ ਹੋਏ ਹੱਡਾਂ ਤੇ। ਹੈਵਰ ਊਪਰਿ=ਵਧੀਆ ਘੋੜੇ ਉਤੇ (ਸਵਾਰ)। ਛਤ੍ਰ ਤਰ=ਛੱਤਰ ਦੇ ਤਲੇ (ਹੇਠਾਂ)। ਤੇ=ਓਹ (ਮਨੁੱਖ)। ਫੁਨਿ=ਭੀ। ਧਰਨੀ=ਧਰਤੀ ਵਿਚ। ਗਾਡ=ਗੱਡੇ (ਦੱਬੇ) ਜਾਂਦੇ ਹਨ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ) ਚੰਮ ਦੇ ਲਪੇਟੇ ਹੋਏ ਹੱਡਾਂ (ਵਾਲੇ ਇਸ ਸਰੀਰ ਉਤੇ) ਅਹੰਕਾਰ ਨਹੀਂ ਕਰਨਾ ਚਾਹੀਦਾ। (ਜਿਹੜੇ ਰਾਜੇ) ਵਧੀਆਂ ਘੋੜਿਆਂ ਉਤੇ (ਸਵਾਰ ਹੁੰਦੇ ਸਨ ਅਤੇ) ਛੱਤਰ ਹੇਠ (ਸਿੰਘਾਸਨਾ ਤੇ ਬੈਠਦੇ ਸਨ) ਓਹ ਭੀ (ਅੰਤ) ਧਰਤੀ (ਭਾਵ ਕਬਰਾਂ) ਵਿਚ ਦੱਬੇ ਗਏ।੩੭।

## ਸਾਰਥਕ ਵੀਚਾਰ

ਭਗਤ ਜੀ ਇਸ ਸਲੋਕ ਰਾਹੀਂ ਮਨੁੱਖ ਨੂੰ ਇਹ ਉਪਦੇਸ਼ ਦੇ ਰਹੇ ਹਨ ਕਿ ਇਸ ਸਰੀਰ ਉਤੇ ਹੰਕਾਰ ਨਹੀਂ ਕਰਨਾ ਚਾਹੀਦਾ। ਜਿਹੜੇ ਰਾਜੇ ਮਹਾਰਾਜੇ ਵਧੀਆਂ ਘੋੜਿਆਂ ਤੇ ਸਵਾਰੀ ਕਰਦੇ ਸਨ, ਜਿਨ੍ਹਾਂ ਦੇ ਸਿਰਾਂ ਉਤੇ ਸ਼ਾਹੀ ਛੱਤਰ ਝੁਲਦੇ ਸਨ, ਆਖਰ ਉਹ ਵੀ ਧਰਤੀ ਭਾਵ ਕਬਰਾਂ ਵਿਚ ਦਫਨਾਏ ਗਏ। ਬਾਬਾ ਫਰੀਦ ਜੀ ਦੇ ਇਸ ਬਾਰੇ ਬੜੇ ਸੁੰਦਰ ਬਚਨ ਹਨ:—

**ਪਾਸਿ ਦਮਾਮੇ ਛਤੁ ਸਿਰਿ, ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ॥** [ਪੰਨਾ ੧੩੮੦

ਸੋ, ਦੇਹ ਤੇ ਦੌਲਤ ਦਾ ਕਦੇ ਵੀ ਹੰਕਾਰ ਨਹੀਂ ਕਰਨਾ ਚਾਹੀਦਾ ਹੈ।

**ਕਬੀਰ, ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲਿ ਭੁਇ ਲੇਟਣਾ, ਊਪਰਿ ਜਾਮੈ ਘਾਸੁ ॥ ੩੮ ॥**

**ਪਦ ਅਰਥ:** ਦੇਖਿ=ਵੇਖ ਕੇ। ਅਵਾਸੁ=ਘਰ, ਮਹਲ ਮੰਦਰ। ਆਜੁ ਕਾਲਿ=ਅਜ ਕਲ ਵਿਚ। ਭੁਇ=ਭੁੰਜੇ, ਧਰਤੀ ਉਤੇ। ਜਾਮੈ=ਜੰਮਦਾ ਹੈ, ਉਗਦਾ ਹੈ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਉਚਾ ਮਹਲ ਵੇਖ ਕੇ ਹੰਕਾਰ ਨਹੀਂ ਕਰਨਾ ਚਾਹੀਦਾ (ਕਿਉਂਕਿ) ਅਜ ਜਾਂ ਕਲ (ਭਾਵ ਛੇਤੀ ਹੀ) ਭੁੰਜੇ ਲੇਟਣਾ ਹੈ (ਅਤੇ ਇਸ) ਉਤੇ ਘਾਹ ਜੰਮ ਪਏਗਾ।੩੮।

## ਸਾਰਥਕ ਵੀਚਾਰ

ਜੇ ਮਾਲਕ ਨੇ ਸੁੰਦਰ ਮਕਾਨ, ਉਚੇ ਮਹਿਲਾਂ ਵਿਚ ਨਿਵਾਸ ਬਖਸ਼ਿਆ ਹੈ ਤਾਂ ਉਸ ਦਾ ਅਹੰਕਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਇਨ੍ਹਾਂ ਵਿਚ ਸਾਰੀ ਉਮਰ ਬੈਠੇ ਨਹੀਂ ਰਹਿਣਾ:—

**ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥** [ਪੰਨਾ ੭੯੪

ਸਰੀਰ ਦੀ ਕਦਰ ਚੇਤਨ-ਸਤਾ ਨਾਲ ਹੈ। ਜਦੋਂ ਚੇਤਨ ਸਤਾ ਸਰੀਰ ਚੋਂ ਨਿਕਲ ਜਾਂਦੀ ਹੈ ਤਾਂ ਅਜਿਹੀ ਦਸ਼ਾ ਬਣ ਜਾਂਦੀ ਹੈ:-

**ਫਰੀਦਾ ਮਹਲ ਨਿਸਖਣ ਰਹਿ ਗਏ, ਵਾਸਾ ਆਇਆ ਤਲਿ ॥**

**ਗੋਰਾਂ ਸੇ ਨਿਮਾਣੀਆ, ਬਹਸਨਿ ਰੂਹਾਂ ਮਲਿ ॥**

**ਆਖੀਂ ਸੇਖਾਂ ਬੰਦਗੀ, ਚਲਣੁ ਅਜੁ ਕਿ ਕਲਿ ॥** [ਪੰਨਾ ੧੩੮੨

ਸਖਣੇ ਸਰੀਰ ਦਾ ਅੰਤ ਟਿਕਾਣਾ ਤਾਂ ਕਬਰ ਜਾਂ ਚਿਖਾ ਹੈ। ਇਸ ਲਈ ਮਨੁੱਖ ਨੂੰ ਉਚੇ ਮਹਲ ਮੰਦਰ ਵੇਖ ਕੇ ਵਿਕਾਰਾਂ ਵਿਚ ਪਰਵਿਰਤ ਨਹੀਂ ਹੋਣਾ ਚਾਹੀਦਾ ਸਗੋਂ ਨਿਮਰਤਾ ਧਾਰਨ ਕਰਕੇ ਪਰਮਾਤਮਾ ਦਾ ਨਾਮ ਜਪਣ ਦੀ ਕਿਰਿਆ ਵਿੱਚ ਪਰਵਿਰਤ ਹੋਣ ਦਾ ਜਤਨ ਕਰਨਾ ਚਾਹੀਦਾ ਹੈ।

**ਕਬੀਰ, ਗਰਬੁ ਨ ਕੀਜੀਐ, ਰੰਕੁ ਨ ਹਸੀਐ ਕੋਇ ॥**

**ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਉ ਕਿਆ ਹੋਇ ॥ ੩੯ ॥**

**ਪਦ ਅਰਥ:** ਰੰਕੁ=ਕੰਗਾਲ। ਅਜਹੁ=ਅਜੇ। ਨਾਉ=ਬੇੜੀ (ਨਾਉ ਨੂੰ ਨਾਉਂ ਪੜ੍ਹਨਾ ਅਸ਼ੁੱਧ ਹੈ)। ਸਮੁਦ੍ਰ ਮਹਿ=ਸਮੁੰਦਰ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਅਹੰਕਾਰ ਨਹੀਂ ਕਰਨਾ ਚਾਹੀਦਾ (ਅਤੇ) ਕਿਸੇ ਕੰਗਾਲ ਨੂੰ (ਵੇਖ ਕੇ ਉਸ ਦੀ ਹਾਲਤ ਉਤੇ) ਹਸਣਾ ਨਹੀਂ ਚਾਹੀਦਾ (ਭਾਵ ਮਖੌਲ ਨਹੀਂ ਉਡਾਣਾ ਚਾਹੀਦਾ)। ਅਜੇ ਤਾਂ ਬੇੜੀ ਸਮੁੰਦਰ ਵਿਚ ਹੈ (ਕੀ ਪਤਾ ਕਲ ਨੂੰ ਤੇਰੀ ਆਪਣੀ ਕਿਹੋ ਜਿਹੀ ਹਾਲਤ ਹੋਣੀ ਹੈ)।੩੯।

## ਸਾਰਥਕ ਵੀਚਾਰ

ਮਨੁੱਖ ਜਦੋਂ ਮਾਇਆ ਦੇ ਮਦ ਵਿਚ ਅੰਨ੍ਹਾ ਹੁੰਦਾ ਹੈ ਓਦੋਂ ਇਸ ਦੇ ਧਰਤੀ ਤੇ ਪੈਰ ਨਹੀਂ ਲਗਦੇ। ਗਰੀਬਾਂ ਨੂੰ ਵੇਖ ਕੇ ਬਜਾਏ ਉਨ੍ਹਾਂ ਤੇ ਦਇਆ ਕਰੇ, ਸਗੋਂ ਉਨ੍ਹਾਂ ਦੀ ਹਾਸੀ ਉਡਾਂਦਾ ਹੈ। ਕਿਸੇ ਦਾ ਨੁਕਸਾਨ, ਕਿਸੇ ਦੇ ਅਉਗੁਣਾਂ ਨੂੰ ਵੇਖ ਕੇ ਕਦੇ ਨਹੀਂ ਹਸਣਾ ਚਾਹੀਦਾ। ਕੀ ਪਤਾ ਇਹੋ ਜਿਹੀ ਬਿਪਤਾ ਵਾਲੀ ਘੜੀ ਆਪਣੇ ਉਤੇ ਕਿਸ ਵੇਲੇ ਆ ਪਵੇ। ਸੋ, ਕਿਸੇ ਕੰਗਾਲ, ਲੰਗੜੇ, ਕਾਣੇ ਜਾਂ ਹੋਰ ਅੰਗ ਹੀਣ ਨੂੰ ਵੇਖ ਕੇ ਹਾਸੀ ਨਹੀਂ ਕਰਨੀ ਚਾਹੀਦੀ। ਕਿਸੇ ਨੂੰ ਵੀ ਆਪਣੇ ਕਰਮਾਂ ਦੀ ਗਤੀ ਦਾ ਗਿਆਨ ਨਹੀਂ ਹੁੰਦਾ ਹੈ।

ਗੁਰਬਾਣੀ ਵਿਚ ਜਗਿਆਸੂ ਨੂੰ ਇਹ ਸੇਧ ਦਿਤੀ ਹੈ:-

**ਕਿਰਤੁ ਪਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ॥** [ਪੰਨਾ ੧੫੪

**ਕਬੀਰ, ਗਰਬੁ ਨ ਕੀਜੀਐ, ਦੇਹੀ ਦੇਖਿ ਸੁਰੰਗ ॥**

**ਆਜੁ ਕਾਲਿ ਤਜਿ ਜਾਹੁਗੇ, ਜਿਉ ਕਾਂਚੁਰੀ ਭੁਯੰਗ ॥ ੪੦ ॥**

**ਪਦ ਅਰਥ:** ਸੁਰੰਗ=ਸੁੰਦਰ ਰੰਗ ਵਾਲੀ, ਸੋਹਣੀ। ਆਜੁ ਕਾਲਿ=ਅਜ ਕਲ ਵਿਚ (ਛੇਤੀ ਹੀ)। ਤਜਿ ਜਾਹੁਗੇ=ਛਡ ਜਾਓਗੇ। ਕਾਂਚੁਰੀ=ਕੁੰਜ। ਭੁਯੰਗ=ਸੱਪ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਸੋਹਣੇ ਰੰਗ ਵਾਲੀ ਦੇਹੀ ਵੇਖ ਕੇ ਹੰਕਾਰ ਨਹੀਂ ਕਰਨਾ ਚਾਹੀਦਾ (ਕਿਉਂਕਿ ਹੇ ਭਾਈ!) ਅਜ ਕਲ ਵਿਚ (ਇਸ ਤਰ੍ਹਾਂ ਸਰੀਰ) ਛੱਡ ਜਾਉਗੇ ਜਿਵੇਂ ਸੱਪ ਕੁੰਜ ਨੂੰ ਛੱਡ ਜਾਂਦਾ ਹੈ।੪੦।

## ਸਾਰਥਕ ਵੀਚਾਰ

ਭਗਤ ਜੀ ਜੀਵ ਨੂੰ ਸੁੰਦਰ ਦੇਹੀ ਉਤੇ ਹੰਕਾਰ ਕਰਨੋ ਹੋੜ ਰਹੇ ਹਨ। ਸੱਪ ਦਾ ਪ੍ਰਮਾਣ ਦਿਤਾ ਹੈ ਜਿਵੇਂ ਸਪ ਕੁੰਜ ਛੱਡ ਕੇ ਆਪ ਅਗੇ ਨਿਕਲ ਜਾਦਾ ਹੈ। ਇਸੇ ਤਰ੍ਹਾਂ ਜੀਵ ਨੇ ਇਸ ਸਰੀਰ ਚੋਂ ਨਿਕਲ ਕੇ ਸਾਈਂ ਦੇ ਹੁਕਮ ਅਨੁਸਾਰ ਹੋਰ ਕਿਤੇ ਜਾ ਵਸਣਾ ਹੈ। ਇਸ ਲਈ ਇਸ ਸੁੰਦਰ ਕਾਇਆ ਤੇ ਮਾਣ ਕਰਨ ਦੀ ਬਜਾਏ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ:–

**ੳ. ਤੂ ਕਾਇਆ ਮੈ ਰੁਲਦੀ ਦੇਖੀ, ਜਿਉ ਧਰ ਊਪਰਿ ਛਾਰੋ ॥** [ਪੰਨਾ ੧੫੪

**ਅ. ਆਗੈ ਸਰਪਰ ਜਾਣਾ, ਜਿਉ ਮਿਹਮਾਣਾ, ਕਾਹੇ ਗਾਰਬੁ ਕੀਜੈ ॥**
**ਜਿਤੁ ਸੇਵਿਐ ਦਰਗਹ ਸੁਖੁ ਪਾਈਐ, ਨਾਮੁ ਤਿਸੈ ਕਾ ਲੀਜੈ ॥** [ਪੰਨਾ ੫੭੯

ਜਿੰਦ ਤੇ ਸਰੀਰ ਦਾ ਸਾਥ ਵੀ ਪੱਕਾ ਨਹੀਂ:–

**ਕਾਇਆ ਹੰਸ ਕਿਆ ਪ੍ਰੀਤਿ ਹੈ, ਜਿ ਪਇਆ ਹੀ ਛਡਿ ਜਾਇ॥**
**ਏਸ ਨੋ ਕੂੜੁ ਬੋਲਿ ਕਿ ਖਵਾਲੀਐ, ਜਿ ਚਲਦਿਆ ਨਾਲਿ ਨ ਜਾਇ॥** [ਪੰਨਾ ੫੧੧

**ਕਬੀਰ, ਲੂਟਨਾ ਹੈ ਤ ਲੂਟਿ ਲੈ, ਰਾਮ ਨਾਮ ਹੈ ਲੂਟਿ ॥**
**ਫਿਰਿ ਪਾਛੈ ਪਛੁਤਾਹੁਗੇ, ਪ੍ਰਾਨ ਜਾਹਿੰਗੇ ਛੂਟਿ ॥ ੪੧ ॥**

**ਪਦ ਅਰਥ:** ਲੂਟਨਾ ਹੈ=(ਜੇ) ਲੁਟਣਾ ਹੈ। ਤ=ਤਾਂ। ਲੂਟਿ ਲੈ=ਲੁਟ ਕੇ ਇਕੱਠਾ ਕਰ ਲੈ। ਲੂਟਿ=ਲੁਟ ਪਈ ਹੋਈ ਹੈ। ਜਾਹਿੰਗੇ ਛੂਟਿ=ਛੁਟ, ਨਿਕਲ ਜਾਣਗੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈਓ!) ਰਾਮ ਨਾਮ ਦੀ ਲੁੱਟ ਪਈ ਹੋਈ ਹੈ, ਜੇ ਲੁਟਣਾ ਹੈ ਤਾਂ (ਹੁਣ ਸਮਾਂ ਹੈ) ਲੁੱਟ ਲਵੋ। (ਜੇ ਹੁਣ ਨਾ ਲੁੱਟੋਗੇ ਤਾਂ ਸਰੀਰ ਵਿਚੋਂ ਜਦੋਂ) ਪ੍ਰਾਣ ਨਿਕਲ ਜਾਣਗੇ ਫਿਰ ਪਿਛੋਂ ਪਛਤਾਂਦੇ ਰਹੋਗੇ (ਭਾਵ ਹੱਥ ਮਿਲਦੇ ਰਹੋਗੇ)।੪੧।

## ਸਾਰਥਕ ਵੀਚਾਰ

ਮਨੁੱਖ ਦੁਨਿਆਵੀ ਮਾਲ ਧਨ ਦੀ ਲੁਟ ਪਾ ਕੇ ਭੰਡਾਰ ਭਰਨ ਨੂੰ ਸ਼ੇਰ ਹੈ, ਜਾਂ ਅਵਗਣਾ ਦੀ ਗਠੜੀ ਚੁਕਣ ਨੂੰ ਹਰ ਵੇਲੇ ਤਿਆਰ ਹੈ; ਪਰ ਗੁਣ ਵਿਹਾਝਣ ਜਾਂ ਆਤਮਿਕ ਲਾਹਾ ਪ੍ਰਾਪਤ ਕਰਨ ਵਿਚ ਢਿਲਾ ਹੈ। ਹੋਰ ਲੁੱਟ ਪਾਉਣ ਦਾ ਕੀ ਲਾਭ?

**ਜਾਗਤੁ ਸੋਇਆ ਜਨਮੁ ਗਵਾਇਆ॥**
**ਮਾਲੁ ਧਨੁ ਜੋਰਿਆ, ਭਇਆ ਪਰਾਇਆ॥** [ਪੰਨਾ ੭੬੨

ਭਗਤ ਜੀ, ਜੀਵ ਨੂੰ ''ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ'' ਵਾਲੀ ਪ੍ਰੇਰਨਾ ਦੇ ਰਹੇ ਹਨ। ਹੁਣ ਜਦੋਂ ਸਰੀਰ ਅਰੋਗ ਹੈ, ਰਾਮ ਨਾਮ ਦੀ ਘਾਲ ਕਮਾਈ ਕਰ ਲੈ। ਜਦੋਂ ਬੁਢੇਪਾ ਆ ਗਿਆ ਜਾਂ ਹੋਰ

ਕਿਸੇ ਰੋਗ ਵਿਚ ਗ੍ਰਸਿਆ ਗਿਆ ਤਾਂ ਰਾਮ ਨਾਮ ਦੀ ਲੁਟ ਵਿਚ ਹਿੱਸਾ ਨਹੀਂ ਲੈ ਸਕੇਂਗਾ। ਸੋ, ਜਦੋਂ ਤਕ ਸਰੀਰ ਵਿਚ ਸੁਆਸ ਹਨ, ਸਿਮਰਨ ਕਰਨਾ ਹੀ ਸਿਆਣਪ ਹੈ, ਨਹੀਂ ਤਾਂ ਜਿੰਦ ਚੋਂ ਪ੍ਰਾਣ ਨਿਕਲਣ ਪਿਛੋਂ ਸਿਵਾਏ ਪਛਤਾਵਾ ਕਰਨ ਦੇ ਹੋਰ ਕੁਝ ਨਹੀਂ ਪਲੇ ਪਏਗਾ।

**ਕਬੀਰ, ਐਸਾ ਕੋਈ ਨ ਜਨਮਿਓ, ਅਪਨੈ ਘਰਿ ਲਾਵੈ ਆਗਿ ॥**
**ਪਾਂਚਉ ਲਰਿਕਾ ਜਾਰਿ ਕੈ, ਰਹੈ ਰਾਮ ਲਿਵ ਲਾਗਿ ॥ ੪੨ ॥**

**ਪਦ ਅਰਥ:** ਆਗਿ=ਅੱਗ। ਪਾਂਚਉ=ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ)। ਲਰਿਕਾ=ਮਨ ਰੂਪ ਲੜਕਾ। ਜਾਰਿ ਕੈ=ਸਾੜ ਕੇ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਅਜਿਹਾ ਕੋਈ ਨਹੀਂ ਜੰਮਿਆ (ਜਿਹੜਾ ਆਪਣੇ ਅੰਤਹ ਕਰਣ ਰੂਪ ਘਰ ਵਿਚ ਗਿਆਨ ਰੂਪੀ ਅਗ ਲਾ ਦੇਵੇ (ਭਾਵ ਦੇਹ ਅਧਿਆਸ ਨੂੰ ਸਾੜ ਦੇਵੇ)। (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਾਲਾ ਮਨ ਰੂਪੀ ਲੜਕਾ) ਸਾੜ ਕੇ ਪਰਮਾਤਮਾ ਵਿਚ ਸੁਰਤਿ ਜੋੜ ਕੇ (ਅਨੰਦਤ ਹੋਇਆ) ਰਹੇ।੪੨।

## ਸਾਰਥਕ ਵੀਚਾਰ

ਸੰਸਾਰ ਵਿਚ ਅਜਿਹਾ ਉਤਮ ਜਨ ਕੋਈ ਵਿਰਲਾ ਹੀ ਹੁੰਦਾ ਹੈ ਜੋ ਆਪਣੇ ਘਰ ਵਿਚ ਅੱਗ ਲਾ ਕੇ ਅਪਣਤ ਸਾੜ ਦੇਵੇ। ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਜੋ ਮੁਕਤੀ ਦੇ ਵੈਰੀ ਹਨ ਨੂੰ ਅਗਨ ਭੇਟ ਕਰਕੇ ਸਮਾਧੀ ਪਰਾਇਣ ਹੋਇਆ ਰਹੇ, ਅਜਿਹਾ ਮਨ ਰੂਪੀ ਲੜਕਾ ਲਿਵ ਲਾ ਕੇ ਸਥਿਰ ਹੋ ਸਕਦਾ ਹੈ।

ਅਗ ਲਾਣ ਤੋਂ ਭਾਵ ਗਿਆਨ ਦੀ ਪ੍ਰਾਪਤੀ ਨਾਲ ਦੇਹ ਅਧਿਆਸ ਨੂੰ ਮੁਕਾਣਾ ਹੈ। ਅਗਲੇ ਸਲੋਕ ਵਿਚ ਇਸੇ ਵਿਚਾਰ ਦਾ ਹੋਰ ਵਿਸਥਾਰ ਹੈ।

ਨੋਟ- ਇਥੇ ਸ਼ਬਦ 'ਲਰਿਕਾ' ਹੈ 'ਲਰਿਕੇ' ਨਹੀਂ, ਇਸ ਲਈ ਪੰਜ ਲੜਕੇ ਬਣਾਉਣੇ ਠੀਕ ਨਹੀਂ ਹਨ। ਵੇਖੋ ਸਲੋਕ ਨੰਬਰ ੮੩ ਵਿਚ ''ਪਾਂਚਉ ਲਰਿਕੇ ਮਾਰਿ ਕੈ... '' ਸਪਸ਼ਟ ਬ੍ਰਹੁ-ਵਚਨੀ ਸੰਗਿਆ ਦੇ ਸੂਚਕ ਹਨ।

**ਕੋ ਹੈ ਲਰਿਕਾ ਬੇਚਈ, ਲਰਿਕੀ ਬੇਚੈ ਕੋਇ ॥**
**ਸਾਝਾ ਕਰੈ ਕਬੀਰ ਸਿਉ, ਹਰਿ ਸੰਗਿ ਬਨਜੁ ਕਰੇਇ ॥ ੪੩ ॥**

**ਪਦ ਅਰਥ:** ਲਰਿਕਾ=ਲੜਕਾ, ਪੁਤਰ (ਭਾਵ ਮਨ)। ਬੇਚਈ=ਵੇਚਦਾ ਹੈ। ਲਰਿਕੀ=ਲੜਕੀ, ਧੀ (ਭਾਵ ਬੁੱਧੀ)। ਸਾਝਾ=ਸਾਂਝਾ। ਸਿਉ=ਨਾਲ। ਬਨਜ=ਵਣਜ, ਵਾਪਾਰ।੪੩।

**ਅਰਥ:** (ਹੇ ਭਾਈ! ਕਰੋੜਾਂ ਵਿਚੋਂ) ਕੋਈ ਵਿਰਲਾ (ਜੀਵ ਅਜਿਹਾ ਹੁੰਦਾ ਹੈ ਜੋ ਮਨ ਰੂਪੀ) ਪੁਤਰ ਵੇਚਦਾ ਹੈ ਅਤੇ ਲੜਕੀ (ਭਾਵ ਬੁਧੀ ਗੁਰੂ ਅਗੇ) ਵੇਚ ਦਿੰਦਾ ਹੈ (ਭਾਵ ਅਰਪਣ ਕਰਦਾ ਹੈ)। ਕਬੀਰ ਨਾਲ (ਜੇ ਕੋਈ ਅਜਿਹੀ) ਸਾਂਝ ਕਰਦਾ ਹੈ ਤਾਂ ਹੀ (ਉਹ) ਹਰੀ ਨਾਲ ਵਣਜ ਕਰ ਸਕਦਾ ਹੈ।੪੩।

## ਅਰਥ ਭੇਦ ਅਤੇ ਨਿਰਣੈ

**ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ॥**

**ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਕੋਈ ਮਨ ਰੂਪੀ ਲੜਕੇ ਕੋ ਵੇਚੇ ਅਰਥਾਤ ਮਨ ਗੁਰੂ ਨੂੰ ਅਰਪਣ ਕਰੇ ਤਿਸ ਕੋ ਗੁਰੂ (ਲਰਕੀ) ਬ੍ਰਹਮ ਵਿਦਿਆ ਦੇਤੇ ਹੈਂ ਵਾ ਜੋ ਬੁਧੀ ਦੇਵੇ ਤਿਸ ਕਉ ਗੁਰ ਗਿਆਨ ਦੇਤੇ ਹੈਂ। [ਫ.ਸ.

੨. ਪੁਨਾ ਵੈਸੇ ਜਨੋ ਕਾ ਅਪਨੇ ਮੈ ਮੇਲ ਹੋਨਾ ਕਹੇ, ਕਬੀਰ ਕਹੇ ਹੇ ਜਨੋ ਕੋ ਹੈ, ਕੋਈ ਕ੍ਰੋੜੋਂ ਮੇ ਹੈ ਜੋ ਪੁਰਖ ਲਰਕਾ ਬੇਚਈ, ਮਨ ਰੂਪ ਬਾਲਕ ਕੋ ਸੰਤੋ ਪਾਸ ਅਰਪਣ ਕਰੇ ਪੁਨਾ ਐਸਾ ਭੀ ਕੋਈ ਹੈ ਜੋ ਲਰਕੀ ਬੇਚੈ, ਅਪਨ ਦੇਹ ਕੋ ਅਰਪਣ ਕਰੇ। ਜੋ ਪੁਰਖ ਕਹੇ ਬਨਜ ਕੋ ਕਰੇ ਸੋ ਪੁਰਖ ਕਬੀਰ ਕਹੇਂ ਨਿਸੰਕ ਮੇਰੇ ਸਾਥ ਭਗਤੀ ਗਯਾਨ ਪੂੰਜੀ ਕੀ ਸਾਂਝ ਕਰਕੇ ਹਰਿ ਸਿਉ, ਹਰੀ ਰੂਪ ਸ਼ਾਹੂਕਾਰ ਸੋ ਅਪਨੀ ਮੁਕਤੀ ਕਾ ਖਰੀਦਨਾ ਰੂਪ ਬਨਜ ਕਰ ਲੇਵੇ। [ਨਰੋਤਮ

੩. ਲੜਕਾ। ਕੋਈ ਵਿਰਲਾ ਹੈ ਜੋ ਮਨ ਲੜਕੇ ਨੂੰ ਬੇਚ ਦੇਵੇ, ਭਾਵ ਮਨ ਦੇ ਪਿਛੇ ਤੁਰਨਾ ਤਿਆਗੇ ਤੇ ਆਸ਼ਾ ਤ੍ਰਿਸ਼ਨਾ ਲੜਕੀਆਂ ਨੂੰ ਛਡੇ। [ਸ਼ਬਦਾਰਥ

੪. ਕੋਈ ਵਿਰਲਾ ਹੀ ਹੁੰਦਾ ਜੋ ਪਰਮਾਤਮਾ ਨਾਲ (ਉਸ ਦੇ ਨਾਮ ਦਾ) ਵਣਜ ਕਰਦਾ ਹੈ, ਜੋ (ਨਾਮ ਧਨ ਖ਼ਰੀਦਣ ਲਈ) ਕਾਮਾਦਿਕ ਮਾਇਆ ਦੇ ਪੰਜ ਪੁੱਤਰ (ਆਸਾ, ਤ੍ਰਿਸ਼ਨਾ, ਈਰਖਾ ਆਦਿਕ) ਧੀਆਂ ਵੱਟੇ ਵੇਚ ਦੇਂਦਾ ਹੈ) ਕਬੀਰ ਚਾਹੁੰਦਾ ਹੈ ਕਿ ਅਜੇਹਾ ਮਨੁੱਖ (ਇਸ ਵਾਪਾਰ ਵਿਚ) ਮੇਰੇ ਨਾਲ ਭੀ ਸਤ-ਸੰਗ ਦੀ ਸਾਂਝ ਬਣਾਏ।੪੩। [ਦਰਪਣ

**ਨਿਰਣੈ:** ਪਿਛਲੇ ਸਲੋਕ ਵਿਚ 'ਪਾਂਚਉ ਲਰਿਕਾ ਜਾਰਿ ਕੈ' ਦਾ ਜ਼ਿਕਰ ਆਇਆ ਹੈ ਜਿਸਦਾ ਅਰਥ ਸਮੂਹ ਟੀਕਾਕਾਰਾਂ ਨੇ ਕਾਮਾਦਿਕ ਕੀਤੇ ਹਨ। ਲਰਕੇ ਨੂੰ ਮਨ ਦਾ ਪ੍ਰਤੀਕ ਮੰਨਣਾ ਠੀਕ ਹੈ ਕਿਉਂਕਿ ਗੁਰਬਾਣੀ ਵਿਚੋਂ ਇਸ ਦੀ ਪੁਸ਼ਟੀ ਇਉ ਹੋ ਜਾਂਦੀ ਹੈ:—

**ਰਾਜਾ ਬਾਲਕੁ ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ॥**
**ਦੁਇ ਮਾਈ ਦੁਇ ਬਾਪਾ ਪੜੀਅਹਿ, ਪੰਡਿਤ ਕਰਹੁ ਬੀਚਾਰੋ॥** [ਪੰਨਾ ੧੧੭੧

ਸੋ, 'ਰਾਜਾ' ਤੋਂ ਭਾਵ ਮਨ ਰੂਪੀ ਬਾਲਕ ਹੈ। ਜਿਵੇਂ:—

**ਮਨੁ ਰਾਜਾ ਮਨੁ ਮਨ ਤੇ ਮਾਨਿਆ, ਮਨਸਾ ਮਨਹਿ ਸਮਾਈ॥** [ਪੰਨਾ ੧੧੨੫

ਪਰ ਜਿਥੋਂ ਤਕ 'ਲਰਿਕੀ' ਪਦ ਦਾ ਸੰਬੰਧ ਹੈ ਇਹ ਇਸਤਰੀ-ਵਾਚਕ ਪਦ ਹੋਣ ਕਰਕੇ ਫ਼ਰੀਦਕੋਟੀ ਵਿਦਵਾਨਾਂ ਨੇ 'ਵਿਦਿਆ ਬੁਧੀ' ਨਰੋਤਮ ਜੀ ਨੇ 'ਦੇਹੀ' ਸ਼ਬਦਾਰਥੀ ਵਿਦਵਾਨਾਂ ਨੇ 'ਆਸਾ ਤ੍ਰਿਸ਼ਨਾ' ਲੜਕੀਆਂ ਅਤੇ ਦਰਪਣ ਦੇ ਕਰਤਾ ਨੇ 'ਕਾਮਾਦਿਕ' ਮਾਇਆ ਦੇ ਪੰਜ ਪੁਤਰ ਅਤੇ ਆਸਾ, ਤ੍ਰਿਸ਼ਨਾ, ਈਰਖਾ ਆਦਿਕ ਧੀਆਂ ਗਿਣੀਆਂ ਹਨ।

ਪਹਿਲੇ ਸਲੋਕ ਵਿਚ 'ਪਾਂਚਉ ਲਰਿਕਾ' ਦਾ ਜ਼ਿਕਰ ਹੈ ਪਰ ਇਸ ਸਲੋਕ ਵਿਚ ਤਾਂ ਇਕ ਲੜਕਾ ਤੇ ਇਕ ਲੜਕੀ ਦੀ ਗਲ ਹੈ। ਲੜਕੇ ਤੋਂ ਭਾਵ ਮਨ ਤੇ ਲੜਕੀ ਤੋਂ ਭਾਵ ਬੁਧੀ ਅਥਵਾ ਅਵਿਦਿਆ ਤੇ ਅਗਿਆਨਤਾ ਹੈ, ਬਾਕੀ ਵਿਦਵਾਨ ਆਪੋ ਆਪਣੀ ਬੁਧੀ ਅਨੁਸਾਰ ਜੋ ਚਿਤ ਚਾਹੇ ਅਰਥ ਕਰੀ ਜਾਣ। ਅਜਿਹੇ

ਰੂਪ ਵਾਲੀਆਂ ਪੰਕਤੀਆਂ ਦੇ ਅਰਥਾਂ ਦਾ ਲਗਪਗ ਹਰ ਥਾਂ ਹੀ ਇਹੋ ਜਿਹਾ ਹਾਲ ਹੈ। 'ਲਰਿਕਾ' ਪਦ ਦੇ ਅਰਥ ਬਹੁ ਬਚਨੀ ਰੂਪ ਵਿਚ 'ਲਰਿਕੇ' ਕਰਨੇ ਠੀਕ ਨਹੀਂ ਹਨ।

## ਸਾਰਥਕ ਵੀਚਾਰ

ਸੁਖਮਨੀ ਸਾਹਿਬ ਵਿਚ ਪੰਚਮ ਗੁਰਦੇਵ ਜੀ ਦੇ ਬਚਨ ਹਨ:–

**ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੈ ਕਾਰਜ ਰਾਸਿ ॥** [ਪੰਨਾ ੨੮੩

ਸਤਿਗੁਰੂ ਪਾਸ ਮਨ ਰੂਪੀ ਲੜਕਾ ਅਤੇ ਦੇਹ ਰੂਪੀ ਲੜਕੀ ਵੇਚ ਕੇ ਗਿਆਨ ਰੂਪੀ ਰਾਸਿ ਦੀ ਪ੍ਰਾਪਤੀ ਹੁੰਦੀ ਹੈ। ਭਗਤੀ ਤੇ ਗਿਆਨ ਦੀ ਸਾਂਝ ਪਾਉਣੀ ਕੋਈ ਸੌਖੀ ਗਲ ਨਹੀਂ:–

**ਇਹੁ ਵਾਪਾਰੁ ਵਿਰਲਾ ਵਾਪਾਰੈ ॥ ਨਾਨਕ ਤਾ ਕੈ ਸਦ ਬਲਿਹਾਰੈ ॥** [ਪੰਨਾ ੨੮੩

ਕਬੀਰ ਜੀ ਇਹੋ ਜਿਹੀ ਸਾਂਝੀਵਾਲਤਾ ਬਣਾਉਣਾ ਚਾਹੁੰਦੇ ਹਨ। ਪਰ ਕੋਈ ਵਿਰਲਾ ਵਡਭਾਗੀ ਪੁਰਖ ਹੀ ਵਾਹਿਗੁਰੂ ਜੀ ਨਾਲ ਸਾਂਝ ਬਣਾਉਣ ਲਈ ਮੈਦਾਨ ਵਿਚ ਨਿਤਰਦਾ ਹੈ।

**ਕਬੀਰ, ਇਹ ਚੇਤਾਵਨੀ, ਮਤ ਸਹਸਾ ਰਹਿ ਜਾਇ ॥**
**ਪਾਛੈ ਭੋਗ ਜੁ ਭੋਗਵੇ, ਤਿਨ ਕੋ ਗੁੜੁ ਲੈ ਖਾਹਿ ॥ ੪੪ ॥**

**ਪਦ ਅਰਥ:** ਚੇਤਾਵਨੀ=ਯਾਦ ਕਰਾਉਣਾ, ਵਾਰਨਿੰਗ। ਮਤ=ਮਤਾਂ। ਸਹਸਾ=ਸੰਸਾ, ਭਰਮ। ਪਾਛੈ=ਪਿਛੇ, ਗੁਜ਼ਰੇ ਜੀਵਨ ਵਿਚ। ਭੋਗ=(ਪਦਾਰਥਾਂ ਦੇ) ਭੋਗ। ਭੋਗਵੇ=ਭੋਗੇ ਹਨ। ਤਿਨ ਕੋ=ਉਨ੍ਹਾਂ (ਭੋਗਾਂ) ਦੇ (ਬਦਲੇ)। ਗੁੜੁ ਲੈ ਖਾਹਿ=ਗੁੜ ਲੈ ਕੇ ਖਾਵੇ, (ਹੋ ਸਕਦਾ ਹੈ ਗੁੜ ਦਾ ਝੂੰਗਾ ਵੀ ਨਾ ਮਿਲੇ)।

**ਅਰਥ:** ਕਬੀਰ (ਜੀ ਕਹਿੰਦੇ ਹਨ ਹੇ ਜੀਵ!) ਮਤ (ਤੇਰੇ ਮਨ ਵਿਚ) ਕੋਈ ਸੰਸਾ ਰਹਿ ਜਾਵੇ, (ਮੇਰੀ ਤੈਨੂੰ) ਇਹ ਚਿਤਾਵਨੀ ਹੈ (ਮਤਾਂ ਤੂੰ ਮੁਕਤੀ ਨਾਲੋਂ ਪਦਾਰਥਾਂ ਦਾ ਭੋਗ ਚੰਗਾ ਸਮਝਦਾ ਹੋਵੇਂ, ਜੋ) ਭੋਗ ਤੂੰ ਪਿਛੇ ਭੋਗੇ ਹਨ ਉਨ੍ਹਾਂ ਦਾ ਗੁੜ ਲੈ ਕੇ ਖਾਵੇਂ (ਤਾਂ ਤੈਨੂੰ ਉਨ੍ਹਾਂ ਦੇ ਬਦਲੇ ਸ਼ਾਇਦ ਗੁੜ ਵੀ ਨਾ ਲਭੇ)।੪੪।

## ਸਾਰਥਕ ਵੀਚਾਰ

ਭਗਤ ਜੀ ਨੇ ਇਸ ਸਲੋਕ ਰਾਹੀਂ ਭੁਲੜ ਜੀਵ ਨੂੰ ਚਿਤਾਵਨੀ ਦਿਤੀ ਹੈ ਕਿ ਭੋਗਾਂ ਦੇ ਭੁਲੇਖਿਆਂ ਵਿਚ ਪਿਆ ਆਪਣਾ ਅਮੋਲਕ ਜਨਮ ਬਰਬਾਦ ਨਾ ਕਰ। ਇਨ੍ਹਾਂ ਭੋਗਾਂ ਦਾ ਮੁਲ ਰਤਾ ਜਿਹਾ ਭਾਵ ਗੁੜ ਦੀ ਰੋੜੀ ਜਿਤਨਾ ਵੀ ਨਹੀਂ ਪਲੇ ਪੈਣਾ। ਭਾਵ ਭੋਗ ਤੁਛ ਹਨ, ਇਹਨਾਂ ਦਾ ਸੁਖ ਵੀ ਛਿਨ ਭੰਗਰ ਹੈ। ਭੋਗਾਂ ਦੀ ਕੌੜੱਤਣ ਹਟਾਉਣ ਲਈ ਨਾਮ ਰੂਪ ਗੁੜ ਖਾ ਲੈ, ਇਸ ਲਈ ਭੋਗਾਂ ਦਾ ਅਭਾਵ ਕਰਕੇ ਪਰਮਾਤਮਾ ਦਾ ਨਾਮ ਚੇਤੇ ਕਰ ਜਿਹੜਾ ਅੰਤ ਸਮੇਂ ਤੇਰੇ ਕੰਮ ਆਵੇ:–

**ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥**
**ਹਰਿਹਾਂ ਬਿਨੁ ਨਾਵੈ ਤਨੁ ਛਾਰੁ, ਬ੍ਰਿਥਾ ਸਭੁ ਜਾਵਈ ॥** [ਪੰਨਾ ੧੩੬੩

**ਕਬੀਰ ਮੈ ਜਾਨਿਉ ਪੜਿਬੋ ਭਲੋ, ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ, ਭਾਵੈ ਨਿੰਦਉ ਲੋਗੁ ॥ ੪੫ ॥**

**ਪਦ ਅਰਥ:** ਪੜਿਬੋ=ਵਿਦਿਆ ਦਾ ਪੜ੍ਹਨਾ। ਭਲੋ=ਭਲਾ, ਚੰਗਾ। ਸਿਉ=ਨਾਲੋਂ। ਜੋਗ=ਜੁੜਨਾ, ਭਗਤੀ ਕਰਨੀ। ਭਗਤਿ=ਭਗਤੀ। ਭਾਵੈ=ਭਾਵੇ, ਚਾਹੇ। ਨਿੰਦਉ ਲੋਗੁ=ਲੋਕ ਪਿਆ ਨਿੰਦੇ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਮੈਂ (ਇਹ) ਜਾਣਿਆ ਸੀ (ਕਿ ਬੁਧੀ ਨੂੰ ਚਤਰ ਕਰਨ ਲਈ ਵਿਦਿਆ ਦਾ) ਪੜ੍ਹਨਾ ਚੰਗਾ ਹੈ। (ਫਿਰ ਦੂਜਾ ਵਿਚਾਰ ਅੰਤਰ ਆਤਮੇ ਚੋਂ ਉਠਿਆ ਕਿ) ਪੜ੍ਹਨ ਨਾਲੋਂ ਜੋਗ (ਕਰਨਾ) ਚੰਗਾ ਹੈ। (ਮੈਨੂੰ ਗੁਰੂ ਪਾਸੋਂ ਇਹ ਸੋਝੀ ਮਿਲੀ ਜਿਸ ਕਰਕੇ ਮੈਂ) ਰਾਮ ਦੀ ਭਗਤੀ ਨਹੀਂ ਛਡਾਂਗਾ ਚਾਹੇ ਲੋਕ (ਜੁਲਾਹਾ ਜੁਲਾਹਾ ਆਖਕੇ ਮੇਰੀ) ਨਿੰਦਾ ਕਰਦੇ ਰਹਿਣ॥੪੫॥

## ਅਰਥ ਭੇਦ ਅਤੇ ਨਿਰਣੈ

**ਕਬੀਰ ਮੈ ਜਾਨਿਉ ਪੜਿਬੋ ਭਲੋ, ਪੜਿਬੇ ਸਿਉ ਭਲ ਜੋਗੁ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਪ੍ਰਿਥਮ ਮੈਨੇ ਸ਼ਾਸਤ੍ਰੋਂ ਕਾ ਪੜਨਾ ਭਲਾ ਜਾਨਿਆ ਪੁਨਾ ਤਿਸ ਸੇ ਪੀਛੇ ਪ੍ਰਾਣਾਯਾਮ ਆਦੀ ਯੋਗ ਰੀਤੀ ਕੌ ਭਲਾ ਜਾਣ ਕਰ ਜੋਗ ਕੀਆ। [ਫ. ਸ.

੨. ਪੜ੍ਹਨਾ, ਵਿਦਵਤਾ। ਪਹਿਲੇ ਮੈ ਵਿਦਵਤਾ ਨੂੰ ਚੰਗਾ ਸਮਝਿਆ, ਫਿਰ ਜੋਗ ਨੂੰ [ਸ਼ਬਦਾਰਥ

੩. ਹੇ ਕਬੀਰ! (ਇਥੇ ਕਾਂਸੀ ਵਿਚ ਉਚੀਆਂ ਜਾਤਾਂ ਵਾਲਿਆਂ ਨੂੰ ਵੇਦ ਸ਼ਾਸਤਰ ਆਦਿਕ ਪੜ੍ਹਦਿਆਂ ਵੇਖ ਕੇ) ਮੈ ਸਮਝਿਆ ਸੀ ਕਿ ਵਿਦਿਆ ਪੜਨੀ ਹੀ ਮਨੁਖਾ ਜਨਮ ਦਾ ਸਭ ਤੋਂ ਚੰਗਾ ਕੰਮ ਹੋਵੇਗਾ, ਪਰ (ਇਹਨਾਂ ਲੋਕਾਂ ਦੇ ਨਿਰੇ ਵਾਦ-ਵਿਵਾਦ ਵੇਖ ਕੇ ਮੈਨੂੰ ਯਕੀਨ ਆ ਗਿਆ ਕਿ ਅਜੇਹੀ ਵਿਦਿਆ) ਪੜ੍ਹਨ ਨਾਲੋਂ ਪ੍ਰਭੂ ਚਰਨਾ ਵਿਚ ਜੁੜਨਾ (ਮਨੁੱਖਾਂ) ਲਈ ਭਲਾ ਹੈ। [ਦਰਪਣ

**ਨਿਰਣੈ:** ਫਰੀਦਕੋਟੀ ਸਟੀਕ ਅਤੇ ਹੋਰ ਸਟੀਕ ਇਸ ਸਲੋਕ ਦੇ ਭਾਵ-ਅਰਥਾਂ ਨੂੰ ਚੰਗੀ ਤਰ੍ਹਾਂ ਨਹੀਂ ਪ੍ਰਗਟਾਅ ਸਕੇ। ਕਬੀਰ ਜੀ ਕਹਿੰਦੇ ਹਨ ਕਿ ਪਹਿਲਾਂ ਮੈਂ ਸਮਝਦਾ ਸਾਂ ਕਿ ਬੁਧੀ ਨੂੰ ਚਤੁਰ ਬਣਾਉਣ ਲਈ ਵਿਦਿਆ ਦਾ ਪੜ੍ਹਨਾ ਚੰਗਾ ਹੈ ਅਧਿਆਤਮਿਕ ਪਖ ਤੋਂ ਜਦੋਂ ਵੇਖਿਆ ਤਾਂ ਧਰਮੀ ਲੋਕਾਂ ਨੇ ਇਕਾਂਤ ਵਿਚ ਬੈਠ ਕੇ ਜੋਗ ਕਰਨਾ ਉਤਮ ਦਸਿਆ ਪਰ ਜਦੋਂ ਆਪਣੇ ਗੁਰੂ ਪਾਸੋਂ ਪੁਛਿਆ ਤਾਂ ਸਭ ਤੋਂ ਸ੍ਰੇਸ਼ਟ ਪ੍ਰਭੂ ਦੀ ਭਗਤੀ ਕਰਨ ਦਾ ਉਪਦੇਸ਼ ਦਿਤਾ। ਇਸ ਲਈ ਭਾਵੇਂ ਮੈਨੂੰ ਜੁਲਾਹ ਆਖ ਕੇ ਲੋਗ ਮੇਰੀ ਨਿੰਦਿਆ ਪਏ ਕਰਨ, ਮੈਨੂੰ ਕੋਈ ਪਰਵਾਹ ਨਹੀਂ। ਮੈਂ ਤਾਂ ਸਰਬ ਵਿਆਪਕ ਰਾਮ ਦੀ ਭਗਤੀ ਕਰਨੀ ਨਹੀਂ ਛਡਾਂਗਾ।

## ਸਾਰਥਕ ਵੀਚਾਰ

ਕਬੀਰ ਜੀ ਦੇ ਸਮੇਂ ਪੰਡਤਾਂ ਨੇ ਵਿਦਿਆ ਸਦਕਾ ਹੀ ਆਪਣੀ ਮਾਨ-ਪ੍ਰਤਿਸ਼ਟਾ ਬਣਾਈ ਹੋਈ ਸੀ। ਉਨ੍ਹਾਂ ਵਲ ਵੇਖ ਕੇ ਭਗਤ ਜੀ ਦੇ ਅੰਦਰ ਵਿਦਿਆ ਪੜ੍ਹਨ ਦਾ ਫੁਰਨਾ ਉਠਿਆ ਹੋਵੇਗਾ। ਪਰ ਦੂਜਾ ਫੁਰਨਾ "ਜੋਗੀ ਕਹਹਿ ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ' (ਪੰ. ੩੩੪)। ਇਹ ਵੀਚਾਰ ਸੁਣ ਕੇ ਮਨ ਨੇ ਕਿਹਾ ਕਿ ਪੰਡਿਤਾਂ ਵਾਲੀ ਵਿਦਿਆ ਪੜ੍ਹਨ ਨਾਲੋਂ ਜੋਗ ਧਾਰਨ ਕਰਨਾ ਹੀ ਚੰਗਾ ਹੈ। ਰਿਧੀ, ਸਿਧੀ ਪ੍ਰਾਪਤੀ ਹੋ ਜਾਂਦੀ ਹੈ। ਪਰ ਜਦੋਂ ਮੁਕਤੀ ਵਲ ਧਿਆਨ ਗਿਆ ਅਤੇ ਗੁਰੂ ਦੀ ਮਤਿ ਵਲ ਧਿਆਨ ਗਿਆ ਤਾਂ ਪਤਾ ਲੱਗਾ ਕਿ ਇਹਨਾਂ ਦੋਹਾਂ ਨਾਲੋਂ ਪਰਮੇਸ਼ਰ ਦੀ ਭਗਤੀ ਉਤਮ ਹੈ। ਇਸ ਲਈ ਸਮਝ ਆਈ ਕਿ ਵਿਦਿਆ ਤੇ ਜੋਗ ਵਾਲਾ ਮਾਰਗ ਛੱਡ ਕੇ ਪ੍ਰਭੂ ਦੀ ਪ੍ਰੇਮਾ-ਭਗਤੀ ਕਰਨੀ ਸਭ ਤੋਂ ਸ੍ਰੇਸ਼ਟ ਹੈ। ਜੇ ਕੋਈ ਮੇਰੇ ਇਸ ਕਰਮ ਨੂੰ ਵੇਖ ਕੇ ਨਿੰਦਾ

ਕਰਦਾ ਹੈ ਤਾਂ ਪਿਆ ਕਰੇ, ਮੈਨੂੰ ਕੋਈ ਪਰਵਾਹ ਨਹੀਂ, ਮੈਂ ਤਾਂ ਰਾਮ ਦੀ ਭਗਤੀ ਬਿਲਕੁਲ ਨਹੀਂ ਛਡਾਂਗਾ। ਜਿਵੇਂ ਭਗਤ ਪ੍ਰਹਿਲਾਦ ਨੇ ਕਿਹਾ ਸੀ:–

**ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥**

**ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥** [ਪੰਨਾ ੧੧੯੪

**ਕਬੀਰ, ਲੋਗੁ ਕਿ ਨਿੰਦੈ ਬਪੁੜਾ, ਜਿਹ ਮਨਿ ਨਾਹੀ ਗਿਆਨੁ ॥**

**ਰਾਮ ਕਬੀਰਾ ਰਵਿ ਰਹੇ, ਅਵਰ ਤਜੇ ਸਭ ਕਾਮ ॥ ੪੬ ॥**

**ਪਦ ਅਰਥ:** ਕਿ ਨਿੰਦੈ=ਕੀ ਨਿੰਦਾ ਸਕਦਾ ਹੈ?। ਬਪੁੜਾ=ਵਿਚਾਰਾ। ਜਿਹ ਮਨਿ=ਜਿਸ ਦੇ ਮਨ ਵਿਚ। ਗਿਆਨੁ=ਚੰਗੀ ਸੂਝ-ਬੂਝ, ਆਪੇ ਦੀ ਪਛਾਣ। ਰਵਿ ਰਹੇ=ਸਿਮਰ ਰਿਹਾ ਹੈ। ਅਵਰ=ਹੋਰ। ਤਜੇ ਸਭ ਕਾਮ=ਸਾਰੇ ਕੰਮ ਛਡ ਦਿਤੇ ਹਨ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਲੋਗ (ਸੰਸਾਰ) ਵਿਚਾਰਾ ਕੀ ਨਿੰਦਾ ਕਰ ਸਕਦਾ ਹੈ ਜਿਸ ਦੇ ਮਨ ਵਿਚ (ਰਬੀ) ਗਿਆਨ ਨਹੀਂ ਹੈ?। ਕਬੀਰ, ਪਰਮਾਤਮਾ ਦਾ ਸਿਮਰਨ ਕਰ ਰਿਹਾ ਹੈ (ਅਤੇ) ਹੋਰ ਸਾਰੇ (ਸੰਸਾਰਕ) ਕੰਮ (ਇਸ ਨੇ) ਛਡ ਦਿਤੇ ਹਨ।੪੬।

## ਸਾਰਥਕ ਵੀਚਾਰ

ਭਗਤੀ ਭਾਵ ਵਾਲਾ ਮਨੁੱਖ ਦੁਨੀਆ ਦੀ ਵਾਹ ਵਾਹ ਤੇ ਨਿੰਦਾ ਵਲੋਂ ਬੇਪਰਵਾਹ ਹੋ ਜਾਂਦਾ ਹੈ ਕਿਉਂਕਿ ਉਸ ਦੀ ਸੁਰਤਿ ਨਿਰੋਲ ਪ੍ਰਭੂ ਸਿਮਰਨ ਵਿਚ ਜੁੜ ਜਾਂਦੀ ਹੈ। ਨੁਕਤਾਚੀਨੀ ਦਾ ਓਦੋਂ ਮੁਲ ਪੈ ਸਕਦਾ ਹੈ ਜਦੋਂ ਕੋਈ ਦੋਹਾਂ ਪਾਸਿਆਂ ਦੀ ਸੂਝ-ਬੂਝ ਰਖਦਾ ਹੋਵੇ। ਭਗਤ ਜੀ ਨੇ ਪੰਡਤਾਈ ਤੇ ਜੋਗ ਦੋਹਾਂ ਮਾਰਗਾਂ ਨੂੰ ਤਿਆਗ ਕੇ ਭਗਤੀ ਦਾ ਮਾਰਗ ਅਪਨਾਇਆ ਹੈ। ਲੋਕ ਤਾਂ ਅਗੇ ਹੀ ਜੁਲਾਹਿਆਂ ਨੂੰ ਵੇਖ ਕੇ ਹਸਦੇ ਸਨ ਜਿਵੇਂ ਕਿ ਭਗਤ ਜੀ ਨੇ ਆਰੰਭਕ ਸਲੋਕਾਂ ਵਿਚ ਦਸਿਆ ਹੈ ''ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥'' ਸੋ, ਸੰਸਾਰੀਆਂ ਨੂੰ ਭਗਤੀ ਦੀ ਸਾਰ ਕਿਥੇ? ਇਸ ਲਈ ਜੇ ਸੰਸਾਰੀ ਲੋਕ ਭਗਤਾਂ ਦੀ ਨਿੰਦਾ ਵੀ ਕਰਦੇ ਰਹਿਣ ਤਾਂ ਭਗਤਾਂ ਨੂੰ ਕੋਈ ਦੁਖ ਨਹੀਂ ਹੁੰਦਾ। ਕਬੀਰ ਜੀ ਦੇ ਗਉੜੀ ਰਾਗ ਵਿਚ ਆਪਣੇ ਬਚਨ ਹਨ:–

**ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥**

**ਨਿੰਦਾ ਜਨ ਕਉ ਖਰੀ ਪਿਆਰੀ॥ ਨਿੰਦਾ ਬਾਪੁ ਨਿੰਦਾ ਮਹਤਾਰੀ॥...** [ਪੰਨਾ ੩੩੯

ਰਬੀ-ਭਗਤ ਭਗਤੀ ਵਿਚ ਹੀ ਮਸਤ ਰਹਿੰਦੇ ਹਨ, ਕੋਈ ਬੁਰਾ ਕਹੇ, ਚੰਗਾ ਕਹੇ, ਕੋਈ ਫੁਲ ਮਾਰੇ, ਕੋਈ ਵਟੇ ਮਾਰੇ, ਕੋਈ ਭੂਤਨਾ ਕਹੇ, ਕੋਈ ਬੇਤਾਲਾ ਕਹੇ, ਗੁਸਾ ਨਹੀਂ ਕਰਦੇ, ਇਕ ਸਮਾਨ ਰਹਿੰਦੇ ਹਨ। ਆਪਣੀ ਸੁਰਤਿ ਸਾਈਂ ਵਿਚ ਟਿਕਾਈ ਰਖਦੇ ਹਨ।

**ਕਬੀਰ, ਪਰਦੇਸੀ ਕੈ ਘਾਘਰੈ, ਚਹੁਦਿਸਿ ਲਾਗੀ ਆਗਿ ॥**

**ਖਿੰਥਾ ਜਲਿ ਕੋਇਲਾ ਭਈ, ਤਾਗੇ ਆਂਚ ਨ ਲਾਗ ॥ ੪੭ ॥**

**ਪਦ ਅਰਥ:** ਪਰਦੇਸੀ=ਭਾਵ ਜੀਵ। ਘਾਘਰੈ=ਸਰੀਰ ਰੂਪ ਘਘਰੇ ਨੂੰ। ਚਹੁ ਦਿਸਿ=ਚਾਰੋਂ ਪਾਸੇ। ਆਗਿ=ਅੱਗ। ਖਿੰਥਾ=ਗੋਦੜੀ। ਜਲਿ=ਸੜ ਕੇ। ਕੋਇਲਾ=ਕਾਲੀ ਸੁਆਹ। ਤਾਗੇ=ਧਾਗੇ ਨੂੰ (ਸੂਖਮ ਭਾਵ ਚੇਤੰਨ-ਸਤਾ ਨੂੰ)। ਆਂਚ=ਸੇਕ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਜੀਵ-ਰੂਪ) ਪਰਦੇਸੀ ਦੇ (ਸਰੀਰ ਰੂਪੀ) ਘਘਰੇ ਨੂੰ ਚਾਰੋ ਪਾਸਿਓ ਅਗ ਲਗ ਗਈ। (ਉਸ ਅਗ ਨਾਲ ਸਰੀਰ ਰੂਪ) ਗੋਦੜੀ (ਸੜ ਕੇ ਕੋਇਲਾ ਹੋ ਗਈ ਭਾਵ ਸੁਆਹ ਹੋ ਗਈ), ਪ੍ਰੰਤੂ ਤਾਗੇ ਨੂੰ ਸੇਕ (ਤਕ ਵੀ) ਨਾ ਲੱਗਾ (ਭਾਵ ਚੇਤਨ ਸਤਾ ਜੋ ਸਰੀਰ ਵਿਚ ਵਿਆਪਕ ਸੀ, ਸੜਨ ਤੋਂ ਬਚ ਗਈ)।੪੭।

## ਸਾਰਥਕ ਵੀਚਾਰ

ਭਗਤ ਜੀ ਇਸ ਸਲੋਕ ਵਿਚ ਸਰੀਰ ਦੇ ਵਿਨਾਸ਼ ਹੋਣ ਤੇ ਚੇਤਨ ਸਤਾ ਦੀ ਅਬਿਨਾਸ਼ਤਾ ਨੂੰ ਦਰਸਾ ਰਹੇ ਹਨ। ਜਦੋਂ ਸਰੀਰ ਨੂੰ ਲਕੜਾਂ ਦੀ ਚਿਖਾ ਉਤੇ ਪਾ ਕੇ ਚੌਹਾਂ ਪਾਸਿਓ ਤੋਂ ਅਗ ਲਾ ਦੇਂਦੇ ਹਨ ਤਾਂ ਅਗ ਸਰੀਰ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ ਪਰ ਤਾਗੇ (ਦੀ ਆਤਮਾ ਸੂਖਮ ਜੋ ਅਛਲ-ਅਛੇਦ ਹੈ ਉਸ) ਨੂੰ ਅਗ ਨਹੀਂ ਛੋਂਹਦੀ, ਉਸ ਨੂੰ ਨਾ ਕੋਈ ਸ਼ਸਤਰ ਕੱਟ ਸਕਦਾ ਹੈ, ਨਾ ਅਗ ਸਾੜ ਸਕਦੀ ਹੈ। ਸਿਧਾਂਤ ਇਹ ਹੈ ਕਿ ਜੰਮਣਾ ਮਰਣਾ ਸੜਨਾ ਦੇਹ ਨਾਲ ਸੰਬੰਧਤ ਹੈ, ਆਤਮਾ ਅਮਰ ਹੈ।

**ਕਬੀਰ, ਖਿੰਥਾ ਜਲਿ ਕੋਇਲਾ ਭਈ, ਖਾਪਰੁ ਫੂਟਮ ਫੂਟ ॥**
**ਜੋਗੀ ਬਪੁੜਾ ਖੇਲਿਓ, ਆਸਨਿ ਰਹੀ ਬਿਭੂਤਿ ॥ ੪੮ ॥**

## ਉਚਾਰਨ ਸੇਧ

**ਫੁਟਕਲ:** ਕਈ ਟੀਕਾਕਾਰ 'ਫੂਟਮਫੂਟ' ਨੂੰ 'ਫੂਟ ਮਫੂਟ' ਪਦ ਛੇਦ ਕਰਦੇ ਹਨ ਪਰ 'ਫੂਟਮ ਫੂਟ' ਉਚਾਰਨਾ ਸ਼ੁੱਧ ਹੈ।

**ਪਦ ਅਰਥ:** ਖਿੰਥਾ=ਗੋਦੜੀ (ਦੇਹੀ)। ਜਲਿ=ਸੜ ਕੇ। ਕੋਇਲਾ ਭਈ=ਸੁਆਹ ਹੋ ਗਈ। ਖਾਪਰੁ=ਖੱਪਰ ਜਿਸ ਵਿਚ ਜੋਗੀ ਘਰੋਂ ਘਰੀਂ ਭਿਛਿਆ ਮੰਗ ਕੇ ਛਕਦਾ ਹੈ। ਫੂਟਮ ਫੂਟ=ਟੋਟੇਂ ਟੋਟੇ ਹੋ ਗਿਆ। ਜੋਗੀ=ਜੀਵਾਤਮਾ। ਬਪੁੜਾ=ਵਿਚਾਰਾ। ਖੇਲਿਓ=ਖੇਡ ਗਿਆ। ਆਸਨਿ=ਆਸਣ ਉਤੇ। ਰਹੀ ਬਿਭੂਤਿ=ਸੁਆਹ ਰਹਿ ਗਈ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਗੋਦੜੀ ਰੂਪ ਦੇਹੀ ਸੜ ਕੇ ਸੁਆਹ ਹੋ ਗਈ ਅਤੇ ਖਪਰ ਟੋਟੇ ਟੋਟੇ ਹੋ ਗਿਆ। ਜੀਵਾਤਮਾ ਵਿਚਾਰਾ (ਜੀਵਨ ਬਾਜ਼ੀ) ਖੇਡ ਗਿਆ, (ਪਿਛੇ) ਆਸਣ ਉਤੇ ਸੁਆਹ ਹੀ ਰਹਿ ਗਈ।੪੮।

## ਸਾਰਥਕ ਵੀਚਾਰ

ਜੋਗੀ ਦਾ ਰੂਪਕ ਖਿੰਥਾ ਤੇ ਖਪਰ ਨਾਲ ਬਣਾ ਕੇ ਪਾਠਕਾਂ ਦੇ ਸਾਹਮਣੇ ਇਹ ਪ੍ਰਕਰਣ ਰਖਿਆ ਹੈ ਕਿ ਜਿਸ ਦੇਹੀ ਨੂੰ ਵਿਚਾਰਾ ਜੀਵ 'ਅਟੁਟ ਮੰਨੀ ਬੈਠਾ ਸੀ, ਉਹ ਟੋਟੇ ਟੋਟੇ ਹੋ ਗਈ ਭਾਵ ਦੇਹ ਸੁਆਹ ਹੋ ਗਈ, ਜੀਵਾਤਮਾ ਆਪਣੀ ਖੇਡ ਖੇਡ ਗਿਆ। ਜਦੋਂ ਜੀਵਾਤਮਾ ਚਲਾ ਗਿਆ ਪਿਛੇ ਸਰੀਰ ਦੀ ਸੁਆਹ ਹੀ ਬਚੀ, ਹੋਰ ਕੁਝ ਨਹੀਂ ਰਿਹਾ।

ਫਰੀਦਕੋਟ ਵਾਲੇ ਟੀਕੇ ਵਿਚ ਇਕ ਪੰਗਤੀ ਦੇ ਅਰਥਾਂ ਨਾਲ ਭਾਵ ਅਰਥ ਇਉਂ ਕੀਤੇ ਗਏ ਹਨ:—

ਸ੍ਰੀ ਕਬੀਰ ਜੀ ਕਹਿਤੇ ਹੈਂ (ਖਿੰ) ਅਕਾਸ (ਥਾ) ਪ੍ਰਿਥਵੀ ਔਰ (ਜਲ) ਪਾਨੀ (ਕੁਇਲਾ) ਅਗਨੀ ਆਦੀ ਪਾਂਚ ਤਤੋਂ ਕਰ ਜੋ ਦੇਹ ਉਪਜੀ ਹੈ ਸੋ ਏਕ ਖਪਰ ਮਾਤ੍ਰ ਹੈ ਤਿਸ ਖਪਰ ਕੋ ਜੋ ਜੀਵ ਰੂਪੀ ਜੋਗੀ ਅਫੂਟ ਜਾਨਤਾ ਥਾ ਸੋ ਜਬ ਫੂਟ ਗਿਆ ਅਰਥਾਤ ਮ੍ਰਿਤ ਭਯਾ।

ਸੋ ਜੀਵ ਰੂਪੀ ਜੋਗੀ ਵਿਚਾਰਾ ਚਾਰ ਦਿਨ ਖੇਲ ਕਰ ਚਲਾ ਗਿਆ ਪੀਛੇ ਤਿਸ ਕੇ ਆਸਨ ਮੈ ਬਿਭੂਤੀ ਪੜੀ ਰਹੀ ਭਾਵ ਮ੍ਰਿਤ ਹੋਏ ਸੇ ਧਨਾਦੀ ਈਸ੍ਰਜ ਪੜਾ ਹੀ ਰਹਿ ਜਾਤਾ ਹੈ ਵਾ ਅੰਤਸ਼ਕਰਨ ਰੂਪੀ ਆਸਨ ਮੈ ਇਛਾ ਰੂਪੀ ਬਿਭੂਤ ਬਨੀ ਰਹੀ ਇਸੀ ਤੇ ਜੋ ਵੀਚਾਰ ਔਰ ਸਰੀਰੋਂ ਮੈ ਖੇਲਤਾ ਭਯਾ ਭਾਵ ਯੇਹ ਵਾਸ਼ਨਾ ਕੇ ਅਧੀਨ ਹੂਆ ਜੀਵ ਚੌਰਾਸੀ ਮੈ ਰਹਿਤਾ ਹੈ।

**ਕਬੀਰ, ਥੋਰੈ ਜਲਿ ਮਾਛੁਲੀ, ਝੀਵਰਿ ਮੇਲਿਓ ਜਾਲੁ ॥**
**ਇਹ ਟੋਘਨੈ ਨ ਛੂਟਸਹਿ, ਫਿਰਿ ਕਰਿ ਸਮੁੰਦੁ ਸਮ੍ਹਾਲਿ ॥ ੪੯ ॥**

**ਪਦ ਅਰਥ:** ਥੋਰੈ ਜਲਿ=ਥੋੜੇ ਪਾਣੀ ਵਿਚ। ਮਾਛੁਲੀ=ਮਛੀ। ਝੀਵਰ=ਮਛੀਆਂ ਫੜਨ ਵਾਲਾ। ਮੇਲਿਓ ਜਾਲ=ਜਾਲ ਪਾਇਆ। ਇਹ ਟੋਘਨੈ=ਇਸ ਟੋਏ ਵਿਚ। ਨ ਛੂਟਸਹਿ=(ਤੂੰ) ਨਹੀਂ ਛੁੱਟ ਸਕੇਂਗੀ, ਨਹੀਂ ਬਚ ਸਕੇਂਗੀ। ਫਿਰਿ=ਮੁੜ ਕੇ। ਸਮੁੰਦੁ=ਸਮੁੰਦਰ ਨੂੰ। ਸਮਾਲਿ=ਸੰਭਾਲ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਹੜੀ) ਮੱਛੀ ਥੋੜੇ ਪਾਣੀ ਵਿਚ (ਰਹਿੰਦੀ ਹੋਵੇ, ਉਸ ਨੂੰ) ਝੀਵਰ (ਮਾਰ ਕੇ) ਜਾਲ ਪਾ ਲੈਂਦਾ ਹੈ (ਭਾਵ ਆਸਾਨੀ ਨਾਲ ਫੜ ਸਕਦਾ ਹੈ)। (ਹੇ ਮੱਛੀ! ਤੂੰ) ਇਸ ਟੋਏ ਵਿਚ ਰਹਿ ਕੇ (ਝੀਵਰ ਦੇ ਜਾਲ ਤੋਂ) ਨਹੀਂ ਬਚ ਸਕੇਂਗੀ (ਇਸ ਲਈ) ਮੁੜ ਕੇ (ਉਸੇ) ਸਮੁੰਦਰ ਨੂੰ ਸੰਭਾਲ (ਜਿਥੇ ਤੇਰਾ ਜੀਵਨ ਹੈ)।੪੯।

## ਸਾਰਥਕ ਵੀਚਾਰ

ਮਛੀ ਦੇ ਅਲੰਕਾਰ ਦੁਆਰਾ ਜੀਵ ਨੂੰ ਸਮਝਾ ਰਹੇ ਹਨ। ਪਹਿਲਾ ਤਾਂ ਅਵਿਦਿਆ ਰੂਪੀ ਛਪੜੀ ਵਿਚ ਸੁਖ ਰੂਪੀ ਪਾਣੀ ਥੋੜਾ ਹੈ। ਦੂਜਾ ਕਾਲ ਨੇ ਆਪਣਾ ਜਾਲ ਵੀ ਪਾਇਆ ਹੋਇਆ ਹੈ। ਦੁਨਿਆਵੀ ਪਦਾਰਥਾਂ ਦੇ ਟੋਏ ਵਿਚੋਂ ਬਚ ਕੇ ਨਿਕਲਣਾ ਔਖਾ ਹੈ। ਇਸ ਲਈ ਹੋਛੇ ਆਸਰੇ ਛੋੜ ਕੇ ਪਰਮਾਤਮਾ ਸਮੁੰਦਰ ਨੂੰ ਯਾਦ ਕਰ, ਭਾਵ ਦੇਵੀ ਦੇਵਤਿਆਂ ਨੂੰ ਛੋੜ ਕੇ ਪ੍ਰਭੂ ਦੀ ਸ਼ਰਨ ਲੈ ਜੋ ਸਭ ਦੀ ਰਖਿਆ ਕਰਨ ਵਾਲਾ ਹੈ। ਇਸ ਤਰ੍ਹਾਂ ਤੂੰ ਜਨਮ ਮਰਨ ਦੇ ਚਕਰ ਤੋਂ ਬਚ ਸਕੇਂਗਾ।

**ਕਬੀਰ, ਸਮੁੰਦੁ ਨ ਛੋਡੀਐ, ਜਉ ਅਤਿ ਖਾਰੋ ਹੋਇ ॥**
**ਪੋਖਰਿ ਪੋਖਰਿ ਢੂਢਤੇ, ਭਲੋ ਨ ਕਹਿ ਹੈ ਕੋਇ ॥ ੫੦ ॥**

**ਪਦ ਅਰਥ:** ਜਉ=ਜੇਕਰ, ਭਾਵੇਂ। ਅਤਿ ਖਾਰੋ=ਬਹੁਤ ਹੀ ਖਾਰਾ (ਕਠਿਨ)। ਪੋਖਰਿ ਪੋਖਰਿ=ਹਰੇਕ ਛਪੜ ਵਿਚ। ਢੂਢਤੇ=ਢੂੰਡਦਿਆਂ। ਭਲੋ=ਚੰਗਾ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਹੇ ਮਛੀ! ਤੈਨੂੰ) ਸਮੁੰਦਰ ਨਹੀਂ ਛਡਣਾ ਚਾਹੀਦਾ ਭਾਵੇਂ (ਉਹ) ਅਤਿ ਖਾਰਾ (ਅਥਵਾ ਕਠਿਨ) ਭੀ ਹੋਵੇ, ਕਿਉਂਕਿ ਹਰੇਕ ਛਪੜ ਵਿਚ (ਜਿੰਦ ਦਾ ਆਸਰਾ ਪਾਣੀ) ਢੂੰਡਦਿਆਂ ਕੋਈ ਇਸ (ਗਲ) ਨੂੰ ਚੰਗਾ ਨਹੀਂ ਆਖਦਾ।੫੦।

## ਸਾਰਥਕ ਵੀਚਾਰ

ਦੁਨਿਆਵੀ ਪਦਾਰਥਾਂ ਦੇ ਭੋਗ ਭੋਗਣ ਲਈ ਦਰ ਦਰ ਤੇ ਫਿਰਨਾ ਕੋਈ ਚੰਗੀ ਗਲ ਨਹੀਂ ਹੈ। ਪ੍ਰਭੂ ਜੋ ਅਥਾਹ ਸਮੁੰਦਰ ਹੈ ਜੋ ਸਾਰੇ ਪਦਾਰਥਾਂ ਦਾ ਮਾਲਕ ਹੈ, ਉਸ ਨੂੰ ਛਡ ਕੇ ਹੋਰਾਂ ਦਾ ਆਸਰਾ ਤਕਣਾ "ਨਰਕਿ ਸੁਰਗਿ ਫਿਰਿ ਫਿਰਿ ਅਉਤਾਰ" ਵਾਲੀ ਗਲ ਹੈ। ਪਰਮਾਤਮਾ ਦੇ ਨਾਮ ਦਾ ਚਿੰਤਨ ਕਰਨਾ ਅਤਿ ਖਾਰਾ ਭਾਵ ਕਠਿਨ ਹੈ ਅਲੂਣੀ ਸਿਲਾ ਚਟਣ ਸਮਾਨ ਹੈ ਪਰ ਅਸਲੀ ਮੋਤੀ ਤਾਂ ਉਸ ਵਿਚ ਹੀ ਹਨ। ਛਪੜਾਂ ਵਿਚ ਤਾਂ ਚਿਕੜ ਹੀ ਲਭਦਾ ਹੈ। ਇਥੇ ਭਗਤ ਜੀ ਦਾ ਭਾਵ ਜੀਵ ਨੂੰ ਸ਼ਿਵ, ਗਣੇਸ਼ ਆਦਿ ਦੀ ਦੇਵੀ ਦੇਵਤਿਆਂ ਦੀ ਟੇਕ ਤੋਂ ਹਟਾਉਣਾ ਤੇ ਪਰਮਾਤਮਾ ਵਲ ਲਾਉਣਾ ਹੈ।

ਆਮ ਲੋਕੀ ਕੀ ਕਰਦੇ ਹਨ, ਸ਼ਿਵ ਰਾਤ੍ਰੀ ਨੂੰ ਸ਼ਿਵ ਦਾ ਵਰਤ, ਚੌਥ ਨੂੰ ਗਣੇਸ਼ ਦਾ ਐਤਵਾਰ ਨੂੰ ਸੂਰਜ ਦੀ ਉਪਾਸਨਾ, ਨੌਰਾਤੇ, ਦੁਰਗਾ ਤੇ ਇਕਾਦਸੀ ਵਿਸ਼ਨੂੰ ਜੀ, ਮੰਗਲਵਾਰ ਹਨੂੰਮਾਨ ਦਾ ਵਰਤ ਰਖਣਾ ਕਿਹੜਾ ਰਾਮ ਭਗਤ ਇਸ ਨੂੰ ਭਲਾ ਕਰਮ ਕਹੇਗਾ? ਅਗਲੇ ਸਲੋਕ ਵਿਚ ਪ੍ਰਭੂ ਦੀ ਪ੍ਰਾਪਤੀ ਦਾ ਭੇਦ ਖੋਲ੍ਹਦੇ ਹਨ।

**ਕਬੀਰ, ਨਿਗੁਸਾਂਏਂ ਬਹਿ ਗਏ, ਥਾਂਘੀ ਨਾਹੀ ਕੋਇ ॥**
**ਦੀਨ ਗਰੀਬੀ ਆਪੁਨੀ, ਕਰਤੇ ਹੋਇ ਸੁ ਹੋਇ ॥ ੫੧ ॥**

**ਪਦ ਅਰਥ:** ਨਿਗੁਸਾਂਏਂ=ਨਿਖਸਮੇਂ। ਬਹਿ ਗਏ=ਵਹਿ ਗਏ, ਰੁੜ੍ਹ ਗਏ। ਥਾਂਘੀ=ਥੰਮਣ ਵਾਲਾ ਮਲਾਹ। ਦੀਨ=ਦੀਨਤਾ, ਨਿਮਰਤਾ। ਆਪੁਨੀ=ਆਪਣੀ (ਬਣਾਈ ਰਖਣੀ)। ਕਰਤੇ=ਕਰਦਿਆਂ।੫੧।

**ਅਰਥ:** ਕਬੀਰ (ਜੀ ਦਸਦੇ ਹਨ ਕਿ) ਨਿਖਸਮੇ (ਨਿਗੁਰੇ ਜੀਵ ਸੰਸਾਰ ਸਾਗਰ ਵਿਚ) ਰੁੜ੍ਹ ਗਏ (ਕਿਉਂਕਿ ਉਨ੍ਹਾਂ ਨੂੰ) ਥੰਮਣ ਵਾਲਾ ਕੋਈ ਨਹੀਂ ਸੀ। (ਯਾਦ ਰਖੋ) ਆਪਣੀ ਦੀਨਤਾ ਤੇ ਗਰੀਬੀ (ਚੰਗੀ ਹੈ, ਇਸ ਦੇ ਆਸਰੇ) ਕਰਦੇ ਹੋਏ (ਜੋ ਕੁਝ ਹੁੰਦਾ ਹੋਵੇ) ਉਹ ਪਿਆ ਹੋਵੇ।੫੧।

## ਸਾਰਥਕ ਵੀਚਾਰ

ਗੁਰੂ ਤੋਂ ਬਿਨਾ ਇਸ ਸੰਸਾਰ ਵਿਚ ਅਨੇਕਾਂ ਲੋਕ ਰੁੜ੍ਹ ਗਏ ਅਤੇ ਜਨਮ ਮਰਨ ਦੇ ਪਰਵਾਹ ਵਿਚ ਪੈ ਗਏ ਕਿਉਂਕਿ ਉਨ੍ਹਾਂ ਨੂੰ ਸਹਾਰਾ ਦੇਣ ਵਾਲਾ ਕੋਈ ਨਹੀਂ ਹੈ। ਜਿਨ੍ਹਾਂ ਦੀ ਜੀਵਨ ਬੇੜੀ ਦਾ ਕੋਈ ਮਲ੍ਹਾਹ ਨਹੀਂ ਹੁੰਦਾ, ਉਹ ਵਿਕਾਰਾਂ ਦੀਆਂ ਲਹਿਰਾਂ ਨਾਲ ਟਕਰਾ ਕੇ ਡੁੱਬ ਜਾਂਦੀ ਹੈ। ਹਾਂ, ਜਿਨ੍ਹਾਂ ਨੇ ਚਤਰਾਈ ਛੱਡ ਕੇ ਦੀਨਤਾ, ਨਿਮਰਤਾ ਸਹਿਤ ਗੁਰੂ ਦਾ ਲੜ ਫੜਿਆ ਹੈ ਉਹ ਇਹਨਾਂ ਗੋਤਿਆਂ ਚੋਂ ਬਚ ਨਿਕਲਦੇ ਹਨ। ਸੁਖਮਨੀ ਸਾਹਿਬ ਵਿਚ ਰੋਜ ਪੜ੍ਹਦੇ ਹਾਂ:-

**ਸਤਿਗੁਰੂ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**
**ਸਤਿਗੁਰੂ ਸਿਖ ਕਉ ਨਾਮ ਧਨੁ ਦੇਇ। ਗੁਰ ਕਾ ਸਿਖੁ ਵਡਭਾਗੀ ਹੇ ॥**
**ਸਤਿਗੁਰੂ ਸਿਖ ਕਾ ਹਲਤੁ ਪਲਤੁ ਸਵਾਰੈ,**
**ਨਾਨਕ, ਸਤਿਗੁਰੂ ਸਿਖ ਕਉ ਜੀਅ ਨਾਲਿ ਸਮਾਰੈ॥** [ਪੰਨਾ ੨੮੬

ਨਿਗੁਸਾਇਆਂ ਭਾਵ ਨਿਗੁਰਿਆਂ ਦੀ ਹਮੇਸ਼ਾਂ ਦੁਰਗਤੀ ਹੁੰਦੀ ਹੈ, ਉਨ੍ਹਾਂ ਨੂੰ ਸੰਭਾਲਣ ਵਾਲਾ ਕੋਈ ਨਹੀਂ ਹੁੰਦਾ। ਉਹ ਸੰਸਾਰ ਸਮੁੰਦਰ ਦੇ ਵਿਸ਼ੇ ਵਿਕਾਰਾਂ ਦੇ ਪਰਵਾਹ ਵਿਚ ਰੁੜ੍ਹ ਜਾਂਦੇ ਹਨ। ਗੁਰਵਾਕ ਹਨ:—

**ਜੇ ਲਖ ਇਸਤਰੀਆਂ ਭੋਗ ਕਰਹਿ, ਨਵ ਖੰਡ ਰਾਜੁ ਕਮਾਹਿ ॥**
**ਬਿਨੁ ਸਤਿਗੁਰ ਸੁਖੁ ਨ ਪਾਵਈ, ਫਿਰਿ ਫਿਰਿ ਜੋਨੀ ਪਾਹਿ ॥ ੩ ॥**

**[ਸਿਰੀ ਰਾਗ ਮਹਲਾ ੩- ਪੰਨਾ ੨੬**

ਭਾਈ ਸਾਹਿਬ ਗੁਰਦਾਸ ਜੀ ਮੁਕਤੀ ਦੇ ਝੂਠੇ ਸਾਧਨਾਂ ਦਾ ਪੋਲ ਖੋਲ੍ਹ ਕੇ ਦਸਦੇ ਹਨ ਕਿ ਸਤਿਗੁਰੂ ਬਿਨਾ ਕਿਸੇ ਨੂੰ ਮੁਕਤੀ ਨਹੀਂ ਮਿਲ ਸਕਦੀ:–

**੧. ਜੜੀਂ ਬੂਟੀਂ ਜੇ ਜੀਵੀਐ ਕਿਉ ਮਰੈ ਧਨੰਤਰੁ ।**
**੨. ਤੰਤੁ ਮੰਤੁ ਬਾਜੀਗਰਾ ਓਇ ਭਵਹਿ ਦਿਸੰਤਰੁ ।**
**੩. ਰੁਖੀ ਬਿਰਖੀ ਪਾਈਐ ਕਾਸਟ ਬੈਸੰਤਰੁ ।**
**੪. ਮਿਲੈ ਨ ਵੀਰਾਰਾਧੁ ਕਰਿ ਠਗ ਚੋਰ ਨ ਅੰਤਰੁ ।**
**੫. ਮਿਲੈ ਨ ਰਾਤੀ ਜਾਗਿਆਂ ਅਪਰਾਧ ਭਵੰਤਰੁ ।**
**੬. ਵਿਣੁ ਗੁਰ ਮੁਕਤਿ ਨ ਹੋਵਈ ਗੁਰਮੁਖਿ ਅਮਰੰਤਰੁ ।**

(੧) ਜੇ ਜੜੀਆਂ ਬੂਟੀਆਂ (ਦਵਾਵਾਂ) ਨਾਲ (ਅਮਰ ਜੀਵਨ-ਮੁਕਤੀ ਜੀਵਨ) ਜੀਉ ਸਕੀਏ ਤਾਂ ਧਨੰਤਰ ਵੈਦ ਕਿਉਂ ਮਰਦਾ ?

(੨) ਜੇ ਤੰਤ੍ਰਾਂ ਮੰਤ੍ਰਾਂ (ਜਾਦੂਆਂ) ਨਾਲ (ਅਮਰ ਜੀਵਨ-ਮੁਕਤੀ ਜੀਵਨ ਮਿਲਦਾ ਤਾਂ) ਬਾਜ਼ੀਗਰ ਕਿਉਂ ਦਸਾਤ੍ਰਾਂ ਵਿਚ (ਪੈਸੇ ਮੰਗਦੇ) ਫਿਰਦੇ?

(੩) ਜੇ ਰੁੱਖਾਂ ਬ੍ਰਿਛਾਂ (ਨਾਲ ਟੰਗੀਿਛਿਆਂ, ਜਾਂ ਤੁਲਸੀ ਪਿੱਪਲ ਆਦਿ ਪੂਜਿਆਂ ਮੁਕਤੀ) ਮਿਲ ਪੈਂਦੀ ਤਾਂ ਕਾਠ ਨੂੰ ਅੱਗ (ਕਿਉਂ ਵਿਆਪਦੀ, ਕਾਠ ਆਪ ਕਲੇਸ਼ ਤੋਂ ਵਿਪਾਕ ਨਹੀਂ ਹੋਇਆ)।

(੪) ਭੂਤ ਸੇਵਿਆਂ ਨਹੀਂ ਮਿਲਦੀ, ਚੋਰ ਤੇ ਠੱਗਾਂ ਵਿਚ ਅੰਤਰਾ ਨਹੀਂ (ਭਾਵ ਭੂਤ ਸੇਵੀ, ਚੋਰ ਤੇ ਠੱਗਾਂ ਵਿਚ ਕੁਛ ਫ਼ਰਕ ਨਹੀਂ, ਭੂਤ ਸੇਵੀ ਠੱਗੀ ਕਰਕੇ ਹੀ ਧਨ ਮੁਛ ਲੈਂਦੇ ਹਨ)।

(੫) ਰਾਤ ਜਾਗਿਆਂ ਨਹੀਂ ਮਿਲਦਾ, ਅਪਰਾਧੀ ਸਾਰੀ ਰਾਤ ਭੱਜਦੇ ਰਹਿੰਦੇ ਹਨ, (ਚੋਰ, ਜਾਰ, ਜੂਆਰ, ਰਾਤ ਜਾਗ ਕੇ ਹੀ ਪਾਪ ਕਰਦੇ ਹਨ)।

(੬) ਬਿਨਾਂ ਗੁਰੂ ਦੇ ਮੁਕਤੀ ਨਹੀਂ ਹੁੰਦੀ, ਗੁਰਮੁਖ ਅਮਰ ਹਨ ਤੇ ਅਮਰ ਕਰਦੇ ਹਨ।

ਭਾਵ– ਜੁ ਆਪ ਮੁਕਤ ਨਹੀਂ, ਆਪ ਅਮਰ ਨਹੀਂ, ਉਹ ਕਿੱਕੂੰ ਅਮਰ ਤੇ ਮੁਕਤ ਕਰ ਸਕਦਾ ਹੈ, ਜੋ ਮੁਕਤ ਤੇ ਅਮਰ ਹੈ, ਉਹੋ ਹੀ ਇਹ ਦਾਤ ਬਖ਼ਸ ਸਕਦਾ ਹੈ।

**ਕਬੀਰ, ਬੈਸਨਉ ਕੀ ਕੂਕਰਿ ਭਲੀ, ਸਾਕਤ ਕੀ ਬੁਰੀ ਮਾਇ ॥**
**ਓਹੁ ਨਿਤ ਸੁਨੈ ਹਰਿਨਾਮ ਜਸੁ, ਉਹ ਪਾਪ ਬਿਸਾਹਨ ਜਾਇ ॥੫੨॥**

**ਪਦ ਅਰਥ:** ਬੈਸਨਉ=ਪਰਮਾਤਮਾ ਦਾ ਭਗਤ। ਕੂਕਰਿ=ਕੁੱਤੀ। ਭਲੀ=ਚੰਗੀ। ਸਾਕਤ=ਮਾਇਆ ਦਾ ਉਪਾਸ਼ਕ, ਰਬ ਤੋਂ ਵੇਮੁਖ। ਬੁਰੀ=ਭੈੜੀ, ਮੰਦਭਾਗਣ। ਮਾਇ=ਮਾਂ। ਓਹੁ=ਉਹ (ਭਗਤ)। ਉਹ=(ਸਾਕਤ ਦੀ ਮਾਂ)। ਬਿਸਾਹਨ ਜਾਇ=ਵਿਹਾਝਣ, ਖ਼ਰੀਦਣ ਜਾਂਦੀ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਬੈਸਨੋ (ਭਾਵ ਪਰਮਾਤਮਾ ਦੇ ਭਗਤ) ਦੀ ਕੁਤੀ ਚੰਗੀ (ਵਡਭਾਗਣਿ ਹੈ, ਪਰ) ਸਾਕਤ ਪੁਰਸ਼ ਦੀ ਮਾਂ ਭੈੜੀ (ਮੰਦ ਭਾਗਣਿ) ਹੈ (ਕਿਉਂ?) ਓਹੁ (ਭਾਵ ਪਰਮਾਤਮਾ ਦਾ ਭਗਤ) ਨਿਤ (ਸਤਿ ਸੰਗਤ ਵਿਚ ਜਾਂਦਾ ਹੈ ਤੇ) ਹਰੀ ਦਾ ਨਾਮ ਜਸ ਸੁਣਦਾ ਹੈ (ਨਾਲ ਹੀ ਉਸ ਦੀ ਕੁਤੀ ਭੀ ਰੋਜ਼ ਸੰਗਤ ਵਿਚ ਹਰੀ ਦਾ ਜਸ ਸੁਣਦੀ ਹੈ, ਪਰ ਸਾਕਤ ਪੁਰਸ਼ ਦੀ ਮਾਂ ਕੁਸੰਗਤ ਕਰਦੀ ਹੈ, ਨਾਮ ਨਹੀਂ ਸਿਮਰਦੀ) ਉਹ ਪਾਪ ਖ਼ਰੀਦਣ ਜਾਂਦੀ ਹੈ।੫੨।

## ਸਾਰਥਕ ਵੀਚਾਰ

ਇਥੇ 'ਬੈਸਨੋ' ਇਕ ਫ਼ਿਰਕੇ ਨਾਲ ਨਹੀਂ ਜੋੜਨਾ, ਬੈਸਨੋ ਤੋਂ ਭਾਵ ਪਰਮਾਤਮਾ ਦਾ ਸੱਚਾ ਭਗਤ ਹੈ:-

**ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥**

**ਬਿਸਨ ਕੀ ਮਾਇਆ ਤੇ ਹੋਇ ਭਿੰਨ॥** [ਪੰਨਾ ੨੭੪

ਗਲ ਸਾਰੀ ਸਤਿਸੰਗਤ ਤੇ ਕੁਸੰਗਤ ਦੀ ਹੈ। ਪ੍ਰਭੂ ਦਾ ਭਗਤ ਸਤਿ ਸੰਗਤ ਵਿਚ ਸਚ ਦਾ ਵਪਾਰ ਕਰਨ ਲਈ ਜਾਂਦਾ ਹੈ, ਉਸ ਦੀ ਕੁੱਤੀ ਵੀ ਚੰਗੇ ਪਾਸੇ ਜਾਣ ਕਰਕੇ ਚੰਗੀ ਆਖੀ ਜਾਂਦੀ ਹੈ ਪਰ ਸਾਕਤ ਪੁਰਸ਼ ਕੁਸੰਗਤ ਵਿਚ ਜਾ ਕੇ ਕੁਕਰਮ ਕਮਾਉਂਦਾ ਹੈ ਇਸ ਲਈ ਉਸ ਦੀ ਮਾਂ ਵੀ ਮਾੜੀ ਹੈ, ਮੰਦਭਾਗਣਿ ਹੈ ਕਿਉਂਕਿ ਪਾਪ ਖਰੀਦਣ ਜਾਂਦੀ ਹੈ।* ਤਾਤਪਰਜ ਇਹ ਹੈ ਕਿ "ਊਤਮੁ ਸੰਗਤਿ ਊਤਮ ਹੋਵੈ॥ ਗੁਣ ਕਉ ਧਾਵੈ, ਅਵਗਣ ਧੋਵੈ॥" (ਪੰਨਾ ੪੧੪) ਵੇਖੋ ਗਨਿਕਾ ਨੂੰ ਮਹਾਪੁਰਖ ਦੇ ਮੇਲ ਨੇ ਨਰਕਾਂ ਵਿਚ ਪੈਣ ਤੋਂ ਬਚਾ ਲਿਆ ਸੀ।

**ਕਬੀਰ, ਹਰਨਾ ਦੂਬਲਾ, ਇਹੁ ਹਰੀਆਰਾ ਤਾਲੁ ॥**

**ਲਾਖ ਅਹੇਰੀ ਏਕੁ ਜੀਉ, ਕੇਤਾ ਬੰਚਉ ਕਾਲੁ ॥੫੩॥**

**ਪਦ ਅਰਥ:** ਹਰਨਾ=ਹਰਨ। ਦੂਬਲਾ=ਕਮਜ਼ੋਰ। ਇਹੁ=ਇਹ (ਜਗਤ)। ਹਰੀਆਰਾ ਤਾਲੁ=ਹਰਿਆਵਲ ਵਾਲਾ ਤਾਲਾਬ ਹੈ। ਅਹੇਰੀ=ਸ਼ਿਕਾਰੀ। ਜੀਉ=ਜਿੰਦ। ਕੇਤਾ ਕਾਲੁ=ਕਿਤਨਾ ਕੁ (ਚਿਰ)। ਬੰਚਉ=ਮੈਂ ਬਚ ਸਕਾਂਗਾ। ਕਾਲੁ=ਮੌਤ ਤੋਂ।

---

*ਬਾਲਮੀਕ ਬਟਵਾਰਾ ਰੋਜ਼ ਹੀ ਮਨੁੱਖ ਮਾਰ ਕੇ ਫਿਰ ਉਸ ਦੇ ਕਪੜੇ ਫੋਲਣੇ, ਜੋ ਮਾਲ ਮਤਾ ਮਿਲਣਾ ਲੁਟ ਲੈਣਾ ਇਕ ਦਿਨ ਇਕ ਪੁਰਸ਼ ਨੂੰ ਮਾਰਿਆ, ਉਸ ਦੇ ਕਪੜੇ ਫੋਲੇ ਤਾਂ ਇਕ ਦਮੜੀ ਦੀਆਂ ਕੌਡੀਆਂ ਨਿਕਲੀਆਂ। ਅਫਸੋਸ ਕਰਦਾ, ਉਦਾਸ ਹੋਇਆ ਮੰਜੇ ਤੇ ਲੇਟ ਰਿਹਾ ਮਾਤਾ ਨੇ ਪੁਛਿਆ ਅਜ ਤੈਨੂੰ ਕੀ ਹੋਇਆ ਹੈ? ਕੋਈ ਸਾਧ ਤਾਂ ਨਹੀਂ ਮਿਲ ਗਿਆ? ਬਾਲਮੀਕ ਨੇ ਕਿਹਾ ਮੈਂ ਵੱਡਾ ਪਾਪ ਕੀਤਾ ਹੈ, ਦਮੜੀ ਪਿਛੇ ਮਨੁੱਖ ਮਾਰਿਆ ਹੈ। ਮਾਤਾ ਦਮੜੀ ਲੈ ਕੇ ਬਜ਼ਾਰੋ ਪੂੰਗ ਪਚਾਸ ਲੈ ਆਈ। ਪੁਤ੍ਰ! ਤੂੰ ਦਮੜੀ ਵਾਸਤੇ ਖੂਨ ਸਮਝਿਆ ਦੇਖ ਪਚਾਸ ਖੂਨ ਹੋਇਆ ਹੈ। ਫਿਰ ਬਾਲਮੀਕ ਨੂੰ ਖੜਾ ਕੀਤਾ ਇਹ 'ਬੁਰੀ ਮਾਇ' ਦੀ ਮਿਸਾਲ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜੀਵ ਰੂਪੀ) ਹਰਨ ਕਮਜ਼ੋਰ ਹੈ, ਅਤੇ ਜਗਤ ਰੂਪੀ ਤਾਲਾਬ ਹਰਿਆਵਲ ਵਾਲਾ ਹੈ (ਭਾਵ ਇਥੇ ਮਾਇਕ ਭੋਗਾਂ ਦੀ ਹਰਿਆਵਲ ਹੈ)। (ਇਥੇ) ਲਖਾਂ ਸ਼ਿਕਾਰੀ ਹਨ ਪਰ (ਮੈਂ) ਜੀਵ ਵਿਚਾਰਾ ਇਕ (ਇਕਲਾ) ਹਾਂ। (ਇਨ੍ਹਾਂ ਸ਼ਿਕਾਰੀਆਂ ਦੇ ਹਥੋਂ) ਮੈਂ ਮੌਤ ਤੋਂ ਕਿਤਨਾ ਕੁ ਚਿਰ ਬਚ ਸਕਾਂਗਾ? (ਭਾਵ ਬਹੁਤਾ ਚਿਰ ਨਹੀਂ ਬਚ ਸਕਦਾ)।੫੩।

## ਸਾਰਥਕ ਵੀਚਾਰ

ਇਹ ਸੰਸਾਰ ਰੂਪੀ ਬਨ ਪਦਾਰਥਾਂ ਦੇ ਭੋਗਾਂ ਰੰਗ ਰੂਪਾਂ ਅਤੇ ਵਿਸ਼ੇ ਵਿਕਾਰਾਂ ਦੀ ਹਰਿਆਵਲ ਨਾਲ ਭਰਪੂਰ ਹੈ। ਕਾਮ, ਕ੍ਰੋਧ ਆਦਿ ਲਖਾਂ ਸ਼ਿਕਾਰੀ ਹਨ। ਸਰਪ, ਅਠੂੰਹੇ, ਸ਼ੇਰ, ਕੁੱਤੇ, ਮਖੀਆਂ, ਮੱਛਰ ਆਦਿ ਵੀ ਮਨੁੱਖ ਨੂੰ ਮਾਰਨ ਵਾਲੇ ਹਨ। ਜੀਵ ਰੂਪ ਹਰਨ ਸਿਮਰਨ ਤੋਂ ਸਖਣਾ ਹੋਣ ਕਾਰਨ ਬਹੁਤ ਕਮਜ਼ੋਰ ਹੈ, ਸਾਰੇ ਸ਼ਿਕਾਰੀ ਇਸ ਦੇ ਮਗਰ ਪਏ ਹੋਏ ਹਨ। ਜੀਵ ਵਿਚਾਰਾ ਅਗਿਆਨਤਾ ਵਿਚ ਫਸਿਆ ਹੋਇਆ ਵਿਸ਼ੇ ਵਿਕਾਰਾਂ ਦੀ ਹਰਿਆਵਲ ਨੂੰ ਮੂੰਹ ਮਾਰ ਰਿਹਾ ਹੈ। ਭਾਵ ਵਿਕਾਰਾਂ ਵਿਚ ਫਸਿਆ ਹੋਇਆ ਹੈ। ਇਹ ਜੀਵ ਰੂਪੀ ਹਰਨ ਇਹਨਾਂ ਸ਼ਿਕਾਰੀਆਂ ਹਥੋਂ ਕਿਤਨਾ ਕੁ ਚਿਰ ਬਚ ਸਕੇਗਾ? ਕਿਸੇ ਨ ਕਿਸੇ ਵੇਲੇ ਇਨ੍ਹਾਂ ਦੇ ਅੜਿਕੇ ਆ ਕੇ ਮਾਰਿਆ ਜਾਵੇਗਾ।

**ਕਬੀਰ, ਗੰਗਾ ਤੀਰ ਜੁ ਘਰੁ ਕਰਹਿ, ਪੀਵਹਿ ਨਿਰਮਲ ਨੀਰੁ ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ, ਇਉ ਕਹਿ ਰਮੇ ਕਬੀਰ॥੫੪॥**

**ਪਦ ਅਰਥ:** ਗੰਗਾ ਤੀਰ=ਗੰਗਾ ਦੇ ਕਿਨਾਰੇ, ਕੰਢੇ ਤੇ। ਜੁ ਘਰੁ ਕਰਹਿ=ਜਿਹੜੇ (ਲੋਕ) ਘਰ ਬਣਾਉਂਦੇ ਹਨ। ਪੀਵਹਿ=ਪੀਂਦੇ ਹਨ। ਨੀਰੁ=ਜਲ। ਇਉ=ਇਸ ਤਰ੍ਹਾਂ। ਕਹਿ=ਆਖ ਕੇ। ਰਮੇ=ਚਲੇ ਗਏ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਗੰਗਾ ਦੇ ਕੰਢੇ ਜੋ ਘਰ ਬਣਾਉਂਦੇ ਅਤੇ (ਗੰਗਾ ਦਾ) ਨਿਰਮਲ (ਪਵਿਤਰ) ਜਲ ਪੀਂਦੇ ਹਨ (ਪਰ ਯਾਦ ਰਖੋ) ਹਰੀ ਦੀ ਭਗਤੀ (ਕੀਤੇ) ਬਿਨਾ (ਉਨ੍ਹਾਂ ਦੀ ਵੀ) ਮੁਕਤੀ ਨਹੀਂ ਹੁੰਦੀ, ਇਸ ਤਰ੍ਹਾਂ ਆਖ ਕੇ ਕਬੀਰ ਜੀ ਚਲੇ ਗਏ।੫੪।

## ਅਰਥ ਭੇਦ ਅਤੇ ਨਿਰਣੈ

**ਕਬੀਰ ਗੰਗਾ ਤੀਰ ਜੁ ਘਰੁ ਕਰਹਿ, ਪੀਵਹਿ ਨਿਰਮਲ ਨੀਰੁ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ, ਇਉ ਕਹਿ ਰਮੇ ਕਬੀਰ॥੫੪॥**

ਦੂਜੀ ਪੰਕਤੀ ਵਿਚ 'ਰਮੇ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹਨ:–

੧. ਪਰੰਤੂ ਹਰੀ ਦੀ ਭਗਤੀ ਤੋਂ ਬਿਨਾ ਕਦਾਚਿਤ ਮੁਕਤਿ ਨਹੀਂ ਹੋਤੀ ਹੈ ਐਸੇ ਉਚਾਰਨ ਕਰਕੇ (ਕਬੀਰ) ਬਡੇ ਬਡੇ ਮਹਾਤਮਾ ਸੰਤ ਜਨ ਭਗਤੀ ਮੈ ਹੀ ਰਮੇ ਹੈਂ। [ਫ਼. ਸ.

੨. ਕਬੀਰ ਕਹੇ ਐਸੇ ਕਹਤੇ ਅਨੇਕ ਸ਼ਾਸਤਕਾਰ ਰਮੇ, ਚਲੇ ਗਏ। [ਨਰੋਤਮ

੩. ਚਲਦੇ ਬਣੇ। [ਸ਼ਬਦਾਰਥ

੪. ਪਰਮਾਤਮਾ ਦੀ ਭਗਤੀ ਕਰਨ ਤੋਂ ਬਿਨਾ 'ਲਾਖ ਅਹੇਰੀ' ਆਦਿਕ ਵਿਕਾਰਾਂ ਤੋਂ ਖਲਾਸੀ ਨਹੀਂ ਹੋ ਸਕਦੀ। ਕਬੀਰ ਤਾਂ ਇਹ ਗਲ ਦਸ ਕੇ ਪਰਮਾਤਮਾ ਦਾ ਨਾਮ ਹੀ ਸਿਮਰਦਾ ਹੈ। [ਦਰਪਣ

**ਨਿਰਣੈ:** ਆਮ ਲੋਕਾਂ ਨੂੰ ਇਹ ਕਹਿੰਦੇ ਸੁਣੀਦਾ ਹੈ ਕਿ 'ਸਾਧੂ ਰਮਤੇ ਭਏ' ਭਾਵ ਚਲਤੇ ਭਏ ਹੀ ਠੀਕ ਹਨ। ਇਥੇ ਸਿਮਰਨ ਦੀ ਗਲ ਨਹੀਂ।

ਲੋਕਾਂ ਅੰਦਰ ਇਹ ਫੋਕਾ ਵਿਸ਼ਵਾਸ਼ ਹੈ ਕਿ ਗੰਗਾ ਦੇ ਕੰਢੇ ਤੇ ਵਸਣ ਨਾਲ ਮੁਕਤੀ ਹੋ ਜਾਂਦੀ ਹੈ, ਉਸ ਭਰਮ ਨੂੰ ਖੰਡਣ ਵਾਸਤੇ ਇਸ ਸਲੋਕ ਰਾਹੀਂ ਸਿਧਾਂਤਕ ਸਟ ਮਾਰੀ ਹੈ। ਗੰਗਾ ਆਦਿ ਤੀਰਥਾਂ ਦੇ ਕਿਨਾਰੇ ਘਰ ਬਣਾ ਕੇ ਵਸਣ ਤੇ ਗੰਗਾ ਦਾ ਨਿਰਮਲ ਜਲ ਪੀਣ ਨਾਲ ਮੁਕਤੀ ਨਹੀਂ ਹੁੰਦੀ, ਮੁਕਤੀ ਤਾਂ ਹਰੀ ਦੀ ਭਗਤੀ ਨੇ ਕਰਨੀ ਹੈ, ਇਉਂ ਉਪਦੇਸ਼ਮਈ ਵਾਰਤਾਲਾਪ ਕਰਕੇ ਕਬੀਰ ਜੀ ਚਲਦੇ ਭਏ। ਸੋ ਨੰਬਰ ੨ ਤੇ ੩ ਵਾਲੇ ਅਰਥ ਹੀ ਠੀਕ ਹਨ।

## ਸਾਰਥਕ ਵੀਚਾਰ

ਆਮ ਲੋਕ ਇਹ ਸਮਝਦੇ ਹਨ ਕਿ ਗੰਗਾ ਜਾਂ ਕਿਸੇ ਹੋਰ ਤੀਰਥ ਦੇ ਕਿਨਾਰੇ ਜਾ ਵਸੀਏ, ਉਥੇ ਮੁਕਤੀ ਮਿਲ ਜਾਵੇਗੀ ਪਰ ਕਬੀਰ ਜੀ ਕਹਿੰਦੇ ਹਨ ਕਿ ਬੇਸ਼ਕ ਕੋਈ ਗੰਗਾ ਤੇ ਕੰਢੇ ਨਿਵਾਸ ਅਸਥਾਨ ਬਣਾ ਲਵੇ, ਉਸ ਨੂੰ ਗੰਗਾ ਦਾ ਨਿਰਮਲ ਜਲ ਤਾਂ ਪੀਣ ਲਈ ਮਿਲ ਜਾਵੇਗਾ ਪਰ ਮੁਕਤੀ ਜਲ ਪੀਣ ਨਾਲ ਨਹੀਂ ਹੋਣੀ। ਮੁਕਤੀ ਤਾਂ ਹਰੀ ਦੀ ਭਗਤੀ ਕੀਤਿਆਂ ਹੀ ਹੋਣੀ ਹੈ। ਕਬੀਰ ਜੀ ਦੇ ਬਚਨ ਹਨ:--

**ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ, ਜਿਉ ਭਏ ਦਾਦੁਰ ਪਾਨੀ ਮਾਹੀ॥** [ਪੰਨਾ ੩੨੪

ਅਥਵਾ- **ਜਲ ਕੇ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ ॥** [ਪੰਨਾ ੪੮੪

ਸੋ ਸਾਧੂ ਦਾ ਭੇਖ ਧਾਰ ਕੇ ਗੰਗਾ ਕੰਢੇ ਤੇ ਘਰ ਬਣਾਉਣ ਦਾ ਕੋਈ ਲਾਭ ਨਹੀਂ। ਲੋੜ ਹੈ ਭਗਤੀ ਕਰਨ ਦੀ। ਇਹ ਗਲ ਕੇਵਲ ਕਬੀਰ ਜੀ ਹੀ ਨਹੀਂ, ਹੋਰ ਵੀ ਸਾਰੇ ਨਾਮ ਅਭਿਆਸੀ ਆਖ ਆਖ ਕੇ ਚਲੇ ਗਏ ਪਰ ਅਗਿਆਨੀ ਜੀਵ ਅਜੇ ਵੀ ਤੀਰਥ-ਇਸਨਾਨਾਂ ਰਾਹੀਂ ਮੁਕਤੀ ਦੀ ਭਾਲ ਵਿਚ ਫਿਰ ਰਹੇ ਹਨ। ਇਸ ਲਈ ਗੁਰਬਾਣੀ ਵਿਚ ਇਹ ਸਿਧਾਂਤ ਹੀ ਪ੍ਰਗਟ ਹੈ:--

**ਤੀਰਥੁ ਹਮਰਾ ਹਰਿ ਕੋ ਨਾਮੁ ॥ ਗੁਰਿ ਉਪਦੇਸਿਆ ਤਤੁ ਗਿਆਨੁ॥** [ਪੰਨਾ ੧੧੪੨

**ਕਬੀਰ, ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥ ੫੫ ॥**

**ਪਦ ਅਰਥ:** ਨਿਰਮਲੁ=ਉਜਲ, ਪਵਿਤਰ। ਜੈਸਾ=ਜਿਸ ਤਰ੍ਹਾਂ, ਵਰਗਾ। ਪਾਛੈ=ਪਿਛੇ ਪਿਛੇ। ਲਾਗੋ ਹਰਿ ਫਿਰੈ=ਹਰੀ ਲੱਗਾ ਫਿਰਦਾ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਵੇਂ ਗੰਗਾ ਦਾ ਪਾਣੀ (ਨਿਰਮਲ ਕਿਹਾ ਜਾਂਦਾ ਹੈ ਤਿਵੇਂ ਮੇਰਾ) ਮਨ ਨਿਰਮਲ (ਪਵਿਤਰ) ਹੋ ਗਿਆ ਹੈ। ਹਰੀ ਮੇਰੇ ਪਿਛੇ ਲਗਾ ਫਿਰਦਾ ਹੈ, ਕਬੀਰ ਕਬੀਰ ਕਹਿੰਦਾ ਹੈ (ਭਾਵ ਮੈਨੂੰ ਆਪ ਆਵਾਜ਼ਾਂ ਮਾਰ ਰਹਿਆ ਸੁਣਾਈ ਦਿੰਦਾ ਹੈ)।੫੫।

## ਅਰਥ ਭੇਦ ਅਤੇ ਨਿਰਣੈ

**ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥**

ਵਖ ਵਖ ਅਰਥ:

੧. ਤਿਸੀ ਤੇ ਕਬੀਰ ਕਬੀਰ ਕਹਿਤਾ ਹੂਆ ਹਰੀ ਮੇਰੇ ਪੀਛੇ ਆਪ ਲਾਗਾ ਫਿਰਤਾ ਹੈ ਅਰਥਾਤ ਅੰਗ ਸੰਗ ਸਹਾਯਕ ਹੈ। [ਫ.ਸ.

੨. ਜਗ ਹੂਏ ਪੀਛੇ ਆਨੇ ਜਗ ਕੀ ਕਥਾ ਕਬੀਰ ਕਹੇ ਹੈ। ਹੇ ਸੰਤੋ ਪ੍ਰਮੇਸ੍ਵਰ ਕੀ ਦਯਾ ਸੇ ਹਮਾਰਾ ਮਨ ਐਸਾ ਨਿਰਮਲ ਹੋ ਗਯਾ ਥਾ। ਜੈਸਾ ਗੰਗਾ ਜੀ ਕਾ ਜਲ ਸੀਤ ਕਾਲ ਮੋ ਨਿਰਮਲ ਹੋਵੇ ਹੈ। ਇਸੀ ਨਮਿਤ ਸੇ ਜਬ ਬ੍ਰਾਹਮਣੋ ਨੇ ਹਮਾਰੀ ਭੰਡੀ ਕਰਨੇ ਹੇਤ ਅਨੇਕ ਥਾਨੋ ਮੇ ਪਤ੍ਰਿਕਾ ਭੇਜੀਆਂ ਅਮੁਕੇ ਦਿਨ ਮੇ ਕਬੀਰ ਕੋ ਯੱਗ ਹੈ ਸਭ ਸੰਤੋਂ ਨੇ ਦਰਸ਼ਨ ਦੇਨਾ। ਉਸ ਸਮੇਂ ਅਪਨੇ ਭਕਤੋਂ ਕੀ ਪ੍ਰਤਿਸ਼ਟਾ ਰਖਨੇ ਹੇਤ ਬਨਜਾਰੇ ਕਾ ਰੂਪ ਧਾਰ ਬੈਲੋਂ ਪੀਛੇ ਲਾਗਾ ਹਰਿ ਹਮਾਰੇ ਘਰ ਕੇ ਸਮੀਪ ਕਰਤਾ ਫਿਰਤਾ ਥਾ ਕਹਾਂ ਹੈ ਕਬੀਰ ਕਹਾਂ ਹੈ ਕਬੀਰ। [ਨਰੋਤਮ

੩. ਮੇਰਾ ਮਨ ਗੰਗਾ ਦੇ ਸਾਫ਼ ਪਾਣੀ ਵਰਗਾ ਪਵਿਤਰ ਹੋ ਗਿਆ, ਤਾਂ ਪਰਮਾਤਮਾ ਮੈਨੂੰ ਕਬੀਰ ਕਬੀਰ ਆਖ ਕੇ (ਵਾਜਾਂ ਮਾਰਦਾ) ਮੇਰੇ ਪਿਛੇ ਤੁਰਿਆ ਫਿਰੇਗਾ। [ਦਰਪਣ

**ਨਿਰਣੈ:** ਨੰਬਰ ੧ ਤੇ ੨ ਵਾਲੇ ਅਰਥ ਠੀਕ ਹਨ। ਨੰਬਰ ੩ ਵਾਲੇ ਅਰਥਾਂ ਵਿਚੋਂ ਲੇਸ ਮਾਤਰ ਹਉਮੈ ਦਾ ਪ੍ਰਭਾਵ ਮਿਲਦਾ ਹੈ ਅਤੇ ਅਰਥ ਵੀ ਭਵਿਖਤ ਕਾਲ ਨਾਲ ਜੋੜੇ ਹਨ ਜੋ ਠੀਕ ਨਹੀਂ ਹਨ।

## ਸਾਰਥਕ ਵੀਚਾਰ

ਤੀਰਥ-ਇਸ਼ਨਾਨ ਜਾਂ ਗੰਗਾ ਦੇ ਕੰਢੇ ਤੇ ਰਿਹਾਇਸ਼ ਕਰਨ ਵਿਚ ਕੋਈ ਵਿਸ਼ੇਸ਼ਤਾ ਨਹੀਂ, ਮਨ ਨੂੰ ਨਿਰਮਲ ਕਰਨ ਦੀ ਲੋੜ ਹੈ। ਨਿਰਾ ਜਲ ਪੀਣ ਨਾਲ ਨਿਰਮਲਤਾ ਨਹੀਂ ਆਉਂਦੀ। ਜਦੋਂ ਮਨ ਨਿਰਮਲ ਹੋ ਜਾਵੇ ਤਾਂ ਪਰਮਾਤਮਾ ਆਪ ਹੀ ਅੰਦਰੋਂ ਪ੍ਰਗਟ ਹੋ ਕੇ ਆਵਾਜ਼ ਮਾਰ ਕੇ ਬੁਲਾਂਦਾ ਹੈ ਜਿਵੇਂ ਕਿ ਕਬੀਰ ਜੀ ਨੂੰ ਬੁਲਾਇਆ:--

ਵਿਦਿਅਕ ਖੇਤਰ ਵਿਚ ਇਕ ਮੁਹਾਵਰਾ ਪ੍ਰਸਿਧ ਹੈ:

**ਖੁਦੀ ਕੋ ਕਰ ਬੁਲੰਦ ਇਤਨਾ ਕਿ ਹਰਿ ਤਕਦੀਰ ਸੇ ਪਹਿਲੇ,**

**ਖੁਦਾ ਬੰਦੇ ਸੁ ਖ਼ੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ।**

ਇਸ ਸਲੋਕ ਵਿਚ ਖੁਦੀ ਵਾਲੀ ਧਾਰਨਾ ਨਾਲ ਵਿਸ਼ਵਾਸ਼ ਵਾਲੀ ਦ੍ਰਿੜਤਾ ਵੀ ਹੈ ਪਰ ਗੁਰਮਤਿ ਵਿਚ 'ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ।। ਨਾਨਕ, ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ।।(ਪੰ. ੨੬੦) ਵਾਲੀ ਧਾਰਨਾ ਹੀ ਪਰਵਾਨ ਹੈ।

**ਕਬੀਰ, ਹਰਦੀ ਪੀਅਰੀ, ਚੂੰਨਾਂ ਊਜਲ ਭਾਇ ॥**

**ਰਾਮ ਸਨੇਹੀ ਤਉ ਮਿਲੈ, ਦੋਨਉ ਬਰਨ ਗਵਾਇ ॥ ੫੬ ॥**

**ਪਦ ਅਰਥ:** ਹਰਦੀ=ਹਲਦੀ, ਹਰਦਲ। ਪੀਅਰੀ=ਪੀਲੀ, ਪੀਲੇ ਰੰਗ ਦੀ। ਚੂੰਨਾਂ=ਆਟਾ। ਊਜਲ=ਚਿਟਾ। ਭਾਇ=ਤਰ੍ਹਾਂ, ਵਾਂਗ। ਸਨੇਹੀ=ਸਨੇਹ, ਪਿਆਰ ਕਰਨ ਵਾਲਾ। ਦੋਨਉ=ਦੋਵੇਂ। ਬਰਨ=ਰੰਗ। ਗਵਾਇ=ਗੁਆ ਦੇਵੇ।

**ਅਰਥ** : ਕਬੀਰ (ਜੀ ਕਹਿੰਦੇ ਹਨ ਕਿ) ਹਲਦੀ ਪੀਲੀ ਹੁੰਦੀ ਹੈ, ਚੂਨਾ ਚਿੱਟਾ ਹੁੰਦਾ ਹੈ (ਪਰ ਜਦੋਂ ਇਹ ਦੋਵੇਂ ਮਿਲਦੇ ਹਨ ਤਾਂ ਦੋਹਾਂ ਦਾ ਰੰਗ ਬਦਲ ਕੇ ਇਕ ਲਾਲ ਰੰਗ ਹੋ ਜਾਂਦਾ ਹੈ)। (ਇਸੇ ਤਰ੍ਹਾਂ) ਰਾਮ ਨੂੰ ਪਿਆਰ ਕਰਨ ਵਾਲਾ (ਸਹੀ ਅਰਥਾਂ ਵਿਚ ਰਾਮ ਨੂੰ ਓਦੋਂ) ਮਿਲਦਾ ਹੈ (ਜਦੋਂ) ਦੋਵੇਂ ਰੰਗ ਗੁਆ ਦਿੰਦਾ ਹੈ (ਭਾਵ ਉਚੀ ਨੀਵੀ ਜਾਤ ਭਾਵ ਮਾਨ ਅਪਮਾਨ ਦਾ ਭੇਦ ਮਿਟਾ ਦਿੰਦਾ ਹੈ)।੫੭।

## ਸਾਰਥਕ ਵੀਚਾਰ

ਹਲਦੀ ਤੋਂ ਪੀਲਾਪਨ ਦਾ ਭਾਵ ਹੈ ਸੰਸੇ ਵਾਲੀ ਬ੍ਰਿਤੀ ਜਿਸ ਵਿਚ ਈਰਖਾ ਦ੍ਵੈਤ ਆਦਿ ਹੁੰਦੇ ਹਨ। ਜਦੋਂ ਤਕ ਇਹ ਦਸ਼ਾ ਹੈ, ਪਰਮਾਤਮਾ ਦਾ ਮਿਲਾਪ ਕਠਿਨ ਹੈ। ਚੂਨੇ ਤੋਂ ਭਾਵ ਆਪਣੇ ਗੁਣਾ ਦੀ ਵਡਿਆਈ। ਜਦੋਂ ਤਕ ਮਨੁਖ ਆਪਣੇ ਆਪ ਨੂੰ ਉਚਾ ਸਮਝਦਾ ਹੈ, ਉਦੋਂ ਤਕ ਪਰਮੇਸ਼ਰ ਤੋਂ ਦੂਰ ਰਹਿੰਦਾ ਹੈ ਕਿਉਂਕਿ ਗੁਰ ਵਾਕ ਹਨ:--

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**

**ਅਹੰਕਾਰਿ ਮੁਏ ਸੇ ਵਿਗਤੀ ਗਏ, ਮਰਿ ਜਨਮਹਿ ਫਿਰਿ ਆਵਹਿ॥** [ਪੰਨਾ ੧੦੮੯

ਸੋ, ਰਾਮ ਪਿਆਰੇ ਦਾ ਮਿਲਾਪ ਤਦ ਹੁੰਦਾ ਹੈ ਜਦੋਂ ਮਨੁੱਖ 'ਦੋਨਉ ਬਰਨ ਗਵਾਇ' ਦਾ ਧਾਰਨੀ ਬਣਦਾ ਹੈ।

**ਕਬੀਰ, ਹਰਦੀ ਪੀਰਤਨੁ ਹਰੈ, ਚੂਨ ਚਿਹਨੁ ਨ ਰਹਾਇ ॥**

**ਬਲਿਹਾਰੀ ਇਹ ਪ੍ਰੀਤਿ ਕਉ, ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥**

**ਪਦ ਅਰਥ:** ਹਰਦੀ=ਹਲਦੀ। ਪੀਰਤਨ=ਪੀਲੱਤਣ, ਪੀਲਾ ਰੰਗ। ਹਰੈ=ਦੂਰ ਕਰ ਦੇਂਦੀ ਹੈ। ਚੂਨ ਚਿਹਨੁ=ਚੂਨੇ ਦਾ ਚਿਟਾ ਨਿਸ਼ਾਨ, ਰੰਗ। ਨ ਰਹਾਇ=ਨਹੀ ਰਹਿੰਦਾ। ਜਿਹ=ਜਿਸ (ਪ੍ਰੀਤ ਨਾਲ)।

**ਅਰਥ:** ਕਬੀਰ ਜੀ (ਦਸਦੇ ਹਨ ਕਿ ਜਦੋਂ) ਹਲਦੀ (ਆਪਣਾ) ਪੀਲਾ ਰੰਗ ਦੂਰ ਕਰ ਦਿੰਦੀ ਹੈ ਤਾਂ ਚੂਨੇ ਦਾ (ਚਿੱਟਾਪਨ) ਨਹੀਂ ਰਹਿੰਦਾ (ਭਾਵ ਹਲਦੀ ਵਾਂਗ ਜਗਿਆਸੂ ਅਲਪੱਗਤਾ) ਤਿਆਗੇ, (ਚੂਨੇ ਵਾਂਗ ਗੁਰੂ ਉਸ ਨੂੰ ਨਿਰਮਲ ਉਪਦੇਸ਼ ਦੇਵੇ ਤਾਂ ਮੁਕਤੀ ਹੁੰਦੀ ਹੈ)। (ਜੀਵ ਦੀ) ਇਹੋ ਜਿਹੀ ਪ੍ਰਭੂ-ਪ੍ਰੀਤ ਤੋਂ ਸਦਕੇ ਜਾਈਏ ਜਿਸ ਨਾਲ ਜਾਤ, ਵਰਨ ਤੇ ਕੁਲ (ਰੂਪ ਆਦਿਕ ਅਭਿਮਾਨ) ਦੂਰ ਹੋ ਜਾਂਦਾ ਹੈ।੫੭।

## ਸਾਰਥਕ ਵੀਚਾਰ

ਹਲਦੀ ਤੇ ਚੂਨਾ ਜਦੋਂ ਦੋਵੇਂ ਮਿਲਦੇ ਹਨ ਲਾਲ ਰੰਗ ਨਿਖਰਦਾ ਹੈ। ਜਦੋਂ ਤਕ ਇਹ ਮਿਲਦੇ ਨਹੀਂ ਇਹਨਾਂ ਦਾ ਪੀਲਾਪਨ ਤੇ ਚਿੱਟਾਪਨ ਬਣਿਆ ਰਹਿੰਦਾ ਹੈ। ਭਾਵ ਜਦੋਂ ਤਕ ਦੋਵੇਂ ਰੰਗ ਆਪਣਾ ਆਪਾ ਨਹੀਂ ਛਡਦੇ, ਤੀਜਾ ਰੰਗ ਨਹੀਂ ਬਣ ਸਕਦਾ। ਸੋ ਇਹਨਾਂ ਦੋਹਾਂ ਰੰਗਾਂ ਵਿਚ ਪੈਣ ਦੀ ਲੋੜ ਨਹੀਂ, ਲੋੜ ਏਕਤਾ ਦੀ ਹੈ, ਦ੍ਵੈਤ ਮੇਟਣ ਦੀ ਹੈ। ਲਾਲ ਰੰਗ ਤੋਂ ਭਾਵ ਇਕ ਵਿਚ ਅਭੇਦਤਾ ਹੈ। ਇਸ ਸਲੋਕ ਵਿਚ ਭਗਤ ਜੀ ਨੇ ਜਾਤਿ, ਵਰਣ, ਕੁਲ ਆਦਿਕ ਭੇਦ ਮੇਟਣ ਲਈ ਹਲਦੀ ਤੇ ਚੂਨੇ ਦਾ ਪ੍ਰਮਾਣ ਪਰਮਾਰਥੀਆਂ ਦੇ ਸਾਹਮਣੇ ਰਖਿਆ ਹੈ।

ਕਈ ਲੋਕ ਪੀਰਤਨ ਪਦ ਦਾ ਅਰਥ ਪੀੜ (ਦਰਦ) ਦੂਰ ਕਰਨਾ ਠੀਕ ਸਮਝਦੇ ਹਨ ਕਿਉਂਕਿ ਹਲਦੀ ਵਿਚ ਦਰਦ ਨੂੰ ਦੂਰ ਕਰਨ ਦਾ ਗੁਣ ਹੈ, ਪਰ ਇਥੇ ਇਹ ਅਰਥ ਅਢੁਕਵਾਂ ਹੈ। ਤਾਤਪਰਜ ਆਪਣਾ-ਆਪ ਮਿਟਾ ਕੇ ਇਕ ਪਰਮੇਸ਼ਰ ਦੇ ਰੰਗ ਵਿਚ ਲੀਨ ਹੋਣ ਦਾ ਹੈ।

**ਕਬੀਰ, ਮੁਕਤਿ ਦੁਆਰਾ ਸੰਕੁਰਾ, ਰਾਈ ਦਸਏਂ ਭਾਇ ॥**
**ਮਨੁ ਤਉ ਮੈਗਲੁ ਹੋਇ ਰਹਿਓ, ਨਿਕਸੋ ਕਿਉ ਕੈ ਜਾਇ ॥ ੫੮ ॥**

**ਪਦ ਅਰਥ:** ਸੰਕੁਰਾ=ਭੀੜਾ। ਦਸਏਂ ਭਾਇ=ਦਸਵਾਂ ਹਿੱਸਾ। ਮੈਗਲੁ=ਹਾਥੀ। ਨਿਕਸੋ=ਨਿਕਲਿਆ। ਕਿਉ ਕੈ=ਕਿਸ ਤਰ੍ਹਾਂ?।੫੮।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮੁਕਤੀ ਦਾ ਦਰਵਾਜਾ ਭੀੜਾ ਹੈ (ਮਾਨੋ) ਰਾਈ ਦੇ ਦਾਣੇ ਦਾ ਦਸਵਾਂ ਹਿੱਸਾ ਹੈ। ਮਨ ਤਾਂ ਹਾਥੀ (ਵਾਂਗ ਹੰਕਾਰ ਵਿਚ ਫੂਲ ਕੇ ਮੋਟਾ) ਹੋ ਰਿਹਾ ਹੈ, (ਉਸ ਤੋਂ ਦਰਵਾਜੇ ਵਿਚੋਂ) ਕਿਵੇਂ ਨਿਕਲਿਆ ਜਾਏ? (ਭਾਵ ਨਿਕਲਣਾ ਸੰਭਵ ਨਹੀਂ ਹੈ)।੫੮।

## ਸਾਰਥਕ ਵੀਚਾਰ

ਕਬੀਰ (ਜੀ ਦਸਦੇ ਹਨ ਕਿ) ਮੁਕਤੀ ਦੇ ਦੁਆਰੇ ਦੀ ਪ੍ਰਾਪਤੀ ਬੜੀ ਕਠਿਨ ਹੈ ਕਿਉਂਕਿ ਇਸ ਦਾ ਦਰਵਾਜਾ ਰਾਈ ਦੇ ਦਸਵੇਂ ਹਿੱਸੇ ਦੇ ਬਰਾਬਰ ਹੈ ਭਾਵ ਅਤੀ ਸੂਖਮ ਹੈ। ਜਿਹੜਾ ਮਨ, ਧਨ, ਕੁਲ ਤੀਰਥ ਇਸ਼ਨਾਨ ਆਦਿਕ ਦੇ ਅਭਿਮਾਨ ਨਾਲ ਹਾਥੀ ਵਰਗਾ ਮੋਟਾ ਹੋ ਰਿਹਾ ਹੈ ਅਜੇਹਾ ਮੋਟਾ ਮਨ ਦਰਵਾਜੇ ਵਿਚੋਂ ਕਿਵੇਂ ਬਾਹਰ ਨਿਕਲ ਸਕਦਾ ਹੈ, ਜਦੋਂ ਕਿ ਭਗਤੀ ਨਹੀਂ ਕਰਦਾ। ਸੋ ਮੁਕਤੀ ਦਾ ਦਰਵਾਜਾ ਭਗਤੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਵਿਸ਼ੇ ਤੇ ਜੋ ਸੇਧ ਬਖਸ਼ਿਸ਼ ਕੀਤੀ ਹੈ ਉਹ ਕਮਾਲ ਦੀ ਹੈ:—

**ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨਾ ਹੋਇ ਸੁ ਜਾਇ॥**
**ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ ॥**
**ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ॥**
**ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥** [ਪੰਨਾ ੫੧੦

**ਕਬੀਰ, ਐਸਾ ਸਤਿਗੁਰੁ ਜੇ ਮਿਲੈ, ਤੁਠਾ ਕਰੇ ਪਸਾਉ ॥**
**ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥ ੫੯ ॥**

**ਪਦ ਅਰਥ:** ਤੁਠਾ=ਪ੍ਰਸੰਨ ਹੋਕੇ। ਪਸਾਉ=ਪ੍ਰਸਾਦ, ਕਿਰਪਾ। ਮੋਕਲਾ=ਖੁਲ੍ਹਾ। ਸਹਜੇ=ਸਹਿਜ ਨਾਲ ਅਡੋਲ ਅਵਸਥਾ ਵਿਚ।੫੯।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ ਕੋਈ) ਅਜਿਹਾ ਗੁਰੂ ਮਿਲੇ ਜੋ ਪ੍ਰਸੰਨ ਹੋ ਕੇ (ਆਪਣੀ) ਕਿਰਪਾ ਕਰ ਦੇਵੇ ਤਾਂ (ਫਿਰ) ਮੁਕਤੀ ਦਾ ਦਰਵਾਜਾ ਖੁਲ੍ਹਾ ਹੋ ਜਾਵੇਗਾ। (ਜਿਸ ਰਾਹੀਂ) ਸਹਜੇ ਹੀ ਆਉਂਦੇ ਜਾਂਦੇ ਰਹੋ, ਭਾਵ ਕੋਈ ਰੋਕ-ਟੋਕ ਨਹੀਂ ਹੋਵੇਗੀ।੫੯।

## ਸਾਰਥਕ ਵੀਚਾਰ

ਜਦੋਂ ਸਤਿਗੁਰੂ ਦੀ ਕਿਰਪਾ ਹੋ ਜਾਵੇ ਤਾਂ ਸਾਰੀ ਸਾਧਨਾ ਵਿਚੇ ਆ ਜਾਂਦੀ ਹੈ। ਫਿਰ 'ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ, ਬਖਸਿ ਲੀਆ ਖਿਨ ਮਾਹੀ॥ (ਪੰਨਾ ੫੭੭)' ਵਾਲੀ ਗਲ ਬਣ ਜਾਂਦੀ ਹੈ। ਗੁਰੂ ਦੀ ਮਿਹਰ ਹੋ ਜਾਵੇ ਤਾਂ ਮੁਕਤੀ ਦੇ ਦੁਆਰੇ ਦਾ ਰਸਤਾ ਖੁਲ੍ਹਾ ਹੋ ਜਾਂਦਾ ਹੈ ਕਿਉਂਕਿ ਪ੍ਰਭੂ ਦਾ ਸੁਭਾਅ ਹੈ:—

**ਕੋਟਿ ਖਤੇ ਖਿਨ ਬਖਸਨਹਾਰ॥ ਭਗਤ ਭਾਇ ਸਦਾ ਨਿਸਤਾਰ॥੨॥** [ਪੰਨਾ ੧੧੪੮

ਸਹਜ ਅਵਸਥਾ ਵਿਚ ਆਣ-ਜਾਣ ਤੇ ਕੋਈ ਪਾਬੰਦੀ ਨਹੀਂ ਹੁੰਦੀ:—

**ਗੁਰਮੁਖਿ ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ ਜਲਾਇ ਕਲੰਕੁ॥** [ਪੰਨਾ ੯੩੨

**ਕਬੀਰ, ਨਾ ਮੋੁਹਿ ਛਾਨਿ ਨ ਛਾਪਰੀ, ਨਾ ਮੋੁਹਿ ਘਰੁ ਨਹੀ ਗਾਉ ॥**
**ਮਤ ਹਰਿ ਪੂਛੈ ਕਉਨੁ ਹੈ, ਮੇਰੇ ਜਾਤਿ ਨ ਨਾਉ ॥੯੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਉਂ, ਨਾਉਂ ।

**ਪਦ ਅਰਥ:** ਛਾਨਿ=ਛੰਨ, ਛੱਪਰ। ਛਾਪਰੀ=ਛੋਟੀ ਛਪਰੀ। ਗਾਉ=ਪਿੰਡ, ਗਿਰਾਂ। ਮਤ=ਮਤਾਂ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ) ਨਾ ਮੇਰੇ ਪਾਸ ਛੰਨ ਹੈ ਨਾ ਛਪਰੀ ਹੈ, ਨਾ ਮੇਰਾ ਘਰ ਹੈ, ਨਾ ਮੇਰਾ ਗਿਰਾਂ (ਪਿੰਡ) ਹੈ। ਮਤਾਂ ਹਰੀ ਪੁਛ ਲਵੇ (ਇਹ ਕੌਣ ਹੈ? ਮੈਂ ਆਖਾਂਗਾ) ਨਾ ਮੇਰਾ ਨਾਂ ਹੈ, ਨਾ (ਮੇਰੀ) ਜਾਤ ਹੈ।੯੦।

## ਸਾਰਥਕ ਵੀਚਾਰ

ਭਗਤੀ ਦੀ ਮਸਤੀ ਵਿਚ ਨਾਮ ਦੇ ਰੰਗ ਵਿਚ ਹੀ ਅਜਿਹੇ ਬਚਨ ਆਖੇ ਜਾ ਸਕਦੇ ਹਨ ਕਿ ਨਾ ਮੇਰੀ ਵਡੀ, ਨਾ ਛੋਟੀ ਕੋਈ ਛਪਰੀ ਹੈ, ਨਾ ਕੋਈ ਘਰ ਟਿਕਾਣਾ ਹੈ। ਨਾ ਮੇਰੀ ਜਾਤ ਹੈ ਨਾ ਕੋਈ ਨਾਉ ਹੈ ਭਾਵ ਮੈਂ ਜਾਤ-ਪਾਤ ਤੋਂ ਹੱਥ ਧੋ ਲਏ ਹਨ। ਭਾਗਤ ਨਾਮਦੇਵ ਜੀ ਦਾ ਫੁਰਮਾਨ ਹੈ:—

**ਕਹਾ ਕਰਉ ਜਾਤੀ ਕਹ ਕਰਉ ਪਾਤੀ॥**
**ਰਾਮ ਕੋ ਨਾਮੁ ਜਪਉ ਦਿਨੁ ਰਾਤੀ॥** [ਪੰਨਾ ੪੨੫

ਇਹ ਹੰਗਤਾ ਦੇ ਤਿਆਗ ਦੀ ਨਿਸ਼ਾਨੀ ਹੈ। ਇਹ ਅਤਿ ਉਚੀ ਅਵਸਥਾ ਹੈ। ਗੁਰੂ ਬਾਬਾ ਜੀ ਫੁਰਮਾਉਂਦੇ ਹਨ:-

੧. **ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ॥** [ਪੰਨਾ ੪੯੦

੨. **ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥**
**ਸੂਖ ਸਹਜ ਆਨੰਦ ਬਿਸਰਾਮ ॥** [ਪੰਨਾ ੭੪੨

**ਕਬੀਰ, ਮੁਹਿ ਮਰਨੇ ਕਾ ਚਾਉ ਹੈ, ਮਰਉ ਤ ਹਰਿ ਕੈ ਦੁਆਰ ॥**
**ਮਤ ਹਰਿ ਪੂਛੈ ਕਉਨੁ ਹੈ, ਪਰਾ ਹਮਾਰੈ ਬਾਰ ॥ ੯੧ ॥**

**ਪਦ ਅਰਥ:** ਮੁਹਿ=ਮੈਨੂੰ। ਚਾਉ=ਸੱਧਰ, ਉਤਸ਼ਾਹ। ਮਰਉ=ਮਰਾਂ। ਤ=ਤਾਂ। ਮਤ=ਮਤਾਂ। ਪਰਾ=ਪੜਾ, ਪਿਆ ਹੋਇਆ। ਬਾਰ=ਬੂਏ (ਅਗੇ)।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਮੈਨੂੰ ਮਰਣ ਦਾ ਚਾਉ (ਉਤਸ਼ਾਹ) ਹੈ (ਪਰ) ਮਰਾਂ ਤਾਂ ਹਰੀ ਦੇ ਦੁਆਰੇ ਉਤੇ (ਭਾਵ ਸਤਿਸੰਗ ਵਿਚ)। (ਕਿਉਂ?) ਮਤਾਂ ਹਰੀ ਪੁਛ ਲਏ ਕਿ ਇਹ ਕੌਣ ਹੈ (ਜੋ) ਮੇਰੇ ਬੂਹੇ (ਅਗੇ ਮਰਿਆ) ਪਿਆ ਹੈ।੯੧।

## ਸਾਰਥਕ ਵੀਚਾਰ

ਇਸ ਸਲੋਕ ਵਿਚ 'ਮਰਨੇ ਕਾ ਚਾਉ' ਦਾ ਅੰਤਰੀਵ ਭਾਵ ਅਤੀ ਡੂੰਘਾ ਹੈ। ਦੁਨੀਆ ਦੇ ਲੋਕ ਮੌਤ ਤੋਂ

ਘਬਰਾਂਦੇ ਹਨ, ਪਰ ਰਬੀ-ਭਗਤ ਮੌਤ ਤੋਂ ਨਾ ਡਰਦੇ, ਨਾ ਘਬਰਾਂਦੇ ਤੇ ਨਾ ਉਦਾਸ ਹੁੰਦੇ ਹਨ। ਕਾਰਨ? ਭਗਤ ਹਰ ਵੇਲੇ ਹਰੀ ਵਿਚ ਨਿਮਗਨ ਰਹਿੰਦੇ ਹਨ। ਉਹ ਤਾਂ 'ਬਾਹ ਪਕੜਿ ਠਾਕੁਰ ਹਉ ਘਿਧੀ, ਗੁਣ ਅਵਗੁਣ ਨ ਪਛਾਣੋ' ਦੇ ਮੁਤਲਾਸ਼ੀ ਹੁੰਦੇ ਹਨ। ਉਨ੍ਹਾਂ ਦੇ ਹਿਰਦੇ ਵਿਚ ਇਕ ਉਮੰਗ (ਤਮੰਨਾਅ) ਹੁੰਦੀ ਹੈ ਕਿ ਸਾਈਆਂ ਜੀਉ ਦੀ ਅੰਮ੍ਰਿਤ ਦ੍ਰਿਸ਼ਟੀ, ਨਿਗਾਹ ਉਨ੍ਹਾਂ ਤੇ ਪੈ ਜਾਵੇ ਅਤੇ ਉਹ ਆਪਣੇ ਮੂਹੋਂ ਬੋਲ ਪਵੇ:--

**੧. ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ**
**ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾਹੂ ਬਾਹਰੇ ॥** [ਪੰਨਾ ੧੦੯੮

**੨. ਕੋਟਿ ਲਾਖ ਰਾਜ ਸੁਖ ਪਾਏ, ਇਕ ਨਿਮਖ ਪੇਖਿ ਦ੍ਰਿਸਟਾਨਾ ॥**
**ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ, ਸੁਖੁ ਨਾਨਕ ਅੰਤੁ ਨ ਜਾਨਾਂ॥**[ਪੰਨਾ ੧੨੧੩

ਪਿਛਲੇ ਸਲੋਕ ਵਿਚ ਭਗਤ ਜੀ ਨੇ ਕਹਿਆ ਸੀ-ਨਾ ਮੇਰਾ ਘਰ ਹੈ, ਨਾ ਛਪਰੀ ਹੈ, ਨਾ ਪਿੰਡ ਹੈ, ਨ ਜਾਤਿ ਹੈ, ਨਾ ਨਾਉ ਹੈ। ਇਹ ਸਾਰੇ ਲਖਣ ਇਸ ਗਲ ਦੇ ਪ੍ਰਤੀਕ ਹਨ ਕਿ ਕਬੀਰ ਸਾਹਿਬ ਦੀ ਖੁਦੀ ਮਿਟ ਚੁਕੀ ਹੈ। ਖੁਦੀ ਮਿਟਣ ਤੋਂ ਬਾਅਦ ਜੋ ਅਵਸਥਾ ਪ੍ਰਾਪਤ ਹੁੰਦੀ ਹੈ ਉਸ ਦਾ ਜ਼ਿਕਰ ਗੁਰਬਾਣੀ ਵਿਚ ਇਉਂ ਵਿਦਮਾਨ ਹੈ:--

**ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ, ਉਸਤਤਿ ਕਰਣੈ ਜੋਗੁ ॥** [ਪੰਨਾ ੨੬੦

ਇਸੇ ਤਰ੍ਹਾਂ, ਇਸ ਸਲੋਕ ਤੋਂ ਮਰਨ ਦੇ ਚਾਉ ਪਿਛੇ ਜੋ ਨੁਕਤਾ ਹੈ ਉਹ 'ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ'। ਜਦੋਂ ਸੰਸਾਰ ਵਿਚ ਕੋਈ ਮਰ ਜਾਏ, ਉਸ ਦੀ ਪਛਾਣ ਨਾ ਹੋ ਪਾਏ ਤਾਂ ਉਸ ਦੀ ਲਾਸ਼ ਲਾ-ਵਾਰਸ ਸਮਝ ਕੇ ਸਰਕਾਰ ਆਪਣੇ ਕਬਜ਼ੇ ਵਿਚ ਲੈ ਲੈਂਦੀ ਹੈ। ਇਸੇ ਤਰ੍ਹਾਂ ਜਦੋਂ ਅਧਿਆਤਮਿਕ ਖੇਤਰ ਵਿਚ ਮੈਂ-ਮੇਰੀ ਮੁਕ ਜਾਂਦੀ ਹੈ ਤਾਂ ਪ੍ਰਭੂ ਆਪ ਸਾਰਾ ਕਾਰਜ ਸਵਾਰਨ ਲਈ ਆ ਪ੍ਰਗਟ ਹੁੰਦੇ ਹਨ:--

**ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥**
**ਜਬ ਮੇਰੀ ਮੇਰੀ ਮਿਟਿ ਜਾਇ, ਤਬ ਪ੍ਰਭ ਕਾਜੁ ਸਵਾਰਹਿ ਆਇ॥** [ਪੰਨਾ ੧੧੬੦

'ਮਤ ਹਰਿ ਪੂਛੈ ਕਉਨੁ ਹੈ' ਇਹ ਵੀ ਇਕ ਤਰਲਾ ਹੈ ਜਿਸ ਵਿਚ ਚਾਉ ਦੀ ਕਣੀ ਹੈ।

**ਕਬੀਰ, ਨਾ ਹਮ ਕੀਆ ਨ ਕਰਹਿਗੇ, ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ, ਕਿਛੁ ਹਰਿ ਕੀਆ, ਭਇਓ ਕਬੀਰੁ ਕਬੀਰੁ ॥ ੬੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰਗੇ, ਜਾਨਉਂ ।

**ਪਦ ਅਰਥ:** ਨਾ ਹਮ ਕੀਆ=ਨਾਹ ਮੈਂ ਕੁਝ ਕੀਤਾ ਹੈ। ਨ ਕਰਹਿਗੇ=ਨਾ ਅਗੋਂ ਲਈ ਕੁਝ ਕਰ ਸਕਾਂਗਾ। ਨਾ ਕਰ ਸਕੈ ਸਰੀਰ=ਨਾ ਮੇਰਾ ਸਰੀਰ ਕੁਝ ਕਰਨ ਦੀ ਹਿੰਮਤ ਰਖਦਾ ਹੈ। ਕਿਆ ਜਾਨਉ=ਮੈਂ ਕੀ ਜਾਣਾਂ?। ਕਿਛੁ ਹਰਿ ਕੀਆ=ਹਰੀ ਨੇ ਹੀ ਕੁਝ ਕੀਤਾ ਹੈ। ਭਇਓ ਕਬੀਰੁ ਕਬੀਰੁ=ਕਬੀਰ ਹੀ ਕਬੀਰ ਹੋ ਰਿਹਾ ਹੈ।

**ਅਰਥ:** ਕਬੀਰ (ਜੀ ਕਹਿੰਦੇ ਹਨ) ਨਾ ਮੈਂ ਕੁਝ ਕੀਤਾ ਹੈ, ਨਾ (ਅਗੋਂ ਲਈ) ਕਰਾਂਗਾ (ਅਤੇ) ਨਾ ਹੀ (ਮੇਰਾ) ਸਰੀਰ ਕੁਝ ਕਰ ਸਕਦਾ ਹੈ। ਮੈ ਕੀ ਜਾਣਾਂ, ਹਰੀ ਨੇ ਹੀ ਕੁਝ ਕੀਤਾ ਹੈ (ਜਿਸ ਸਦਕਾ ਹਰਿ ਪਾਸੇ)

ਕਬੀਰ ਹੀ ਕਬੀਰ ਹੋ ਰਿਹਾ ਹੈ।੬੨।

## ਸਾਰਥਕ ਵੀਚਾਰ

ਇਹ ਸਲੋਕ ਵੀ ਕਬੀਰ ਜੀ ਦੀ ਨਿਮਰਤਾ ਦਾ ਨਮੂੰਨਾ ਹੈ:--

**ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥**

**ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥** [ਪੰਨਾ ੧੩੮੪

ਆਮ ਤੌਰ ਤੇ ਅਖਉਤੀ ਸਾਧੂ ਆਪਣੀ ਪੂਜਾ ਪ੍ਰਤਿਸ਼ਟਾ ਲਈ ਬੜੀਆਂ ਬੜੀਆਂ ਕਹਾਣੀਆਂ ਘੜਦੇ, ਚੇਲਿਆਂ ਤੋਂ ਸ਼ਕਤੀ ਦਾ ਪ੍ਰਾਪੇਗੰਡਾ ਕਰਾਂਦੇ ਹਨ ਪਰ ਕਬੀਰ ਜੀ ਲੋਕਾਂ ਨੂੰ ਭਰਮ ਵਿਚੋਂ ਬਾਹਰ ਕਢਦੇ ਹਨ। ਆਪਣੀ ਅਸਮਰਥਾ ਦਾ ਪ੍ਰਗਟਾਵਾ ਕਰਨ ਤੋਂ ਸਿਵਾ ਮਨੁੱਖ ਲੋਕਾਂ ਦੀ ਕਿਵੇਂ ਤਸੱਲੀ ਕਰਵਾ ਸਕਦਾ ਹੈ?। ਭਗਤ ਕਬੀਰ ਜੀ ਬਾਰੇ ਕਈ ਮਨਘੜਤ ਸਾਖੀਆਂ ਪ੍ਰਚਲਤ ਹਨ ਪਰ ਪਾਠਕਾਂ ਨੂੰ ਅਜਿਹੇ ਵਾਦ-ਵਿਵਾਦ ਤੋਂ ਬਚਣਾ ਚਾਹੀਦਾ ਹੈ ਅਤੇ ਗੁਰਬਾਣੀ ਦੇ ਇਨ੍ਹਾਂ ਬਚਨਾ ਉਤੇ ਭਰੋਸਾ ਕਰਨਾ ਚਾਹੀਦਾ ਹੈ:--

**ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥** [ਪੰਨਾ ੧੧੬੫

**ਕਬੀਰ, ਸੁਪਨੈ ਹੂ ਬਰੜਾਇ ਕੈ, ਜਿਹ ਮੁਖਿ ਨਿਕਸੈ ਰਾਮੁ ॥**

**ਤਾ ਕੇ ਪਗ ਕੀ ਪਾਨਹੀ, ਮੇਰੇ ਤਨ ਕੋ ਚਾਮੁ ॥ ੬੩ ॥**

**ਪਦ ਅਰਥ:** ਸੁਪਨੈ ਹੂ=ਸੁਪਨੇ ਵਿਚ। ਬਰੜਾਇ ਕੈ=ਸੁਤੇ ਹੋਇਆਂ ਕਈ ਵਾਰ ਸੁਪਨੇ ਵਿਚ ਆਪੂ ਮੁਹਾਰੇ ਗਲਾਂ ਕਰਦਾ ਜੀਵ ਬਿਫਲ ਪੈਂਦਾ ਹੈ, ਜਿਸ ਨੂੰ ਬਰੜਾਉਣਾ ਆਖਿਆ ਜਾਂਦਾ ਹੈ। ਜਿਹ ਮੁਖਿ=ਜਿਸ ਮੂੰਹ ਚੋਂ। ਪਗ ਕੀ=ਪੈਰ ਦੀ। ਪਾਨਹੀ=ਜੁਤੀ। ਚਾਮੁ=ਚੰਮ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਸੁਤੇ ਹੋਇਆਂ) ਸੁਪਨੇ ਵਿਚ ਬਰੜਾ ਕੇ ਜਿਸ (ਮਨੁੱਖ) ਦੇ ਮੂੰਹੋਂ ਰਾਮ ਦਾ ਨਾਮ ਨਿਕਲੇ, ਮੇਰੇ ਤਨ ਦੇ ਚਮੜੇ ਤੋਂ ਉਸ ਦੇ ਪੈਰਾਂ ਦੀ ਜੁਤੀ ਬਣੇ (ਭਾਵ ਉਸ ਲਈ ਮੇਰਾ ਸਰੀਰ ਹਾਜ਼ਰ ਹੈ)।੬੩।

## ਸਾਰਥਕ ਵੀਚਾਰ

ਪਰਮਾਤਮਾ ਦੇ ਨਾਮ-ਸਿਮਰਨ ਦੀ ਮਹਿਮਾ ਕਰਨ ਵਾਲੇ ਦੀ ਜਿਤਨੀ ਸ਼ੋਭਾ ਕੀਤੀ ਜਾਏ, ਉਤਨੀ ਹੀ ਥੋੜੀ ਹੈ। ਇਥੋਂ ਤੱਕ ਜੇ ਮਨੁੱਖ ਦੇ ਮੂੰਹੋਂ ਸੁਤਿਆਂ ਸੁਪਨੇ ਵਿਚ ਅਭੜਵਾਹੇ ਰਾਮ ਦਾ ਨਾਮ ਨਿਕਲੇ, ਤਾਂ ਕਬੀਰ ਜੀ ਕਹਿੰਦੇ ਹਨ ਕਿ ਇਹ ਮੇਰੀ ਸੱਧਰ ਹੈ ਕਿ ਉਹ ਮੇਰੇ ਤਨ ਦੇ ਚੰਮ ਦੀ ਜੁਤੀ ਬਣਵਾ ਕੇ ਪਹਿਨੇ।ਜੇ ਕੋਈ ਸਮਝੇ ਤਾਂ ਇਹ ਕਿਤਨਾ ਵੱਡਾ ਸਤਿਕਾਰ ਹੈ।

ਇਹ ਸਲੋਕ ਵੀ ਨਾਮ ਜਪਣ ਦੀ ਪ੍ਰੇਰਨਾ ਦਾ ਪ੍ਰਤੀਕ ਹੈ। ਮਨੁੱਖ ਕਿਰਤ-ਵਿਰਤ ਕਰਦਿਆਂ ਜੋ ਕੁਝ ਕਰਦਾ ਹੈ, ਉਸ ਦਾ ਪ੍ਰਭਾਵ ਕਈ ਵਾਰੀ ਰਾਤ ਨੂੰ ਸੁਤਿਆਂ ਸੁਪਨੇ ਵਿਚ ਰੂਪਮਾਨ ਹੁੰਦਾ ਹੈ। ਜੇ ਤੁਸੀਂ ਦਿਨ ਨੂੰ ਗੁਰਬਾਣੀ ਦਾ ਪਾਠ, ਕੀਰਤਨ ਜਾਂ ਸੰਗਤ ਕਰੋਗੇ ਤਾਂ ਰਾਤ ਨੂੰ ਜੋ ਸੁਪਨਾ ਵੇਖੋਗੇ ਉਸ ਵਿਚ ਸੰਗਤ ਤੇ ਕੀਰਤਨ ਸ੍ਰਵਣ ਕਰਨ ਦੇ ਦਰਸ਼ਨਾ ਦਾ ਸੁਭਾਗ ਪ੍ਰਾਪਤ ਕਰੋਗੇ। ਸਾਰੀ ਗਲ ਅਭਿਆਸ ਦੀ ਹੈ।

**ਕਬੀਰ, ਮਾਟੀ ਕੇ ਹਮ ਪੂਤਰੇ, ਮਾਨਸੁ ਰਾਖਿਉ ਨਾਉ ॥**

**ਚਾਰਿ ਦਿਵਸ ਕੇ ਪਾਹੁਨੇ, ਬਡ ਬਡ ਰੂੰਧਹਿ ਠਾਉ ॥ ੬੪ ॥**

**ਪਦ ਅਰਥ:** ਪੂਤਰੇ=ਪੁਤਲੇ। ਮਾਨਸੁ=ਮਨੁੱਖ। ਚਾਰ ਦਿਵਸ ਕੇ=ਚਾਰ ਦਿਨਾਂ ਦੇ। ਪਾਹੁਨੇ=ਪ੍ਰਾਹੁਣੇ। ਰੂੰਧਹਿ=ਮਲਦੇ ਹਾਂ। ਠਾਉ=ਥਾਂ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਅਸੀਂ ਮਿੱਟੀ ਦੇ ਪੁੱਤਲੇ ਹਾਂ (ਅਤੇ ਸਾਡਾ) ਨਾਂ ਮਨੁੱਖ ਰਖਿਆ ਹੈ। (ਅਸੀਂ) ਚਾਰ ਦਿਨਾਂ ਦੇ ਪ੍ਰਾਹੁਣੇ ਹਾਂ (ਪਰ) ਵਡੀਆਂ ਵਡੀਆਂ ਥਾਵਾਂ ਮਲਦੇ ਹਾਂ।੬੪।

## ਸਾਰਥਕ ਵੀਚਾਰ

ਮਨੁੱਖ ਨੂੰ ਆਪਣੀ ਔਕਾਤ ਤੋਂ ਜਾਣੂੰ ਹੋਣਾ ਚਾਹੀਦਾ ਹੈ। ਮਨੁੱਖ ਮਿਟੀ ਦਾ ਪੁੱਤਲਾ ਹੈ, ਇਸ ਦੇ ਨਾਸ਼ ਹੋਦਿਆਂ ਦੇਰੀ ਨਹੀਂ ਲਗਦੀ। ਚਾਰ ਦਿਨ ਦਾ ਪ੍ਰਾਹੁਣਾ ਕਹਿਣ ਤੋਂ ਭਾਵ ਵੀ ਥੋੜੇ ਸਮੇਂ ਦੀ ਮੁਹਲਤ ਦਾ ਹੈ:—

**ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥**
**ਕਿਆ ਤੂੰ ਰਤਾ ਗਿਰਸਤ ਸਿਉ, ਸਭ ਫੂਲਾ ਕੀ ਬਾਗਾਤਿ ॥** [ਪੰਨਾ ੫੦

ਗੁਰਬਾਣੀ ਸਾਨੂੰ ਇਸ ਬਾਰੇ ਇਉਂ ਮਾਰਗ ਦਰਸ਼ਨ ਕਰਾਉਂਦੀ ਹੈ:—

੧. **ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥**
**ਇਤਨਕੁ ਖਟੀਆ ਗਠੀਆ ਮਟੀਆ, ਸੰਗਿ ਨ ਕਛੁ ਲੈ ਜਾਇ ॥** [ਪੰਨਾ ੧੧੨੪

੨. **ਦਿਵਸ ਚਾਰਿ ਕੀ ਕਰਹੁ ਸਾਹਿਬੀ, ਜੈਸੇ ਬਨਹਰ ਪਾਤ ॥** [ਪੰਨਾ ੧੨੫੧

ਐਨੀਆਂ ਵੱਡੀਆਂ ਵੱਡੀਆਂ ਥਾਵਾਂ, ਮਹਿਲ ਮਾੜੀਆਂ ਤੇ ਹੋਰ ਮੱਲਾਂ ਮਲਣ ਦਾ ਕੀ ਲਾਭ? ਜਦੋਂ ਇਸ ਸੰਸਾਰ ਵਿਚ ਰਹਿਣਾ ਹੀ ਨਹੀਂ, ਤਾਂ ਐਨੇ ਆਲ ਜੰਜਾਲਾਂ ਵਿਚ ਫਸਣ ਦੀ ਕੀ ਲੋੜ ਹੈ?

ਭਗਤ ਜੀ ਨੇ ਮਾਟੀ ਦੇ ਪੁਤਲੇ ਨੂੰ ਮਾਇਆ ਤੇ ਜਾਇਦਾਦ ਦੀ ਪਕੜ ਤੋਂ ਰਹਿਤ ਹੋ ਕੇ ਸਚੇ ਜੀਵਨ ਦੀ ਜਾਚ ਸਿਖਾਈ ਹੈ।

**ਕਬੀਰ, ਮਹਿਦੀ ਕਰਿ ਘਾਲਿਆ, ਆਪੁ ਪੀਸਾਇ ਪੀਸਾਇ ॥**
**ਤੈ ਸਹ ਬਾਤ ਨ ਪੂਛੀਐ, ਕਬਹੁ ਨ ਲਾਈ ਪਾਇ ॥ ੬੫ ॥**

**ਪਦ ਅਰਥ:** ਮਹਿਦੀ ਕਰਿ=ਮਹਿੰਦੀ ਕਰਕੇ, ਮਹਿੰਦੀ ਵਾਂਗ। ਘਾਲਿਆ=ਪੀਸਿਆ, ਮਿਹਨਤ ਕੀਤੀ। ਆਪੁ=ਆਪਣੇ ਆਪ ਨੂੰ। ਪੀਸਾਇ ਪੀਸਾਇ=ਪੀਹ ਪੀਹ ਕੇ। ਤੈ ਸਹ=ਉਸ ਸਚੇ (ਖਸਮ) ਨੇ। ਬਾਤ=ਗਲ। ਕਬਹੁ=ਕਦੇ ਭੀ। ਨ ਲਈ ਪਾਇ=ਪੈਰਾਂ ਨੂੰ ਨਾ ਲਾਈ, ਨਾ ਮਲੀ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਆਪਾ-ਭਾਵ ਨੂੰ ਪੀਹ ਪੀਹ ਕੇ ਮਹਿੰਦੀ ਵਾਂਗ ਕਰ ਦਿਤਾ (ਭਾਵ ਬਹੁਤ) ਘਾਲਨਾ ਘਾਲੀ। (ਪਰ) ਉਸ ਮਾਲਕ ਨੇ ਗਲ (ਵਾਤ ਵੀ) ਨਾ ਪੁਛੀ ਤੇ ਨਾ ਹੀ ਕਦੇ (ਆਪਣੇ) ਪੈਰਾਂ ਤੇ ਮਲੀ।੬੫।

## ਸਾਰਥਕ ਵੀਚਾਰ

ਇਸ ਤਰ੍ਹਾਂ ਜੀਵ-ਇਸਤਰੀ ਆਪਣੇ ਵਲੋਂ ਪ੍ਰੀਤਮ ਨੂੰ ਰੀਝਾਉਣ ਲਈ ਬੜੇ ਉਪਰਾਲੇ, ਮਿੰਨਤਾ ਕਰਦੀ ਹੈ, ਪਰ ਜੇ ਪਤੀ ਵੇਖੇ ਹੀ ਨਾ, ਵਾਤ ਹੀ ਨਾ ਪੁਛੇ ਤਾਂ ਕੀ ਹਾਲ ਹੁੰਦਾ ਹੈ? ਜਿਵੇਂ 'ਮਹਿੰਦੀ ਆਪਣਾ ਆਪ ਪੀਸਾਂਦੀ ਹੈ ਪਰ ਜੇ ਸਾਂਈਂ ਦੇ ਪੈਰਾਂ ਤੇ ਨਾ ਲਏ ਤਾਂ ਉਸ ਦੀ ਘਾਲ ਨਿਸਫਲ ਹੀ ਜਾਂਦੀ ਹੈ।

ਜੇ ਮਨੁੱਖ ਆਪਣੇ ਕਰਮਾਂ ਤੇ ਮਾਣ ਕਰੇ, ਨਿਰੇ ਸਾਧਨਾ ਨਾਲ ਰੀਝਾਉਣਾ ਚਾਹੇ ਤਾਂ ਈਸ਼ਵਰ ਦਾ ਪ੍ਰਸੰਨ ਹੋਣਾ ਸੰਭਵ ਨਹੀਂ ਹੈ। ਲੋੜ ਅਹੰਕਾਰ ਨੂੰ ਪੀਹਣ ਭਾਵ ਮੇਟਣ ਦੀ ਹੈ। ਓਹ ਜਗਿਆਸਾ ਜਿਸ ਵਿਚ ਹਉ ਦੀ ਅੰਸ ਹੋਵੇ, ਪਤੀ-ਮਿਲਾਪ ਵਿਚ ਰੋੜਾ ਬਣਦੀ ਹੈ। ਬਾਬਾ ਫਰੀਦ ਜੀ ਨੇ ਵੀ ਅਜਿਹੀ ਜੀਵ-ਇਸਤ੍ਰੀ ਨੂੰ ਸੰਬੋਧਿਤ ਕੀਤਾ ਹੈ:-

**ਢੂਢੇਦੀਏ ਸੁਹਾਗ ਕੂ, ਤਉ ਤਨਿ ਕਾਈ ਕੋਰ ॥**

**ਜਿਨ੍ਹਾ ਨਾਉ ਸੁਹਾਗਣੀ, ਤਿਨਾ ਝਾਕ ਨ ਹੋਰ ॥** [ਪੰਨਾ ੧੩੮੪

ਸੋ, ਨਿਰਾਸ ਹੋਣ ਦੀ ਲੋੜ ਨਹੀਂ, ਪ੍ਰਭੂ-ਭਗਤੀ ਵਿਚ ਸਦਾ ਲਗੇ ਰਹਿਣਾ ਚਾਹੀਦਾ ਹੈ।

ਇਸ ਸੰਬੰਧ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ ਵੀ ਚੇਤੇ ਰਖਣੇ ਚਾਹੀਦੇ ਹਨ:-

**ਸਲੋਕੁ ॥ ਕਬੀਰ ਮਹਿਦੀ ਕਰਿ ਕੈ ਘਾਲਿਆ, ਆਪੁ ਪੀਸਾਇ ਪੀਸਾਇ॥**

**ਤੈ ਸਹ ਬਾਤ ਨ ਪੁਛੀਆ, ਕਬਹੂ ਨ ਲਾਈ ਪਾਇ ॥੧॥** [ਪੰਨਾ ੯੪੭

**ਕਬੀਰ, ਜਿਹ ਦਰਿ ਆਵਤ ਜਾਤਿਅਹੁ, ਹਟਕੈ ਨਾਹੀ ਕੋਇ ॥**

**ਸੋ ਦਰੁ ਕੈਸੇ ਛੋਡੀਐ, ਜੋ ਦਰੁ ਐਸਾ ਹੋਇ ॥ ੬੬ ॥**

**ਪਦ ਅਰਥ:** ਜਿਹ=ਜਿਸ। ਦਰਿ=ਦਰਵਾਜ਼ਓਂ। ਆਵਤ=ਆਉਂਦਿਆਂ। ਜਾਤਿਅਹੁ=ਜਾਂਦਿਆਂ। ਹਟਕੈ ਨਾਹੀ ਕੋਇ=ਕੋਈ ਰੋਕਦਾ ਟੋਕਦਾ ਨਹੀਂ, ਮੰਨ੍ਹਾ ਨਹੀਂ ਕਰਦਾ। ਸੋ ਦਰੁ=ਉਹ ਦਰਵਾਜਾ, ਦਰਬਾਰ। ਕੈਸੇ ਛੋਡੀਐ=ਕਿਉਂ ਛੋਡੀਏ?

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਸ ਦਰ ਉਤੇ ਆਉਂਦਿਆਂ ਜਾਂਦਿਆਂ ਕੋਈ ਨਹੀਂ ਰੋਕਦਾ, ਉਹ ਦਰ (ਦਰਬਾਰ) ਕਿਉਂ ਛਡੀਏ ਭਾਵ ਨਹੀਂ ਛਡਣਾ ਚਾਹੀਦਾ, ਜੋ ਦਰ ਇਸ ਤਰ੍ਹਾਂ (ਰੋਕ-ਟੋਕ ਤੋਂ ਰਹਿਤ ਹੈ)।੬੬।

## ਸਾਰਥਕ ਵੀਚਾਰ

ਸੰਸਾਰ ਵਿਚ ਵੱਡੇ ਅਮੀਰ ਲੋਕਾਂ ਅਤੇ ਰਾਜੇ ਮਹਾਰਾਜਿਆਂ ਵਜ਼ੀਰਾਂ ਦੀਆਂ ਕੋਠੀਆਂ ਤੇ ਜਾਉ ਤਾਂ ਦਰਵਾਜਿਆਂ ਉਤੇ ਪਹਿਰਦੇਾਰ ਖੜੇ ਹੁੰਦੇ ਹਨ। ਓਹ ਕਿਸੇ ਨੂੰ ਬਿਨਾ ਇਜ਼ਾਜਤ ਦੇ ਅੰਦਰ ਨਹੀਂ ਵੜਨ ਦਿੰਦੇ ਹਨ। ਪਰ ਰਬੀ ਸਤਿਸੰਗ ਦੇ ਦਰਵਾਜੇ ਅੰਦਰ ਜਾਣ ਤੇ ਕੋਈ ਰੋਕ-ਟੋਕ ਨਹੀਂ, ਕੋਈ ਸਮੇਂ ਦੀ ਪਾਬੰਦੀ ਨਹੀਂ, ਹਰ ਵੇਲੇ ਦਰਵਾਜ਼ੇ ਖੁਲ੍ਹੇ ਹਨ। ਇਸ ਦਾ ਪਰਤੱਖ ਸਬੂਤ ਸਾਡੇ ਸਾਹਮਣੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, ਹੈ ਜਿਸ ਦੇ ਚਾਰੇ ਦਰਵਾਜੇ ਚੌਂਹਾਂ ਵਰਨਾ ਲਈ ਹਰ ਵੇਲੇ ਖੁਲ੍ਹੇ ਹਨ। ਸਾਰੇ ਸੰਸਾਰ ਵਿਚ ਇਹੋ ਜਿਹਾ 'ਦਰੁ' ਕਿਤੇ ਵੇਖਣ ਵਿਚ ਨਹੀਂ ਆਉਂਦਾ।

**ਕਬੀਰ, ਡੂਬਾ ਥਾ, ਪੈ ਉਬਰਿਓ, ਗੁਨ ਕੀ ਲਹਰਿ ਝਬਕਿ ॥**

**ਜਬ ਦੇਖਿਓ ਬੇੜਾ ਜਰਜਰਾ, ਤਬ ਉਤਰਿ ਪਰਿਓ ਹਉ ਫਰਕਿ॥੬੭॥**

**ਪਦ ਅਰਥ:** ਡੂਬਾ ਥਾ=ਡੁੱਬ ਰਿਹਾ ਸਾਂ। ਪੈ=ਪਰ। ਉਬਰਿਓ=ਬਚ ਨਿਕਲਿਆ। ਲਹਿਰ ਝਬਕਿ=ਲਹਿਰ ਦੇ ਉਛਾਲੇ ਨਾਲ। ਜਰਜਰਾ=ਬਹੁਤ ਪੁਰਾਣਾ। ਉਤਰਿ ਪਰਿਓ=ਉਤਰ ਪਿਆ। ਫਰਕਿ=ਫੜੱਕ ਕਰਕੇ (ਫੌਰਨ ਹੀ)।੬੭।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮੈਂ (ਸੰਸਾਰ ਸਾਗਰ ਵਿਚ) ਡੁਬ ਚਲਿਆ ਸਾਂ (ਪਰ) ਗੁਣਾਂ ਦੀ ਲਹਿਰ ਦੇ ਉਛਾਲੇ ਨਾਲ ਬਚ ਗਿਆ। ਜਦ ਮੈਂ ਵੇਖਿਆ ਕਿ ਬੇੜਾ ਬਹੁਤ ਪੁਰਾਣਾ ਹੈ, ਤਦ ਮੈਂ ਫੜੱਕ ਕਰਕੇ (ਭਾਵ ਫੌਰਨ, ਛੇਤੀ ਨਾਲ ਉਸ ਉਤੋਂ) ਉਤਰ ਪਿਆ।੬੭।

## ਅਰਥ ਭੇਦ ਅਤੇ ਨਿਰਣੈ

**ਕਬੀਰ ਡੂਬਾ ਥਾ ਪੈ ਉਬਰਿਓ, ਗੁਨ ਕੀ ਲਹਰਿ ਝਬਕਿ ॥**
**ਜਬ ਦੇਖਿਓ ਬੇੜਾ ਜਰਜਰਾ, ਤਬ ਉਤਰਿ ਪਰਿਓ ਹਉ ਫਰਕਿ ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈ ਮੈ ਗੁਣੋਂ ਕੀ ਲਹਿਰ ਜੋ ਵਿਸ਼ੇ ਸੁਖ ਹੈਂ ਤਿਨੋ ਬੀਚ ਮੈ ਡੁਬ ਤੋ ਗਿਆ ਥਾ ਬਹੁੜੋ ਗੁਰੋਂ ਕੇ ਉਪਦੇਸ਼ ਸੇ ਮੈ ਤਿਸ ਤੇ (ਝਬਕਿ) ਸ਼ੀਘਰ ਹੀ ਉਪਰ ਆ ਬਚ ਗਿਆ ਹੂੰ। ਕਿਉਂਕਿ ਜਬ ਮੈਨੇ ਸਰੀਰ ਰੂਪੀ ਬੇੜਾ (ਜਰਜਰਾ) ਨਾਸ਼ ਹੋ ਜਾਣ ਵਾਲਾ ਦੇਖਿਆ ਤਬ ਮੈਂ ਤਿਸ ਤੇ ਉਤਰ ਕਰ (ਫਰਕ) ਜੁਦਾ ਜਾਇ ਪਰਿਆ ਭਾਵ ਯੇਹ ਦੇਹ ਸੇ ਭਿੰਨ ਅਪਨਾ ਸਤ ਸਰੂਪ ਜਾਨ ਲੀਆ। [ਫ. ਸ.

੨. ਮੈ ਤਾਂ ਡੁਬ ਚਲਿਆ ਸਾਂ, ਪਰ ਗੁਣਾਂ ਦੀ ਲਹਰ ਦੇ ਛੇਤੀ ਆਵਣ ਨਾਲ ਤਰ ਗਿਆ। ਫਰਕਿ=ਤੁਰਤ। [ਸ਼ਬਦਾਰਥ

੩. ਹੇ ਕਬੀਰ! (ਸੰਸਾਰ-ਸਮੁੰਦਰ ਵਿਚ) ਮੈਂ ਡੁੱਬ ਚਲਿਆ ਸਾਂ ਪਰ ਪ੍ਰਭੂ ਦੀ ਸਿਫਤਿ-ਸਾਲਾਹ ਦੀ ਲਹਰ ਦੇ ਧੱਕੇ ਨਾਲ (ਸੰਸਾਰਕ ਮੋਹ ਦੀਆਂ ਠੇਲਾਂ ਵਿਚ) ਮੈਂ ਉਤਾਂਹ ਚੁਕਿਆ ਗਇਆ। (ਪਹਿਲਾਂ ਮੋਹ ਵਿਚ ਮਸਤ ਸਾਂ), ਹੁਣ ਅਖਾਂ ਖੁਲ੍ਹ ਗਈਆਂ, ਉਸ ਵੇਲੇ ਮੈਂ ਵੇਖਿਆ ਕਿ ਜਿਸ ਸਰੀਰ ਮੋਹ ਦੇ ਬੇੜੇ ਵਿਚ ਸੁਆਰ ਹਾਂ, ਉਹ ਬੇੜਾ ਬਹੁਤ ਪੁਰਾਣਾ ਹੋਇਆ ਹੋਇਆ ਹੈ। (ਵਿਕਾਰਾਂ ਨਾਲ ਛੇਕੋ ਛੇਕ ਹੋਇਆ ਪਿਆ ਹੈ) ਮੈਂ ਛਾਲ ਮਾਰ (ਉਸ ਅਪਣੱਤ ਦੇ ਬੇੜੇ ਤੋਂ) ਉਤਰ ਪਿਆ (ਮੈਂ ਅਪਣਤ, ਸਰੀਰਕ ਮੋਹ ਛਡ ਦਿਤਾ। ਪਰ ਇਹ ਸਭ ਕੁਝ ਇਸੇ ਕਰਕੇ ਸੀ ਕਿ ਮੈਂ ਉਹ 'ਦਰੁ' ਨਾਹ ਛੱਡਿਆ ਜਿਸ ਦਰ ਤੇ ਟਿਕਿਆ ਹਟਕੇ ਨਾਹੀ ਕੋਇ। [ਦਰਪਣ

**ਨਿਰਣੈ:** ਫਰੀਦਕੋਟੀ ਸਟੀਕ ਅਤੇ ਪੰ. ਤਾਰਾ ਸਿੰਘ ਜੀ ਨਰੋਤਮ ਨੇ ਭਗਤ ਬਾਣੀ ਸਟੀਕ ਵਿਚ 'ਫਰਕਿ' ਦੇ ਅਰਥ 'ਫ਼ਰਕ' ਕੀਤੇ ਹਨ, ਪਰ ਇਥੇ 'ਫੜੱਕ ਕਰਕੇ' ਛੇਤੀ ਨਾਲ ਅਰਥ ਕਰਨੇ ਹੀ ਪ੍ਰਸੰਗਕ ਹਨ। ਇਥੇ 'ਫਰਕਿ' ਦੇ ਅਰਥ 'ਭਿੰਨ' ਨਹੀਂ ਹੋ ਸਕਦੇ ਕਿਉਂਕਿ 'ਕ' ਨੂੰ ਸਿਹਾਰੀ ਲਗੀ ਹੋਈ ਹੈ। ਇਹ ਸ਼ਬਦ ਗੁਰਬਾਣੀ ਵਿਚ ਕੇਵਲ ਇਕੋ ਵਾਰੀ ਹੀ ਵਰਤਿਆ ਗਿਆ ਹੈ। ਹੋਰ ਥਾਵਾਂ ਤੇ 'ਫ਼ਰਕੁ' ਕਕੇ ਔਂਕੜ ਨਾਲ ਹੈ, ਉਥੇ ਅਰਥ ਬਦਲਨੇ ਸੁਭਾਵਿਕ ਹਨ:

**੧. ਆਪੇ ਫਰਕੁ ਕੀਤੋਨੁ ਘਟ ਅੰਤਰਿ, ਆਪੇ ਬਣਤ ਬਣਾਵਣਿਆ॥** **[ਪੰਨਾ ੧੨੫**

**੨. ਆਪੇ ਫਰਕੁ ਕਰੇ ਵੇਖਿ ਵਿਗਸੈ, ਸਭਿ ਰਸ ਦੇਹੀ ਮਾਹਾ ਹੇ ॥** **[ਪੰਨਾ ੧੦੫੬**

## ਸਾਰਥਕ ਵੀਚਾਰ

ਸਤਿਸੰਗਤ ਤੋਂ ਬਿਨਾ ਮਨੁੱਖ ਔਗੁਣਾਂ ਦੀ ਲਹਿਰਾਂ ਨਾਲ ਸੰਸਾਰ ਸਾਗਰ ਵਿਚ ਡੁਬ ਜਾਂਦਾ ਹੈ ਪਰ ਜਦੋਂ ਦੈਵੀਗੁਣਾਂ ਦੀਆਂ ਲਹਿਰਾਂ ਉਠਦੀਆਂ ਹਨ ਤਾਂ ਉਹ ਮਨੁੱਖ ਨੂੰ ਪਾਰ ਕਰ ਦਿੰਦੀਆਂ ਹਨ।

ਜਦੋਂ ਸਰੀਰ ਰੂਪੀ ਬੇੜਾ ਵਿਕਾਰਾਂ ਨਾਲ ਪੁਰਾਣਾਂ ਤੇ ਛੇਕੋ ਛੇਕ ਹੋਇਆ ਹੋਵੇ ਤਾਂ ਉਸ ਉਤੇ ਸਵਾਰ ਹੋਣ ਵਾਲਾ ਮਨੁਖ ਅਕਸਰ ਡੁੱਬਦਾ ਹੈ। ਪਰ ਜਿਹੜਾ ਇਸ ਜਰਜਰੇ ਸਰੀਰ ਦਾ ਖਹਿੜਾ ਛੱਡ ਕੇ ਸਤਿਸੰਗ ਵਿਚ ਜਾ ਪਹੁੰਚਦਾ ਹੈ, ਉਹ ਦੇਹ ਅਧਿਆਸ ਨੂੰ ਛੱਡ ਕੇ ਮੁਕਤਿ ਹੋ ਜਾਂਦਾ ਹੈ।

**ਕਬੀਰ, ਪਾਪੀ ਭਗਤਿ ਨ ਭਾਵਈ, ਹਰਿ ਪੂਜਾ ਨ ਸੁਹਾਇ ॥**
**ਮਾਖੀ ਚੰਦਨੁ ਪਰਹਰੈ, ਜਹ ਬਿਗੰਧ ਤਹ ਜਾਇ ॥੯੮॥**

**ਪਦ ਅਰਥ:** ਪਾਪੀ=ਵਿਕਾਰੀ (ਮਨੁੱਖ)। ਨ ਭਾਵਈ=ਚੰਗੀ ਨਹੀਂ ਲਗਦੀ। ਨ ਸੁਹਾਇ=ਨਹੀਂ ਸੁਖਾਉਂਦੀ। ਪਰਹਰੈ=ਤਿਆਗ ਦਿੰਦੀ ਹੈ। ਜਹ=ਜਿਥੇ। ਬਿਗੰਧ=ਦੁਰਗੰਧ, ਬਦਬੂ। ਤਹ=ਉਥੇ।੯੮।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਪਾਪੀ (ਵਿਕਾਰੀ) ਮਨੁੱਖ ਨੂੰ ਪਰਮਾਤਮਾ ਦੀ ਭਗਤੀ ਚੰਗੀ ਨਹੀਂ ਲਗਦੀ (ਅਤੇ ਉਸ ਨੂੰ) ਹਰੀ ਦੀ ਪੂਜਾ ਵੀ ਨਹੀਂ ਸੁਖਾਂਦੀ (ਜਿਵੇਂ) ਮੱਖੀ ਚੰਦਨ (ਸੁਗੰਧੀ) ਛੱਡ ਦਿੰਦੀ ਹੈ, ਜਿਥੇ ਦੁਰਗੰਧ (ਬਦ-ਬੂ) ਹੁੰਦੀ ਹੈ, ਉਥੇ ਜਾਂਦੀ ਹੈ।੯੮।

## ਸਾਰਥਕ ਵੀਚਾਰ

ਮਖੀ ਦੀ ਮਿਸਾਲ ਦੇ ਕੇ ਜੀਵ ਨੂੰ ਸਮਝਾਇਆ ਹੈ ਕਿ ਮੱਖੀ ਵਾਲਾ ਸੁਭਾਵ ਤਿਆਗ, ਪਾਪੀ ਨਾ ਬਣ, ਭਗਤ ਬਣ।

ਪਾਪੀ ਮਨੁੱਖ ਨਾਂ ਸਤਿਸੰਗਤ ਵਿਚ ਜਾਂਦੇ ਹਨ, ਨਾਂ ਉਨ੍ਹਾਂ ਅੰਦਰ ਸ਼ਰਧਾ ਹੁੰਦੀ ਹੈ ਅਤੇ ਨਾ ਉਹ ਭਗਤੀ ਤੇ ਪੂਜਾ ਕਰਦੇ ਹਨ, ਉਨ੍ਹਾਂ ਦਾ ਮੱਖੀ ਜਾਂ ਚਿਚੜ ਵਰਗਾ ਸੁਭਾਅ ਹੁੰਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:–

੧. **ਜਿਉ ਥਣਿ ਚੰਬੜਿ ਚਿਚੜੀ, ਲੋਹੂ ਪੀਐ ਦੁਧੁ ਨਾ ਪੀਵੈ ॥** [ਵਾਰ ੬ ਪਉੜੀ ੨੦

੨. **ਜਿਉ ਗਾਈ ਥਣਿ ਚਿਚੁੜੀ, ਦੁਧੁ ਨ ਪੀਐ ਲੋਹੂ ਜਰਿਆ॥** [ਵਾਰ ੩੨-੮

ਪਾਪੀ ਮਨੁੱਖ ਹਰ ਵੇਲੇ ਦੂਜਿਆਂ ਦੇ ਛਿਦਰ ਹੀ ਢੂੰਢਦਾ ਰਹਿੰਦਾ ਹੈ। ਉਸ ਨੂੰ ਸਾਧੂ ਜਨਾ ਦੀ ਸੰਗਤ ਨਹੀਂ ਸੁਖਾਂਦੀ ਹੈ। ਗੁਰਬਾਣੀ ਵਿਚ ਇਹੋ ਵੀਚਾਰ ਪ੍ਰਗਟਾਇਆ ਹੈ:–

**ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥** [ਪੰਨਾ ੩੬੬

**ਕਬੀਰ, ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ ॥**
**ਏਕੁ ਕਬੀਰਾ ਨਾ ਮੂਆ, ਜਿਹ ਨਾਹੀ ਰੋਵਨਹਾਰੁ ॥ ੯੯ ॥**

**ਪਦ ਅਰਥ:** ਮੂਆ=ਮਰ ਗਿਆ। ਜਿਹ=ਜਿਸ ਨੂੰ। ਨਾਹੀ ਰੋਵਨਹਾਰੁ=ਰੋਣ ਵਾਲਾ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਵੈਦ ਮਰ ਗਿਆ, ਰੋਗੀ (ਵੀ) ਮਰ ਗਿਆ, ਸਾਰਾ ਸੰਸਾਰ ਹੀ (ਇਸੇ ਤਰ੍ਹਾਂ) ਮਰ ਗਿਆ। (ਪਰ) ਇਕ ਕਬੀਰ ਨਹੀਂ ਮੋਇਆ, ਜਿਸ ਨੂੰ (ਕੋਈ) ਰੋਣ ਵਾਲਾ ਨਹੀਂ ਹੈ।੯੯।

## ਸਾਰਥਕ ਵੀਚਾਰ

ਇਸ ਸੰਸਾਰ ਵਿਚ ਵੈਦ ਇਹ ਮਾਣ ਨਾ ਕਰੇ ਕਿ ਉਹ ਮਰੇਗਾ ਨਹੀਂ ਅਤੇ ਰੋਗੀ ਆਪਣੇ ਦਿਲ ਵਿਚੋਂ ਇਹ ਗਲ ਕੱਢ ਦੇਵੇ ਕਿ ਵੈਦ ਹੀ ਉਸ ਨੂੰ ਦਵਾਈ ਦੇ ਕੇ ਜੀਵਾਲਣ ਵਾਲਾ ਹੈ। ਭਗਤ ਜੀ ਕਹਿੰਦੇ ਹਨ ਕਿ

ਮੈਂ ਸੰਸਾਰ ਨੂੰ ਵੇਖ ਲਿਆ ਹੈ। ਜਿਹੜਾ ਵੀ ਇਥੇ ਆਇਆ ਹੈ ਚਾਹੇ ਵੈਦ ਹੈ, ਚਾਹੇ ਰੋਗੀ ਹੈ, ਸਭ ਹੀ ਮੋਏ ਹਨ। ਪਰ ਉਹ ਮਨੁੱਖ (ਕਬੀਰ) ਜਿਸ ਦਾ ਕੋਈ ਘਰ, ਪਿੰਡ, ਨਹੀ, ਕੋਈ ਰੋਣ ਵਾਲਾ ਨਹੀਂ, ਉਹ ਨਹੀਂ ਮੋਇਆ। ਕਬੀਰ ਜੀ ਦੇ ਬਚਨ ਹਨ:–

੧. **ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥**
**ਮਰਿ ਮਰਿ ਜਾਤੇ, ਜਿਨ ਰਾਮੁ ਨ ਜਾਨਿਆ ॥** [ਪੰਨਾ ੩੨੭

੨. **ਮੈ ਨ ਮਰਉ ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥**[ਪੰਨਾ ੩੨੭

ਮਾਰੂ ਦੀ ਵਾਰ ਵਿਚ ਗੁਰੂ ਅਰਜਨ ਦੇਵ ਜੀ ਦੇ ਤੱਤ ਬਚਨ ਹਨ:–

**ਜੋ ਦੀਸੈ ਸੋ ਵਿਣਸਣਾ, ਸਭ ਬਿਨਸਿ ਬਿਨਾਸੀ ॥**
**ਥਿਰੁ ਪਾਰਬ੍ਰਹਮੁ ਪਰਮੇਸਰੋ, ਸੇਵਕੁ ਥਿਰੁ ਹੋਸੀ ॥** [ਪੰਨਾ ੧੧੦੦

ਸੋ ਸਿਧਾਂਤ ਇਹ ਹੈ ਕਿ ਪ੍ਰਭੂ ਦਾ ਸੇਵਕ ਕਦੇ ਨਹੀਂ ਮਰਦਾ। ਜਿਸ ਦਾ ਸਿਵਾਏ ਪਰਮਾਤਮਾ ਦੇ ਹੋਰ ਕਿਸੇ ਨਾਲ ਸੰਬੰਧ ਨਹੀਂ, ਅਤੀਤ ਹੋ ਚੁਕਾ ਹੁੰਦਾ ਹੈ, ਉਹ ਮਰਨ ਜੀਵਨ ਤੋਂ ਉਪਰ ਉਠ ਜਾਂਦਾ ਹੈ:–

**ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ ॥**
**ਤੂ ਸਰਬ ਜੀਆ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ॥**
**ਅੰਤਰਿ ਗੁਰਮੁਖਿ ਤੂ ਵਸਹਿ, ਜਿਉ ਭਾਵੈ ਤਿਉ ਨਿਰਜਾਸਿ॥** [ਪੰਨਾ ੨੦

ਨੋਟ- 'ਕਬੀਰਾ' ਤੋਂ ਭਾਵ 'ਹਕਾ ਕਬੀਰ ਕਰੀਮ ਤੂੰ' ਹੈ। ਸੋ, ਪਰਮਾਤਮਾ ਕਦੇ ਵੀ ਨਹੀਂ ਮਰਦਾ।

**ਕਬੀਰ, ਰਾਮੁ ਨ ਧਿਆਇਓ, ਮੋਟੀ ਲਾਗੀ ਖੋਰਿ ॥**
**ਕਾਇਆ ਹਾਂਡੀ ਕਾਠ ਕੀ, ਨਾ ਓਹੁ ਚਰ੍ਹੈ ਬਹੋਰਿ ॥ ੭੦ ॥**

**ਪਦ ਅਰਥ:** ਮੋਟੀ=ਵਡੀ, ਭਾਰੀ। ਖੋਰਿ=ਬੁਰੀ, ਆਦਤ। ਹਾਂਡੀ ਕਾਠ ਕੀ=ਲਕੜ ਦੀ ਤੌੜੀ। ਨਾ ਓਹੁ ਚਰੈ ਬਹੋਰਿ=ਦੂਜੀ ਵਾਰ (ਚੁਲੇ) ਨਹੀਂ ਚੜ੍ਹਦੀ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਜਿਨ੍ਹਾਂ ਜਨਾਂ ਨੇ) ਰਾਮ ਦਾ ਨਾਮ ਨਹੀਂ ਸਿਮਰਿਆ (ਚਿੰਤਨ ਨਹੀਂ ਕੀਤਾ ਉਨ੍ਹਾਂ ਨੂੰ ਵਿਕਾਰੀ ਜੀਵਨ ਬਿਤੀਤ ਕਰਨ ਦੀ) ਬੁਰੀ ਆਦਤ ਪਈ ਹੋਈ ਹੈ। (ਪਰ) ਕਾਇਆ ਤਾਂ ਲਕੜ ਦੀ ਹਾਂਡੀ (ਕੁੰਨੀ) ਹੈ, ਫਿਰ ਉਹ (ਦੂਜੀ ਵੇਰ ਚੁਲੇ ਤੇ) ਨਹੀਂ ਚੜ੍ਹਦੀ ਭਾਵ ਇਹ ਜਨਮ ਨਹੀਂ ਮਿਲਦਾ।੭੦।

## ਸਾਰਥਕ ਵੀਚਾਰ

ਜਿਨ੍ਹਾਂ ਨੇ ਕੁਕਰਮਾਂ ਵਿਚ ਲਗ ਕੇ ਦੁਰਲਭ ਦੇਹ ਖੋਹ ਦਿਤੀ ਹੈ, ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਭਗਤ ਜੀ ਕਹਿੰਦੇ ਹਨ ਉਨ੍ਹਾਂ ਨੂੰ ਬਹੁਤ ਘਾਟਾ ਪੈ ਰਿਹਾ ਹੈ। ਇਹ ਦੇਹੀ ਵੀ ਕਾਠ ਵਾਂਗੂ ਕੱਚੀ ਹੈ, ਆਉਣ ਜਾਣ ਵਾਲੀ ਹੈ। ਇਸ ਲਈ ਹੇ ਜੀਵ! ਤੂੰ ਸਮਝ ਜੇ ਵਿਕਾਰਾਂ ਵਾਲੀਆਂ ਆਦਤਾਂ ਵਿਚ ਲਗ ਕੇ ਤੇਰਾ ਇਹ ਜਨਮ ਵਿਅਰਥ ਚਲਾ ਗਿਆ, ਫਿਰ ਇਹ ਮਨੁੱਖਾ ਦੇਹੀ ਪ੍ਰਾਪਤੀ ਨਹੀਂ ਹੋਣੀ:–

੧. **ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥**
**ਘਟ ਭੀਤਰਿ ਤੂ ਦੇਖੁ ਬਿਚਾਰਿ ॥** [ਪੰਨਾ ੧੧੫੯

੨. **ਪਉੜੀ ਛੁੜਕੀ ਫਿਰਿ ਹਾਥਿ ਨ ਆਵੈ, ਅਹਿਲਾ ਜਨਮੁ ਗਵਾਇਆ॥ [ਪੰਨਾ ੭੯੬**

**ਕਬੀਰ, ਐਸੀ ਹੋਇ ਪਰੀ, ਮਨ ਕੋ ਭਾਵਤੁ ਕੀਨੁ ॥**

**ਮਰਨੇ ਤੇ ਕਿਆ ਡਰਪਨਾ, ਜਬ ਹਾਥਿ ਸਿਧਉਰਾ ਲੀਨ ॥ ੭੧ ॥**

**ਪਦ ਅਰਥ:** ਹੋਇ ਪਰੀ=ਹੋ ਗਈ ਹੈ। ਭਾਵਤੁ=ਪ੍ਰਭਾਵਤ। ਕਿਆ ਡਰਪਨਾ=ਕੀ ਡਰਨਾ ਹੋਇਆ?। ਹਾਥਿ=ਹੱਥ ਵਿਚ। ਸਿਧਉਰਾ=ਸੰਧੂਰਿਆ ਹੋਇਆ ਨਾਲੀਏਰ।

**ਅਰਥ:** ਕਬੀਰ! ਇਹੋ ਜਿਹੀ (ਗਲ) ਹੋ ਗਈ ਹੈ (ਜਿਸ ਨੇ) ਮਨ ਨੂੰ ਪ੍ਰਭਾਵਤ ਕੀਤਾ ਹੈ। ਜਦ (ਸਤੀ ਵਾਂਗ) ਹੱਥ ਵਿਚ ਸੰਧੂਰਿਆ ਹੋਇਆ ਨਾਲੀਏਰ ਲੈ ਲਿਆ(ਫਿਰ)ਮਰਨੇ ਤੋਂ ਕੀ ਡਰਨਾ ਹੋਇਆ?।੭੧।

## ਸਾਰਥਕ ਵੀਚਾਰ

ਜਦ ਮਨ ਨੂੰ ਪ੍ਰਭਾਵਤ ਕਰਨ ਵਾਲਾ ਕੰਮ ਹੋ ਜਾਵੇ ਤਾਂ ਮਨੁੱਖ ਨੂੰ ਪ੍ਰਭੂ ਦਾ ਸ਼ੁਕਰਾਨਾ ਕਰਕੇ ਉਸ ਦੇ ਸਿਮਰਨ ਵਿਚ ਲਗ ਜਾਣਾ ਚਾਹੀਦਾ ਹੈ ਇਹ ਵੀ ਇਕ ਅਵਸਥਾ ਹੈ ਜਿਥੇ ਸਭ ਕੁਝ ਭੁਲ ਜਾਂਦਾ ਹੈ। ਇਸ ਲਈ ਜਗਿਆਸੂ ਨੂੰ ਚੇਤੰਨ ਕਰਦੇ ਹਨ-'ਹੇ ਭਾਈ! ਜਦੋਂ ਸਤੀ ਸੰਧੂਰਿਆ ਹੋਇਆ ਨਲੀਏਰ ਹੱਥ ਵਿਚ ਫੜ ਲੈਂਦੀ ਹੈ ਤਾਂ ਉਹ ਮੌਤ ਤੋਂ ਨਹੀਂ ਡਰਦੀ, ਆਪਣਾ ਪੈਰ ਪਿਛੇ ਨਹੀਂ ਧਰਦੀ। ਸੋ, ਤੂੰ ਜਗਿਆਸੂ ਬਣ ਗਿਆ ਹੈਂ, ਪਰਮਾਰਥ ਵਿਚ ਨਾਮ ਸਿਮਰਨ ਦੀ ਸਾਧਨਾ ਵਲੋਂ ਅਵੇਸਲਾ ਨਾ ਹੋ, ਡਰ ਨਾ, ਚੜ੍ਹਦੀ ਕਲਾ ਵਿਚ ਨਾਮ ਜਪ'। ਜਦੋਂ ਜਗਿਆਸੂ ਨੇ ਗਿਆਨ-ਖੰਡਾ ਫੜ ਲਿਆ, ਫਿਰ ਕਾਹਦਾ ਡਰਨਾ ਹੋਇਆ।

**ਕਬੀਰ, ਰਸ ਕੋ ਗਾਂਡੋ ਚੂਸੀਐ, ਗੁਨ ਕਉ ਮਰੀਐ ਰੋਇ ॥**

**ਅਵਗੁਨੀਆਰੇ ਮਾਨਸੈ, ਭਲੋ ਨ ਕਹਿ ਹੈ ਕੋਇ ॥ ੭੨ ॥**

**ਪਦ ਅਰਥ:** ਗਾਂਡੋ=ਗੰਨਾ। ਚੂਸੀਐ=ਚੂਪਣਾ ਚਾਹੀਦਾ ਹੈ। ਗੁਣ ਕਉ=ਗੁਣਾਂ ਲਈ। ਮਰੀਐ ਰੋਇ=ਰੋ ਰੋ ਕੇ ਮਰੀਏ। ਅਵਗੁਨੀਆਰੇ=ਔਗੁਣਾਂ ਵਾਲੇ। ਮਾਨਸੇ=ਮਨੁੱਖ ਨੂੰ। ਭਲੋ=ਚੰਗਾ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਜਿਵੇਂ) ਰਸ ਲਈ ਗੰਨਾ ਚੂਪਿਆ ਜਾਂਦਾ ਹੈ, ਤਿਵੇਂ (ਸੰਤਾਂ ਪਾਸੋਂ) ਸ੍ਰੇਸ਼ਟ ਗੁਣਾਂ ਨੂੰ (ਗ੍ਰਹਿਣ ਕਰਨ) ਲਈ ਰੋ ਰੋ ਕੇ ਮਰੀਏ (ਕਿਉਂਕਿ) ਅਵਗੁਣਾ ਵਾਲੇ (ਪਾਪੀ) ਮਨੁੱਖ ਨੂੰ ਕੋਈ ਵੀ ਚੰਗਾ ਨਹੀਂ ਆਖਦਾ ਹੈ।੭੨।

## ਸਾਰਥਕ ਵੀਚਾਰ

ਗੰਨਾ ਜਗਤ ਤੇ ਪਰਉਪਕਾਰ ਕਰਦਾ ਹੈ, ਆਪਣੇ ਆਪ ਨੂੰ ਕੋਲੂ ਵਿਚ ਪਿੜਵਾਉਂਦਾ ਹੈ (ਅਤੇ) ਲੋਕਾਂ ਨੂੰ ਸੁਖ ਭੋਗਾਉਂਦਾ ਹੈ। ਇਹ ਸਾਡੇ ਲਈ ਦ੍ਰਿਸ਼ਟਾਂਤ ਹੈ। ਅਸੀਂ ਵੀ ਆਪਣੇ ਜੀਵਨ ਵਿਚ ਰਸ-ਭਰਪੂਰ ਗੁਣ ਧਾਰਨ ਕਰੀਏ। ਜੇ ਗੁਣ ਪਲੇ ਨਾ ਹੋਣ ਤਾਂ ਸੰਸਾਰ ਵਿਚ ਅਜਿਹੇ ਮਨੁੱਖ ਨੂੰ ਕੋਈ ਚੰਗਾ ਨਹੀਂ ਆਖਦਾ ਅਤੇ ਨਾ ਹੀ ਕੋਈ ਆਦਰ ਦਿੰਦਾ ਹੈ। ਇਸ ਸਲੋਕ ਵਿਚ ਗੁਣ ਸੰਗ੍ਰਹਿ ਕਰਨ ਦੀ ਸਿਖਿਆ ਮਿਲਦੀ ਹੈ।

**ਕਬੀਰ, ਗਾਗਰਿ ਜਲ ਭਰੀ, ਆਜੁ ਕਾਲਿ ਜੈਹੈ ਫੂਟਿ ॥**

**ਗੁਰੁ ਜੁ ਨ ਚੇਤਹਿ ਆਪਨੋ, ਅਧ ਮਾਝਿ ਲੀਜਹਿਗੇ ਲੂਟਿ ॥ ੭੩ ॥**

**ਪਦ ਅਰਥ:** ਗਾਗਰਿ=ਵਲਟੋਹੀ, (ਦੇਗ ਰੂਪੀ) ਘੜੀ। ਜਲ ਭਰੀ=ਸੁਆਸਾਂ ਰੂਪੀ ਪਾਣੀ ਦੀ ਭਰੀ ਹੋਈ। ਆਜੁ ਕਾਲਿ=ਅਜ ਜਾਂ ਕਲ। ਜੈ ਹੈ ਫੂਟਿ=ਫੁੱਟ (ਟੁੱਟ) ਜਾਣਾ ਹੈ। ਜੁ=ਜਿਹੜੇ। ਨ ਚੇਤਹਿ=ਨਹੀਂ ਸਿਮਰਦੇ। ਆਪਨੋ=ਆਪਣਾ। ਅਧ ਮਾਝਿ=ਅੱਧ ਵਿਚਾਲੇ। ਹੀ। ਲੀਜਹਿ ਲੂਟਿ=ਲੁੱਟ ਲਏ ਜਾਣਗੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਸਰੀਰ ਰੂਪੀ) ਗਾਗਰ (ਸੁਆਸਾਂ ਰੂਪੀ) ਪਾਣੀ ਦੀ ਭਰੀ ਹੋਈ ਅਜ ਕਲ ਟੁੱਟ ਜਾਣੀ ਹੈ (ਭਾਵ ਸੁਆਸਾਂ ਦੇ ਪਾਣੀ ਨਾਲ ਭਰੀ ਹੋਈ ਘੜੀ ਭਜ ਜਾਣੀ ਹੈ)। ਜਿਹੜੇ (ਮਨੁੱਖ) ਆਪਣਾ ਗੁਰੂ ਨਹੀਂ ਸਿਮਰਦੇ (ਓਹ) ਅਧ ਵਿਚਾਲੇ ਹੀ ਲੁੱਟ ਲਏ ਜਾਣਗੇ (ਭਾਵ ਜੀਵਨ ਅਧਵਾਟੇ ਹੀ ਮੁਕ ਜਾਵੇਗਾ)।੭੩।

## ਸਾਰਥਕ ਵੀਚਾਰ

ਗੁਰਬਾਣੀ ਦੇ ਪਾਵਨ ਵਾਕ ਹਨ:–

**ੳ- ਕਾਚੀ ਗਾਗਰਿ ਦੇਹ ਦੁਹੇਲੀ, ਉਪਜੈ ਬਿਨਸੈ ਦੁਖੁ ਪਾਈ॥** [ਪੰਨਾ ੩੫੫
**ਜਬ ਜਰੀਐ ਹੋਇ ਭਸਮ ਤਨੁ, ਰਹੈ ਕਿਰਮ ਦਲ ਖਾਈ ॥**

**ਅ- ਕਾਚੀ ਗਾਗਰਿ ਨੀਰੁ ਪਰਤੁ ਹੈ, ਇਆ ਤਨ ਕੀ ਇਹੈ ਬਡਾਈ ॥** [ਪੰਨਾ ੬੫੪

ਇਹ ਸਰੀਰ ਰੂਪੀ ਗਾਗਰ ਸੁਆਸਾਂ ਰੂਪੀ ਪਾਣੀ ਨਾਲ ਭਰੀ ਹੋਈ ਹੈ। ਸੁਆਸਾਂ ਦੇ ਨਿਕਲਣ ਤੇ ਇਹ ਅੱਜ ਜਾਂ ਕੱਲ ਟੁੱਟ ਜਾਣ ਵਾਲੀ ਹੈ। ਇਸ ਲਈ ਗੁਰੂ-ਪਰਮੇਸ਼ਰ ਨੂੰ ਚੇਤਣਾ ਚਾਹੀਦਾ ਹੈ। ਜੇ ਸਿਮਰਨ ਦੀ ਕਾਰ ਨ ਕੀਤੀ ਤਾਂ ਜੀਵਨ ਦੀ ਮੰਜ਼ਲ ਪੂਰੀ ਨਹੀਂ ਹੋਣੀ, ਅੱਧ ਵਿਚਾਲੇ ਹੀ ਲੁਟੇ ਜਾਣ ਦਾ ਖਤਰਾ ਹੈ। ਭਾਵ ਜਮਾਂ ਦਾ ਭੈ ਹਰ ਵੇਲੇ ਬਣਿਆ ਰਹੇਗਾ:–

**ਚੇਤਨਾ ਹੈ ਤਉ ਚੇਤ ਲੈ, ਨਿਸਿ ਦਿਨਿ ਮੈ ਪ੍ਰਾਨੀ ॥**
**ਛਿਨੁ ਛਿਨੁ ਅਉਧ ਬਿਹਾਤੁ ਹੈ, ਫੂਟੈ ਘਟ ਜਿਉ ਪਾਨੀ ॥** [ਪੰਨਾ ੭੨੬

**ਕਬੀਰ, ਕੂਕਰੁ ਰਾਮ ਕੋ, ਮੁਤੀਆ ਮੇਰੋ ਨਾਉ ॥**
**ਗਲੇ ਹਮਾਰੇ ਜੇਵਰੀ, ਜਹ ਖਿੰਚੈ ਤਹ ਜਾਉ ॥ ੭੪ ॥**

**ਪਦ ਅਰਥ:** ਕੂਕਰੁ=ਕੁੱਤਾ। ਕੋ=ਦਾ। ਮੁਤੀਆ=ਮੋਤੀ। ਗਲੇ=ਗਲ ਵਿਚ। ਜੇਵਰੀ=ਰਸੀ। ਜਹ=ਜਿਸ ਪਾਸੇ। ਖਿੰਚੈ=ਖਿਚਦਾ ਹੈ। ਜਾਉ=ਜਾਂਦਾ ਹਾਂ।

**ਅਰਥ:** ਕਬੀਰ (ਜੀ ਆਖਦੇ ਹਨ) ਮੈਂ ਪਰਮਾਤਮਾ ਦਾ ਕੂਕਰ ਹਾਂ, ਮੋਤੀ ਮੇਰਾ ਨਾਉ ਹੈ। ਮੇਰੇ ਗਲੇ ਵਿਚ (ਮਾਲਕ ਨੇ ਹੁਕਮ ਰੂਪੀ) ਰਸੀ ਪਾਈ ਹੈ, ਜਿਸ ਪਾਸੇ (ਰੱਸੀ) ਖਿਚਦਾ ਹੈ, (ਮੈਂ) ਉਸ ਪਾਸੇ ਜਾਂਦਾ ਹਾਂ।੭੪।

## ਸਾਰਥਕ ਵੀਚਾਰ

ਗੁਰਬਾਣੀ ਵਿਚ ਅੰਕਿਤ ਹੈ:–

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥**

**ਜਹਾਂ ਦਾਣੇ ਤਹਾਂ ਖਾਣੇ, ਨਾਨਕਾ ਸਚੁ ਹੇ ॥** [ਪੰਨਾ ੬੫੩

ਇਹ ਸਲੋਕ ਨਿਮਰਤਾ ਦਾ ਪ੍ਰਤੀਕ ਹੈ। ਮੈਂ ਖਸਮ ਦੇ ਦਰ ਦਾ ਕੁੱਤਾ ਹਾਂ। ਇਹ ਵੀ ਇਕ ਅਵਸਥਾ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਆਪਣੇ ਆਪ ਨੂੰ ਖਸਮ ਦੇ ਦਰਬਾਰ ਦਾ ਕੁੱਤਾ ਆਖਿਆ ਹੈ:—

**ਸਗ ਨਾਨਕ ਦੀਬਾਨ ਮਸਤਾਨਾ, ਨਿਤ ਚੜੈ ਸਵਾਇਆ ॥**

**ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ ॥** [ਪੰਨਾ ੧੨੯੧

ਭਾਈ ਨੰਦ ਲਾਲ ਜੀ ਨੇ ਵੀ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦਰ ਦਾ ਕੁੱਤਾ ਆਖਿਆ ਹੈ:—

**ਲਾਲ ਸਗਿ ਗੁਲਾਮ ਗੁਰੂ ਗੋਬਿੰਦ ਸਿੰਘ ॥**

**ਦਾਗ਼ਦਾਰਿ ਨਾਮ ਗੁਰੂ ਗੋਬਿੰਦ ਸਿੰਘ ॥੧੫੬॥**

ਕੁੱਤਾ ਹਰ ਵੇਲੇ ਖਸਮ ਦੇ ਦਰ ਤੇ ਢੱਠਾ ਰਹਿੰਦਾ ਹੈ। ਭਾਈ ਗੁਰਦਾਸ ਜੀ ਨੇ 'ਲੈਲਾ ਮਜਨੂ ਆਸ਼ਕੀ' ਦੇ ਸੰਬੰਧ ਵਿਚ ਲਿਖਿਆ ਹੈ ਕਿ ਲੈਲਾ ਦੀ ਦਰਗਾਹ ਦਾ ਕੁੱਤਾ ਦੇਖ ਕੇ ਮਜਨੂੰ ਗਦ ਗਦ ਹੋ ਗਿਆ। ਉਹ ਕੁਤੇ ਦੀ ਪੈਰੀ ਪਵੇ ਤੇ ਲੋਕ ਅਸਚਰਜ ਹੋ ਕੇ ਖਿੜ ਖਿੜ ਹਸਣ, ਇਹ ਆਸ਼ਕਾਂ ਦੀ ਆਤਮਕ ਅਵਸਥਾ ਹੈ:—

**ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੁਭਾਣਾ॥**

**ਕੁਤੇ ਦੀ ਪੈਰੀਂ ਪਵੇ ਹੜਿ ਹੜਿ ਹਸੈ ਲੋਕ ਵਿਡਾਣਾ ॥** [ਵਾਰ ਭਾ. ਗੁ. ੩੭-੩੧

## ਕਬੀਰ ਜਪਨੀ ਕਾਠ ਕੀ, ਕਿਆ ਦਿਖਲਾਵਹਿ ਲੋਇ ॥
## ਹਿਰਦੈ ਰਾਮੁ ਨ ਚੇਤਹੀ, ਇਹ ਜਪਨੀ ਕਿਆ ਹੋਇ ॥ ੭੫ ॥

**ਪਦ ਅਰਥ:** ਜਪਨੀ=ਮਾਲਾ। ਕਾਠ ਕੀ=ਲਕੜ ਦੀ। ਲੋਇ=ਲੋਕਾਂ ਨੂੰ। ਨ ਚੇਤਹੀ=ਚੇਤੇ ਨਹੀਂ ਕਰਦਾ। ਇਹ ਜਪਨੀ=ਇਸ ਮਾਲਾ ਨਾਲ। ਕਿਆ ਹੋਇ=ਕੀ ਹੋਣਾ ਹੈ?।

**ਅਰਥ:** ਕਬੀਰ, (ਜੀ ਆਖਦੇ ਹਨ ਕਿ ਹੇ ਜੀਵ!) ਲਕੜ ਦੇ ਮਣਕਿਆਂ ਦੀ ਮਾਲਾ ਲੋਕਾਂ ਨੂੰ ਕੀ ਵਿਖਾਉਂਦਾ ਹੈਂ? ਹਿਰਦੇ ਵਿਚ (ਤੂੰ) ਰਾਮ ਨੂੰ ਚੇਤੇ ਨਹੀਂ ਕਰਦਾ ਹੈਂ, ਇਸ ਮਾਲਾ (ਨਾਲ) ਕੀ ਹੋਣਾ ਹੈ? (ਭਾਵ ਵਿਅਰਥ ਹੈ)।੭੫।

## ਸਾਰਥਕ ਵੀਚਾਰ

ਕਈ ਵੈਰਾਗੀ ਕਾਠ ਕੀ ਮਾਲਾ ਨਾਲ ਜਾਪ ਕਰਦੇ ਹਨ, ਮਣਕੇ ਤੇ ਠਾਹ ਮਣਕਾ ਮਾਰਦੇ ਹਨ, ਜਿਸ ਦੀ ਆਵਾਜ਼ ਦੂਜੇ ਵੀ ਸੁਣਦੇ ਹਨ। ਅਜਿਹੀ ਮਾਲਾ ਫੇਰਨ ਦਾ ਕੀ ਲਾਭ? ਜੇਕਰ ਹਿਰਦੇ ਵਿਚ ਪ੍ਰੇਮਾ ਭਗਤੀ ਨਹੀਂ ਤਾਂ ਮਾਲਾ ਦਾ ਦਿਖਾਵਾ ਵੀ ਪਖੰਡ ਕਰਮ ਤੋਂ ਘੱਟ ਨਹੀਂ। ਗੁਰੂ ਘਰ ਵਿਚ ਹਿਰਦੇ ਨਾਲ ਨਾਮ-ਚਿੰਤਨ ਦੀ ਸਿਖਿਆ ਹੈ। ਜਿਵੇਂ ਭਗਤ ਕਬੀਰ ਜੀ ਨੇ ਆਰੰਭ ਵਿਚ ''ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮ' ਦਸਿਆ ਹੈ, ਇਸ ਤਰ੍ਹਾਂ ਰਸਨਾ ਦੁਆਰਾ ਸਿਮਰਨ ਕਰਨਾ ਹੀ ਫਲਦਾਇਕ ਹੈ।

## ਕਬੀਰ, ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥
## ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥ ੭੬ ॥

**ਪਦ ਅਰਥ:** ਬਿਰਹੁ=ਵਿਛੋੜਾ। ਭੁਯੰਗਮੁ=ਸੱਪ। ਮਨਿ=ਮਨ ਵਿਚ। ਮੰਤੁ=ਮੰਤਰ। ਰਾਮ ਬਿਓਗੀ=ਰਾਮ ਦੇ ਵਿਛੋੜੇ ਵਾਲਾ ਬੈਰਾਗੀ। ਨ ਜੀਐ=ਜੀਊਂਦਾ ਨਹੀਂ ਹੈ। ਬਉਰਾ=ਮਸਤਾਨਾ।

**ਅਰਥ:** ਕਬੀਰ, ਵਿਛੋੜੇ ਦਾ ਸੱਪ ਮਨ ਵਿਚ ਵੱਸਦਾ ਹੈ, ਉਹ ਕੋਈ ਮੰਤਰ ਨਹੀਂ ਮੰਨਦਾ। ਰਾਮ ਦਾ ਬਿਉਗੀ (ਰਾਮ ਤੋਂ) ਬਿਨਾ ਜੀਉਂਦਾ ਨਹੀਂ ਹੈ, ਜੇਕਰ ਉਹ ਜੀਊਂਦਾ ਹੈ ਤਾਂ ਉਹ ਮਸਤਾਨਾ ਹੋ ਕੇ ਹੀ ਜੀਊਂਦਾ ਹੈ।੭੬।

## ਸਾਰਥਕ ਵੀਚਾਰ

ਪਰਮਾਤਮਾ ਨਾਲੋਂ ਵਿਛੋੜਾ ਇਕ ਵੱਡਾ ਦੁੱਖ ਹੈ। ਮਾਨੋ ਐਨਾ ਵਡਾ ਦੁੱਖ ਹੈ ਜਿਵੇਂ ਸੱਪ ਮਨ ਵਿਚ ਵਸਦਾ ਹੋਵੇ। ਇਹ ਅਜਿਹਾ ਸੱਪ ਹੈ ਜੋ ਲੋਕਾਂ ਦੇ ਝੂਠੇ ਮੰਤਰਾਂ ਨਾਲ ਕਾਬੂ ਨਹੀਂ ਆਉਂਦਾ ਹੈ, ਭਾਵ ਉਨ੍ਹਾਂ ਤੋਂ ਆਜ਼ਾਦ ਰਹਿੰਦਾ ਹੈ। ਇਸ ਤਰ੍ਹਾਂ ਰਾਮ ਬਿਉਗੀ "ਰੰਗਿ ਹਸਹਿ ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ" ਵਾਲੀ ਅਵਸਥਾ ਵਾਲਾ ਅਰਥਾਤ ਵਿਛੋੜੇ ਦਾ ਡੰਗਿਆ ਹੋਇਆ ਮਨੁੱਖ ਮਾਇਕੀ ਪਦਾਰਥਾਂ ਲਈ ਨਹੀਂ ਜੀਊਂਦਾ। ਜੇ ਉਹ ਜੀਊਂਦਾ ਹੈ ਤਾਂ ਲੋਕਾਂ ਦੀ ਨਿਗਾਹ ਵਿਚ ਕਮਲਾ ਹੀ ਨਜ਼ਰ ਆਉਂਦਾ ਹੈ। ਅਸਲ ਵਿਚ ਰਬੀ ਰੰਗਾਂ ਵਾਲਾ ਮਨੁੱਖ ਮਸਤਾਨਾ ਹੁੰਦਾ ਹੈ।

**ਕਬੀਰ, ਪਾਰਸ ਚੰਦਨੈ, ਤਿਨ ਹੈ ਏਕ ਸੁਗੰਧ ॥**
**ਤਿਹ ਮਿਲਿ, ਤੇਊ ਊਤਮ ਭਏ, ਲੋਹ ਕਾਠ ਨਿਰਗੰਧ ॥ ੭੭ ॥**

**ਪਦ ਅਰਥ:** ਪਾਰਸ ਚੰਦਨੈ=ਪਾਰਸ ਤੇ ਚੰਦਨ ਵਿਚ। ਸੁਗੰਧ=ਗੁਣਾਂ ਦੀ ਖੁਸ਼ਬੂ। ਤਿਹ ਮਿਲਿ=ਇਹਨਾਂ ਨੂੰ ਮਿਲਕੇ (ਭਾਵ ਪਾਰਸ ਤੇ ਚੰਦਨ ਨੂੰ ਮਿਲ ਕੇ)। ਤੇਊ=ਉਹ ਵੀ, ਭਾਵ ਕਾਠ ਤੇ ਲੋਹਾ ਭੀ। ਊਤਮ ਭਏ=ਚੰਗੇ ਹੋ ਗਏ। ਨਿਰਗੰਧ=ਗੰਧ ਰਹਿਤ।

**ਅਰਥ:** ਕਬੀਰ, ਪਾਰਸ ਅਤੇ ਚੰਦਨ ਇਨ੍ਹਾਂ (ਦੋਹਾਂ) ਵਿਚ ਇਕ ਸੁਗੰਧੀ ਵਾਲਾ ਸੁਭਾਵ ਹੈ। ਉਨ੍ਹਾਂ ਨਾਲ ਮਿਲ ਕੇ (ਲੋਹਾ ਸੋਨਾ ਭਾਵ) ਉਤਮ ਹੋ ਗਿਆ (ਅਤੇ) ਗੰਧ ਰਹਿਤ ਕਾਠ (ਚੰਦਨ ਨਾਲ ਮਿਲ ਕੇ ਸੁਗੰਧੀ ਵਾਲੇ) ਹੋ ਗਏ (ਭਾਵੇਂ ਦੋਵੇਂ ਉਤਮ ਹੋ ਗਏ)।੭੭।

## ਸਾਰਥਕ ਵੀਚਾਰ

ਪਾਰਸ ਤੇ ਚੰਦਨ ਵਿਚ ਇਕ ਇਕ ਗੁਣ ਹੈ। ਜਿਵੇਂ ਚੰਦਨ ਗੰਧ ਰਹਿਤ ਕਾਠ ਨੂੰ ਸੁਗੰਧ ਕਰਕੇ ਉਤਮ ਬਣਾ ਦਿੰਦਾ ਹੈ ਤਿਵੇਂ ਨਾਮ ਦੀ ਸੁਗੰਧੀ ਵਾਲੇ ਚੰਦਨ ਵਰਗੇ ਦਾਤੇ ਨਿਗੁਣੇ ਮਨੁੱਖਾਂ ਨੂੰ ਗੁਣਾਂ ਦੀ ਦਾਤਿ ਦੇ ਕੇ ਸੁਗੰਧਤ ਕਰ ਦਿੰਦੇ ਹਨ। ਜਿਵੇਂ ਨਿਕੰਮਾ ਲੋਹਾ ਪਾਰਸ ਨਾਲ ਮਿਲ ਕੇ ਸੋਨੇ ਦਾ ਰੂਪ ਵਟਾ ਲੈਂਦਾ ਹੈ ਤਿਵੇਂ ਨਿਗੁਣੇ ਜਗਿਆਸੂ ਗੁਰਮੁਖ ਜਨਾਂ ਨੂੰ ਮਿਲ ਕੇ ਉਤਮ ਜੀਵਨ ਵਾਲੇ ਬਣ ਜਾਂਦੇ ਹਨ। ਗੁਰਬਾਣੀ ਵਿਚ ਇਸ ਮਿਲਾਪ ਨੂੰ ਇਉਂ ਰੂਪਮਾਨ ਕੀਤਾ ਹੈ:-

੧. **ਗੁਰ ਪਾਰਸ ਹਮ ਲੋਹ, ਮਿਲਿ ਕੰਚਨੁ ਹੋਇਆ ਰਾਮ ॥**
**ਜੋਤੀ ਜੋਤਿ ਮਿਲਾਇ, ਕਾਇਆ ਗੜੁ ਸੋਹਿਆ ਰਾਮ ॥** [ਪੰਨਾ ੧੧੧੪

੨. **ਤੁਮ ਚੰਦਨ ਹਮ ਇਰੰਡ ਬਾਪੁਰੇ, ਸੰਗਿ ਤੁਮਾਰੇ ਬਾਸਾ ॥**
**ਨੀਚ ਰੂਖ ਤੇ ਊਚ ਭਏ ਹੈ, ਗੰਧ ਸੁਗੰਧ ਨਿਵਾਸਾ ॥** [ਪੰਨਾ ੪੮੬

੩. **ਹਮ ਨੀਚ ਬਿਰਖੁ ਤੁਮ ਮੈਲਾਗਰ, ਲਾਜ ਸੰਗਿ ਸੰਗਿ ਬਸਰੀਆ॥** [ਪੰਨਾ ੧੨੧੩

**ਕਬੀਰ, ਜਮ ਕਾ ਠੇਂਗਾ ਬੁਰਾ ਹੈ, ਓਹੁ ਨਹੀ ਸਹਿਆ ਜਾਇ ॥**
**ਏਕੁ ਜੁ ਸਾਧੂ ਮੋੁਹਿ ਮਿਲਿਓ, ਤਿਨਿ ਲੀਆ ਅੰਚਲਿ ਲਾਇ ॥੭੮॥**

**ਪਦ ਅਰਥ:** ਠੇਂਗਾ=ਡੰਡੇ ਨਾਲ ਸੱਟ ਮਾਰਨੀ। ਨਾ ਸਹਿਆ ਜਾਇ=ਨਹੀਂ ਸਹਾਰਿਆ ਜਾਂਦਾ। ਸਾਧੂ=ਮਹਾਤਮਾ, ਭਾਵ ਗੁਰੂ। ਤਿਨਿ=ਉਸ (ਗੁਰੂ) ਨੇ। ਲੀਅ ਅੰਚਲਿ ਲਾਇ=(ਆਪਣੇ) ਲੜ ਲਾ ਲਿਤਾ।੭੮।

**ਅਰਥ:** ਕਬੀਰ, ਜਮ ਦਾ ਠੇਂਗਾ (ਡੰਡਾ) ਬਹੁਤ (ਦੁਖਦਾਈ) ਹੈ, ਉਹ ਸਹਾਰਿਆ ਨਹੀਂ ਜਾਂਦਾ। (ਪਰ) ਇਕ ਮਹਾਤਮਾ ਜਨ (ਗੁਰੂ) ਮੈਨੂੰ ਮਿਲ ਗਏ, ਉਸ ਨੇ ਮੈਨੂੰ ਆਪਣੇ ਲੜ ਲਾ ਲਿਆ।੭੮।

## ਸਾਰਥਕ ਵੀਚਾਰ

ਜਮ ਦਾ ਠੇਂਗਾ ਵਾਕਈ ਬੁਰਾ ਹੈ, ਉਸ ਦੀ ਸੱਟ ਸਹਾਰਨੀ ਬਹੁਤ ਔਖੀ ਹੈ। ਕਬੀਰ ਜੀ ਨੇ ਇਕ ਹੋਰ ਥਾਂ ਵੀ ਏਦਾਂ ਦਾ ਜ਼ਿਕਰ ਕੀਤਾ ਹੈ:-

**ਇਸੁ ਬੰਦੇ ਸਿਰਿ ਜੁਲਮੁ ਹੋਤ ਹੈ, ਜਮੁ ਨਹੀ ਹਟੈ ਗੁਸਾਈ ॥** [ਪੰਨਾ ੪੭੮

ਇਸ ਅਸਹਿ ਦੁਖ ਤੋਂ ਬਚਣ ਦਾ ਇਕੋ ਉਪਾਵ ਹੈ ਕਿ ਜਗਿਆਸੂ ਗੁਰੂ ਦਾ ਪਲਾ ਫੜ ਲਏ। ਸਰ੍ਨ ਪਏ ਦੀ ਗੁਰੂ ਆਪ ਰਖਿਆ ਕਰਦਾ ਹੈ।

**ਕਬੀਰ, ਬੈਦੁ ਕਹੈ ਹਉ ਹੀ ਭਲਾ, ਦਾਰੂ ਮੇਰੈ ਵਸਿ ॥**
**ਇਹ ਤਉ ਬਸਤੁ ਗੁਪਾਲ ਕੀ, ਜਬ ਭਾਵੈ ਲੇਇ ਖਸਿ ॥ ੭੯ ॥**

**ਪਦ ਅਰਥ:** ਭਲਾ=ਚੰਗਾ। ਮੇਰੈ ਵਸਿ=ਮੇਰੇ ਵਸ ਵਿਚ ਹੈ। ਬਸਤੁ=ਵਸਤੂ, ਚੀਜ਼। ਗੁਪਾਲ ਕੀ=ਪ੍ਰਿਥਵੀ ਦੇ ਮਾਲਕ ਦੀ ਹੈ।

**ਅਰਥ:** ਕਬੀਰ, ਵੈਦ ਕਹਿੰਦਾ ਹੈ ਕਿ ਮੈਂ ਹੀ ਚੰਗਾ ਹਾਂ (ਕਿਉਂਕਿ) ਦਾਰੂ (ਦਵਾਈ) ਮੇਰੇ ਵਸ ਵਿਚ ਹੈ (ਭਾਵ ਮੈਂ ਮਰੀਜ਼ ਨੂੰ ਠੀਕ ਕਰ ਸਕਦਾ ਹਾਂ, ਪਰ ਉਸ ਨੂੰ ਇਹ ਭਾਰੀ ਭੁਲੇਖਾ ਹੈ)। ਇਹ (ਜਿੰਦ) ਤਾਂ ਗੋਪਾਲ ਦੀ ਵਸਤੂ ਹੈ ਜਦੋਂ ਉਸ ਨੂੰ ਚੰਗਾ ਲਗੇ (ਭਾਵ ਉਸ ਦਾ ਚਿਤ ਕਰੇ, ਪ੍ਰਾਣ ਕਢ ਕੇ ਜਿੰਦ) ਖਸ ਲਏ (ਉਹ ਵੈਦਗੀ ਵੀ ਖਸ ਸਕਦਾ ਹੈ)।੭੯।

## ਸਾਰਥਕ ਵੀਚਾਰ

ਵੈਦ ਦਾ ਕੰਮ ਹੈ ਦਵਾਈ ਦੇਣਾ, ਰਖਣਾ ਜਾਂ ਮਾਰਨਾ ਵੈਦ ਦੇ ਵਸ ਵਿਚ ਵੀ ਨਹੀਂ ਹੈ। 'ਜੜੀ ਬੂਟੀ ਜੋ ਜੀਵੀਏ ਕਿਉ ਮਰੇ ਧਨੰਤਰੁ' (ਭਾ. ਗੁ. ਵਾ. ੩੬-੧੫(੧)। ਜਦ ਤੱਕ ਈਸ਼ਵਰ ਦੀ ਮਿਹਰ ਦੀ ਨਜ਼ਰ ਨਹੀਂ ਹੁੰਦੀ, ਹਕੀਮ ਦੀ ਦਵਾਈ ਮਰੀਜ਼ ਦਾ ਕੁਝ ਨਹੀਂ ਸਵਾਰ ਸਕਦੀ। ਗੁਰਵਾਕ ਹਨ:-

**ਵੈਦਾ ਸੰਦਾ ਸੰਗੁ, ਇਕਠਾ ਹੋਇਆ ॥**
**ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥** [ਪੰਨਾ ੧੩੬੩

ਜਦੋਂ ਤਕ ਪਰਮੇਸ਼ਰ ਸਹਾਇਤਾ ਨਾ ਕਰੇ, ਦਵਾਈ ਗੁਣਕਾਰੀ ਸਾਬਤ ਨਹੀਂ ਹੋ ਸਕਦੀ। ਵੈਦ ਨੂੰ ਆਪਣੀ ਸਿਆਣਪ ਤੇ ਦਵਾਈ ਤੇ ਮਾਣ ਹੰਕਾਰ ਹੁੰਦਾ ਹੈ ਪਰ ਪ੍ਰਾਣਾ ਦਾ ਮਾਲਕ ਤਾਂ ਕਰਤਾਰ ਹੈ:-

**ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ,**

**ਤਾ ਮੇਰੇ ਮਨ ਕਾਇਤੁ ਕੜਈਐ ॥** [ਪੰਨਾ ੮੬੧

ਸੋ ਇਸ ਸਲੋਕ ਰਾਹੀਂ ਕਬੀਰ ਜੀ ਨੇ ਵੈਦਾਂ ਦਾ ਭਰਮ, ਹੰਕਾਰ ਤੋੜਿਆ ਹੈ।

**ਕਬੀਰ, ਨਉਬਤਿ ਆਪਨੀ, ਦਿਨ ਦਸ ਲੇਹੁ ਬਜਾਇ ॥**

**ਨਦੀ ਨਾਵ ਸੰਜੋਗ ਜਿਉ, ਬਹੁਰਿ ਨ ਮਿਲ ਹੈ ਆਇ ॥ ੮੦ ॥**

**ਪਦ ਅਰਥ:** ਨਉਬਤਿ=ਨਗਾਰਾ, ਢੋਲ। ਦਿਨ ਦਸ=ਥੋੜੇ ਦਿਨ। ਲੇਹੁ ਬਜਾਇ=ਵਜਾ ਲੈ ਭਾਵ ਮਨ ਮਾਨੀਆ ਮੌਜਾਂ ਕਰ ਲਵੋ। ਨਾਵ=ਬੇੜੀ। ਸੰਜੋਗ=ਮਿਲਾਪ। ਜਿਉ=ਜਿਵੇਂ। ਬਹੁਰਿ=ਮੁੜ ਕੇ।

**ਅਰਥ:** ਕਬੀਰ, ਆਪਣੀ ਨੌਬਤ (ਨਗਾਰਾ) ਚੰਦ ਦਿਨ ਵਜਾ ਲਵੋ (ਸਦਾ ਲਈ ਮੌਜਾਂ ਨਹੀਂ ਰਹਿਣੀਆਂ) ਜਿਵੇਂ ਨਦੀ ਤੋਂ(ਪਾਰ ਲੰਘਣ ਲਈ) ਬੇੜੀ ਵਿਚ (ਬੈਠੇ ਮੁਸਾਫਰਾਂ ਦਾ) ਮਿਲਾਪ ਹੈ। (ਜਿਵੇਂ) ਮੁੜ ਕੇ (ਓਹ ਸਾਰੇ ਮੁਸਾਫਰ ਆਪਸ ਵਿਚ) ਨਹੀਂ ਮਿਲਦੇ,(ਇਸੇ ਤਰ੍ਹਾਂ ਇਹ ਮਨੁਖਾ ਸਰੀਰ ਬੇੜੀ ਦੇ ਪੂਰ ਸਵਾਰਾਂ ਵਾਂਗੂ) ਫੇਰ ਕਦੇ ਨਹੀਂ ਮਿਲਦਾ ਹੈ।੮੦।

## ਸਾਰਥਕ ਵੀਚਾਰ

ਜਦ ਤਕ ਜੀਵਨ ਹੈ ਮਨੁੱਖ ਨਾਮ ਜਪ ਕੇ ਇਸ ਨੂੰ ਸਫਲ ਕਰ ਲਵੋ। ਇਕ ਵਾਰੀ ਗਿਆ ਸਮਾ ਮੁੜ ਕੇ ਹੱਥ ਨਹੀਂ ਆਉਂਦਾ। ਨਦੀਆਂ ਦੇ ਪੂਰ, ਤੀਵੀਆਂ ਤੇ ਤ੍ਰਿੰਜਣ ਕਦੇ ਹੀ ਇਕਠੇ ਹੁੰਦੇ ਹਨ। ਤਿਵੇਂ ਸਾਰੇ ਸਬੰਧੀ ਵੀ ਪੂਰਬ ਜਨਮ ਕੇ ਮਿਲੇ ਸੰਜੋਗੀ ਹਨ ਪਰ 'ਅੰਤਹਿ ਕੋ ਨ ਸਹਾਈ' ਵਾਲੇ ਬਚਨ ਵੀ ਚੇਤੇ ਰਖਣੇ ਚਾਹੀਦੇ ਹਨ, ਇਸ ਲਈ ਕੁਟੰਬ ਜਾਂ ਸੰਸਾਰ ਦੇ ਝੂਠੇ ਮਿੱਤਰਾਂ ਵਿਚ ਲਗ ਕੇ ਆਪਣਾ ਅਮੋਲਕ ਜਨਮ ਵਿਅਰਥ ਨਹੀਂ ਗਵਾਉਣਾ ਚਾਹੀਦਾ, ਨਾਮ ਜਪ ਕੇ ਸਾਈਂ ਦੇ ਲੇਖੇ ਲਾਉਣਾ ਚਾਹੀਦਾ ਹੈ।

**ਕਬੀਰ, ਸਾਤ ਸਮੁੰਦਹਿ ਮਸੁ ਕਰਉ, ਕਲਮ ਕਰਉ ਬਨਰਾਇ ॥**

**ਬਸੁਧਾ ਕਾਗਦੁ ਜਉ ਕਰਉ, ਹਰਿ ਜਸੁ ਲਿਖਨੁ ਨ ਜਾਇ ॥ ੮੧ ॥**

**ਪਦ ਅਰਥ:** ਸਾਤ ਸਮੁੰਦਹਿ=ਸਤ ਸਮੁੰਦਰਾਂ ਨੂੰ। ਮਸੁ=ਸਿਆਹੀ। ਕਰਉ=ਮੈਂ ਕਰਾਂ। ਬਨਰਾਇ=ਬਨਾਸਪਤੀ। ਬਸੁਧਾ=ਧਰਤੀ। ਕਾਗਦੁ=ਕਾਗਜ਼।

**ਅਰਥ:** ਕਬੀਰ (ਜੇ ਮੈਂ) ਸਤ ਸਮੁੰਦਰਾਂ ਨੂੰ ਸਿਆਹੀ ਕਰ ਲਵਾਂ (ਅਤੇ ਸਾਰੀ) ਬਨਾਸਪਤੀ ਦੀਆਂ ਕਲਮਾਂ ਬਣਾ ਲਵਾਂ, ਜੇ ਧਰਤੀ ਨੂੰ ਕਾਗਜ਼ ਬਣਾ ਲਵਾਂ (ਤਾਂ ਵੀ ਪੂਰੀ ਤਰ੍ਹਾਂ) ਹਰੀ ਦਾ ਜਸ ਲਿਖਿਆ ਨਹੀਂ ਜਾ ਸਕਦਾ।੮੧।

## ਸਾਰਥਕ ਵੀਚਾਰ

ਜਿਸ ਵਾਹਿਗੁਰੂ ਜੀ ਦੇ ਗੁਣਾਂ ਦਾ ਅੰਤ ਨਹੀਂ, ਉਸ ਦੇ ਜਸ ਦਾ ਕੌਣ ਅੰਤ ਪਾ ਸਕਦਾ ਹੈ ਤੇ ਲਿਖ ਸਕਦਾ ਹੈ। ਜਿਸ ਪ੍ਰਭੂ ਦੇ ਇਕ ਇਕ ਰੋਮ ਵਿਚ ਕ੍ਰੋੜਾਂ ਬ੍ਰਹਿਮੰਡ ਹਨ, ਉਸ ਦਾ ਜਸ ਲਿਖਣ ਲਈ ਜੇ ਸਾਰੀ ਧਰਤੀ ਨੂੰ ਕਾਗਜ਼ ਬਣਾਇਆ ਜਾਵੇ। ਸੱਤ ਸਮੁੰਦਰਾਂ ਦੇ ਪਾਣੀ ਦੀ ਸਿਆਹੀ ਬਣਾਈ ਜਾਏ, ਸਾਰੀ ਬਨਸਪਤੀ ਦੀਆਂ ਕਲਮਾਂ ਘੜੀਆਂ ਜਾਣ, ਤਾਂ ਵੀ ਉਸ ਬੇਅੰਤ ਦੇ ਜਸ ਨੂੰ ਨਹੀਂ ਲਿਖਿਆ ਜਾ ਸਕਦਾ:—

੧. ਨਾਨਕ ਕਾਗਦ ਲਖ ਮਣਾ, ਪੜਿ ਪੜਿ ਕੀਚੈ ਭਾਉ ॥
ਮਸੂ ਤੋਟਿ ਨ ਆਵਈ, ਲੇਖਣਿ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨ ਪਵੈ, ਹਉ ਕੇਵਡੁ ਆਖਾ ਨਾਉ ॥ [ਪੰਨਾ ੧੫

੨. ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ॥
ਬੇਅੰਤ ਅੰਤੁ ਨ ਜਾਇ ਪਾਇਆ, ਗਹੀ ਨਾਨਕ ਚਰਣ ਸਰਨ॥ [ਪੰਨਾ ੪੫੮

**ਕਬੀਰ, ਜਾਤਿ ਜੁਲਾਹਾ ਕਿਆ ਕਰੈ, ਹਿਰਦੈ ਬਸੇ ਗੁਪਾਲ ॥**
**ਕਬੀਰ, ਰਮਈਆ ਕੰਠਿ ਮਿਲੁ, ਚੂਕਹਿ ਸਰਬ ਜੰਜਾਲ ॥ ੮੨ ॥**

**ਪਦ ਅਰਥ:** ਕਿਆ ਕਰੈ=ਕੀ ਵਿਗਾੜ ਸਕਦੀ ਹੈ?। ਗੁਪਾਲ=ਪਰਮਾਤਮਾ। ਰਮਈਆ ਕੰਠਿ ਮਿਲੁ=ਪ੍ਰਭੂ ਦੇ ਗਲ ਲਗਾਂ। ਚੂਕਹਿ=ਦੂਰ ਹੋ ਜਾਣ। ਸਰਬ ਜੰਜਾਲ=ਸਾਰੇ ਧੰਧੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜੁਲਾਹਾ ਜਾਤੀ (ਜੀਵ ਦਾ) ਕੀ ਵਿਗਾੜ ਸਕਦੀ ਹੈ ਜਦ ਕਿ ਹਿਰਦੇ ਵਿਚ ਹਰੀ ਵਸ ਰਿਹਾ ਹੈ। ਕਬੀਰ (ਜੀ ਕਹਿੰਦੇ ਹਨ ਹੇ ਮਨ! ਤੂੰ) ਪ੍ਰਭੂ ਦੇ ਗਲ ਲੱਗ (ਜਿਸ ਦੇ ਫਲ ਸਰੂਪ) ਸਾਰੇ ਧੰਧੇ ਦੂਰ ਹੋ ਜਾਣ।੮੨।

## ਸਾਰਥਕ ਵੀਚਾਰ

ਕਈ ਲੋਕ ਸਮਝਦੇ ਹਨ ਕਿ ਪ੍ਰਭੂ ਦੇ ਮਿਲਾਪ ਵਿਚ ਨੀਵੀਂ ਜਾਤ ਰੁਕਾਵਟ ਪਾਂਦੀ ਹੈ ਪਰ ਇਹ ਐਵੇਂ ਢਹਿੰਦੀ ਕਲਾ ਵਾਲੇ ਮਨੋਕਲਪਿਤ ਵੀਚਾਰ ਹਨ। ਪ੍ਰਭੂ ਦੇ ਪਿਆਰਿਆਂ ਦੇ ਜਾਤ ਵਰਨ ਤੋਂ ਅਤੀਤ ਹੋ ਗਏ। ਮਨ ਵਿਚ ਜਦੋਂ ਗੁਪਾਲ ਵਸ ਗਿਆ ਫਿਰ ਕਿਸੇ ਗੱਲ ਦੀ ਕਮੀ ਨਹੀਂ ਰਹਿ ਗਈ। ਗੁਰੂ ਪਾਤਿਸ਼ਾਹ ਜੀ ਲੋਕਾਂ ਦਾ ਇਹ ਭਰਮ ਕਢਣ ਹਿਤ ਹੀ ਇਹ ਬਚਨ ਉਚਾਰੇ ਹਨ:–

੧. ਜਾਤਿ ਬਰਨ ਕੁਲ ਸਹਸਾ ਚੂਕਾ, ਗੁਰਮਤਿ ਸਬਦਿ ਬੀਚਾਰੀ॥ [ਪੰਨਾ ੧੧੯੮

੨. ਊਆ ਤੇ ਊਤਮੁ ਗਨਉ ਚੰਡਾਲਾ॥
ਨਾਨਕ, ਜਿਹ ਮਨਿ ਬਸਹਿ ਗੁਪਾਲਾ॥ [ਪੰਨਾ ੨੫੩

**ਕਬੀਰ, ਐਸਾ ਕੋ ਨਹੀ, ਮੰਦਰੁ ਦੇਇ ਜਰਾਇ ॥**
**ਪਾਂਚਉ ਲਰਿਕੇ ਮਾਰਿ ਕੈ, ਰਹੈ ਰਾਮ ਲਿਉ ਲਾਇ ॥ ੮੩ ॥**

**ਪਦ ਅਰਥ:** ਕੋ=ਕੋਈ। ਮੰਦਰੁ=ਘਰ। ਦੇਇ ਜਰਾਇ=ਸਾੜ ਦੇਵੇ। ਪਾਂਚਉ ਲਰਿਕੇ=ਪੰਜੇ ਲੜਕੇ (ਭਾਵ ਕ੍ਰੋਧ ਆਦਿ)। ਲਿਉ ਲਾਇ=ਲਿਵ ਲਾ ਕੇ।

**ਅਰਥ:** ਕਬੀਰ, ਅਜਿਹਾ ਕੋਈ ਨਹੀਂ ਹੈ (ਜੋ ਸਰੀਰ ਰੂਪੀ) ਘਰ ਨੂੰ ਸਾੜ ਦੇਵੇ, (ਅਰਥਾਤ ਕਾਮ ਆਦਿਕ) ਪੰਜ ਪੁਤਰਾਂ ਨੂੰ ਮਾਰ ਕੇ ਰਾਮ ਨਾਲ (ਆਪਣੀ) ਲਿਵ ਲਾਈ ਰਖੇ।੮੩।

## ਸਾਰਥਕ ਵੀਚਾਰ

ਦੇਹ ਅਭਿਮਾਨ ਨੂੰ ਬ੍ਰਹਮ ਗਿਆਨ ਦੀ ਅੱਗ ਨਾਲ ਸਾੜ ਕੇ ਪੰਜ ਕਾਮਾਦਿਕ ਪੁਤਰਾਂ ਨੂੰ ਨਾਸ਼ ਕਰਕੇ ਪਰਮਾਤਮਾ ਵਿਚ ਆਪਣੀ ਲਿਵ ਲਾਈ ਰਖੇ। ਪੰਜਾਂ ਨੂੰ ਸਰੀਰ ਚੋਂ ਕਢਣ ਲਈ ਬੜੀ ਕਠਿਨ ਘਾਲਣਾ

ਘਾਲਣੀ ਪੈਂਦੀ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:-

**ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨੁ ਬਲੀ ਰੇ ॥**

**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ ॥** [ਪੰਨਾ ੪੦੪

ਇਹੋ ਜਿਹੇ ਵਿਰਲੇ ਸੇਵਕ ਜਨ ਹਨ ਜਿਨ੍ਹਾਂ ਨੇ ਇਨ੍ਹਾਂ ਵਿਸ਼ਿਆਂ ਉਤੇ ਫਤਿਹ ਪਾਈ ਹੈ।

**ਕਬੀਰ, ਐਸਾ ਕੋ ਨਹੀ, ਇਹੁ ਤਨੁ ਦੇਵੈ ਫੂਕਿ ॥**

**ਅੰਧਾ ਲੋਗੁ ਨ ਜਾਨਈ, ਰਹਿਓ ਕਬੀਰਾ ਕੂਕਿ ॥ ੮੪ ॥**

**ਪਦ ਅਰਥ:** ਦੇਵੈ ਫੂਕਿ=ਸਾੜ ਦੇਵੇ। ਅੰਧਾ ਲੋਗੁ=ਅਗਿਆਨੀ ਜਗਤ। ਨ ਜਾਨਈ=ਨਹੀਂ ਸਮਝਦਾ ਹੈ। ਰਹਿਓ ਕਬੀਰਾ ਕੂਕਿ=ਕਬੀਰ ਕੂਕ (ਦੁਹਾਈ) ਦੇ ਕੇ ਆਖ ਰਿਹਾ ਹੈ।

**ਅਰਥ:** ਕਬੀਰ, ਅਜਿਹਾ ਕੋਈ ਨਹੀਂ ਦਿਸਦਾ ਜਿਹੜਾ ਇਸ ਸਰੀਰ ਨੂੰ ਸਾੜ ਦੇਵੇ (ਭਾਵ ਹੰਗਤਾ ਤੇ ਅਗਿਆਨਤਾ ਤਿਆਗ ਦੇਵੇ)। (ਪਰ) ਅਗਿਆਨੀ ਜਗਤ ਇਸ (ਗਲ ਨੂੰ) ਸਮਝਦਾ ਹੀ ਨਹੀਂ ਹੈ। ਕਬੀਰ (ਤਾਂ ਆਪਣੇ ਵਲੋਂ) ਕੂਕ ਕੂਕ ਕੇ (ਦੁਹਾਈ ਦੇ) ਰਿਹਾ ਹੈ।੮੪।

## ਸਾਰਥਕ ਵੀਚਾਰ

ਪਿਛਲੇ ਸਲੋਕ ਵਾਂਗ ਹਰੀ ਪ੍ਰਭੂ ਨਾਲ ਲਿਵ ਲਾਉਣ ਵਾਲੀ ਭਾਵਨਾ ਨੂੰ ਫਿਰ ਦੁਹਰਾਇਆ ਹੈ। ਕਾਮ, ਕ੍ਰੋਧ ਆਦਿ ਤੋਂ ਛੁਟਕਾਰਾ ਪਾਣ ਲਈ ਤੁਸੀਂ ਕਿਤਨੀ ਦੁਹਾਈ ਦਿੰਦੇ ਰਹੋ, ਅਗਿਆਨੀ ਲੋਕ ਸੁਣਦੇ ਹੀ ਨਹੀਂ। ਗਿਆਨ-ਚਖਸ਼ੂਆਂ ਤੋਂ ਬਿਨਾ ਮਾਨੋ ਅੰਨ੍ਹੇ ਹਨ ਕਿਉਂਕਿ ਉਹ ਸਭ ਕੁਝ ਵੇਖਦੇ ਹੋਏ ਫਿਰ ਭੀ ਵਿਸ਼ੇ ਵਿਕਾਰਾਂ ਵਿਚ ਖੁੱਭੇ ਹੋਏ ਹਨ।

**ਕਬੀਰ, ਸਤੀ ਪੁਕਾਰੈ ਚਿਹ ਚੜੀ, ਸੁਨੁ ਹੋ ਬੀਰ ਮਸਾਨ ॥**

**ਲੋਗੁ ਸਬਾਇਆ ਚਲਿ ਗਇਓ, ਹਮ ਤੁਮ ਕਾਮੁ ਨਿਦਾਨ ॥ ੮੫ ॥**

**ਪਦ ਅਰਥ:** ਸਤੀ=ਉਹ ਇਸਤ੍ਰੀ ਜੋ ਆਪਣੇ ਪਤੀ ਨਾਲ ਚਿਖਾ ਤੇ ਸੜਦੀ ਹੈ। ਪੁਕਾਰੈ=ਪੁਕਾਰਦੀ, ਆਖਦੀ ਹੈ। ਚਿਹ ਚੜੀ=ਚਿਖਾ ਤੇ ਚੜ੍ਹੀ ਹੋਈ। ਹੋ ਬੀਰ ਮਸਾਨ=ਹੇ ਮਸਾਣਾ ਤੇ ਪਹੁੰਚੇ ਵੀਰੋ!। ਲੋਗੁ ਸਬਾਇਆ=ਸਾਰਾ ਲੋਕ। ਚਲਿ ਗਇਓ=(ਸੰਸਾਰ ਛੱਡ ਕੇ) ਚਲਾ ਗਿਆ ਹੈ। ਮੇਰਾ ਤੇ ਤੁਹਾਡਾ ਅੰਤ ਇਹੋ ਕੰਮ ਹੈ।

**ਅਰਥ:** ਕਬੀਰ, ਚਿਖਾ ਤੇ ਚੜ੍ਹੀ ਹੋਈ ਸਤੀ (ਹੋਣ ਵਾਲੀ ਇਸਤ੍ਰੀ) ਪੁਕਾਰ ਪੁਕਾਰ ਕੇ ਆਖਦੀ ਹੈ ਕਿ ਹੇ ਮਸਾਣਾ ਵਿਚ ਆਏ ਵੀਰੋ ਸੁਣੋ! ਕਿ ਸਾਰਾ ਲੋਕ ਚਲਾ ਗਿਆ (ਭਾਵ ਮਰ ਗਿਆ) ਹੈ, ਅੰਤ ਸਾਡਾ ਤੇ ਤੁਹਾਡਾ ਕੰਮ ਭੀ ਇਥੇ ਹੀ ਪਏਗਾ (ਭਾਵ ਚਿੱਖਾ ਵਿਚ ਸੜਨਾ ਪਵੇਗਾ)।੮੫।

## ਸਾਰਥਕ ਵੀਚਾਰ

ਭਾਈ ਵੀਰ ਸਿੰਘ ਜੀ ਨੇ ਇਸ ਸਲੋਕ ਦੀ ਬਹੁਰੰਗੀ ਭਾਵਕ ਵਿਆਖਿਆ ਇਉਂ ਕੀਤੀ ਹੈ:-

"ਸਤੀ ਆਪਣੇ ਵਾਕਾਂ ਥੋਂ ਇਹ ਦ੍ਰਿੜ੍ਹ ਕਰਾਉਂਦੀ ਹੈ, ਹੇ ਭਾਈਓ! ਸਾਰਾ ਸੰਸਾਰ ਮਸਾਣ ਭੂਮੀ ਵਿਚ ਹੀ ਆ ਆ ਕੇ ਤੁਰ ਗਿਆ, ਹੁਣ ਮੈਂ ਚਲੀ ਹਾਂ ਅਜ ਤੁਸੀਂ ਤਮਾਸ਼ਾ ਦੇਖ ਕੇ ਘਰੋਂ ਘਰੀ ਜਾ ਸਵੋਂਗੇ, ਪਰ ਓੜਕ ਤੁਸਾਂ ਇਥੇ ਹੀ ਆਉਣਾ ਹੈ। ਅਸਲ ਬਸਤੀ ਇਸੇ ਨੂੰ ਜਾਣੋਂ, ਆਪਣੇ ਘਰਾਂ ਵਿਖੇ ਖਚਿਤ ਹੋ ਕੇ ਮਰਨਾ ਨਾ ਭੁਲਾ ਬੈਠੋ।

ਦੂਜਾ ਅਰਥ ਇਹ ਭੀ ਕਰਦੇ ਹਨ, ਸਤੀ, ਸਤਵਾਦੀ ਪੁਰਖ ਜਿਸਨੂੰ ਚੌਥੀ ਭੂਮਿਕਾ ਦੀ (ਚਿਹ) ਰੰਗਣ ਚੜ੍ਹੀ ਹੋਈ ਹੈ ਪੁਕਾਰਦਾ ਹੈ, ਹੇ ਬੀਰ ਮਸਾਣੋ! (ਰਬ ਵੱਲੋਂ ਮੁਰਦਿਓ), ਲੋਕ ਚਲੇ ਜਾਂਦੇ ਹਨ ਇਹ (ਹਮਤੁਮ) ਮੈਂ ਤੂੰ ਦਾ ਕੰਮ ਮੂਰਖਾਂ ਦਾ ਹੈ ਇਸਨੂੰ ਛੱਡ ਕੇ ਰੱਬ ਵਲ ਮੁੜੋ।

ਇਉਂ ਭੀ ਭਾਵ ਦੱਸਦੇ ਹਨ, ਕਿ ਜਿਸ ਵੇਲੇ ਤਮਾਸ਼ਾ ਦੇਖਣ ਆਏ ਲੋਕੀ ਘਰੋਂ ਘਰੀ ਚਲੇ ਗਏ ਉਸ ਵੇਲੇ ਸਤੀ ਮਸਾਣ ਦੇ ਬੀਰਾਂ ਨੂੰ ਕਹਿੰਦੀ ਹੈ। ਤੰਤ੍ਰ ਮਤ ਵਾਲੇ ਯੋਗਨੀਆਂ ਤੇ ਬੀਰ ਆਦਿ ਗੁਪਤ ਸ੍ਰਿਸ਼ਟੀ ਦੇ ਜੀਵ ਮੰਨਦੇ ਹਨ। ਸੋ ਮਸਾਣ ਦੇ ਬੀਰਾਂ ਨੂੰ ਸਤੀ ਕਹਿੰਦੀ ਹੈ, ਕਿ ਸਭ ਲੋਕ ਚਲੇ ਗਏ ਅੰਤ ਮੈਨੂੰ ਤੁਹਾਡੇ ਨਾਲ ਕੰਮ ਪਿਆ। ਅਰਥਾਤ ਕਬੀਰ ਜੀ ਲੋਕਾਂ ਨੂੰ ਸਤੀ ਦਾ ਸੰਕਲਪ ਦਸਦੇ ਹੋਏ ਇਹ ਉਪਦੇਸ਼ ਕਰਦੇ ਹਨ ਕਿ ਜਿਕੁਰ ਤੁਸੀਂ ਤਮਾਸ਼ਾ ਦੇਖਣੇ ਗਏ ਸੀ, ਪਰ ਸਤੀ ਤੁਹਾਡੇ ਤਮਾਸ਼ੇ ਨੂੰ ਨਹੀਂ ਦੇਖਦੀ ਸੀ, ਤੁਸੀਂ ਦਿੱਸਦੇ ਸਾਓ ਪਰ ਉਸ ਲਈ ਦਿੱਸਣੇ ਤੁੱਲ ਨਹੀਂ ਸਾਓ, ਉਸ ਦੀ ਸੁਰਤ ਮਸਾਣਾਂ ਦੇ ਬੀਰਾਂ ਵਲ ਸੀ, ਕਿ ਇਨ੍ਹਾਂ ਦਿੱਸਦੇ ਲੋਕਾਂ ਨਾਲ ਤਾਂ ਮੈਂ ਤਿਨਕਾ ਤੜ ਚੁਕੀ, ਇਨ੍ਹਾਂ ਨਾਲ ਕੀ ਪ੍ਰਯੋਜਨ? ਹੁਣ ਤਾਂ ਮੇਰਾ ਕੰਮ ਬੀਰ ਮਸਾਣਾਂ ਨਾਲ ਹੈ ਜਿਨ੍ਹਾਂ ਵਿਚ ਵਸਣਾ ਹੈ। ਤਿਸੀ ਪ੍ਰਕਾਰ ਸੰਸਾਰ ਤੋਂ ਉਪ੍ਰਾਮ ਹੋਏ ਬਾਉਲੇ ਦਿਸਦੇ ਸੰਤ ਨੂੰ ਕੋਈ ਤਮਾਸ਼ਾ ਸਮਝ ਕੇ ਦੇਖਦੇ ਹਨ, ਲੋਕਾਂ ਲਈ ਉਹ ਤਮਾਸ਼ਾ ਹੈ, ਪਰ ਉਸਦੀ ਸੁਰਤ ਆਪਣੇ ਸ੍ਵੈ-ਰੂਪ ਵਿਚ ਲੀਨ ਹੈ। ਉਹ ਲੋਕਾਂ ਨੂੰ ਨਹੀਂ ਦੇਖਦਾ, ਕਿਉਂਕਿ ਸਤੀ ਦੇ ਤਮਾਸ਼ੇ ਵਤ ਲੋਕਾਂ ਚਲੇ ਜਾਣਾ ਹੈ ਉਨ੍ਹਾਂ ਨੇ ਲਿਵ ਉਥੇ ਜੋੜੀ ਹੈ ਜਿਥੇ ਉਨ੍ਹਾਂ ਨੇ ਆਪਣਾ ਅੰਤ ਪ੍ਰਯੰਤ ਨਿਬਾਹੁਣਾ ਹੈ।

**ਕਬੀਰ, ਮਨੁ ਪੰਖੀ ਭਇਓ, ਉਡਿ ਉਡਿ ਦਹਦਿਸ ਜਾਇ ॥**
**ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ ॥ ੮੬ ॥**

**ਪਦ ਅਰਥ:** ਪੰਖੀ=ਪੰਛੀ। ਉਡਿ ਉਡਿ=ਉਡ ਉਡ ਕੇ। ਦਹਦਿਸ ਜਾਇ=ਦਸਾਂ ਦਿਸਾਂ ਵਲ ਜਾਂਦਾ ਹੈ। ਜੈਸੀ=ਜਿਹੋ ਜਿਹੀ। ਤੈਸੋ=ਉਹੋ ਜਿਹੀ।

**ਅਰਥ:** ਕਬੀਰ, ਮਨ ਪੰਛੀ ਬਣ ਰਿਹਾ ਹੈ (ਅਤੇ) ਉਡ ਉਡ ਕੇ ਦਸਾਂ ਦਿਸ਼ਾਂ ਵਲ ਜਾਂਦਾ ਹੈ। ਜਿਹੜਾ (ਮਨੁੱਖ) ਜਿਹੋ ਜਿਹੀ ਸੰਗਤ ਨੂੰ ਮਿਲਦਾ ਹੈ, ਉਹ ਉਹੋ ਜਿਹਾ ਫਲ ਖਾਂਦਾ ਹੈ।

## ਸਾਰਥਕ ਵੀਚਾਰ

ਮਨ ਇਕ ਥਾਂ ਤੇ ਟਿਕ ਕੇ ਨਹੀਂ ਬੈਠਦਾ, ਸੰਕਲਪਾਂ ਵਿਕਲਪਾਂ ਦੀ ਪੂਰਤੀ ਲਈ ਦਸਾਂ ਪਾਸੇ ਉਡਾਰੀ ਮਾਰਦਾ ਰਹਿੰਦਾ ਹੈ। ਜਿਹੋ ਜਿਹੀ ਸੰਗਤ ਨੂੰ ਮਨੁੱਖ ਮਿਲਦਾ ਹੈ, ਉਸ ਨੂੰ ਉਹੋ ਜਿਹਾ ਫਲ ਪ੍ਰਾਪਤ ਹੁੰਦਾ ਹੈ। ਚੋਰਾਂ (ਤਸਕਰਾਂ) ਦੀ ਸੰਗਤ ਨਾਲ ਜੇਹਲ ਤੇ ਫਾਂਸੀ ਹੀ ਨਸੀਬ ਹੁੰਦੀ ਹੈ। ਸਾਧੂ ਜਨਾ ਦੀ ਸੰਗਤ ਨਾਲ ਲੋਕ ਪਰਲੋਕ ਦੇ ਸਾਰੇ ਸੁਖ ਮਿਲਦੇ ਹਨ। ਸੁਖ ਦੁਖ ਦਾ ਭੋਗ ਸੰਗਤ ਨਾਲ ਪ੍ਰਭਾਵਤ ਹੁੰਦਾ ਹੈ।

**ਕਬੀਰ, ਜਾ ਕਉ ਖੋਜਤੇ, ਪਾਇਓ ਸੋਈ ਠਉਰੁ ॥**
**ਸੋਈ ਫਿਰਿ ਕੈ ਤੂ ਭਇਆ, ਜਾ ਕਉ ਕਹਤਾ ਅਉਰੁ ॥੮੭॥**

**ਪਦ ਅਰਥ:** ਖੋਜਤੇ=ਖੋਜਦੇ, ਲਭਦੇ ਹਨ। ਠਉਰੁ=ਥਾਂ, ਟਿਕਾਣਾ, ਆਸਰਾ। ਸੋਈ=ਓਹੀ। ਫਿਰਿ ਕੈ=ਬਦਲ ਕੇ। ਤੂ ਭਇਆ=ਤੂੰ (ਉਸ ਦਾ ਰੂਪ) ਬਣ ਗਿਆ ਹੈਂ। ਜਾ ਕਉ=ਜਿਸ ਨੂੰ। ਕਹਤਾ ਅਉਰੁ=ਹੋਰ (ਦੂਜਾ, ਆਪਣੇ ਨਾਲੋਂ ਵਖਰਾ) ਆਖਦਾ ਸੈਂ।

**ਅਰਥ:** ਕਬੀਰ, ਜਿਸ ਨੂੰ ਖੋਜਦੇ (ਲਭਦੇ) ਸਾਂ, ਉਹ ਟਿਕਾਣਾ ਮਿਲ ਗਿਆ ਹੈ, (ਹੇ ਮਨ! ਪਹਿਲਾਂ) ਜਿਸ ਨੂੰ ਤੂੰ ਹੋਰ ਆਖਦਾ ਸੀ, ਉਲਟ ਕੇ (ਬਦਲ) ਕੇ ਤੂੰ ਉਹੀ ਹੋ ਗਿਆ ਹੈਂ।੮੭।

## ਸਾਰਥਕ ਵੀਚਾਰ

ਪਰੀਪੂਰਨ ਪਰਮਾਤਮਾ ਹਿਰਦੇ ਵਿਚ ਹੀ ਹੈ ਪਰ ਜੀਵ ਉਸਨੂੰ ਜੰਗਲਾਂ ਵਿਚ ਤੇ ਤੀਰਥਾਂ ਉਤੇ ਢੂੰਡਦਾ ਫਿਰਦਾ ਹੈ। ਜਦੋਂ ਸਤਿਸੰਗਤ ਮਿਲਦੀ ਹੈ ਤਾਂ ਤਬਦੀਲੀ ਆ ਜਾਂਦੀ ਹੈ। ਭਗਤੀ ਦੇ ਫਲਸਰੂਪ ਉਹ ਪ੍ਰਭੂ ਆਪਣੇ ਅੰਦਰ ਹੀ ਦਿਸਣ ਲਗ ਪੈਂਦਾ ਹੈ। ਜਿਸ ਨੂੰ ਜੀਵ ਹੋਰ (ਦੂਜਾ) ਆਖਦਾ ਤੇ ਭਟਕਦਾ ਸੀ, ਸ੍ਵੈ-ਸਰੂਪ ਦਾ ਪਤਾ ਲਗ ਜਾਦਾ ਹੈ। ਫਿਰ ਮਨ ਨੂੰ ਗੁਰੂ ਦੇ ਉਪਦੇਸ਼ ਨਾਲ ਟਿਕਾਂਦਾ ਹੈ:–

**ਕਾਹੇ ਰੇ, ਬਨ ਖੋਜਨ ਜਾਈ ॥**

**ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥** [ਪੰਨਾ ੬੮੪

ਸੋ, ਇਹ ਸਤਿਸੰਗਤ ਦੇ ਪ੍ਰਤਾਪ ਦਾ ਫਲ ਹੈ।

**ਕਬੀਰ ਮਾਰੀ ਮਰਉ ਕੁਸੰਗ ਕੀ, ਕੇਲੇ ਨਿਕਟਿ ਜੁ ਬੇਰਿ ॥**

**ਉਹ ਝੂਲੈ ਉਹ ਚੀਰੀਐ, ਸਾਕਤ ਸੰਗੁ ਨ ਹੇਰਿ ॥ ੮੮ ॥**

**ਪਦ ਅਰਥ:** ਮਾਰੀ=ਮਾਰੀ ਹੋਈ। ਮਰਉ=ਮਰ ਰਹੀ ਹਾਂ। ਕੁਸੰਗ ਕੀ=ਕੁਸੰਗਤ ਦੀ। ਕੇਲੇ ਨਿਕਟਿ=ਕੇਲੇ ਦੇ (ਬੂਟੇ) ਨਾਲ। ਬੇਰਿ=ਬੇਰੀ ਦਾ (ਦਰਖਤ)। ਉਹ ਝੂਲੈ=ਉਹ (ਬੇਰ) ਝੂਲਦੀ ਹੈ। ਉਹ ਚੀਰੀਐ=ਉਹ (ਕੇਲਾ) ਚੀਰਿਆ ਜਾਂਦਾ ਹੈ। ਸਾਕਤ ਸੰਗਿ=ਰਬ ਤੋਂ ਵੇਮੁਖ ਦੀ ਸੰਗਤ। ਨ ਹੇਰਿ=ਨਾ ਵੇਖ।੮੮।

**ਅਰਥ:** ਕਬੀਰ, (ਮੈਂ) ਕੁਸੰਗਤ ਦੀ ਮਾਰੀ ਹੋਈ ਮਰ ਰਹੀ ਹਾਂ, ਜਿਵੇਂ ਕੇਲੇ ਦੇ ਕੋਲ (ਨੇੜੇ) ਬੇਰੀ (ਹੁੰਦੀ ਹੈ)। ਉਹ (ਬੇਰੀ) ਝੂਲਦੀ ਹੈ, ਉਹ (ਕੇਲਾ) ਚੀਰਿਆ ਜਾਂਦਾ ਹੈ (ਇਸ ਲਈ ਹੇ ਮਨੁਖ! ਤੂੰ ਵੀ) ਸਾਕਤ (ਰਬ ਤੋਂ ਵੇਮੁਖ ਦੀ) ਸੰਗਤ ਵਲ ਨਾ ਵੇਖ (ਸਾਕਤ ਦੀ ਸੰਗਤ ਕੀਤਿਆਂ ਦੁਖ ਹੀ ਮਿਲਦਾ ਹੈ)।੮੮।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਕੁਸੰਗਤ ਤਿਆਗਣ ਦਾ ਉਪਦੇਸ਼ ਦਿਤਾ ਹੈ। ਕੇਲੇ ਦੇ ਨੇੜੇ ਬੇਰੀ ਦਾ ਦਰਖਤ ਹੋਣ ਨਾਲ ਜੋ ਹਾਲਤ ਕੇਲੇ ਦੀ ਹੁੰਦੀ ਹੈ, ਦ੍ਰਿਸ਼ਟਾਂਤ ਵਜੋਂ ਦਸੀ ਹੈ। ਜਦੋਂ ਤੇਜ਼ ਹਵਾ ਚਲਦੀ ਹੈ ਤਾਂ ਬੇਰੀ ਝੂਲਦੀ ਹੈ ਤਾਂ ਕੇਲਾ ਚੀਰਿਆ ਜਾਂਦਾ ਹੈ। ਇਸੇ ਤਰ੍ਹਾਂ ਸਾਕਤ ਦੀ ਕ੍ਰਿਆ ਦਾ ਕੁਸੰਗੀ-ਪ੍ਰਭਾਵ ਚੰਗੇ ਮਨੁੱਖ ਲਈ ਹਾਨੀਕਾਰਕ ਹੁੰਦਾ ਹੈ। ਇਸ ਲਈ ਸਾਕਤ ਦੀ ਸੰਗਤ ਕਰਨੀ ਸਦਾ ਹੀ ਦੁਖਦਾਈ ਹੈ।

**ਕਬੀਰ, ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ ॥**

**ਅਪਨੇ ਭਾਰਹਿ ਨ ਡਰੈ, ਆਗੈ ਅਉਘਟ ਘਾਟ ॥ ੮੯ ॥**

**ਪਦ ਅਰਥ:** ਭਾਰ ਪਰਾਈ=ਪਰਾਈ (ਪਾਪਾਂ ਦੀ) ਪੰਡ। ਸਿਰਿ ਚਰੈ=ਸਿਰ ਉਤੇ ਚੁਕੀ ਹੋਵੇ। ਚਲਿਓ ਚਾਹੈ ਬਾਟ=ਪੈਂਡਾ ਕਰਨਾ ਚਾਹੁੰਦਾ ਹੋਵੇ। ਅਪਨੇ ਭਾਰਹਿ=ਆਪਣੇ (ਪਾਪਾਂ ਦੇ) ਭਾਰ ਤੋਂ। ਨਾ ਡਰੈ=ਨਹੀਂ ਡਰਦਾ। ਆਗੈ=ਅਗੇ। ਅਉਘਟ ਘਾਟ=(ਬਿਖੜਾ) ਔਖਾ ਰਸਤਾ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਜਿਸ ਦੇ ਸਿਰ ਉਤੇ ਪਾਪਾਂ ਦੀ) ਪਰਾਈ ਪੰਡ ਚੁਕੀ ਹੋਵੇ (ਅਤੇ) ਉਹ (ਭਾਰ ਚੁਕ ਕੇ) ਰਸਤੇ ਤੇ ਚਲਨਾ ਚਾਹੁੰਦਾ ਹੋਵੇ (ਭਾਵ ਸਫ਼ਰ ਕਰਨਾ ਚਾਹੇ, ਵੇਖੋ ਕਿਤਨਾ ਬੇਸਮਝ ਜੀਵ) ਹੈ, ਆਪਣੇ ਭਾਰ ਤੋਂ ਨਹੀਂ ਡਰਦਾ (ਜਦੋਂ ਕਿ) ਅਗੇ (ਜਿਸ ਰਸਤੇ ਤੇ ਜਾਣਾ ਹੈ, ਉਹ ਵੀ ਬਹੁਤ ਬਿਖੜਾ) ਔਖਾ ਰਸਤਾ ਹੈ।੮੯।

## ਸਾਰਥਕ ਵੀਚਾਰ

ਕਬੀਰ ਜੀ ਕਿਸੇ ਪਖੰਡੀ ਦੀ ਦਸ਼ਾ ਦਾ ਵਰਣਨ ਕਰ ਰਹੇ ਹਨ। ਪਖੰਡੀ ਮਨੁੱਖ ਆਪਣੇ ਕੀਤੇ ਪਹਿਲੇ ਪਾਪਾਂ ਤੋਂ ਡਰਦਾ ਨਹੀਂ ਸਗੋਂ ਹੋਰ ਪੂਜਾ ਦਾ ਧਾਨ ਖਾ ਖਾ ਕੇ ਆਪਣੇ ਸਿਰ ਉਤੇ ਹੰਕਾਰ ਤੇ ਪਾਪਾਂ ਦੀ ਪੰਡ ਚੁਕੀ ਫਿਰਦਾ ਹੈ। ਇਸ ਨੂੰ 'ਆਗੇ ਅਉਘਟ ਘਾਟ' ਭੁਲੀ ਹੋਈ ਹੈ ਕਿ ਇਤਨਾ ਭਾਰ ਸਿਰ ਤੇ ਚੁਕ ਕੇ ਪੈਂਡਾ ਕਰਨਾ ਔਖਾ ਹੁੰਦਾ ਹੈ। ਇਸ ਲਈ ਮਨ ਵਿਚ ਰਬੀ-ਭੈ ਧਾਰਨ ਕਰਕੇ ਪਖੰਡ ਕਰਮਾਂ ਤੋਂ ਬਾਅਜ਼ ਆਉਣਾ ਚਾਹੀਦਾ ਹੈ। ਕਈ ਪਾਖੰਡੀ ਆਪਣੇ ਪਾਪ ਤਾਂ ਉਤਾਰ ਨਹੀਂ ਸਕਦੇ, ਦੂਜਿਆਂ ਨੂੰ ਐਵੇਂ ਨਸੀਹਤਾਂ ਦਿੰਦੇ ਰਹਿੰਦੇ ਹਨ:-

**ਕੁਲਹਾ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ ॥**
**ਚੂਹਾ ਖਡ ਨ ਮਾਵਈ, ਤਿਕਲ ਬੰਨੈ ਛਜ ॥** [ਪੰਨਾ ੧੨੮੬

**ਕਬੀਰ, ਬਨ ਕੀ ਦਾਧੀ ਲਾਕਰੀ, ਠਾਢੀ ਕਰੈ ਪੁਕਾਰ ॥**
**ਮਤਿ ਬਸਿ ਪਰਉ ਲੁਹਾਰ ਕੇ, ਜਾਰੈ ਦੂਜੀ ਬਾਰ ॥ ੯੦ ॥**

**ਪਦ ਅਰਥ:** ਬਨ ਕੀ=ਜੰਗਲ ਦੀ। ਦਾਧੀ=ਸੜੀ ਹੋਈ। ਲਾਕਰੀ=ਲਕੜੀ। ਠਾਢੀ=ਖੜੋਤੀ ਹੋਈ। ਮਤਿ=ਮਤਾਂ। ਬਸਿ=ਵਸ ਵਿਚ। ਪਰਉ=ਪੈ ਜਾਵਾਂ। ਜਾਰੈ=ਸਾੜ ਦੇਵੇ। ਦੂਜੀ ਬਾਰ=ਦੂਜੀ ਵਾਰ।

**ਅਰਥ:** ਕਬੀਰ, ਜੰਗਲ ਦੀ ਸੜੀ ਹੋਈ ਲਕੜੀ ਖੜੀ ਹੋਈ (ਦੁਖਾਂ ਦੀ ਭਰੀ ਹੋਈ) ਪੁਕਾਰ ਕਰਦੀ ਹੈ। ਮਤਾਂ ਕਿਤੇ ਲੁਹਾਰ ਦੇ ਵਸ ਪੈ ਜਾਵਾਂ (ਤੇ ਉਹ ਕਿਤੇ ਮੈਨੂੰ) ਦੂਜੀ ਵਾਰ ਸਾੜ ਦੇਵੇ।੯੦।

## ਸਾਰਥਕ ਵੀਚਾਰ

ਇਸ ਸਲੋਕ ਦੇ ਭਾਵਕ ਅਰਥ ਇਉਂ ਕੀਤੇ ਜਾਂਦੇ ਹਨ ਕਿ ਈਸ਼ਵਰੀ ਭਗਤੀ ਵਿਚ ਪ੍ਰੇਮ ਵਿਚ ਰਤੇ ਹੋਏ ਕਬੀਰ ਜੀ ਨੂੰ ਕਿਸੇ ਨੇ ਪੁਛਿਆ ਕਿ ਤੁਸੀਂ ਕੀ ਕਰ ਰਹੇ ਹੋ। ਤਾਂ ਕਬੀਰ ਜੀ ਨੇ ਦ੍ਰਿਸ਼ਟਾਂਤ ਵਜੋਂ ਆਪਣੀ ਦਸ਼ਾ ਸੁਣਾਈ। ਜਿਵੇਂ ਜੰਗਲ ਵਿਚ ਖੜੀ ਲਕੜ ਪੁਕਾਰ ਕਰਦੀ ਹੈ ਕਿ ਕੋਈ ਮੇਰੀ ਸਹਾਇਤਾ ਕਰੇ। ਉਸੇ ਤਰ੍ਹਾਂ ਮੈਂ ਜਨਮ ਮਰਨ ਦੇ ਦੁੱਖ ਤੋਂ ਸਤਾਇਆ ਹੋਇਆ ਪ੍ਰਭੂ ਅਗੇ ਬੇਨਤੀ ਕਰਦਾ ਹਾਂ 'ਹੇ ਪ੍ਰਭੂ! ਮੇਰੇ ਤੇ ਦਇਆ ਕਰੋ, ਬਚਾਅ ਲਵੋ। ਮਤਾਂ ਮੈਨੂੰ ਜਮ ਰੂਪੀ ਲੁਹਾਰ ਕਿਤੇ ਦੂਜੀ ਵਾਰ ਨਾ ਸਾੜ ਦੇਵੇ ਭਾਵ ਨਰਕ ਵਿਚ ਨਾ ਪਾ ਦੇਵੇ।'

**ਕਬੀਰ, ਏਕ ਮਰੰਤੇ ਦੁਇ ਮੂਏ, ਦੋਇ ਮਰੰਤਹ ਚਾਰਿ ॥**
**ਚਾਰਿ ਮਰੰਤਹ ਛਹ ਮੂਏ, ਚਾਰਿ ਪੁਰਖ ਦੁਇ ਨਾਰਿ ॥ ੯੧ ॥**

**ਪਦ ਅਰਥ:** ਮਰੰਤੇ=ਮਰਨ ਦਾ। ਦੁਇ ਮੂਏ=ਦੋ ਮੋਏ। ਮਰੰਤਹ=ਮਰਦਿਆਂ। ਛਹ=ਛੀ। ਨਾਰਿ=ਨਾਰੀਆਂ।

**ਅਰਥ:** ਕਬੀਰ ਇਕ ਦੇ ਮਰਨ ਨਾਲ ਦੋ ਮਰ ਗਏ, ਦੋ ਦੇ ਮਰਦਿਆਂ ਚਾਰ ਮਰ ਗਏ। ਚਾਰਾਂ ਦੇ ਮਰਦਿਆਂ ਛੇ ਮਰ ਗਏ (ਇਨ੍ਹਾਂ ਵਿਚ) ਚਾਰ ਪੁਰਖ ਤੇ ਦੋ ਨਾਰੀਆਂ ਸਨ (ਭਾਵਕ ਅਰਥ ਅਗੇ ਪੜ੍ਹੋ)।੯੧।

## ਅਰਥ ਭੇਦ ਅਤੇ ਨਿਰਣੈ

**ਕਬੀਰ ਏਕ ਮਰੰਤੇ ਦੁਇ ਮੂਏ, ਦੋਇ ਮਰੰਤਹ ਚਾਰਿ ॥**
**ਚਾਰਿ ਮਰੰਤਹ ਛਹ ਮੂਏ, ਚਾਰਿ ਪੁਰਖ ਦੁਇ ਨਾਰ ॥੯੧॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਏਕ ਹੰਕਾਰ ਕੇ ਮਰਨੇ ਤੇ ਰਾਗ ਔ ਦ੍ਵੈਖ ਏਹ ਦੋਵੇਂ ਮਰ ਗਏ, ਇਨ ਦੋਨੋ ਕੇ ਮਰਨੇ ਤੇ ਕਾਮ ਕ੍ਰੋਧ, ਲੋਭ, ਮੋਹ ਇਹ ਚਾਰੋ ਮਰ ਜਾਤੇ ਭਏ।

ਇਨ ਚਾਰੋਂ ਕੇ ਮਰਨੇ ਤੇ ਜਨਮ ਮਰਨ ਹਰਖ ਸੋਕ ਇਹ ਚਾਰ ਪੁਰਸ਼ ਔਰ ਖੁਧਿਆ ਪਿਆਸ ਦੋ ਨਾਰੀਆਂ ਇਹ ਛੈ ਮਰ ਜਾਤੇ ਭਏ ਵਾ ਏਕ ਵਿਸ਼ੇ ਰਾਗ ਕੇ ਮਰਨੇ ਤੇ ਦੂਸਰਾ ਦ੍ਵੈਖ ਭੀ ਮਰ ਗਿਆ। ਇਨ ਦੋਨੋਂ ਕੀ ਮ੍ਰਿਤ ਸੇ ਸੁਖ ਦੁਖ ਮਰੇ। ਇਨ ਚਾਰੋਂ ਸਾਥ ਆਸਾ-ਤ੍ਰਿਸ਼ਨਾ ਰੂਪ ਦੋ ਨਾਰੀ ਐਸੇ ਛੈ ਮ੍ਰਿਤ ਹੋਤੇ ਭਏ ਅਰਥਾਤ ਦੂਰ ਹੋਤੇ ਭਏ। [ਫ.ਸ.

੨. ਕਬੀਰ ਜੀ ਦੇ ਸਾਮ੍ਹਣੇ ਇਕ ਵੇਰ ਸ਼ਿਕਾਰੀ ਨੇ ਇਕ ਹਿਰਨੀ ਨੂੰ ਮਾਰਿਆ ਜਿਸ ਦੇ ਪੇਟ ਵਿਚ ਦੋ ਬੱਚੇ ਸਨ। ਇਹ ਦੋਵੇਂ ਮਰ ਗਏ। ਫਿਰ ਉਸ ਹਿਰਨੀ ਦਾ ਸੰਗੀ ਹਿਰਨ ਆਇਆ, ਉਸ ਨੂੰ ਭੀ ਸ਼ਿਕਾਰੀ ਨੇ ਮਾਰ ਦਿੱਤਾ। ਸ਼ਿਕਾਰੀ ਆਪ ਭੀ ਸੱਪ ਦੇ ਡੰਗਣ ਨਾਲ ਮਰ ਗਿਆ। ਉਸ ਦੇ ਵਿਜੋਗ ਵਿਚ ਉਸ ਦੀ ਵਹੁਟੀ ਭੀ ਮਰ ਗਈ। ਇਸ ਤਰ੍ਹਾਂ ਨਾਲ ੪ ਨਰ ਤੇ ੨ ਮਾਦਾ ਜੀਵ ਘਾਤ ਹੋਏ।

ਅੰਤਰੀਵ ਭਾਵ ਇਹ ਹੈ ਕਿ ਮਨ ਨੇ ਪਹਿਲਾਂ ਹੰਗਤਾਂ ਨੂੰ ਮਾਰਿਆ, ਜਿਸ ਵਿਚੋਂ ਪੈਦਾ ਹੋਏ ਬਚੇ ਰਾਗ ਤੇ ਦ੍ਵੈਖ ਭੀ ਮਾਰੇ ਗਏ। ਫੇਰ ਹੰਗਤਾਂ ਦਾ ਸਾਥੀ ਹੰਕਾਰ ਭੀ ਮਾਰਿਆ ਗਿਆ। ਫੇਰ ਮੌਤ ਦੇ ਡਰ (ਸੱਪ) ਨੇ ਮਨ ਨੂੰ ਭੀ ਮਾਰ ਦਿਤਾ। ਅੰਤ ਮਨ ਦੀ ਸਾਥਣ ਜਨਮ ਮਰਨ ਦੀ ਆਸ਼ਾ ਭੀ ਚਲਾਣਾ ਕਰ ਗਈ। ਇਨ੍ਹਾਂ ਵਿਚ ਚਾਰ (ਮਨ, ਰਾਗ, ਦ੍ਵੈਖ, ਹੰਕਾਰ) ਨਰ ਹਨ ਅਤੇ ਦੋ (ਹੰਗਤਾ ਤੇ ਆਸ਼ਾ ਮਦੀਨ ਹਨ। [ਸ਼ਬਦਾਰਥ

੩. ਹੇ ਕਬੀਰ! (ਪ੍ਰਭੂ ਦੇ ਗੁਣ ਗਾਵਿਆਂ ਗੁਣਾਂ ਦਾ ਅੰਤ ਤਾਂ ਨਹੀਂ ਪੈ ਸਕਦਾ ਪਰ ਇਸ ਸਿਫਤਿ-ਸਾਲਾਹ ਦੀ ਬਰਕਤ ਨਾਲ ਮਨ ਮਰ ਜਾਂਦਾ ਹੈ 'ਮਨ' ਵਿਕਾਰਾਂ ਵਲੋਂ ਹਟ ਜਾਂਦਾ ਹੈ। ਇਸ ਇਕ ਮਨ ਦੇ ਮਰਨ ਨਾਲ ਇਕ ਹੋਰ ਭੀ ਮਰਿਆ ਜਾਤਿ-ਅਭਿਮਾਨ, ਤੇ ਕੁਲ ਦੋ ਮਰ ਗਏ- ਮਨ ਅਤੇ ਜਾਤਿ ਅਭਿਮਾਨ। ਫਿਰ ਦੋ ਹੋਰ ਮਰੇ- ਦੇਹ ਅਧਿਆਸ ਅਤੇ ਤ੍ਰਿਸ਼ਨਾ, ਕੁਲ ਚਾਰ ਹੋ ਗਏ। ਦੋ ਹੋਰ ਮਰੇ- ਕੁਸੰਗ ਅਤੇ ਨਿੰਦਾ, ਤੇ ਇਹ ਸਾਰੇ ਛੇ ਹੋ ਗਏ, ਚਾਰ ਪੁਲਿੰਗ (ਪੁਰਖ) ਅਤੇ ਦੋ ਇਸਤ੍ਰੀ ਲਿੰਗ 'ਨਾਰਿ)। [ਦਰਪਣ

**ਨਿਰਣੈ:** ਗੁਰਬਾਣੀ ਵਿਚ ਜਿਥੇ ਵੀ ਅਜਿਹੀ ਸ਼ਬਦਾਵਲੀ ਆਈ ਹੈ, ਟੀਕਾਕਾਰਾਂ ਦੇ ਅਰਥਾਂ ਤੇ ਵਿਆਖਿਆ ਵਿਚ ਇਕਸਾਰਤਾ ਦੀ ਅਣਹੋਂਦ ਹੈ। ਇਹ ਕਵਿਤਾ ਦਾ ਛਾਇਆਵਾਦੀ ਰੂਪ ਹੈ। ਇਸ ਦੀ ਸੌਖ੍ਹਾਂ ਆਨੇ ਵਿਆਖਿਆ ਤਾਂ ਭਗਤ ਕਬੀਰ ਜੀ ਆਪ ਹੀ ਕਰ ਸਕਦੇ ਹਨ ਬਾਕੀ ਜਿਥੋਂ ਤਕ ਵਿਦਵਾਨਾਂ ਦੀ ਬੁਧੀ

ਦੀ ਪਹੁੰਚ ਹੈ, ਹਰੇਕ ਨੇ ਆਪੋ ਆਪਣੀ ਬੁੱਧੀ ਅਨੁਸਾਰ ਅਰਥ ਕਰ ਦਿਤੇ ਹਨ। ਨਿਰਣਾਇਕ ਪਖੋਂ ਹੋਰਨਾਂ ਨਾਲੋਂ ਦਰਪਣ ਵਾਲੇ ਅਰਥ ਠੀਕ ਜਚਦੇ ਹਨ ਕਿਉਂਕਿ ਸਭ ਤੋਂ ਪਹਿਲਾਂ ਮਨ ਹੈ "ਮਨ ਮਰੈ ਧਾਤੁ ਮਰ ਜਾਇ" ਵਾਲਾ ਪਰਮਾਣ ਇਸ ਦਾ ਨਿਰਣਾ ਕਰਨ ਵਿਚ ਸਾਡੀ ਅਗਵਾਈ ਕਰਦਾ ਹੈ।

ਭਾਈ ਵੀਰ ਸਿੰਘ ਜੀ ਨੇ ਪ੍ਰਚਲਤ ਕਹਾਣੀ ਤਾਂ ਹੋਰ ਟੀਕਾਕਾਰਾਂ ਵਾਂਗੂੰ ਦਿਤੀ ਹੈ ਪਰ ਅੰਤਰੀਵ ਅਰਥ ਇਉਂ ਦਰਸਾਏ ਹਨ:-

ਇਕ ਹੰਕਾਰ ਦੇ ਮਰਦਿਆਂ ਦੋ ਰਾਗ ਦ੍ਵੈਖ ਮਰ ਗਏ, ਫੇਰ ਕਾਮ, ਕ੍ਰੋਧ, ਲੋਭ, ਮੋਹ ਨਾਸ਼ ਹੋ ਗਏ। ਫਲ ਇਹ ਹੋਇਆ ਕਿ ਛੀ ਜਨਮ, ਮਰਨ, ਹਰਖ, ਸ਼ੋਕ, ਛੁਧਾ, ਪਿਪਾਸਾ, ਛੀਨ ਹੋ ਗਏ। ਇਨ੍ਹਾਂ ਛੀਆਂ ਵਿਚੋਂ ਚਾਰ ਪੁਲਿੰਗ ਤੇ ਦੋ ਇਸਤ੍ਰੀਲਿੰਗ ਹਨ।

ਡਾ. ਭਾਈ ਜੋਧ ਸਿੰਘ ਜੀ ਨੇ ਅਹੰਕਾਰ, ਅਗਿਆਨ, ਰਾਗ, ਦ੍ਵੈਖ, ਚਾਰ ਪੁਰਸ਼, ਆਸਾ ਤੇ ਤ੍ਰਿਸ਼ਨਾ ਦੋ ਤੀਵੀਆਂ ਅਰਥਾਈਆਂ ਹਨ।

## ਸਾਰਥਕ ਵੀਚਾਰ

ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਸਲੋਕ ਵਿਚ ਆਈ ਗਿਣਤੀ ਦੀ ਵਿਆਖਿਆ ਕਰਦਿਆਂ ਇਹ ਲਿਖਿਆ ਹੈ ਕਿ ਕਬੀਰ ਜੀ ਨੇ 'ਛੇ' ਆਖ ਕੇ ਸਿਰਫ ਇਸ਼ਾਰਾ ਹੀ ਕੀਤਾ ਹੈ ਪਰ ਅਸਲ ਵਿਚ ਸਲੋਕ ਨੰਬਰ ੮੦ ਤੋਂ ੮੯ ਵਿਚ ਇਹਨਾਂ ਪੰਜਾਂ ਦਾ ਵੇਰਵਾ ਉਹ ਆਪ ਦੇ ਰਹੇ ਹਨ। ਪ੍ਰਭੂ ਦੇ ਗੁਣ ਗਾਵਿਆਂ ਗੁਣਾਂ ਦਾ ਤ੍ਰਾਂ ਅੰਤ ਨਹੀਂ ਪੈ ਸਕਦਾ ਪਰ ਸਿਫਤਿ ਸਾਲਾਹ ਦੀ ਬਰਕਤਿ ਨਾਲ ਮਨ ਮੂੰਡਿਆ ਜਾਂਦਾ ਹੈ, ਮਨ ਮਰ ਜਾਂਦਾ ਹੈ, ਇਸ ਦੇ ਮਰਨ ਨਾਲ ਹੇਠ ਲਿਖੇ ਪੰਜ ਵਡੇ ਵਡੇ ਹੋਰ ਦੈਂਤ ਭੀ ਮਰ ਜਾਂਦੇ ਹਨ:-

ਸਲੋਕ ਨੰਬਰ ੮੨- ਜਾਤਿ ਅਭਿਮਾਨ

ਨੰਬਰ ੮੩,੮੪,੮੫- ਸਰੀਰਕ ਮੋਹ, ਦੇਹ-ਅਧਿਆਸ

ਨੰਬਰ ੮੬- ਭਟਕਣਾ, ਤ੍ਰਿਸ਼ਨਾ

ਨੰਬਰ ੮੮-ਕੁਸੰਗ

ਨੰਬਰ ੮੯- ਨਿੰਦਿਆ।

**ਕਬੀਰ, ਦੇਖਿ ਦੇਖਿ ਜਗੁ ਢੂੰਢਿਆ, ਕਹੂੰ ਨ ਪਾਇਆ ਠੌਰੁ* ॥**
**ਜਿਨ ਹਰਿ ਕਾ ਨਾਮੁ ਨ ਚੇਤਿਓ, ਕਹਾ ਭੁਲਾਨੇ ਅਉਰ ॥ ੯੨ ॥**

**ਪਦ ਅਰਥ:** ਦੇਖਿ ਦੇਖਿ=ਚੰਗੀ ਤਰ੍ਹਾਂ ਵੇਖ ਕੇ। ਜਗੁ ਢੂੰਢਿਆ=(ਸਾਰਾ) ਜਗਤ ਢੂੰਢਿਆ। ਕਹੂੰ ਨ=ਕਿਤੇ ਭੀ। ਠੌਰੁ=ਥਾਂ, ਸ਼ਾਂਤੀ ਦਾ ਟਿਕਾਣਾ। ਜਿਨਿ=ਜਿਸ ਨੇ। ਕਹਾ=ਕਿਥੇ। ਭੁਲਾਨੇ ਅਉਰ=ਹੋਰ ਭੁਲੇ, ਭਟਕਦੇ ਫਿਰਦੇ ਹਨ।

**ਅਰਥ:** ਕਬੀਰ ਮੈਂ (ਸਾਰਾ) ਜਗਤ ਚੰਗੀ ਤਰ੍ਹਾਂ ਵੇਖ ਕੇ ਢੂੰਢਿਆ ਹੈ, (ਪਰ) ਕਿਤੇ ਵੀ (ਸ਼ਾਂਤੀ ਵਾਲਾ) ਥਾਉਂ ਨਹੀਂ ਪਾਇਆ। ਜਿਸ (ਮਨੁੱਖ) ਨੇ ਹਰੀ ਦਾ ਨਾਮ ਨਹੀਂ ਚੇਤਿਆ (ਸਿਮਰਿਆ, ਉਹ) ਹੋਰ (ਪਦਾਰਥਾਂ ਵਿਚ) ਭੁਲ ਰਹੇ (ਭਾਵ ਸਤਿਸੰਗ ਤੋਂ ਬਿਨਾ ਕਿਤੇ ਭੀ ਸ਼ਾਂਤੀ ਨਹੀਂ ਲਭਦੀ) ।੯੨।

*ਪਾਠਾਂਤਰ 'ਠਉਰੁ' ।

## ਸਾਰਥਕ ਵੀਚਾਰ

ਕਬੀਰ ਜੀ ਆਖਦੇ ਹਨ ਅਸਾਂ ਬਿਬੇਕ ਦ੍ਰਿਸ਼ਟੀ ਨਾਲ ਸਭ ਪਾਸੇ ਵੇਖਿਆ ਹੈ, ਸਵਰਗ ਆਦਿ ਸਥਾਨ ਸਦਾ ਰਹਿਣ ਵਾਲੇ ਨਹੀਂ- ਸੁਖ ਸ਼ਾਂਤੀ ਦਾ ਟਿਕਾਣਾ ਕੇਵਲ ਹਰਿਨਾਮ ਹੈ ਜੋ ਸਤਿਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ:–

**ਤਿਤੁ ਜਾਇ ਬਹਹੁ ਸਤਸੰਗਤੀ, ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥ [ਪੰਨਾ ੫੮੭**

ਜਿਹੜੇ ਲੋਕ ਹਰੀ ਦਾ ਨਾਮ ਵਿਸਾਰ ਕੇ ਹੋਰ ਥਾਵਾਂ ਜਾਂ ਤੀਰਥਾਂ ਤੇ ਭਟਕਦੇ ਫਿਰਦੇ ਹਨ ਉਹਨਾਂ ਨੂੰ ਸ਼ਾਂਤੀ ਦਾ ਟਿਕਾਣਾ ਨਹੀਂ ਲਭ ਸਕਦਾ। ਸਤਿਗੁਰੂ ਜੀ ਸਾਨੂੰ ਸੁਖ ਦਾ ਟਿਕਾਣਾ ਪ੍ਰਾਪਤ ਕਰਨ ਲਈ ਇਉਂ ਸੇਧ ਬਖਸ਼ਦੇ ਹਨ:–

੧. **ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥ [ਪੰਨਾ ੧੨੦੮**

੨. **ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ॥ [ਪੰਨਾ ੧੧੮੨**

**ਕਬੀਰ, ਸੰਗਤਿ ਕਰੀਐ ਸਾਧ ਕੀ, ਅੰਤਿ ਕਰੈ ਨਿਰਬਾਹੁ ॥**
**ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ ॥ ੯੩ ॥**

**ਪਦ ਅਰਥ:** ਸਾਧ ਕੀ=ਸਤਿਪੁਰਸ਼ (ਗੁਰੂ) ਦੀ। ਅੰਤਿ=ਅੰਤ ਸਮੇਂ ਤਕ। ਕਰੈ ਨਿਰਬਾਹੁ=ਸਾਥ ਦੇਂਦਾ ਹੈ। ਸਾਕਤ=ਰਬ ਤੋਂ ਵੇਮੁਖ। ਜਾ ਤੇ=ਜਿਸ ਦਾ (ਸੰਗ ਕਰਨ) ਤੋਂ। ਹੋਇ ਬਿਨਾਹੁ=ਨਾਸ਼ ਹੁੰਦਾ ਹੈ।

**ਅਰਥ:** ਕਬੀਰ, ਸਤਿਪੁਰਸ਼ (ਗੁਰੂ) ਦੀ ਸੰਗਤ ਕਰੀਏ ਜਿਹੜੀ ਅੰਤ ਸਮੇਂ ਸਾਥ ਦੇਂਦੀ ਹੈ। ਸਾਕਤ (ਪੁਰਸ਼ ਦਾ ਕਦੇ ਵੀ) ਸੰਗ ਨਹੀਂ ਕਰਨਾ ਚਾਹੀਦਾ ਜਿਸ ਦਾ (ਸੰਗ ਕਰਨ) ਤੇ ਆਤਮਿਕ-ਜੀਵਨ ਨਾਸ਼ ਹੋ ਜਾਂਦਾ ਹੈ।੯੩।

## ਸਾਰਥਕ ਵੀਚਾਰ

ਸਾਧੂ ਸੰਤ ਪੁਰਸ਼ਾਂ ਦਾ ਮਿਲਾਪ, ਸੰਗਤ ਕਰਨੀ ਸੁਖਦਾਈ ਹੈ ਪਰ ਸਾਕਤ ਦਾ ਸੰਗ ਕਦੇ ਭੁਲ ਕੇ ਵੀ ਨਹੀਂ ਕਰਨਾ ਚਾਹੀਦਾ। ਸੰਤ ਆਪਣੇ ਸੰਗੀਆਂ ਦਾ ਅੰਤਲੇ ਸੁਆਸਾਂ ਤਕ ਸਾਥ ਦਿੰਦੇ ਹਨ। ਸਾਕਤਾਂ ਦੀ ਸੰਗਤ ਨਾਲ ਜੀਵਨ ਦਾ ਵਿਨਾਸ਼ ਹੋ ਜਾਂਦਾ ਹੈ। ਇਸ ਲਈ ਗੁਰਬਾਣੀ ਵਿਚ ਇਹ ਸੇਧ ਬਖਸ਼ੀ ਹੈ:

**ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ॥੧॥ [ਪੰਨਾ ੧੧੦੨**

**ਕਬੀਰ, ਜਗ ਮਹਿ ਚੇਤਿਓ ਜਾਨਿ ਕੈ, ਜਗ ਮਹਿ ਰਹਿਓ ਸਮਾਇ ॥**
**ਜਿਨ ਹਰਿ ਕਾ ਨਾਮੁ ਨ ਚੇਤਿਓ, ਬਾਦਹਿ ਜਨਮੇਂ ਆਇ ॥ ੯੪ ॥**

**ਪਦ ਅਰਥ:** ਜਾਨਿ ਕੈ=ਸਮਝ ਕੇ। ਨ ਚੇਤਿਓ=ਨਹੀਂ ਸਿਮਰਿਆ। ਬਾਦਹਿ ਜਨਮੇਂ ਆਇ=ਵਿਅਰਥ (ਜਗਤ ਵਿਚ) ਜਨਮੇ (ਆਏ)।

**ਅਰਥ:** ਕਬੀਰ (ਜਿਨ੍ਹਾਂ ਨੇ) ਜਗਤ ਇਹ ਜਾਣ (ਸਮਝ) ਕੇ ਸਿਮਰਿਆ ਹੈ (ਕਿ ਪ੍ਰਭੂ ਸਾਰੇ) ਜਗਤ ਵਿਚ ਸਮਾਅ ਰਿਹਾ ਹੈ (ਉਨ੍ਹਾਂ ਦਾ ਜੀਵਨ ਸਫਲ ਹੈ)। ਜਿਨ੍ਹਾਂ (ਮਨੁੱਖਾਂ) ਨੇ ਹਰੀ ਦਾ ਨਾਮ ਸਿਮਰਿਆ ਨਹੀਂ, (ਸਮਝੋ, ਓਹ ਜਗਤ ਵਿਚ) ਵਿਅਰਥ ਹੀ ਜਨਮੇ ਆਏ।੯੪।

## ਸਾਰਥਕ ਵੀਚਾਰ

ਜਿਨ੍ਹਾਂ ਨੇ ਪ੍ਰਭੂ ਨੂੰ ਸੰਸਾਰ ਵਿਚ ਵਿਆਪਕ ਜਾਣ ਕੇ ਸਿਮਰਿਆ ਹੈ, ਉਨ੍ਹਾਂ ਦਾ ਜਨਮ ਧੰਨਤਾ ਯੋਗ ਹੈ 'ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ'। ਪਰ ਜਿਨ੍ਹਾਂ ਨੇ ਵਿਆਪਕ ਹਰੀ ਪੁਰਖ ਦਾ ਨਾਮ ਚਿੰਤਨ ਨਹੀਂ ਕੀਤਾ, ਓਹ ਸੰਸਾਰ ਵਿਚ ਵਿਅਰਥ ਹੀ ਜਨਮੇ ਹਨ। ਗੁਰੂ ਰਾਮਦਾਸ ਜੀ ਦੇ ਵਾਕ ਹਨ:–

**ਜਿਨੀ ਐਸਾ ਹਰਿਨਾਮੁ ਨ ਚੇਤਿਓ, ਸੇ ਕਾਹੇ ਜਗਿ ਆਏ ਰਾਮ ਰਾਜੇ॥**

**ਇਹੁ ਮਾਣਸ ਜਨਮੁ ਦੁਲੰਭੁ ਹੈ, ਨਾਮ ਬਿਨਾ ਬਿਰਥਾ ਸਭੁ ਜਾਏ ॥** [ਪੰਨਾ ੪੫੦

ਸੋ, ਪ੍ਰਭੂ ਨੂੰ ਪਰੀਪੂਰਨ ਜਾਣ ਕੇ ਸਿਮਰਨਾ ਹੀ ਲਾਹੇਵੰਦਾ ਹੈ। ਵਰਨਾ ਜਨਮ ਦਾ ਕੋਈ ਫਲ ਨਹੀਂ:–

**ਜਨਮੇ ਕਾ ਫਲੁ ਕਿਆ ਗਣੀ, ਜਾਂ ਹਰਿ ਭਗਤਿ ਨ ਭਾਉ ॥**

**ਪੈਧਾ ਖਾਧਾ ਬਾਦਿ ਹੈ, ਜਾਂ ਮਨਿ ਦੂਜਾ ਭਾਉ ॥....** [ਪੰਨਾ ੧੪੧੧

**ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ ॥**

**ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥ ੯੫ ॥**

**ਪਦ ਅਰਥ:** ਰਾਮ ਕੀ=ਪਰਮਾਤਮਾ ਦੀ। ਅਵਰੈ ਆਸ=ਹੋਰਾਂ ਦੀ ਆਸ। ਨਿਰਾਸ=ਨਿਰਾਸ਼ਾਜਨਕ, ਨਿਸਫਲ। ਨਰਕਿ ਪਰਹਿ=ਨਰਕ ਵਿਚ ਪੈਂਦੇ ਹਨ। ਮਾਨਈ=ਮਨੁੱਖ। ਜੋ ਹਰਿ ਨਾਮ ਉਦਾਸ=ਜੋ ਹਰਿ ਨਾਮ ਤੋਂ ਉਦਾਸ ਰਹਿੰਦੇ ਹਨ, ਭਾਵ ਮੂੰਹ ਮੋੜ ਲੈਂਦੇ ਹਨ।

**ਅਰਥ:** ਕਬੀਰ, (ਜੀ ਆਖਦੇ ਹਨ ਕਿ ਇਕ) ਪਰਮਾਤਮਾ ਦੀ ਆਸ ਕਰਨੀ ਚਾਹੀਦੀ ਹੈ (ਕਿਉਂਕਿ) ਹੋਰ ਦੀ ਆਸ ਨਿਰਾਸ (ਕਰਨ ਵਾਲੀ ਹੈ ਭਾਵ ਨਿਸਫਲ ਹੈ)। ਜਿਹੜੇ (ਮਨੁੱਖ) ਹਰੀ ਨਾਮ ਦਾ (ਜਾਪ ਕਰਨ ਤੋਂ) ਉਦਾਸ ਰਹਿੰਦੇ ਹਨ (ਭਾਵ ਨਾਮ ਸਿਮਰਨ ਵਲੋਂ ਮੂੰਹ ਮੋੜ ਲੈਂਦੇ ਹਨ) ਓਹ ਮਨੁੱਖ ਨਰਕ ਵਿਚ ਪੈਂਦੇ ਹਨ।੯੫।

## ਸਾਰਥਕ ਵੀਚਾਰ

ਪਰਮਾਤਮਾ ਦੀ ਪ੍ਰਾਪਤੀ ਦੀ ਆਸ ਤੋਂ ਬਿਨਾ ਹੋਰ ਜਿਤਨੀਆਂ ਆਸਾਂ ਹਨ, ਸਭ ਨਿਰਾਸ਼ਾ ਦਾ ਰੂਪ ਹਨ, ਨਿਸਫਲ ਹਨ। ਦੁਨਿਆਵੀ ਆਸਾਂ ਸਭ ਨਰਕਾਂ ਵਿਚ ਪਾਉਣ ਵਾਲੀਆਂ ਹਨ। ਪਰਮੇਸ਼ਰ ਦੀ ਆਸ ਤੋਂ ਬਿਨਾ ਸਭ ਆਸਾਂ ਦੁਖਦਾਈ ਹਨ। ਗੁਰੂ ਪਾਤਿਸ਼ਾਹ ਜੀ ਫੁਰਮਾਉਂਦੇ ਹਨ:–

੧. **ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਚਿਤੁ ਲਾਇਆ॥**

**ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ ॥...** [ਪੰਨਾ ੧੨੪੯

੨. **ਧ੍ਰਿਗੁ ਏਹ ਆਸਾ ਦੂਜੇ ਭਾਵ ਕੀ, ਜੋ ਮੋਹਿ ਮਾਇਆ ਚਿਤੁ ਲਾਏ॥**

ਹਰਿ ਸੁਖੁ ਪਲਰਿ ਤਿਆਗਿਆ, ਨਾਮੁ ਵਿਸਾਰਿ ਦੁਖੁ ਪਾਏ ॥ [ਪੰਨਾ ੮੫੦

**ਕਬੀਰ, ਸਿਖ ਸਾਖਾ ਬਹੁਤੇ ਕੀਏ, ਕੇਸੋ ਕੀਓ ਨ ਮੀਤੁ ॥**

**ਚਾਲੇ ਥੇ ਹਰਿ ਮਿਲਨ ਕਉ, ਬੀਚੈ ਅਟਕਿਓ ਚੀਤੁ ॥ ੯੬ ॥**

**ਪਦ ਅਰਥ:** ਸਿਖ=ਚੇਲੇ। ਸਾਖਾ=ਸ਼ਿਸ਼, ਹੋਰ ਚੇਲੇ ਮਿਤ੍ਰ। ਕੇਸੌ=ਕੇਸਾਂ ਵਾਲਾ ਪਰਮਾਤ੍ਮਾ। ਚਾਲੇ ਥੇ=ਚਲੇ ਸਾਂ। ਬੀਚੇ=ਵਿਚੇ ਹੀ। ਅਟਕਿਓ=ਅਟਕ ਗਿਆ, ਰੁੱਕ ਗਿਆ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਨ੍ਹਾਂ ਨੇ) ਕਈ ਆਪਣੇ ਚੇਲੇ ਚਾਟੜੇ ਮਿਤ੍ਰ ਬਣਾ ਲਏ ਪਰ ਪਰਮਾਤਮਾ ਨੂੰ ਮਿਤਰ ਨਾ ਬਣਾਇਆ, ਓਹ ਹਰੀ ਨੂੰ ਮਿਲਣ ਚਲੇ ਸਨ (ਪਰ) ਰਸਤੇ ਵਿਚ ਹੀ ਉਨ੍ਹਾਂ ਦਾ ਚਿਤ ਅਟਕ ਗਿਆ (ਭਾਵ ਚੇਲੇ ਚਾਟੜਿਆਂ ਤੋਂ ਆਪਣੀ ਪੂਜਾ ਕਰਾਉਣ ਵਿਚ ਹੀ ਰੁਝ ਗਏ)।੯੬।

## ਸਾਰਥਕ ਵੀਚਾਰ

ਜਿਹੜੇ ਨਾਮ ਸਿਮਰਨ ਦੇ ਕਚੇ ਬਿਰਹੀ ਹੁੰਦੇ ਹਨ, ਓਹ ਆਪਣੀ ਮਾਨ ਪ੍ਰਤਿਸ਼ਟਾ ਵਿਚ ਛੇਤੀ ਫਸ ਜਾਂਦੇ ਹਨ। ਗ੍ਰਿਹਸਤ ਛਡ ਕੇ ਜਿਥੇ ਤਿਆਗੀ ਬੈਰਾਗੀ ਬਣਦੇ ਹਨ ਉਥੇ ਚੇਲੇ ਚਾਟੜੇ ਬਣਾ ਕੇ ਆਪਣਾ ਪੇਟ ਹੋਰ ਵਧਾ ਲੈਂਦੇ ਹਨ। ਗੁਰਬਾਣੀ ਵਿਚ ਵਾਕ ਹਨ:–

**ਧੋਤੀ ਖੋਲਿ ਵਿਛਾਏ ਹੇਠ॥ ਗਰਧਪ ਵਾਂਗੂ ਲਾਹੇ ਪੇਟਿ ॥੧॥**

**ਬਿਨੁ ਕਰਤੂਤੀ ਮੁਕਤਿ ਨ ਪਾਈਐ॥**

**ਮੁਕਤਿ ਪਦਾਰਥੁ ਨਾਮੁ ਧਿਆਈਐ॥** [ਪੰਨਾ ੨੦੧

ਝੂਠੇ ਮੰਤਰ ਦੇ ਕੇ, ਚੇਲੇ ਚੇਲੀਆਂ ਬਣਾ ਕੇ ਉਨ੍ਹਾਂ ਵਿਚ ਭੇਖੀ ਸਾਧੂਆਂ ਦਾ ਚਿਤ ਅਟਕ ਜਾਂਦਾ ਹੈ। ਹਰੀ ਨੂੰ ਮਿਲਣਾ ਭੁਲ ਜਾਂਦਾ ਹੈ। ਮੁਕਤੀ ਰੂਪ ਪਦਾਰਥ ਦੀ ਪ੍ਰਾਪਤੀ ਤਾਂ ਨਾਮ ਸਿਮਰਿਆਂ ਹੀ ਹੋਣੀ ਹੈ।

**ਕਬੀਰ, ਕਾਰਨੁ ਬਪੁਰਾ ਕਿਆ ਕਰੈ, ਜਉ ਰਾਮੁ ਨ ਕਰੈ ਸਹਾਇ ॥**

**ਜਿਹ ਜਿਹ ਡਾਲੀ ਪਗੁ ਧਰਉ, ਸੋਈ ਮੁਰਿ ਮੁਰਿ ਜਾਇ ॥ ੯੭ ॥**

**ਪਦ ਅਰਥ:** ਕਾਰਨੁ=ਵਸੀਲਾ, ਸਬਬ। ਬਪੁਰਾ=ਵਿਚਾਰਾ। ਸਹਾਇ=ਸਹਾਇਤਾ। ਜਿਹ ਜਿਹ=ਜਿਸ ਜਿਸ। ਡਾਲੀ=ਟਾਹਣੀ ਉਤੇ। ਪਗੁ ਧਰਉ=ਮੈਂ ਪੈਰ ਧਰਦਾ ਹਾਂ, ਭਾਵ ਸਹਾਰਾ ਲੈਂਦਾ ਹਾਂ। ਮੁਰਿ ਮੁਰਿ ਜਾਇ=ਮੁੜ ਕੇ ਲਿਫਦੀ ਤੇ ਟੁੱਟ ਜਾਂਦੀ ਹੈ।

**ਅਰਥ:** ਕਬੀਰ, ਜੇ ਰਾਮ ਸਹਾਇਤਾ ਨਾ ਕਰੇ ਤਾਂ ਸਬਬ ਵਿਚਾਰਾ ਕੀ ਕਰ ਸਕਦਾ ਹੈ। ਜਿਸ ਜਿਸ ਟਾਹਣੀ ਤੇ ਮੈਂ ਪੈਰ ਧਰਦਾ ਹਾਂ, ਓਹੀ ਮੁੜ ਮੁੜ ਕੇ ਜਾਂਦੀ ਲਿਫ ਜਾਂਦੀ (ਅਰਥਾਤ ਟੁੱਟ ਜਾਂਦੀ) ਹੈ।੯੭।

## ਸਾਰਥਕ ਵੀਚਾਰ

ਜੀਵ ਆਪਣੇ ਵਲੋਂ ਜਿਤਨਾ ਜੀਅ ਕਰੇ ਸਾਧਨਾ ਕਰੀ ਚਲੇ ਪਰ ਜਦ ਤਕ ਉਸਦਾ ਆਪਣੇ ਮਾਲਕ ਉਤੇ ਪੂਰਨ ਭਰੋਸਾ ਨਹੀਂ ਬਝਦਾ, ਉਸ ਦਾ ਕੋਈ ਕੰਮ ਸਿਰੇ ਨਹੀਂ ਚੜ੍ਹਦਾ। ਹਰੇਕ ਕੰਮ ਵਿਚ ਬੁਧੀ ਜਾਂ ਸਬੱਬ ਕੁਝ ਨਹੀਂ ਕਰ ਸਕਦੇ ਜਦੋਂ ਤਕ ਪਰਮਾਤਮਾ ਵਲੋਂ ਸਹਾਇਤਾ ਨਾ ਮਿਲੇ। ਹਰ ਮਨੁੱਖ ਨੂੰ ਆਪਣੀ ਸਫਲਤਾ ਵਾਸਤੇ ਜਤਨ ਕਰਨਾ ਪੈਂਦਾ ਹੈ ਅਤੇ ਉਦਮ ਕਰਨਾ ਚਾਹੀਦਾ ਹੈ। ਸਹਾਇਤਾ ਤੋਂ ਬਿਨਾ ਕੋਈ ਨ ਕੋਈ ਵਿਘਨ

ਪਿਆ ਰਹਿੰਦਾ ਹੈ। ਸੋ, ਠਾਕੁਰ ਦਾ ਭਰੋਸਾ ਹੋਣਾ ਬਹੁਤ ਵੱਡੀ ਗੱਲ ਹੈ। ਜਿਹੜਾ ਡੋਲ ਜਾਂਦਾ ਹੈ ਓਹ ਸਭ ਕੁਝ ਖੋਹ ਬੈਠਦਾ ਹੈ।

**ਕਬੀਰ, ਅਵਰਹ ਕਉ ਉਪਦੇਸਤੇ, ਮੁਖਿ ਮੈ ਪਰਿ ਹੈ ਰੇਤੁ ॥**

**ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ ॥ ੯੮ ॥**

**ਪਦ ਅਰਥ:** ਅਵਰਹ ਕਉ=ਹੋਰਨਾਂ ਨੂੰ। ਮੁਖ ਮੈ=ਮੂੰਹ ਵਿਚ। ਪਰਿ ਹੈ=ਪੈਂਦੀ ਹੈ। ਰਾਸਿ=ਪੂੰਜੀ। ਬਿਰਾਨੀ=ਬਿਗਾਨੀ।

**ਅਰਥ:** ਕਬੀਰ, ਜੋ ਹੋਰਨਾਂ ਨੂੰ ਉਪਦੇਸ਼ (ਮੱਤਾਂ) ਦੇਂਦੇ ਹਨ (ਪਰ ਆਪ ਅਮਲ ਨਹੀਂ ਕਰਦੇ, ਉਨ੍ਹਾਂ ਦੇ) ਮੂੰਹ ਵਿੱਚ ਰੇਤ ਪੈਂਦੀ ਹੈ। (ਉਹ) ਬਿਗਾਨੀ (ਠਗੀ ਠੋਰੀ ਦੀ) ਰਾਸਿ (ਪੂੰਜੀ) ਰਖਦੇ ਹਨ (ਮਾਨੋ ਉਨ੍ਹਾਂ ਨੇ ਆਪਣੇ)ਗੁਣਾਂ ਦਾ ਖੇਤ ਖਾ ਲਿਆ ਹੈ।੯੮।

## ਸਾਰਥਕ ਵੀਚਾਰ

ਜਿਹੜੇ ਲੋਕ ਹੋਰਨਾਂ ਨੂੰ ਤਾਂ ਉਪਦੇਸ਼ ਦਿੰਦੇ ਹਨ, ਆਹ ਕਰੋ, ਓਹ ਕਰੋ ਪਰ ਆਪ ਵਿਸ਼ੇ ਵਿਕਾਰਾਂ ਦੀ ਠੱਗੀ ਠੋਰੀ ਵਿਚ ਖਚਿਤ ਹੋਏ ਰਹਿੰਦੇ ਹਨ, ਉਨ੍ਹਾਂ ਨੇ ਮਾਨੋ ਆਪਣੇ ਸ਼ੁਭ ਗੁਣਾਂ ਦੀ ਖੇਤੀ ਹੀ ਖਾ ਲਈ ਹੁੰਦੀ ਹੈ। ਇਸ ਤਰ੍ਹਾਂ ਉਹ ਆਪਣਾ ਜੀਵਨ ਤਬਾਹ ਕਰ ਬੈਠਦੇ ਹਨ। ਗੁਰਵਾਕ ਹਨ:–

**ਅਵਰੁ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥** [ਪੰਨਾ ੨੬੯

ਪਿਛੇ ਸਲੋਕ ਨੰਬਰ ੮੯ ਵਿਚ ਵੀ ਇਹੋ ਜਿਹਾ ਜ਼ਿਕਰ ਆਇਆ ਸੀ।

**ਕਬੀਰ, ਸਾਧੂ ਕੀ ਸੰਗਤਿ ਰਹਉ, ਜਉ ਕੀ ਭੂਸੀ ਖਾਉ ॥**

**ਹੋਨਹਾਰੁ ਸੋ ਹੋਇ ਹੈ, ਸਾਕਤ ਸੰਗਿ ਨ ਜਾਉ ॥ ੯੯ ॥**

**ਪਦ ਅਰਥ:** ਸੰਗਤਿ ਰਹਉ=ਸੰਗਤ ਵਿਚ ਟਿੱਕਾਂ। ਜਉ ਕੀ=ਜਵਾਂ ਦੀ। ਭੂਸੀ ਖਾਉ=ਰੋਟੀ ਖਾਵਾਂ (ਭਾਵ ਗਰੀਬੀ ਵਿਚ ਗੁਜ਼ਾਰਾ ਕਰਾਂ)। ਹੋਨਹਾਰੁ=ਜੋ ਹੋਣਾ ਹੈ। ਸੋ=ਉਹ। ਹੋਇ ਹੈ=ਹੋ ਕੇ ਰਹਿੰਦਾ ਹੈ।੯੯।

**ਅਰਥ:** ਕਬੀਰ, (ਮੇਰਾ ਦਿਲ ਕਰਦਾ ਹੈ ਕਿ ਮੈਂ) ਸਾਧੂ (ਗੁਰਮੁਖ ਸੰਤ ਜਨ) ਦੀ ਸੰਗਤ ਵਿਚ ਰਹਾਂ (ਟਿੱਕਾਂ, ਉਥੇ) ਜਵਾਂ ਦੀ ਰੋਟੀ ਖਾਵਾਂ। ਜੋ ਹੋਣਾ ਹੈ ਉਹ ਹੋ ਕੇ ਰਹਿਣਾ ਹੈ (ਭਾਵ ਕੋਈ ਕਸ਼ਟ ਪਿਆ ਆਵੇ ਪਰ ਮੈਂ) ਸਾਕਤ (ਰਬ ਤੋਂ ਵੇਮੁਖ) ਦੀ ਸੰਗਤ ਵਿਚ ਨ ਜਾਵਾਂ।੯੯।

## ਸਾਰਥਕ ਵੀਚਾਰ

ਇਸ ਸਲੋਕ ਦਾ ਭਾਵ ਇਹ ਹੈ ਕਿ ਸਾਧਾਂ ਦੀ ਸੰਗਤ ਵਿਚ ਭਾਵੇਂ ਜਵਾਂ ਦੀ, ਰੁਖੀ ਰੋਟੀ ਮਿਲੇ ਉਸ ਨੂੰ ਖਾ ਕੇ ਮਨੁੱਖ ਪਰਮੇਸ਼ਰ ਦਾ ਨਾਮ ਜਪੇ, ਭਾਵ ਜੇ ਦੁਖ ਦੀ ਘੜੀ ਵੀ ਆ ਜਾਏ ਤਾਂ ਵੀ ਸਾਧ ਸੰਗਤ ਵਲੋਂ ਮੂੰਹ ਨਾ ਮੋੜੇ। ਜੋ ਮਿਲਣਾ ਹੈ, ਓਹ ਅਵੱਸ਼ ਹੀ ਮਿਲਣਾ ਹੈ, ਘਬਰਾਣ ਦੀ ਲੋੜ ਨਹੀਂ। ਹਮੇਸ਼ਾਂ ਸਾਕਤ ਪੁਰਸ਼ਾਂ ਦੀ ਖੋਟੀ ਸੰਗਤ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਇਸੇ ਵਿਚ ਹੀ ਜੀਵ ਦਾ ਭਲਾ ਹੈ।

**ਕਬੀਰ, ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ॥**

**ਸਾਕਤ ਕਾਰੀ ਕਾਂਬਰੀ, ਧੋਏ ਹੋਇ ਨ ਸੇਤੁ ॥ ੧੦੦ ॥**

**ਪਦ ਅਰਥ:** ਹੇਤੁ=ਪ੍ਰੇਮ। ਕਾਰੀ=ਕਾਲੀ। ਕਾਂਬਰੀ=ਕੰਬਲੀ, ਲੋਈ। ਸੇਤ=ਚਿੱਟੀ।

**ਅਰਥ:** ਕਬੀਰ, ਜੇ ਸਾਧੂ ਦੀ ਸੰਗਤ (ਮਿਲ ਜਾਏ ਤਾਂ) ਦਿਨ-ਬ-ਦਿਨ ਪ੍ਰੇਮ ਦੂਣਾ ਹੀ ਹੁੰਦਾ ਹੈ (ਪਰ) ਸਾਕਤ ਤਾਂ ਕਾਲੀ ਕਾਂਬਰੀ (ਕਾਲੀ ਕਮਲੀ, ਲੋਈ ਸਮਾਨ) ਹੈ, ਜੋ ਧੋਤਿਆਂ ਵੀ ਚਿੱਟੀ ਨਹੀਂ ਹੁੰਦੀ।੧੦੦।

## ਸਾਰਥਕ ਵੀਚਾਰ

ਸੰਤ ਤੇ ਸਾਕਤ ਦੀ ਸੰਗਤ ਵਿਚ ਜ਼ਮੀਨ ਅਸਮਾਨ ਜਿਤਨਾ ਫ਼ਰਕ ਹੈ। ਸਾਧੂ ਗੁਰਮੁਖਾਂ ਦੀ ਹਟੀ ਵਿਚ ਅਥਵਾ ਹਰੀ ਦੀ ਸੰਗਤ ਵਿਚ ਜੋ ਨਾਮ-ਰਸ ਅਰਥਾਤ ਰਬੀ-ਪ੍ਰੇਮ ਪ੍ਰਾਪਤ ਹੁੰਦਾ ਹੈ ਉਸ ਦੀ ਮਹਿਮਾ ਕਹੀ ਨਹੀਂ ਜਾ ਸਕਦੀ। ਦਿਨ ਰੈਣ ਬਾਣੀ ਦੀ ਸਮਾਧੀ ਵਿਚ ਲੀਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵੀਚਾਰ ਉਤੇ ਇਉਂ ਆਪਣੀ ਮੋਹਰ-ਛਾਪ ਲਾਈ ਹੈ:--

**ਕਿਰਪਾ ਕਰੇ ਜਿਸੁ ਪਾਰਬ੍ਰਹਮ, ਹੋਵੈ ਸਾਧੂ ਸੰਗੁ॥**

**ਜਿਉ ਜਿਉ ਓਹੁ ਵਧਾਈਐ, ਤਿਉ ਤਿਉ ਹਰਿ ਸਿਉ ਰੰਗੁ॥** [ਪੰਨਾ ੭੧

ਸਾਧੂ ਸੰਗ ਨਾਲ ਨਾਮ ਦਾ ਗੂੜਾ ਰੰਗ ਚੜ੍ਹਦਾ ਹੈ।

ਸਾਕਤ ਲਈ ਭਗਤ ਜੀ ਨੇ ਕਾਲੀ ਕੰਮਲੀ ਦਾ ਦ੍ਰਿਸ਼ਟਾਂਤ ਦਿਤਾ ਹੈ। ਕਾਲੀ ਲੋਈ ਨੂੰ ਚਿਟਾ ਕਰਨ ਲਈ ਭਾਵੇਂ ਸੌ ਮਣ ਸਾਬਣ ਲਾ ਲਵੋ, ਉਹ ਚਿਟੀ ਨਹੀਂ ਹੁੰਦੀ, ਕਾਲੀ ਦੀ ਕਾਲੀ ਰਹਿੰਦੀ ਹੈ। ਇਸੇ ਤਰ੍ਹਾਂ ਸਾਕਤ ਦੀ ਕਾਲਖ ਵਾਲੀ ਮਤ ਜਿਤਨਾ ਮਰਜ਼ੀ ਯਤਨ ਕਰ ਲਵੋ, ਉਹ ਨਿਰਮਲ ਨਹੀਂ ਹੋ ਸਕਦੀ ਕਿਉਂਕਿ:--

**ਸਾਕਤ ਕੀ ਐਸੀ ਹੈ ਰੀਤਿ॥ ਜੋ ਕਿਛੁ ਕਰੈ ਸਗਲ ਬਿਪ੍ਰੀਤਿ॥** [ਪੰਨਾ ੧੯੫

ਬਾਕੀ ਗੁਰਦੇਵ ਪਿਤਾ ਜੀ ਸਰਬਕਲਾ ਸਮਰਥ ਹਨ, ਉਹ ਮਿਹਰ ਦੀ ਨਜ਼ਰ ਨਾਲ ਸਾਕਤ ਦਾ ਜੀਵਨ ਪਲਟਾ ਕੇ ਸੰਤ ਬਣਾ ਸਕਦੇ ਹਨ।

'ਸੰਗ ਕੁਸੰਗੀ ਬੈਸਤੇ, ਤਬ ਪੂਛੇ ਧਰਮਰਾਇ' ਵਾਲੇ ਵਾਕ ਭੁਲਣੇ ਨਹੀਂ ਚਾਹੀਦੇ, ਇਹ ਤਾੜਨਾ ਹੈ।

**ਕਬੀਰ, ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਂਇ ॥**

**ਜੋ ਕਿਛੁ ਕੀਆ ਸੋ ਮਨ ਕੀਆ, ਮੂੰਡਾ ਮੂੰਡੁ ਅਜਾਂਇ ॥ ੧੦੧ ॥**

**ਪਦ ਅਰਥ:** ਮੂੰਡਿਆ=ਮੁੰਨਿਆ। ਕਾਇ=ਕਾਹਦੇ ਲਈ?। ਅਜਾਂਇ=ਵਿਅਰਥ।

**ਅਰਥ:** ਕਬੀਰ, ਮਨ ਨੂੰ ਤਾਂ ਮੁੰਨਿਆ ਨਹੀਂ, ਕੇਸ ਕਾਹਦੇ ਲਈ ਮੁਨਾਏ ? ਜੋ ਕੁਝ (ਵਿਗਾੜ ਪੈਦਾ) ਕੀਤਾ ਹੈ, ਉਹ ਮਨ ਨੇ ਕੀਤਾ ਹੈ, ਸਿਰ ਐਵੇਂ (ਭਾਵ ਵਿਅਰਥ ਹੀ) ਮੁਨਾ ਦਿਤਾ।੧੦੧।

## ਸਾਰਥਕ ਵੀਚਾਰ

ਜਿਹੜਾ ਮਨੁੱਖ ਕੇਵਲ ਸਿਰ ਮੁਨਾ ਕੇ ਆਪਣੇ-ਆਪ ਸਾਧ ਬਣੀ ਬੈਠਾ ਹੈ, ਉਸ ਪਾਸੋਂ ਕੋਈ ਪੁਛੇ ਕਿ ਤੂੰ ਆਪਣੇ ਮਨ ਨੂੰ ਤਾਂ ਮੁਨਾਇਆ ਨਹੀਂ, ਵਿਸ਼ੇ ਵਿਕਾਰਾਂ ਵਿਚ ਤੂੰ ਪਹਿਲੇ ਵਾਂਗ ਗ਼ਲਤਾਨ ਹੈਂ, ਅਜਿਹੇ ਸਾਧੂਪੁਣੇ ਦਾ ਕੀ ਲਾਭ? ਮਨ ਜੋ ਵਿਗਾੜ ਪੈਦਾ ਕਰਦਾ ਹੈ, ਉਸ ਮਨ ਨੂੰ ਗੁਰੂ ਦੀ ਸਿਖਿਆ ਲੈ ਕੇ ਸਵਾਰਿਆ ਨਹੀਂ, ਸਿਰ ਮੁਨਾ ਕੇ ਬਦਸ਼ਕਲ ਬਣਨਾ ਕਿਹੜੀ ਸਿਆਣਪ ਵਾਲੀ ਗਲ ਹੈ:--

**ਵਰਮੀ ਮਾਰੀ ਸਾਪੁ ਨ ਮੂਆ ॥**

**ਪ੍ਰਭੁ ਸਭ ਕਿਛੁ ਜਾਨੈ, ਜਿਨਿ ਤੂ ਕੀਆ ॥** [ਪੰਨਾ ੧੩੪੮

ਇਸ ਬਾਰੇ ਭਾਈ ਗੁਰਦਾਸ ਜੀ ਦੇ ਕਬਿਤ ਨੰਬਰ ੨੨੩ ਦਾ ਅਧਿਐਨ ਕੀਤਿਆਂ ਅਸਲੀਅਤ ਦਾ ਪਤਾ ਲਗ ਜਾਂਦਾ ਹੈ:—

੧. ਮਨ ਮ੍ਰਿਗ ਮ੍ਰਿਗਮਦ ਅਛਤ ਅੰਤਰਗਤਿ, ਭੂਲਿਓ ਭ੍ਰਮ ਖੋਜਤ ਫਿਰਤ ਬਨ ਮਾਹੀ ਜੀ ॥

੨. ਦਾਦਰ ਸਰੋਜ ਗਤਿ ਏਕੈ ਸਰਵਰੁ ਬਿਖੈ, ਅੰਤਰਿ ਦਿਸੰਤਰਿ ਹੁਇ ਸਮਝਤ ਨਾਹੀ ਜੀ॥

੩. ਜੈਸੇ ਬਿਖਿਆਧਰ ਤਜੈ ਨ ਬਿਖਮ ਕਉ, ਅਹਿਨਿਸਿ ਬਾਵਨ, ਬਿਰਖ ਲਪਟਾਹੀ ਜੀ॥

੪. ਜੈਸੇ ਨਰਪਤਿ ਸੁਪਨੰਤਰਿ ਭੇਖਾਰੀ ਹੋਇ, ਗੁਰਮੁਖਿ ਜਗਤ ਮੈ ਭਰਮ ਮਿਟਾਹੀ ਜੀ॥

**ਅਰਥ-੧** : (ਜਿਵੇਂ) ਹਰਨ ਆਪਣੀ ਨਾਭੀ ਵਿੱਚ ਕਸਤੂਰੀ ਦੇ ਹੁੰਦੇ ਹੋਇਆਂ, ਭਰਮ ਵਿਚ ਭੁਲਿਆ ਹੋਇਆਂ ਬਨਾਂ ਵਿਚ (ਸੁਗੰਧੀ) ਢੂੰਢਦਾ ਫਿਰਦਾ ਹੈ (ਇਸੇ ਤਰ੍ਹਾਂ) ਮਨ ਦੀ (ਹਾਲਤ ਹੈ, ਇਹ ਨਿਜ ਸਰੂਪ ਨੂੰ ਭੁਲ ਕੇ ਬਾਹਰਲੇ ਪਦਾਰਥਾਂ ਵਿਚੋਂ ਆਤਮਿਕ ਸੁਖ ਲਭਦਾ ਫਿਰਦਾ ਹੈ)।

**ਅਰਥ-੨** : (ਜਿਵੇਂ) ਡੱਡੂ ਤੇ ਕਮਲ ਦੀ ਗਤੀ ਹੈ (ਜੋ) ਇਕ ਤਲਾਬ ਵਿਚ ਹੁੰਦੇ ਹਨ (ਇਸੇ ਤਰ੍ਹਾਂ) ਮਨ ਆਪਣੇ ਅੰਦਰ ਵਸਦੇ ਪ੍ਰੀਤਮ ਨੂੰ ਭੀ ਪਰਦੇਸ ਵਸਿਆ ਜਾਣਦਾ ਹੈ (ਅਸਲ ਭੇਦ ਨੂੰ) ਸਮਝਦਾ ਨਹੀਂ।

**ਅਰਥ- ੩** : (ਜਿਵੇਂ) ਸੱਪ ਦਿਨ ਰਾਤ ਬਾਵਨ ਚੰਦਨ (ਦਰਖਤ) ਨਾਲ ਲਿਪਟਿਆ ਰਹਿੰਦਾ ਹੈ ਪ੍ਰੰਤੂ ਮਹਾਂ ਦੁਖਦਾਈ ਜ਼ਹਿਰ ਨੂੰ ਨਹੀਂ ਤਿਆਗਦਾ (ਇਸੇ ਤਰ੍ਹਾਂ, ਗੁਰੂ ਚਰਨਾਂ ਕੋਲ ਰਹਿੰਦਾ ਹੋਇਆ ਮਨ ਭੀ ਬੁਰਿਆਈਆਂ ਨਹੀਂ ਛਡਦਾ)।

**ਅਰਥ- ੪** : ਜਿਵੇਂ (ਇਕ) ਰਾਜਾ ਰਾਜਗਦੀ ਉਤੇ ਸੌਂ ਗਿਆ, ਸੁਪਨੇ ਵਿਚ ਭੇਖਾਰੀ ਹੋ ਕੇ ਰੋਣ ਪਿੱਟਣ ਲਗ ਪਿਆ ਸੀ (ਓਹੀ) ਦਸ਼ਾ ਸਾਡੇ ਮਨ ਦੀ ਹੋ ਰਹੀ ਹੈ, ਭਰਮ ਵਿਚ ਭੁਲ ਕੇ ਅਨੇਕਾਂ ਕਸ਼ਟ ਪਾ ਰਹੇ ਹਾਂ, (ਕੇਵਲ) ਸਤਿਗੁਰੂ ਹੀ ਜਗਤ ਵਿਚ ਭਰਮ ਨੂੰ ਮਿਟਾਉਣ ਵਾਲੇ ਹਨ। (ਜੋ ਸਤਿਗੁਰੂ ਦੀ ਚਰਨ ਸ਼ਰਨ ਵਿਚ ਪਏ ਹਨ, ਉਹ ਭਰਮ ਮਿਟਾ ਕੇ ਅਨੰਦ ਨੂੰ ਪ੍ਰਾਪਤ ਹੋਏ ਹਨ। ਤੱਤ ਇਹ ਹੈ ਕਿ ਸਤਿਗੁਰੂ ਦੀ ਬਖਸ਼ਿਸ਼ ਤੋਂ ਬਿਨਾ ਕੋਈ ਜੀਵ ਵੀ ਪਰਮਗਤੀ ਨੂੰ ਪ੍ਰਾਪਤ ਨਹੀਂ ਹੋ ਸਕਦਾ। ਗੁਰਵਾਕ ਹਨ:—

**ਬਿਨੁ ਸਤਿਗੁਰ, ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥**

**ਮਨਮੁਖ ਕਰਮ ਕਰੇ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥** [ਪੰਨਾ ੧੩੪੮

**ਕਬੀਰ, ਰਾਮੁ ਨ ਛੋਡੀਐ, ਤਨੁ ਧਨੁ ਜਾਇ ਤ ਜਾਉ ॥**

**ਚਰਨ ਕਮਲ ਚਿਤੁ ਬੇਧਿਆ, ਰਾਮਹਿ ਨਾਮਿ ਸਮਾਉ ॥ ੧੦੨ ॥**

**ਪਦ ਅਰਥ:** ਜਾਇ ਤ ਜਾਉ=ਜਾਂਦਾ ਹੈ ਤਾਂ ਪਿਆ ਜਾਏ। ਬੇਧਿਆ=ਵਿੰਨ੍ਹਿਆ ਗਿਆ ਹੈ। ਰਾਮਹਿ ਨਾਮਿ=ਪਰਮਾਤਮਾ ਦੇ ਨਾਮ ਵਿਚ। ਸਮਾਉ=ਸਮਾਇਆ ਹੈ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਪਰਮਾਤਮਾ ਦਾ ਨਾਮ ਨਹੀਂ ਛਡਣਾ ਚਾਹੀਦਾ, (ਬੇਸ਼ਕ) ਤਨ ਤੇ ਧਨ ਜਾਂਦਾ ਹੈ ਤਾਂ ਜਾਣ ਦਿਓ। (ਜਿਸ ਜਗਿਆਸੂ ਦਾ) ਚਿਤ (ਪ੍ਰਭੂ ਦੇ) ਚਰਨ ਕਮਲਾਂ ਨਾਲ ਵਿੰਨ੍ਹਿਆ ਗਿਆ ਹੈ ਉਹ ਪਰਮਾਤਮਾ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ।੧੦੨।

## ਸਾਰਥਕ ਵੀਚਾਰ

ਕਬੀਰ ਜੀ ਪਰਮਾਤਮਾ ਦੇ ਅਮੋਲਕ ਨਾਮ ਦੀ ਕੀਮਤ ਜਾਣਦੇ ਹਨ। ਨਾਮ ਦਾ ਕਦਰਦਾਨ ਤਨ, ਧਨ

ਦੀ ਪਰਵਾਹ ਨਹੀਂ ਕਰਦਾ:—

੧. **ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮੁ ਜਾਇ, ਤਉ ਡਰਪੈ ਤੇਰੋ ਜਨੁ॥** [ਪੰਨਾ ੪੮੬

੨. **ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥** [ਪੰਨਾ ੬੯੪

ਇਸ ਵਿਸ਼ੇ ਤੇ ਗੁਰੂ ਪਾਤਿਸ਼ਾਹ ਜੀ ਦੇ ਅਮੋਲਕ ਬਚਨ ਵੀ ਪ੍ਰੇਮੀ ਜਨਾਂ ਨੂੰ ਇਹੋ ਸੇਧ ਬਖਸ਼ਦੇ ਹਨ:—

੧. **ਧਨਿ ਗਇਐ ਬਹਿ ਝੂਰੀਐ, ਧਨ ਮਹਿ ਚੀਤੁ ਗਵਾਰ ॥**
**ਧਨੁ ਵਿਰਲੀ ਸਚੁ ਸੰਚਿਆ, ਨਿਰਮਲੁ ਨਾਮੁ ਪਿਆਰਿ॥**
**ਧਨ ਗਇਆ ਤਾ ਜਾਣ ਦੇਹਿ, ਜੇ ਰਾਚਹਿ ਰੰਗਿ ਏਕ ॥**
**ਮਨੁ ਦੀਜੈ ਸਿਰੁ ਸਉਪੀਐ, ਭੀ ਕਰਤੇ ਕੀ ਟੇਕ ॥** [ਪੰਨਾ ੯੩੪

੨. **ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥**
**ਅਤਿ ਪ੍ਰਿਆ ਪ੍ਰੀਤਿ ਸਾਧ ਰਜ ਰਾਚਹਿ॥** [ਪੰਨਾ ੨੫੧

**ਕਬੀਰ, ਜੋ ਹਮ ਜੰਤੁ ਬਜਾਵਤੇ, ਟੂਟਿ ਗਈਂ ਸਭ ਤਾਰ ॥**
**ਜੰਤੁ ਬਿਚਾਰਾ ਕਿਆ ਕਰੈ, ਚਲੇ ਬਜਾਵਨਹਾਰ ॥ ੧੦੩ ॥**

**ਪਦ ਅਰਥ:** ਜੰਤੁ=ਵਾਜਾ, ਸਾਜ਼। ਬਜਾਵਤੇ=ਬਜਾਉਂਦੇ ਸਾਂ। ਟੂਟਿ ਗਈ=ਟੁੱਟ ਗਈਆਂ ਹਨ। ਸਭ ਤਾਰ=ਸਾਰੀਆਂ ਤਾਰਾਂ।

**ਅਰਥ:** ਕਬੀਰ, (ਸਰੀਰਕ ਮੋਹ ਦਾ) ਜਿਹੜਾ ਵਾਜਾ ਮੈਂ ਵਜਾਂਦਾ ਸਾਂ, (ਨਾਮ ਸਿਮਰਨ ਸਦਕਾ) ਉਸ ਦੀਆਂ (ਮੋਹ ਰੂਪੀ) ਸਾਰੀਆਂ ਤਾਰਾਂ ਟੁੱਟ ਗਈਆਂ ਹਨ। (ਸਰੀਰ ਰੂਪੀ) ਵਾਜਾ ਵਿਚਾਰਾ ਕੀ ਕਰ ਸਕਦਾ ਹੈ (ਜਦ ਕਿ ਇਸ ਨੂੰ) ਵਜਾਉਣ ਵਾਲਾ (ਮਨ ਹੀ) ਚਲਾ ਗਿਆ।੧੦੩।

## ਸਾਰਥਕ ਵੀਚਾਰ

ਇਸ ਸਲੋਕ ਦੀ ਵਿਆਖਿਆ ਲਈ 'ਬਜਾਵਨਹਾਰੋ ਕਹਾ ਗਇਓ' ਵਾਲਾ ਸ਼ਬਦ ਗਹੁ ਨਾਲ ਪੜ੍ਹੋ।

ਜਦੋਂ ਮਨ ਸੰਸਾਰ ਨਾਲੋਂ ਟੁਟ ਕੇ ਸਾਈਂ ਨਾਲ ਜੁੜ ਜਾਵੇ ਤਦੋਂ ਉਸ ਦਾ ਵਾਜਾ ਕੀ ਕਰੇਗਾ। ਓਦੋਂ ਲੋਭ ਮੋਹ ਸਿਉ ਗਈ ਵਿਖੋਟਿ॥ ਗੁਰਪ੍ਰਸਾਦਿ ਮੋਹਿ ਕੀਨੀ ਛੋਟਿ॥' ਵਾਲੀ ਸਥਿਤੀ ਬਣ ਜਾਂਦੀ ਹੈ। ਮੋਹ ਦੀਆਂ ਤਾਰਾਂ ਟੁੱਟ ਜਾਂਦੀਆਂ ਹਨ। ਤੰਤੀ ਤੋਂ ਕਿਥੇ ਆਵਾਜ਼ ਨਿਕਲਣੀ ਹੈ? ਜਦੋਂ ਨਾਮ ਵਿਚ ਸਮਾਈ ਹੋ ਗਈ ਦੇਹ ਵਾਲੀ ਬਾਹਰਲੀ ਖੇਡ ਖ਼ਤਮ ਹੋ ਗਈ। ਜਦੋਂ ਦੇਹ ਅਧਿਆਸ ਦੀਆਂ ਵਾਸ਼ਨਾ ਰੂਪੀ ਤਾਰਾਂ ਟੁੱਟ ਗਈਆਂ, ਦੇਹ ਵਿਚਾਰੀ ਕੀ ਕਰੇ? ਜਦੋਂ ਮਨ, ਬੁਧੀ, ਚਿਤ, ਹੰਕਾਰ ਹੀ ਨਾਸ਼ ਹੋ ਗਏ, ਬਾਹਰਲੀ ਖੇਡ ਖ਼ਤਮ ਹੋ ਗਈ।

**ਕਬੀਰ, ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ ॥**
**ਆਪ ਡੁਬੇ ਚਹੁ ਬੇਦ ਮਹਿ, ਚੇਲੇ ਦੀਏ ਬਹਾਇ ॥੧੦੪॥**

**ਪਦ ਅਰਥ:** ਮਾਇ=ਮਾਂ। ਮੂੰਡਉ=ਮੁੰਨ ਦਿਆਂ। ਤਿਹ ਗੁਰੂ ਕੀ=ਉਸ ਗੁਰੂ ਦੀ। ਜਾ ਤੇ=ਜਿਸ ਪਾਸੋਂ। ਭਰਮ=ਭਟਕਣਾ, ਦੇਹ ਅਧਿਆਸ। ਨ ਜਾਇ=ਦੂਰ ਨਾ ਹੋਵੇ। ਚਹੁ ਬੇਦ ਮਹਿ=ਚਾਰਾਂ ਵੇਦਾਂ ਦੇ (ਦਸੇ ਕਰਮ ਕਾਂਡਾਂ) ਵਿਚ। ਦੀਏ ਬਹਾਇ=ਰੁੜ੍ਹਾ ਦਿਤੇ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਮੈਂ ਉਸ ਗੁਰੂ ਦੀ ਮਾਂ ਦਾ ਸਿਰ ਮੁੰਨ ਦਿਆਂ ਜਿਸ ਦੇ (ਮਾਰਗ ਤੇ ਚਲਿਆਂ) ਭਟਕਣਾ ਦੂਰ ਨਹੀਂ ਹੁੰਦੀ। (ਅਜਿਹੇ ਲੋਕ) ਆਪ ਚਾਰ ਵੇਦਾਂ ਦੇ (ਦਸੇ ਕਰਮਕਾਂਡਾਂ) ਵਿਚ ਪੈ ਕੇ ਡੁਬ ਗਏ ਹਨ (ਅਤੇ ਜੋ ਬੰਦੇ ਇਹਨਾਂ ਦੇ ਪਿਛੇ ਲਗੇ, ਭਾਵ) ਚੇਲੇ ਬਣੇ ਓਹ ਵੀ (ਉਨ੍ਹਾਂ ਨੇ ਭਰਮ ਵਿਚ ਪਾ ਕੇ) ਰੁੜ੍ਹਾ ਦਿਤੇ।੧੦੪।

## ਸਾਰਥਕ ਵੀਚਾਰ

ਕਬੀਰ ਜੀ ਨੇ ਇਸ ਸਲੋਕ ਦੁਆਰਾ ਪਖੰਡੀ ਗੁਰੂਆਂ ਤੇ ਚੰਗੀ ਸਟ ਮਾਰੀ ਹੈ। ਐਸੇ ਨਿੰਕਮੇ ਗੁਰੂ ਜਿਸ ਦੀ ਸਿਖਿਆ ਨਾਲ ਭਰਮ ਗੜ੍ਹ ਹੀ ਨਹੀਂ ਟੁੱਟਦਾ, ਧਾਰਨ ਦੀ ਕੀ ਲੋੜ ਪਈ ਹੈ, ਅਜਿਹੇ ਖਸਮ ਨਾਲੋਂ ਨਿਖਸਮਾਂ ਬੰਦਾ ਹੀ ਚੰਗਾ ਹੈ।

ਸਾਡੇ ਦੇਸ ਵਿਚ ਗੁਰੂ ਧਾਰਨਾ ਇਕ ਰਸਮ ਸਮਝੀ ਜਾਂਦੀ ਹੈ, ਉਸ ਤੋਂ ਮੰਤਰ ਲੈ ਕੇ ਇਹ ਸਮਝਦੇ ਹਾਂ ਕਿ ਬਸ ਹੁਣ ਸਾਡਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਜਾਏਗਾ। ਗੁਰੂ ਨੂੰ ਪਰਖਣ ਦੀ ਕਸਵਟੀ ਕੀ ਹੈ, ਉਸ ਬਾਰੇ ਕਿਸੇ ਨੂੰ ਘਟ ਹੀ ਗਿਆਨ ਹੁੰਦਾ ਹੈ। ਭਗਤ ਕਬੀਰ ਜੀ ਸਾਨੂੰ ਇਸ ਕਸਵਟੀ ਤੋਂ ਜਾਣੂੰ ਕਰਾਉਂਦੇ ਹਨ:-

**ਕਬੀਰ ਗੁਰੁ ਲਾਗਾ ਤਬ ਜਾਨੀਐ, ਮਿਟੈ ਮੋਹੁ ਤਨ ਤਾਪ॥**

**ਹਰਖ ਸੋਗ ਦਾਝੈ ਨਹੀ, ਤਬ ਹਰਿ ਆਪਹਿ ਆਪਿ ॥੧੮੯॥** [ਪੰਨਾ ੧੩੭੪

ਆਚਰਨ-ਹੀਣ ਪਖੰਡੀ ਗੁਰੂ ਦਾ ਭੇਸ ਵੇਖ ਕੇ ਉਨ੍ਹਾਂ ਤੇ ਡੁਲ੍ਹ ਪੈਣਾ ਸਭ ਤੋਂ ਵਡੀ ਕਮਜ਼ੋਰੀ ਹੈ। ਉਨ੍ਹਾਂ ਦੇ ਮਗਰ ਲਗ ਕੇ ਆਪਣਾ ਜੀਵਨ ਵਿਅਰਥ ਗੁਆਉਣ ਵਾਲੀ ਗਲ ਹੈ। ਕਬੀਰ ਜੀ ਅਜਿਹੇ ਗੁਰੂ ਨੂੰ ਗਾਲ੍ਹ ਦਿੰਦੇ ਹੋਏ ਮੁਹਾਵਰਾ ਵਰਤਦੇ ਹਨ ''ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ'', ਜੋ ਆਪਣਾ ਭਰਮ ਨਵਿਰਤ ਨਹੀਂ ਕਰ ਸਕਦਾ, ਉਸ ਨੇ ਦੂਜਿਆਂ ਦਾ ਭਰਮ ਕਿਥੋਂ ਦੂਰ ਕਰਨਾ ਹੈ, ਇਹ ਸਭ ਠਗਬਾਜ਼ੀ ਹੈ। ਅਜਿਹੇ ਗੁਰੂ ਨੂੰ ਬੁਰਾ ਭਲਾ ਕਹਿਣ ਤੋਂ ਪਹਿਲਾਂ ਉਸ ਦੀ ਮਾਂ ਦਾ ਸਿਰ ਮੁੰਨਿਆ ਜਾਏ ਜਿਸ ਨੇ ਅਜਿਹੇ ਨਿਕੰਮੇ ਮਨੁੱਖ ਨੂੰ ਜਨਮ ਦਿਤਾ। ਜੋ ਆਪ ਤਾਂ ਡੁਬਿਆ ਹੀ ਸੀ, ਚੇਲਿਆਂ ਨੂੰ ਵੀ ਡੋਬ ਦਿਤਾ। ਦੁਨਿਆਵੀ ਅਖਾਣ ਹੈ:-

**ਆਪ ਤਾਂ ਮੋਇਓ ਬਾਮ੍ਹਣਾ, ਜਜਮਾਨ ਵੀ ਨਾਲੇ**

**ਕਬੀਰ, ਜੇਤੇ ਪਾਪ ਕੀਏ, ਰਾਖੇ ਤਲੈ ਦੁਰਾਇ ॥**

**ਪਰਗਟ ਭਏ ਨਿਦਾਨ ਸਭ, ਜਬ ਪੂਛੇ ਧਰਮਰਾਇ ॥ ੧੦੫ ॥**

**ਪਦ ਅਰਥ:** ਜੇਤੇ=ਜਿਤਨੇ। ਤਲੈ=ਹੇਠਾਂ। ਦੁਰਾਇ=ਲੁਕਾ ਕੇ। ਨਿਦਾਨ=ਆਖ਼ਰ, ਓੜਕ, ਅੰਤ ਸਮੇਂ। ਜਬ ਪੂਛੇ=ਜਦੋਂ ਪੁਛੇਗਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਪਖੰਡੀ ਗੁਰੂ ਨੇ) ਜਿਤਨੇ ਪਾਪ (ਕਰਮ) ਕੀਤੇ (ਓਹ ਸਾਰੇ ਉਸ

ਨੇ ਪੜਦੇ) ਹੇਠਾਂ ਲੁਕਾ ਕੇ ਰਖ ਦਿਤੇ (ਪਰ) ਜਦੋਂ ਧਰਮ ਰਾਜ ਨੇ ਪੁਛਿਆ, ਅੰਤ ਸਮੇਂ ਸਾਰੇ (ਪਾਪ) ਪਰਗਟ ਹੋ ਗਏ (ਭਾਵ ਜੀਵ ਆਪਣੇ ਪਾਪ ਪਰਮਾਤਮਾ ਪਾਸੋਂ ਲੁਕਾ ਨਹੀਂ ਸਕਦਾ)।੧੦੫।

## ਸਾਰਥਕ ਵੀਚਾਰ

ਇਸ ਦੁਨੀਆ ਵਿਚ ਲੋਕਾਂ ਨੂੰ ਠੱਗਣ ਲਈ ਪਖੰਡੀ ਲੋਕ ਜੋ ਜੀਅ ਕਰੇ, ਲੁਕਾ ਕੇ ਪਾਪ ਕਰਮ ਕਰੀ ਜਾਣ, ਆਖਰ ਉਹ ਪ੍ਰਗਟ ਹੋ ਹੀ ਜਾਂਦੇ ਹਨ। ਗੁਰਵਾਕ ਹਨ:-

੧. **ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ॥** [ਪੰਨਾ ੧੩੮

੨. **ਕੂੜ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ॥** [ਪੰਨਾ ੩੦੩

ਰੱਬੀ ਦਰਗਾਹ ਵਿਚ ਤਾਂ ਸਚ ਤੇ ਨਿਬੇੜਾ ਹੋਣਾ ਹੈ:-

**ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ ॥** [ਪੰਨਾ ੯੫੩

ਜੇ ਵਿਸ਼ਾਲ ਦ੍ਰਿਸ਼ਟੀ ਤੋਂ ਵੀਚਾਰੀਏ ਤਾਂ ਕੇਵਲ ਪਾਖੰਡੀ ਗੁਰੂ ਹੀ ਆਪਣੇ ਪਾਪ ਨਹੀਂ ਲੁਕਾਉਂਦੇ, ਹਰੇਕ ਮਨੁੱਖ ਪਾਪ ਕਰਮ ਨੂੰ ਲੁਕਾਉਣ ਦਾ ਜਤਨ ਕਰਦਾ ਹੈ। ਜਦੋਂ ਧਰਮ ਰਾਜ ਕਰਮਾਂ ਦੀ ਵਹੀ ਖਾਤਾ ਖੋਲ੍ਹਦਾ ਹੈ ਓਦੋਂ ਕੀਤੇ ਕੁਕਰਮਾਂ ਦਾ ਸਾਰਾ ਪੜ੍ਹਦਾ ਫ਼ਾਸ਼ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਪਾਪਾਂ ਦਾ ਲੁਕਾਉਣਾ ਚੰਗਾ ਨਹੀਂ, ਇਸ ਤਰ੍ਹਾਂ ਸਗੋਂ ਪਾਪਾਂ ਦੀ ਹੋਰ ਰਾਸ ਇਕਠੀ ਹੁੰਦੀ ਹੈ। ਸਿਆਣਪ ਇਹ ਹੈ ਕਿ ਪਾਪ ਕਰਨੇ ਨਹੀਂ ਚਾਹੀਦੇ ਜੇ ਹੋ ਜਾਣ ਤਾਂ ਸੰਗਤ ਵਿਚ ਬਖਸ਼ਵਾ ਲੈਣੇ ਚਾਹੀਦੇ ਹਨ। ਇਸ ਤਰ੍ਹਾਂ ਲੋਕ ਪਰਲੋਕ ਦੋਵੇਂ ਹੀ ਸੁਹੇਲੇ ਹੋ ਸਕਦੇ ਹਨ।

**ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ, ਪਾਲਿਓ ਬਹੁਤੁ ਕੁਟੰਬੁ ॥**
**ਧੰਧਾ ਕਰਤਾ ਰਹਿ ਗਇਆ, ਭਾਈ ਰਹਿਆ ਨ ਬੰਧੁ ॥ ੧੦੬ ॥**

**ਪਦ ਅਰਥ:** ਕੁਟੰਬੁ=ਟਬਰ, ਹੋਰ ਕੋੜਮਾ। ਰਹਿ ਗਇਆ=ਭਾਵ ਮਰ ਮੁੱਕ ਗਿਆ। ਬੰਧੁ=ਸਨਬੰਧੀ, ਰਿਸ਼ਤੇਦਾਰ।

**ਅਰਥ:** ਕਬੀਰ, ਹਰੀ ਦਾ ਭਜਨ ਛੱਡ ਕੇ (ਮਨੁੱਖ ਨੇ) ਬਹੁਤ ਕੋੜਮਾ ਪਾਲਿਆ ਪੋਸਿਆ। ਧੰਧਾ ਕਰਦਾ ਹੀ ਮਰ ਗਿਆ, ਨਾ (ਕੋਈ) ਭਰਾ ਰਿਹਾ, ਨਾ (ਕੋਈ ਹੋਰ) ਸਨਬੰਧੀ ਰਿਹਾ।੧੦੬।

## ਸਾਰਥਕ ਵੀਚਾਰ

ਕਬੀਰ ਜੀ ਮਨੁੱਖ ਦੀ ਅਗਿਆਨਤਾ ਬਾਰੇ ਦਸਦੇ ਹਨ ਕਿ ਮਨੁਖ ਆਪਣੇ ਜੀਵਨ ਵਿਚ ਮਾਤਾ, ਪਿਤਾ, ਭਾਈ, ਸੁਤ, ਬੰਧਪ, ਨਾਰ ਆਦਿ ਰਿਸ਼ਤੇਦਾਰਾਂ ਦੀ ਪਾਲਨਾ ਵਿਚ ਰੁਝਿਆ ਰਿਹਾ ਅਤੇ ਪਰਮੇਸ਼ਰ ਦੇ ਭਜਨ ਤੋਂ ਬਿਨਾ ਹੀ ਆਪਣਾ ਸਮਾਂ ਗੁਜ਼ਾਰ ਦਿਤਾ। ਇਸੇ ਤਰ੍ਹਾਂ ਧੰਧਾ ਕਰਦਿਆਂ ਕਰਦਿਆਂ ਮਰ ਗਿਆ। ਅੰਤ ਕਾਲ ਨਾ ਕੋਈ ਭੈਣ, ਨਾ ਭਰਾ, ਸਨਬੰਧੀ ਆਦਿ ਬਹੁੜਿਆ। ਸੋ, ਅਮੋਲਕ ਸਮਾਂ ਐਵੇਂ ਚਲਾ ਗਿਆ।

**ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ ॥**
**ਸਰਪਨਿ ਹੋਇ ਕੈ ਅਉਤਰੈ, ਜਾਏ ਅਪੁਨੇ ਖਾਇ ॥ ੧੦੭ ॥**

**ਪਦ ਅਰਥ:** ਜਗਾਵਨ ਜਾਇ=ਜਗਾਣ ਜਾਂਦੀ ਹੈ। ਸਰਪਨਿ ਹੋਇ ਕੈ=ਸਪਣੀ ਹੋ ਕੇ। ਅਉਤਰੈ=ਜੰਮਦੀ ਹੈ। ਜਾਏ ਅਪੁਨੇ=ਆਪਣੇ ਜੰਮੇ ਹੋਏ ਬੱਚੇ। ਖਾਇ=ਖਾਂਦੀ ਹੈ।

**ਅਰਥ:** (ਜਿਹੜੀ ਇਸਤਰੀ) ਪਰਮੇਸ਼ਰ ਦਾ ਸਿਮਰਨ ਛਡ ਕੇ ਰਾਤ ਨੂੰ (ਮਸਾਣਾ ਤੇ ਟੂਣੇ ਟਾਣੇ ਕਰਨ ਹਿਤ ਦੀਵੇ) ਜਗਾਉਣ ਜਾਂਦੀ ਹੈ (ਉਹ) ਸਪਣੀ ਹੋ ਕੇ ਜੰਮਦੀ ਹੈ (ਅਤੇ) ਆਪਣੇ ਜੰਮੇ ਹੋਏ ਬਚੇ ਖਾਂਦੀ ਹੈ।੧੦੭।

## ਸਾਰਥਕ ਵੀਚਾਰ

ਭਗਤ ਜੀ ਨੇ ਇਸ ਸਲੋਕ ਵਿਚ ਚਾਰ ਪਦਾਰਥ ਦੇਣ ਵਾਲੀ ਭਗਤੀ ਛੱਡ ਕੇ ਸੰਤਾਨ ਹਿਤ ਉਸ ਤੀਵੀਂ ਦਾ ਜ਼ਿਕਰ ਕੀਤਾ ਹੈ ਜੋ ਟੂਣੇ ਕਰਦੀ ਹੈ ਤੇ ਰਾਤ ਨੂੰ ਮਸਾਣ ਜਗਾਉਂਦੀ ਹੈ। ਇਸ ਦਾ ਫਲ ਉਸ ਨੂੰ ਇਹ ਮਿਲਦਾ ਹੈ ਕਿ ਉਹ ਸਪਣੀ ਦੀ ਜੂਨ ਵਿਚ ਪੈਂਦੀ ਹੈ ਤੇ ਆਪਣੇ ਜੰਮੇ ਬਚਿਆਂ ਨੂੰ ਖਾਂਦੀ ਹੈ, ਜੋ ਅਤਿ ਨਿੰਦਤ ਕਰਮ ਹੈ। ਕਾਸ਼! ਸਮਾਜ ਵਿਚੋਂ ਅਜੇ ਵੀ ਜਾਗ੍ਰਤੀ ਨਹੀਂ ਆਈ, ਅਜੇ ਵੀ ਲੋਕਾਈ ਅਜਿਹੀ ਅਗਿਆਨਤਾ ਵਿਚ ਗ੍ਰਸੀ ਪਈ ਹੈ।

**ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ ॥ ੧੦੮ ॥**

**ਪਦ ਅਰਥ:** ਅਹੋਈ=ਜੋ ਹੋਈ ਹੀ ਨਹੀਂ। ਇਥੇ ਕਲਪਿਤ ਦੇਵੀ ਦਾ ਭਾਵ ਹੈ। ਰਾਖੈ=ਰਖਦੀ ਹੈ। ਗਦਹੀ=ਖੋਤੀ। ਅਉੜਰੈ=ਜੰਮਦੀ ਹੈ। ਸਹੈ=ਸਹਾਰਦੀ ਭਾਵ ਚੁਕਦੀ ਹੈ। ਮਨ ਚਾਰਿ=ਚਾਰ ਮਣ।

**ਅਰਥ:** ਜਿਹੜੀ ਇਸਤ੍ਰੀ ਪਰਮਾਤਮਾ ਦਾ ਸਿਮਰਨ (ਭਜਨ) ਛੱਡ ਕੇ ਅਹੋਈ ਦਾ (ਵਰਤ) ਰਖਦੀ ਹੈ (ਉਹ) ਖੋਤੀ ਬਣ ਕੇ ਜੰਮਦੀ ਹੈ (ਅਤੇ ਆਪਣੇ ਉਤੇ) ਚਾਰ ਮਣ ਦਾ ਭਾਰ ਚੁਕਦੀ ਹੈ।੧੦੮।

## ਸਾਰਥਕ ਵੀਚਾਰ

ਇਸਤਰੀਆਂ ਕਤਕ ਦੇ ਮਹੀਨੇ ਵਿਚ ਅਹੋਈ ਦਾ ਵਰਤ ਰਖਦੀਆਂ ਹਨ, ਤਾਂ ਜੋ ਉਨ੍ਹਾਂ ਦੀ ਸੰਤਾਨ ਸੀਤਲਾ ਰੋਗ ਤੋਂ ਬਚੀ ਰਹੇ। ਕਬੀਰ ਜੀ ਇਸ ਦੀ ਵਿਰੋਧਤਾ ਕਰਦੇ ਹਨ। ਜਿਹੜੀ ਇਸਤ੍ਰੀ ਹਰੀ ਦਾ ਭਜਨ ਛੱਡ ਕੇ ਸੀਤਲਾ ਤੇ ਦੁਰਗਾ ਦਾ ਵਰਤ ਰਖਦੀ ਹੈ ਉਹ ਸੀਤਲਾ ਦੇ ਬਾਹਨ ਦੀ ਜੂਨੀ ਵਿਚ ਪਏਗੀ। ਉਸ ਦਾ ਬਾਹਨ ਖੋਤਾ ਹੈ, ਸੋ 'ਅਹੋਈ' ਦਾ ਬਰਤ ਰਖਣ ਵਾਲੀ ਖੋਤੀ ਬਣੇਗੀ। ਚਾਰ ਮਣ ਭਾਰੀ ਛਟ ਚੁਕਣ ਦਾ ਕਸ਼ਟ ਸਹਾਰੇਗੀ। ਅਹੋਈ ਦੇ ਅਰਥ ਹਨ-ਜੋ ਹੋਈ ਹੀ ਨਹੀਂ। ਕਾਮਨਾ ਦੀ ਪੂਰਤੀ ਹਿਤ ਵਰਤ ਰਖਣੇ ਮਹਾਂ ਮੂਰਖਤਾ ਹੈ। ਅਜਿਹਾ ਕਰਮ ਛਡ ਕੇ ਜੇ ਗੁਰ-ਪਰਮੇਸ਼ਰ ਦਾ ਨਾਮ ਜਪੀਏ ਤਾਂ ਸਾਰੇ ਮਨ ਬੰਛਤ ਫਲ ਪ੍ਰਾਪਤ ਹੋ ਜਾਂਦੇ ਹਨ। ਅਸਲ ਵਿਚ ਪਰਚਾਰ ਦੀ ਥੁੜ ਹੈ। ਜੇ ਲੋਕਾਂ ਵਿਚ ਅਜਿਹੇ ਸਲੋਕਾਂ ਦੀ ਵਿਆਖਿਆ ਕੀਤੀ ਜਾਏ, ਤਾਂ ਕਈਆਂ ਦਾ ਭਲਾ ਹੋ ਸਕਦਾ ਹੈ। ਉਨ੍ਹਾਂ ਨੂੰ ਗੁਰਮਤਿ ਦੀ ਇਹ ਸਿਖਿਆ ਦ੍ਰਿੜ ਹੋਣੀ ਚਾਹੀਦੀ ਹੈ:–

**ਜਿਸੁ ਸਰਬ ਸੁਖਾ ਫਲ ਲੋੜੀਅਹਿ, ਸੋ ਸਚੁ ਕਮਾਵਉ ॥**
**ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥** [ਪੰਨਾ ੩੨੨

**ਕਬੀਰ, ਚਤੁਰਾਈ ਅਤਿ ਘਨੀ, ਹਰਿ ਜਪਿ ਹਿਰਦੈ ਮਾਹਿ ॥**

**ਸੂਰੀ ਊਪਰਿ ਖੇਲਨਾ, ਗਿਰੈ ਤ ਠਾਹਰ ਨਾਹਿ ॥ ੧੦੯ ॥**

**ਪਦ ਅਰਥ:** ਚਤੁਰਾਈ=ਸਿਆਣਪ। ਅਤਿ ਘਨੀ=ਬਹੁਤ ਹੀ ਜ਼ਿਆਦਾ। ਹਿਰਦੇ ਮਾਹਿ=ਹਿਰਦੇ ਵਿਚ। ਠਾਹਰ ਨਾਹਿ=(ਕੋਈ) ਆਸਰਾ ਨਹੀਂ ਹੁੰਦਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਜੀਵ! ਇਹ) ਸਿਆਣਪ ਸਭ ਤੋਂ ਵਡੀ ਹੈ (ਕਿ ਤੂੰ ਆਪਣੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਜਪ। (ਇਹ ਗਲ ਕਹਿਣੀ ਸੌਖੀ ਹੈ ਪਰ ਕਮਾਉਣੀ ਬਹੁਤ ਔਖੀ ਹੈ ਮਾਨੋ) ਸੂਲੀ ਉਤੇ ਚੜ੍ਹ ਕੇ ਖੇਡਣਾ ਹਾਸੀ ਕਰਨਾ ਹੈ, (ਜਦੋਂ ਸਿਮਰਨ ਦੇ ਸਿਖਰ ਤੋਂ) ਡਿਗ ਪਵੇ ਤਾਂ (ਬਚਣ ਲਈ ਕੋਈ ਥਾਂ ਨਹੀਂ (ਹੁੰਦੀ)।੧੦੯।

## ਸਾਰਥਕ ਵੀਚਾਰ

ਪਿਛਲੇ ਸਲੋਕ ਵਿਚ ਮਸਾਣ ਪੂਜਣ ਵਾਲੀਆਂ, ਅਹੋਈ ਦਾ ਵਰਤ ਰਖਣ ਵਾਲੀਆਂ ਭਾਵ ਤਵੀਤਾਂ ਤੇ ਮੰਤਰਾਂ ਵਿਚ ਫਸੀਆਂ ਇਸਤ੍ਰੀਆਂ ਲਈ ਬੜੀ ਕਰੜੀ ਸ਼ਬਦਾਵਲੀ ਵਰਤੀ ਸੀ। ਹੁਣ ਉਨ੍ਹਾਂ ਦੀ ਗਤੀ ਦਾ ਵਸੀਲਾ ਦਸਦੇ ਹੋਏ ਫੁਰਮਾਉਂਦੇ ਹਨ ਕਿ ਤੁਸੀਂ ਆਪਣੀ ਚਤੁਰਾਈ ਸਿਆਣਪ, ਨਖਿਧ ਕਰਮ ਕਰਨ ਹਿਤ ਨਾ ਵਰਤੋਂ, ਪਰਮੇਸ਼ਰ ਦੇ ਸਿਮਰਨ ਭਜਨ ਲਈ ਵਰਤੋ ਜਿਸ ਦਾ ਤੁਹਾਨੂੰ ਪਾਵਨ ਉਤੱਮ ਫਲ ਹੋਵੇ। ਪਰ ਇਕ ਗਲ ਚੇਤੇ ਰਖਣ ਵਾਲੀ ਹੈ ਕਿ ਪ੍ਰਭੂ ਦਾ ਸਿਮਰਨ ਸੌਖੀ ਘਾਟੀ ਨਹੀਂ, ਸੂਲੀ ਤੇ ਚੜ੍ਹ ਕੇ ਖੇਡਣ ਵਾਲੀ ਔਖੀ ਕਾਰ ਹੈ। ਜੇ ਮਨੁੱਖ ਇਕ ਵਾਰੀ ਸਿਮਰਨ ਦੀ ਸਿਖਰ ਤੋਂ ਡਿਗ ਪਵੇ ਤਾਂ ਉਸ ਨੂੰ ਕੋਈ ਟਿਕਾਣਾ ਨਹੀਂ ਮਿਲਦਾ। ਇਹ ਖਜੂਰ ਤੇ ਚੜ੍ਹਨ ਵਾਲੀ ਕਹਾਵਤ ਪ੍ਰਸਿਧ ਹੈ:—

**ਫਕੀਰਾ ਫਕੀਰੀ ਦੂਰ ਹੈ, ਇਕ ਲੰਮ ਉਚੀ ਖਜੂਰ ਹੈ**
**ਚੜ ਜਾਏ ਤਾਂ ਪੀਵੇਂ ਪ੍ਰੇਮ ਰਸ, ਡਿਗ ਪਵੇਂ ਤਾਂ ਚਿਕਨਾ ਚੂਰ ਹੈ।**

**ਕਬੀਰ, ਸੋੁਈ ਮੁਖੁ ਧੰਨਿ ਹੈ, ਜਾ ਮੁਖਿ ਕਹੀਐ ਰਾਮੁ ॥**
**ਦੇਹੀ ਕਿਸ ਕੀ ਬਾਪੁਰੀ, ਪਵਿਤ੍ਰੁ ਹੋਇਗੋ ਗ੍ਰਾਮੁ ॥ ੧੧੦ ॥**

**ਪਦ ਅਰਥ:** ਸੋੁਈ=ਓਹੀ। ਮੁਖੁ=ਮੂੰਹ। ਧੰਨਿ=ਧੰਨਤਾ ਯੋਗ। ਜਾ ਮੁਖਿ=ਜਿਸ ਮੂੰਹ ਨਾਲ। ਬਾਪੁਰੀ=ਵਿਚਾਰੀ। ਗ੍ਰਾਮੁ=ਨਗਰ, ਪਿੰਡ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਉਹੀ ਮੂੰਹ ਧੰਨਤਾ ਯੋਗ ਹੈ, ਜਿਸ ਮੂੰਹ ਨਾਲ ਰਾਮ (ਪ੍ਰਭੂ ਦਾ ਨਾਮ) ਉਚਾਰਿਆ ਜਾਂਦਾ ਹੈ। ਦੇਹੀ ਵਿਚਾਰੀ ਕਿਸ ਦੀ (ਭਾਵ ਇਕ ਦੇਹੀ ਦਾ ਪਵਿਤਰ ਹੋਣਾ ਤਾਂ ਕੀ ਗਿਣਨਾ ਹੋਇਆ ਸਾਰਾ) ਪਿੰਡ ਹੀ ਪਵਿਤਰ ਹੋ ਜਾਂਦਾ ਹੈ।੧੧੦।

## ਸਾਰਥਕ ਵੀਚਾਰ

ਗੁਰੂ ਸਾਹਿਬ ਦਾ ਫੁਰਮਾਨ ਹੈ:—

**ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ,**
**ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮੁ ॥** [ਪੰਨਾ ੫੪੦

ਨਾਮ ਜਿਥੇ ਭੀ ਜਪਿਆ ਜਾਏ ਭਲਾ ਹੈ। ਜੇ ਇਕ ਜਗਿਆਸੂ ਨਾਮ ਜਪਦਾ ਹੈ ਤਾਂ ਉਸ ਦੇ ਨਾਲ ਬੈਠੇ ਹੋਏ ਨਾਮ ਸੁਣਨ ਵਾਲੇ ਵੀ ਪਵਿਤਰ ਹੋ ਜਾਂਦੇ ਹਨ। ਹਰ ਰੋਜ਼ ਅਨੰਦੁ ਸਾਹਿਬ ਵਿਚ ਪੜ੍ਹਦੇ ਤੇ ਸੁਣਦੇ ਹਾਂ:—

**ਸੁਣਤੇ ਪੁਨੀਤ ਕਹਤੇ ਪਵਿਤੁ, ਸਤਿਗੁਰੁ ਰਹਿਆ ਭਰਪੂਰੇ॥**

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ, ਵਾਜੇ ਅਨਹਦ ਤੂਰੇ ॥** [ਪੰਨਾ ੯੨੨

ਇਕ ਗੁਰਬਾਣੀ ਦਾ ਪਾਠੀ ਸਿੰਘ, ਇਕ ਕੀਰਤਨੀਆ ਸਿੰਘ, ਹਜਾਰਾਂ ਦੀ ਸੰਗਤ ਨੂੰ ਹਰਿ ਜਸ ਨਾਲ ਨਿਹਾਲ ਕਰ ਦਿੰਦਾ ਹੈ। ਨਾਮ ਦੀ ਸੁਗੰਧੀ ਸੀਮਤ ਨਹੀਂ ਹੁੰਦੀ ਸਭ ਸਤਿਸੰਗੀਆਂ ਨੂੰ ਸੁਗੰਧਿਤ ਕਰਦੀ ਹੈ। ਇਸ ਲਈ, 'ਦੇਹੀ ਕਿਸ ਕੀ ਬਾਪੁਰੀ, ਪਵਿਤਰ ਹੋਇਗੋ ਗ੍ਰਾਮੁ' ਵਾਲਾ ਪਵਿਤਰ ਵਾਕ ਸਫਲਾ ਹੈ।

**ਕਬੀਰ, ਸੋਈ ਕੁਲ ਭਲੀ, ਜਾ ਕੁਲ ਹਰਿ ਕੋ ਦਾਸੁ ॥**

**ਜਿਹ ਕੁਲ ਦਾਸੁ ਨ ਊਪਜੈ, ਸੋ ਕੁਲ ਢਾਕੁ ਪਲਾਸੁ ॥ ੧੧੧ ॥**

**ਪਦ ਅਰਥ:** ਕੁਲ=ਖਾਨਦਾਨ। ਭਲੀ=ਉਤਮ, ਸੁਲਖਣੀ। ਜਾ ਕੁਲ=ਜਿਸ ਕੁਲ ਵਿਚ। ਹਰਿ ਕੋ ਦਾਸੁ=ਹਰੀ ਦਾ ਦਾਸ। ਨ ਊਪਜੈ=ਨਹੀਂ ਪੈਦਾ ਹੁੰਦਾ। ਢਾਕੁ ਪਲਾਸੁ=ਛਿਛਰਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਉਹ ਕੁਲ ਸੁਲੱਖਣੀ ਹੈ, ਜਿਸ ਕੁਲ ਵਿਚ ਹਰੀ ਦਾ (ਨਾਮ ਜਪਣ ਵਾਲਾ) ਦਾਸ (ਪੈਦਾ ਹੁੰਦਾ) ਹੈ। ਜਿਸ ਕੁਲ ਵਿਚ (ਪ੍ਰਭੂ ਦਾ) ਦਾਸ ਪੈਦਾ ਨਹੀਂ ਹੁੰਦਾ, (ਜਾਣੋ) ਉਹ ਕੁਲ ਛਿਛਰੇ (ਸਮਾਨ ਨਿਕੰਮੀ ਹੈ)।੧੧੧।

## ਸਾਰਥਕ ਵੀਚਾਰ

ਪੈਸੇ ਦੇ ਪਖੋਂ, ਜਾਤ ਦੇ ਪਖੋਂ, ਦੁਨੀਆ ਦੇ ਪਖੋਂ, ਕਈ ਕੁਲਾਂ ਉਤਮ ਆਖੀਆਂ ਜਾਂਦੀਆਂ ਹਨ ਜਿਵੇਂ ਇਹ ਖੁਖਰਾਣ ਬ੍ਰਾਦਰੀ ਹੈ ਅਤੇ ਇਹ ਬੁਝਾਹੀ ਬਰਾਦਰੀ ਹੈ ਪਰ ਗੁਰਮਤਿ ਦੇ ਪਖੋਂ ਭਗਤ ਕਬੀਰ ਜੀ ਦਾ ਨਿਰਣਾ ਸੋਲ੍ਹਾ ਆਨ੍ਹੇ ਠੀਕ ਹੈ ਕਿ ਜਿਸ ਕੁਲ ਵਿਚ ਹਰੀ ਦਾ ਦਾਸ ਹੈ, ਉਹ ਕੁਲ ਹੀ ਸਭ ਤੋਂ ਚੰਗੀ ਹੈ। ਜਿਵੇਂ ਭਗਤ ਪ੍ਰਿਹਿਲਾਦ ਜੀ ਬਾਰੇ ਗੁਰਬਾਣੀ ਵਿਚ ਬਚਨ ਹਨ:--

**ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥**

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** [ਪੰਨਾ ੧੧੩੩

ਨਾਮ ਜਪਣ ਵਾਲਾ ਜਨ ਆਪਣੇ ਪਰਵਾਰ, ਆਸ-ਪਾਸ ਦੇ ਸਾਰੇ ਸਾਕ ਸਬੰਧੀਆਂ ਨੂੰ ਹੀ ਨਹੀਂ ਸਗੋਂ ਸਾਰੇ ਸੰਸਾਰ ਨੂੰ ਤਾਰ ਦਿੰਦਾ ਹੈ:--

**ਹਰਿ ਜਨੁ ਪਰਵਾਰੁ ਸਧਾਰੁ ਹੈ, ਇਕੀਹ ਕੁਲੀ ਸਭੁ ਜਗਤੁ ਛਡਾਵੈ॥** [ਪੰਨਾ ੧੬੬

**ਕਬੀਰ, ਹੈ ਗਇ ਬਾਹਨ ਸਘਨ ਘਨ, ਲਾਖ ਧਜਾ ਫਹਰਾਹਿ ॥**

**ਇਆ ਸੁਖ ਤੇ ਭਿਖ੍ਯਾ ਭਲੀ, ਜਉ ਹਰਿ ਸਿਮਰਤ ਦਿਨ ਜਾਹਿ॥੧੧੨॥**

**ਪਦ ਅਰਥ:** ਹੈ=ਘੋੜੇ। ਗਇ=ਗਜ, ਹਾਥੀ। ਬਾਹਨ=ਸਵਾਰੀ, ਰਥ। ਸਘਨ ਘਨ=ਬਹੁਤ ਹੀ, ਅਨਗਿਣਤ। ਲਾਖ ਧਜਾ=ਲਖਾਂ ਝੰਡੇ। ਫਹਰਾਹਿ=(ਹਵਾ ਵਿਚ) ਝੁਲਦੇ ਹੋਣ। ਇਆ ਸੁਖ ਤੇ=ਇਸ ਸੁਖ ਨਾਲੋਂ। ਭਿਖਿਆ=ਦਰ ਦਰ ਤੋਂ ਮੰਗਿਆ ਭੋਜਨ। ਭਲੀ=ਚੰਗੀ। ਜਉ=ਜੋ। ਦਿਨ ਜਾਹਿ=ਦਿਨ (ਬਿਤੀਤ ਹੋਣ), ਗੁਜ਼ਰਨ।

**ਅਰਥ:** ਕਬੀਰ (ਜੀ ਆਖਦੇ ਹਨ ਜੇ ਕਿਸੇ ਪਾਸ) ਸਵਾਰੀ ਲਈ ਅਨਗਿਣਤ ਘੋੜੇ, ਹਾਥੀ, ਰੱਥ ਆਦਿ ਹੋਣ (ਅਤੇ) ਲਖਾਂ ਝੰਡੇ ਝੂਲਦੇ ਹੋਣ, (ਪਰ) ਅਜਿਹੇ ਸੁਖ ਨਾਲੋਂ ਭਿਖਿਆ ਮੰਗਣੀ ਚੰਗੀ ਹੈ ਜੇ ਹਰੀ ਦਾ ਨਾਮ ਸਿਮਰਦਿਆਂ ਦਿਨ ਬਿਤੀਤ ਹੋਣ।੧੧੨।

## ਸਾਰਥਕ ਵੀਚਾਰ

ਇਕ ਪਾਸੇ ਸਾਰਾ ਸ਼ਾਹੀ ਸਮਾਨ, ਫੌਜਾਂ, ਘੋੜੇ, ਰਾਜ ਭਾਗ ਆਦਿ ਹੋਣ ਅਤੇ ਦੂਜੇ ਪਾਸੇ 'ਬਸਤਾ ਤੂਟੀ ਝੂੰਪੜੀ ਚੀਰ ਸਭ ਛਿੰਨਾ' ਹੋਵੇ, ਪਰਮਾਰਥ ਵਿਚ ਅਜਿਹੇ ਧਨੀ ਪੁਰਸ਼ ਨਾਲੋਂ, ਇਕ ਭਿਖਿਆ ਮੰਗਣ ਵਾਲਾ ਮਨੁੱਖ ਚੰਗਾ ਹੈ ਜਿਸ ਦਾ ਜੀਵਨ ਪਰਮਾਤਮਾ ਦੇ ਭਜਨ ਵਿਚ ਗੁਜ਼ਰਦਾ ਹੈ। ਬਾਦਸ਼ਾਹ ਸਭ ਕੁਝ ਹੋਂਦਿਆਂ ਵੀ ਚਿੰਤਾ ਗ੍ਰਸਤ ਹੁੰਦਾ ਹੈ। ਪਰ ਪ੍ਰਭੂ ਦਾ ਸੇਵਕ ਕੁਝ ਨਾ ਹੋਂਦਿਆਂ ਵੀ ਬੇ-ਪਰਵਾਹ ਹੁੰਦਾ ਹੈ।

**ਕਬੀਰ ਸਭੁ ਜਗੁ ਹਉ ਫਿਰਿਓ, ਮਾਂਦਲੁ ਕੰਧ ਚਢਾਇ ॥**
**ਕੋਈ ਕਾਹੂ ਕੋ ਨਹੀ, ਸਭ ਦੇਖੀ ਠੋਕਿ ਬਜਾਇ ॥ ੧੧੩ ॥**

**ਪਦ ਅਰਥ:** ਹਉ=ਮੈਂ। ਮਾਂਦਲੁ=ਢੋਲ। ਕੰਧ ਚਢਾਇ=ਮੋਢੇ ਤੇ ਚੜ੍ਹਾ ਕੇ (ਰਖ ਕੇ)। ਕਾਹੂ ਕੋ=ਕਿਸੇ ਦਾ। ਠੋਕਿ ਬਜਾਇ=ਠੋਕ ਵਜਾ ਕੇ, ਭਾਵ ਚੰਗੀ ਤਰ੍ਹਾਂ ਪਰਖ ਕੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮੈਂ ਮੋਢੇ ਉਤੇ ਢੋਲ ਰਖ ਕੇ (ਵਜਾਂਦਿਆਂ) ਸਾਰਾ ਜਗਤ ਫਿਰਿਆ (ਭਾਵ ਵੇਖਿਆ ਹੈ ਕਿ) ਕੋਈ ਕਿਸੇ ਦਾ (ਸਾਥ ਨਿਬਾਹੁਣ ਵਾਲਾ) ਨਹੀਂ ਹੈ, (ਇਹ ਗੱਲ) ਮੈਂ (ਸਾਰੀ ਦੁਨੀਆ ਵਿਚ) ਠੋਕ ਵਜਾ ਕੇ (ਭਾਵ ਚੰਗੀ ਤਰ੍ਹਾਂ ਪਰਖ ਕੇ) ਵੇਖ ਲਈ ਹੈ।੧੧੩।

## ਸਾਰਥਕ ਵੀਚਾਰ

ਇਸ ਸਲੋਕ ਵਿਚ ਕਬੀਰ ਜੀ ਨੇ 'ਕੋਈ ਕਾਹੂ ਕੋ ਨਹੀ' ਵਾਲੀ ਸਚਾਈ ਨੂੰ ਨਿਰੂਪਣ ਕੀਤਾ ਹੈ। ਦੁਨੀਆ ਵਿਚ ਸਾਰੇ ਮਤਲਬੀ ਯਾਰ ਹਨ, ਹਰੇਕ ਨੂੰ ਆਪਣੇ ਪ੍ਰਯੋਜਨ ਪੂਰਤੀ ਦੀ ਪਈ ਹੋਈ ਹੈ। ਸਾਰੇ ਸੁਖਾਂ ਦੇ ਸਾਕ ਹਨ, ਦੁਖ ਵੇਲੇ ਸਾਰੇ ਸਾਥ ਛੱਡ ਕੇ ਭੱਜ ਜਾਂਦੇ ਹਨ। ਗੁਰੂ ਤੇਗ ਬਹਾਦਰ ਜੀ ਦੇ ਸੁੰਦਰ ਬਚਨ ਸਾਡੀ ਅਗਵਾਈ ਲਈ ਮੌਜੂਦ ਹਨ:--

**ਇਹ ਜਗਿ ਮੀਤੁ ਨ ਦੇਖਿਓ ਕੋਈ ॥**
**ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮੈ ਸੰਗਿ ਨ ਹੋਈ॥**
**ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ, ਸੰਗੁ ਛਾਡਿ ਸਭ ਭਾਗੇ ॥** [ਪੰਨਾ ੬੩੩

**ਮਾਰਗਿ ਮੋਤੀ ਬੀਥਰੇ, ਅੰਧਾ ਨਿਕਸਿਓ ਆਇ ॥**
**ਜੋਤਿ ਬਿਨਾ ਜਗਦੀਸ ਕੀ, ਜਗਤੁ ਉਲੰਘੇ ਜਾਇ ॥ ੧੧੪ ॥**

**ਪਦ ਅਰਥ:** ਮਾਰਗਿ=ਰਸਤੇ ਵਿਚ। ਬੀਥਰੇ=ਖਿਲਰੇ ਹੋਏ ਸਨ। ਅੰਧਾ=ਅੰਨ੍ਹਾ (ਮਨੁੱਖ)। ਨਿਕਸਿਓ ਆਇ=(ਇਨ੍ਹਾਂ ਵਿਚੋਂ) ਆ ਨਿਕਲਿਆ। ਜੋਤਿ ਬਿਨਾ=ਚਾਨਣ ਤੋਂ ਬਿਨਾ। ਉਲੰਘੇ ਜਾਇ=(ਮੋਤੀਆਂ ਤੋਂ) ਉਲੰਘਦਾ ਜਾ ਰਿਹਾ ਹੈ।

**ਅਰਥ:** (ਕਬੀਰ ਜੀ ਆਖਦੇ ਹਨ ਕਿ) ਰਸਤੇ ਵਿਚ (ਗੁਣਾਂ ਰੂਪ) ਮੋਤੀ ਖਿਲਰੇ ਹੋਏ ਸਨ (ਅਤੇ) ਅੰਨ੍ਹਾਂ (ਮਨੁੱਖ, ਉਨ੍ਹਾਂ ਮੋਤੀਆਂ ਨੂੰ ਵੇਖੇ ਬਿਨਾਆ ਨਿਕਲਿਆ। (ਅਸਲ ਵਿਚ) ਈਸ਼ਵਰੀ (ਗਿਆਨ ਦੀ) ਜੋਤਿ ਤੋਂ ਬਿਨਾ (ਅੰਨ੍ਹਾ) ਜਗਤ (ਮੋਤੀਆਂ ਉਤੋਂ ਹੀ) ਲੰਘਦਾ ਜਾ ਰਿਹਾ ਹੈ (ਭਾਵ ਗੁਣਾ ਦਾ ਗਾਹਕ ਬਣ ਕੇ ਵਣਜ ਨਹੀਂ ਕਰ ਰਿਹਾ)।੧੧੪।

## ਸਾਰਥਕ ਵੀਚਾਰ

ਗੁਰਵਾਕ ਹਨ "ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ ॥ ਗੁਣ ਕਾ ਗਾਹਕ ਨਾਨਕਾ, ਵਿਰਲਾ ਕੋਈ ਹੋਇ॥" (ਪੰਨਾ ੧੦੯੨)

ਜਿਵੇਂ ਅੰਨ੍ਹੇ ਨੂੰ ਸਾਧਾਰਨ ਮੋਤੀ ਨਹੀਂ ਦਿਸਦੇ ਤਿਵੇਂ ਅਗਿਆਨੀ ਮਨੁੱਖ ਨੂੰ ਜਗਦੀਸ਼ ਦੀ ਜੋਤਿ ਬਿਨਾ ਗੁਣਾਂ ਰੂਪ ਮੋਤੀ ਦ੍ਰਿਸ਼ਟੀ ਗੋਚਰ ਨਹੀਂ ਹੁੰਦੇ। ਅੰਨ੍ਹੇ ਮਨੁੱਖ ਦੇ ਪੈਰਾਂ ਹੇਠ ਭਾਵੇਂ ਰੋੜ ਹੋਣ ਭਾਵੇਂ ਮੋਤੀ, ਉਹ ਉਨ੍ਹਾਂ ਨੂੰ ਵੇਖਣ ਤੋਂ ਅਸਮਰਥ ਹੁੰਦਾ ਹੈ। ਇਸ ਲਈ ਉਹ ਉਨ੍ਹਾਂ ਤੋਂ ਐਵੇਂ ਹੀ ਲੰਘ ਜਾਂਦਾ ਹੈ। ਇਸੇ ਤਰ੍ਹਾਂ ਆਦਮੀ ਦੀ ਮਤਿ ਵਿਚ ਸਤੁ ਸੰਤੋਖ, ਦਇਆ, ਧੀਰਜ, ਗਿਆਨ ਰੂਪੀ ਮੋਤੀ ਮੌਜੂਦ ਹਨ ਪਰ ਅਗਿਆਨੀ ਮਨੁੱਖ ਇਨ੍ਹਾਂ ਦਾ ਵਣਜਾਰਾ ਹੀ ਨਹੀਂ ਬਣਦਾ, ਐਵੇਂ ਇਧਰ ਉਧਰ ਅੱਖਾਂ ਮੀਟ ਕੇ ਆਪਣਾ ਕੰਮ ਸਾਰਦਾ ਰਹਿੰਦਾ ਹੈ। ਅਸਲੀ ਸੌਦਾ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ:–

**ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥**
**ਸਹਲੀ ਖੇਪ ਨਾਨਕੁ ਲੈ ਆਇਆ ॥** [ਪੰਨਾ ੩੭੨

**ਬੂਡਾ ਬੰਸੁ ਕਬੀਰ ਕਾ, ਉਪਜਿਓ ਪੂਤੁ ਕਮਾਲੁ ॥**
**ਹਰਿ ਕਾ ਸਿਮਰਨੁ ਛਾਡਿ ਕੈ, ਘਰਿ ਲੇ ਆਯਾ ਮਾਲੁ ॥ ੧੧੫ ॥**

**ਪਦ ਅਰਥ:** ਬੂਡਾ=ਡੁੱਬ ਗਿਆ, ਗਰਕ ਹੋ ਗਿਆ। ਬੰਸੁ=ਖ਼ਾਨਦਾਨ। ਉਪਜਿਓ=ਪੈਦਾ ਹੋਇਆ। ਪੂਤੁ=ਪੁੱਤਰ ਭਾਵ ਮਨ। ਕਮਾਲੁ=ਕਬੀਰ ਜੀ ਦੇ ਪੁੱਤਰ ਦਾ ਨਾਮ। ਘਰਿ=ਘਰ (ਹਿਰਦੇ) ਵਿਚ। ਮਾਲੁ=ਧਨ ਪਦਾਰਥ।

**ਅਰਥ:** ਕਬੀਰ ਦਾ ਖ਼ਾਨਦਾਨ (ਉਸ ਦਿਨ ਤੋਂ ਜਾਣੋ) ਡੁੱਬ ਗਿਆ (ਜਦੋਂ) ਇਸ ਖ਼ਾਨਦਾਨ ਵਿਚ ਕਮਾਲ (ਨਾਮ ਦਾ) ਪੁਤਰ ਪੈਦਾ ਹੋਇਆ (ਜੋ) ਹਰੀ ਦਾ ਸਿਮਰਨ ਛੱਡ ਕੇ ਘਰ ਵਿਚ (ਦੁਨਿਆਵੀ) ਧਨ-ਪਦਾਰਥ ਲੈ ਆਇਆ।੧੧੫।

## ਅਰਥ ਭੇਦ ਅਤੇ ਨਿਰਣੈ

**ਬੂਡਾ ਬੰਸੁ ਕਬੀਰ ਕਾ, ਉਪਜਿਓ ਪੂਤੁ ਕਮਾਲੁ ॥**
**ਹਰਿ ਕਾ ਸਿਮਰਨੁ ਛਾਡਿ ਕੈ, ਘਰਿ ਲੇ ਆਯਾ ਮਾਲੁ॥**

ਵਖ ਵਖ ਅਰਥ:

੧. ਕਿਸੀ ਧਨੀ ਪੁਰਸ਼ ਕਾ ਲੜਕਾ ਮਿਰਤਕ ਹੂਆ ਕਬੀਰ ਜੀ ਕੇ ਪੁਤ੍ਰ ਕਮਾਲ ਨੇ ਜਿਵਾਇ ਦੀਆ ਥਾ ਤਬ ਤਿਸ ਧਨੀ ਪੁਰਸ਼ ਨੇ ਬਹੁਤ ਪਦਾਰਥ ਲਿਆਇ ਕਰ ਆਗੇ ਰਾਖਾ ਤਬ ਕਮਾਲ ਸੋ ਧਨ ਅਪਨੇ ਘਰ ਮੈਂ ਲੈ ਆਇਆ ਤਿਸ ਕਰਮ ਕੋ ਦੇਖ ਕਰ ਸ੍ਰੀ ਕਬੀਰ ਜੀ ਕਮਾਲੇ ਕੇ ਪ੍ਰਥਾਇ ਹਮਾਰਾ ਬੰਸ

ਡੂਬ ਗਯਾ ਹੈ ਕਿਉਂਕਿ ਹੇ ਕਮਾਲ ਤੂੰ ਹਮਾਰੇ ਘਰ ਮੈ ਪੁਤ੍ਰ ਜਨਮਿਆ ਹੈ ਹਰੀ ਕੇ ਸਿਮਰਨ ਕੋ ਛੋਡ ਕਰਕੇ ਘਰ ਮੈ ਮਾਲ ਧਨ ਲੇ ਆਯਾ ਹੈ ਭਾਵ ਹਰੀ ਕੀ ਆਗਯਾ ਤੈਨੇ ਭੰਗ ਕਰੀ ਹੈ ਐਸੇ ਸੁਨ ਕਰ ਕਮਾਲ ਸ਼ਰਨ ਪੜਾ ਅਪਰਾਧ ਬਖਸ਼ਾਯਾ ਵਾ (ਕਬੀਰ) ਬਡੇ ਜੀਵ ਕਾ ਸੁਭ ਗੁਨੋ ਰੂਪੀ ਬੰਸ ਡੂਬਾ ਹੂਯਾ ਹੈ ਜੋ (ਕਮਾਲੁ) ਭਾਵਤ ਪੁਤਰ ਜਨਮਾ ਹੈ ਕੈਸਾ ਮਨ ਹੈ ਜੋ ਹਰੀ ਦਾ ਸਿਮਰਨ ਤਯਾਗ ਕੇ ਰਿਦੇ ਮੈ ਧਨ ਮਾਲ ਲੈ ਆਇਆ ਹੈ ਭਾਵ ਸੰਸਾਰ ਕੇ ਪਦਾਰਥੋਂ ਕੀ ਇਛਾ ਕੋ ਰਿਦੇ ਮੈਂ ਧਾਰਨ ਕਰ ਰਹਾ ਹੈ। [ਫ.ਸ.

੨. ਕਮਾਲ ਕਥਾ ਸੁਣਕੇ ਜਾਯਾ ਕਰਤਾ ਥਾ। ਏਕ ਬਾਣੀਏ ਨੇ ਪੂਛਾ ਕਹਾਂ ਜਾਯਾ ਕਰਤੇ ਹੋ। ਉਸ ਨੇ ਕਹਾ ਕਥਾ ਸੁਣਨੇ। ਬਾਣੀਏ ਨੇ ਕਹਾ ਹਮ ਸੇ ਜਾਯਾ ਨਹੀਂ ਜਾਤਾ। ਪਾਂਚ ਰੋਜ਼ ਕੀ ਕਥਾ ਕਾ ਫਲ ਹਮ ਕੋ ਦੇ ਕਰ ਪੱਚੀਸ ਰੁਪਯਾਂ ਪੂਜਾ ਲੇਵੋ। ਕਮਾਲ ਫਲ ਦੇਨਾ ਕਰ ਮਾਲ ਲੇ ਆਯਾ। ਇਸੀ ਬ੍ਰਿਤਾਂਤ ਕੋ ਸੁਣ ਕਰ ਕਬੀਰ ਕਹਤੇ ਭਏ 'ਬੂਡਾ ਬੰਸ ਕਬੀਰ ਕਾ, ਬੂਡ ਗਯਾ ਆਜ ਹਮਾਰਾ ਬੰਸ ਜਿਨਕੇ ਘਰ ਮੇ ਮਹਾ ਲੋਭੀ ਕਮਾਲ ਪੁਤ੍ਰ ਉਪਜਿਆ। ਜੋ ਹਰੀ ਕਾ ਸਿਮਰਣ ਬਣੀਯੇ ਪੈ ਛਾਡਿ ਕੈ, ਬੇਚ ਕੇ ਘਰ ਮੇ ਮਾਲ ਲੇ ਗਯਾ ਹੈ। [ਨਰੋਤਮ ਜੀ

੩. ਕਬੀਰ ਜੀ ਦਾ ਪੁਤ੍ਰ ਜੋ ਧਨ ਮਾਲ ਲਿਆਇਆ, ਉਸ ਪਰਥਾਇ ਉਚਾਰਨ ਕਰਦੇ ਹਨ। [ਸ਼ਬਦਾਰਥ

੪. ਜੇ ਮੇਰਾ ਮੂਰਖ ਮਨ ਅਜੇਹੀ (ਨੀਵੀਂ) ਅਵਸਥਾ ਤੇ ਆ ਅਪੜਿਆ ਹੈ ਕਿ ਪਰਮਾਤਮਾ ਦਾ ਸਿਮਰਨ ਛੱਡ ਕੇ ਆਪਣੇ ਅੰਦਰ ਮਾਇਆ ਦਾ ਮੋਹ ਵਸਾ ਰਿਹਾ ਹੈ ਤਾਂ ਮੈਂ ਕਬੀਰ ਦਾ ਸਾਰਾ ਹੀ ਟੱਬਰ (ਅੱਖਾਂ, ਕੰਨ, ਨੱਕ ਆਦਿਕ ਸਭੇ ਹੀ ਇੰਦ੍ਰਿਆਂ ਦਾ ਟੋਲਾ ਵਿਕਾਰਾਂ ਵਿਚ ਜ਼ਰੂਰ) ਡੁੱਬ ਗਿਆ ਜਾਣੋ। [ਦਰਪਣ

**ਨਿਰਣੈ:** ਕਹਿੰਦੇ ਹਨ, ਕਿ ਜਦ ਸਿਕੰਦਰ ਲੋਧੀ ਨੇ ਕਬੀਰ ਸਾਹਿਬ ਦੀਆਂ ਬਹੁਤ ਸਾਰੀਆਂ ਕਰਾਮਾਤਾਂ ਆਪਣੀਆਂ ਅੱਖਾਂ ਨਾਲ ਵੇਖ ਲਈਆਂ ਸਨ ਜਿਸ ਕਰਕੇ ਉਸ ਨੂੰ ਵਿਸ਼ਵਾਸ਼ ਹੋ ਗਿਆ ਸੀ ਕਿ ਕਬੀਰ ਜੀ ਪਹੁੰਚੇ ਹੋਏ ਮਹਾਤਮਾ ਹਨ। ਲੋਧੀ ਜਦ ਦਿਲੀ ਲਈ ਤੁਰਨ ਲੱਗਾ ਤਾਂ ਉਸ ਨੇ ਕਬੀਰ ਸਾਹਿਬ ਨੂੰ ਵੀ ਨਾਲ ਚੱਲਣ ਦੀ ਬੇਨਤੀ ਕੀਤੀ। ਕਬੀਰ ਸਾਹਿਬ ਨੇ ਨਾਲ ਚਲਣਾ ਮੰਨ ਲਿਆ ਤਾਂ ਉਸ ਨੇ ਆਪਣਾ ਸਭ ਤੋਂ ਸੁੰਦਰ ਹਾਥੀ ਸਜਾ ਕੇ ਉਨ੍ਹਾਂ ਦੀ ਸਵਾਰੀ ਲਈ ਘਲ ਦਿਤਾ। ਪ੍ਰਯਾਗ ਰਾਜ ਵਿਚ ਤ੍ਰਬੇਣੀ ਦੇ ਕੰਢੇ ਸੁਲਤਾਨ ਨੇ ਆਪਣੀ ਫੌਜ ਨੂੰ ਪੜਾਉ ਕਰਨ ਦਾ ਹੁਕਮ ਦਿਤਾ। ਖਾ ਪੀ ਕੇ ਜਦੋਂ ਸਾਰੇ ਸਭਾ ਜੋੜੀ ਬੈਠੇ ਸਨ ਅਤੇ ਕਬੀਰ ਸਾਹਿਬ ਦਾ ਉਪਦੇਸ਼ ਹੋ ਰਿਹਾ ਸੀ ਤਾਂ ਦੇਵਨੇਤ ਇਕ ਘਟਨਾ ਵਾਪਰੀ। ਗੰਗਾ ਜੀ ਵਿਚ ਇਕ ਛੋਟੇ ਬੱਚੇ ਦੀ ਲਾਸ਼ ਪੱਛਮ ਤੋਂ ਪੂਰਬ ਵਲ ਰੁੜ੍ਹਦੀ ਜਾਂਦੀ ਨਜ਼ਰੀਂ ਪਈ। ਉਸ ਲਾਸ਼ ਵਲ ਇਸ਼ਾਰਾ ਕਰਦਿਆਂ ਸ਼ੇਖ ਤੱਕੀ ਨੇ ਬਾਦਸ਼ਾਹ ਨੂੰ ਕਿਹਾ ਕਿ, "ਜਹਾਂ ਪਨਾਹ, ਕਬੀਰ ਸਾਹਿਬ ਰੱਬ ਹੋਣ ਦਾ ਦਾਅਵਾ ਕਰਦੇ ਹਨ। ਜੇ ਸਚਮੁਚ ਅਜਿਹਾ ਹੋਵੇ ਤਾਂ ਉਹ ਇਸ ਮੁਰਦਾ ਬਚੇ ਨੂੰ ਜ਼ਿੰਦਾ ਵੀ ਕਰ ਸਕਦੇ ਹਨ। ਜੇ ਉਹ ਇੰਜ ਕਰ ਦੇਣ ਤਾਂ ਸਾਨੂੰ ਵੀ ਯਕੀਨ ਹੋ ਜਾਏਗਾ ਕਿ ਆਪ ਸਚਮੁਚ ਰੱਬ ਹਨ।" ਇਹ ਸੁਣ ਕੇ ਕਬੀਰ ਸਾਹਿਬ ਨੇ ਆਪਣੇ ਹੱਥ ਨਾਲ ਮੁਰਦਾ ਬਚੇ ਨੂੰ ਆਪਣੇ ਵਲ ਆਉਣ ਦਾ ਇਸ਼ਾਰਾ ਕੀਤਾ। ਸਭ ਨੇ ਵੇਖਿਆ ਕਿ ਬੱਚੇ ਦੀ ਲਾਸ਼ ਕਬੀਰ ਸਾਹਿਬ ਵਲ ਹੀ ਤੇਜ਼ੀ ਨਾਲ ਆਉਣ ਲਗ ਪਈ ਅਤੇ ਉਨ੍ਹਾਂ ਦੇ ਕੋਲ ਆ ਕੇ ਰੁਕ ਗਈ। ਕਬੀਰ ਸਾਹਿਬ ਨੇ

ਪਰਮਾਤਮਾ ਦਾ ਧਿਆਨ ਕੀਤਾ ਅਤੇ ਕਿਹਾ, ''ਇਸ ਮ੍ਰਿਤਕ ਦੀ ਰੂਹ ਵਿਚ ਆ ਕੇ ਇਸੇ ਸਰੀਰ ਵਿਚ ਸਮਾਅ ਜਾਏ।'' ਸਾਰਿਆਂ ਨੇ ਵੇਖਿਆ ਕਿ ਕਬੀਰ ਸਾਹਿਬ ਦੇ ਹੱਥ ਵਿਚੋਂ ਇਕ ਰੌਸ਼ਨੀ ਨਿਕਲ ਕੇ ਮਿਰਤਕ ਸਰੀਰ ਵਿਚ ਸਮਾਅ ਗਈ, ਅਤੇ ਬੱਚਾ ਜੀ ਪਿਆ। ਜਲ ਵਿਚੋਂ ਨਿਕਲ ਕੇ ਉਸ ਨੇ ਆਪਣਾ ਸੀਸ ਕਬੀਰ ਸਾਹਿਬ ਦੇ ਚਰਨਾਂ ਉਤੇ ਰਖ ਦਿਤਾ। ਇਸ ਚਮਤਕਾਰ ਨੂੰ ਵੇਖ ਕੇ ਸਿਕੰਦਰ ਦੇ ਮੂੰਹ ਵਿਚੋਂ ਨਿਕਲਿਆ, ''ਵਾਹ, ਤੁਸਾਂ ਤੇ ਕਮਾਲ ਕਰ ਦਿਤਾ।'' ਕਬੀਰ ਸਾਹਿਬ ਨੇ ਕਿਹਾ, ''ਤੁਸਾਂ ਇਸ ਨੂੰ 'ਕਮਾਲ' ਆਖਿਆ ਹੈ ਇਸ ਲਈ ਇਹ ਬੱਚਾ ਕਮਾਲ ਦੇ ਨਾਂ ਨਾਲ ਹੀ ਪ੍ਰਸਿਧ ਹੋਵੇਗਾ। ਬਾਅਦ ਵਿਚ ਇਹੋ ਬੱਚਾ ਕਬੀਰ ਜੀ ਦਾ ਜੇਠਾ ਚੇਲਾ ਬਣਿਆ।

'ਕਬੀਰ ਜੀਵਨੀ ਤੇ ਸਿਖਿਆ' ਰਚਿਤ ਡਾ. ਭਾਈ ਜੋਧ ਸਿੰਘ ਜੀ ਨੇ ਇਸ ਸਲੋਕ ਬਾਰੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ:–

ਡਾਕਟਰ ਰਾਮ ਕੁਮਾਰ ਵਰਮਾ ਆਪਣੀ ਪੁਸਤਕ 'ਸੰਤ ਕਬੀਰ' ਵਿਚ ਲਿਖਦੇ ਹਨ ਕਿ:–

ਕਬੀਰ ਦੀ ਸੰਤਾਨ ਵੀ ਸੀ। ਸੰਤ ਦੀ ਔਲਾਦ ਹੋਣ ਕਰਕੇ ਉਨ੍ਹਾਂ ਨੂੰ ਅਕਸਰ ਅੰਨ-ਕਸ਼ਟ ਰਹਿੰਦਾ ਸੀ। ਪੁਤਰ ਦਾ ਨਾਮ ਕਮਾਲ ਸੀ ਜੋ ਕਬੀਰ ਦੇ ਸੁਖ ਦਾ ਕਾਰਨ ਨਹੀਂ ਸੀ। ਉਹ ਸਰਗੁਣ ਉਪਾਸ਼ਕ ਦੀ ਸ਼੍ਰੇਣੀ ਵਿਚ ਜਾ ਰਲਿਆ ਸੀ। ਇਸ ਲਈ ਕਬੀਰ ਨੇ ਉਸ ਨੂੰ ਆਪਣੀ ਵੰਸ਼ ਦਾ ਵਿਨਾਸ਼ਕ ਸਮਝ ਰਖਿਆ ਸੀ।

ਸਿਧਾਂਤਕ ਸਟੀਕ ਦੇ ਕਰਤਾ ਨੇ ਇਸ ਸਲੋਕ ਦੀ ਉਥਾਨਕਾ ਇਉਂ ਦਿਤੀ ਹੈ:–

ਕਿਸੇ ਧਨੀ ਦਾ ਲੜਕਾ ਮਰ ਗਿਆ ਜਿਸ ਨੂੰ ਕਬੀਰ ਜੀ ਦੇ ਪੁਤਰ ਕਮਾਲ ਨੇ ਜਿੰਦਾ ਕਰ ਦਿਤਾ ਤਾਂ ਉਸ ਧਨੀ ਨੇ ਪ੍ਰਸੰਨ ਹੋ ਕੇ ਬਹੁਤ ਸਾਰਾ ਧਨ ਕਮਾਲ ਦੀ ਭੇਟਾ ਕੀਤਾ। ਕਮਾਲ ਜੀ ਜਦੋਂ ਉਹ ਧਨ ਘਰ ਲੈ ਆਏ ਤਾਂ ਉਸ ਦੇ ਕਰਮ ਨੂੰ ਵੇਖ ਕੇ ਕਬੀਰ ਜੀ ਕਮਾਲੇ ਪੁਤਰ ਪ੍ਰਤੀ ਇਹ ਬਚਨ ਕਹੇ ਸਨ।

## ਸਾਰਥਕ ਵੀਚਾਰ

ਕਬੀਰ ਜੀ ਹਰੀ ਦੇ ਨਾਮ-ਸਿਮਰਨ ਦੇ ਮੁਕਾਬਲੇ ਤੇ ਦੁਨਿਆਵੀ ਧਨ-ਪਦਾਰਥ ਨੂੰ ਤੁਛ ਸਮਝਦੇ ਸਨ ਕਿਉਂਕਿ ਕਚਾ ਧਨ ਨਾਸ਼ਵੰਤ ਹੈ। ਆਪ ਜੀ ਦੇ ਬਚਨ ਹਨ:–

**ਰੇ ਨਰ ਨਾਵ ਚਉੜ ਕਤ ਬੋੜੀ ॥ ਹਰਿ ਸਿਉ ਤੋਰਿ, ਬਿਖਿਆ ਸੰਗਿ ਜੋਰੀ॥**

ਕਬੀਰ ਜੀ ਦੀ ਰਚਨਾ ਵਿਚ ''ਲਰਿਕੀ ਲਰਿਕਨ ਖੈਬੋ ਨਾਹਿ॥ ਮੁੰਡੀਆ ਅਨਦਿਨੁ ਧਾਪੇ ਜਾਹਿ'' (ਪੰਨਾ ੮੭੧) ਤੋਂ ਹੀ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ ਕਬੀਰ ਜੀ ਦੇ ਪੁੱਤਰ ਤੇ ਪੁਤਰੀ ਸੀ। ਜਿਥੋਂ ਤੱਕ 'ਘਰਿ ਲੇ ਆਯਾ ਮਾਲੁ' ਦਾ ਸੰਬੰਧ ਹੈ, ਉਸ ਉਤੇ ਸੰਸਾ ਕਰਨ ਦੀ ਕੀ ਲੋੜ ਹੈ? ਇਹ ਜ਼ਰੂਰੀ ਨਹੀਂ ਕਿ ਭਗਤ ਦਾ ਪੁੱਤਰ ਭਗਤ ਹੀ ਹੋਵੇ। ਇਸ ਲਈ ਉਸ ਦਾ ਮਾਲ-ਧਨ ਘਰ ਵਿਚ ਲਿਆਉਣਾ ਕੋਈ ਅਨਹੋਣੀ ਗਲ ਨਹੀਂ। 'ਕਮਾਲੁ' ਦੇ ਅਰਥ ਕਮਾਲ ਦਾ ਪੁਤਰ, ਅਜੀਬ ਜਿਹਾ ਲੜਕਾ, ਨਹੀਂ ਹੋ ਸਕਦੇ। 'ਕਮਾਲੁ' ਨਾਂ ਹੈ, ਇਸ ਨੂੰ ਅਲੰਕਾਰਕ ਰੂਪ ਵਿਚ ਮਨ ਬਣਾਉਣਾ, ਤੀਖਣ ਬੁਧੀ ਦੇ ਚਮਤਕਾਰ ਤੋਂ ਵਧ ਕੁਝ ਵੀ ਨਹੀਂ।

ਭਗਤ ਜੀ ਦੇ ਪੁੱਤਰ ਦਾ ਭਗਤ ਕਬੀਰ ਜੀ ਵਾਂਗ ਮਾਇਆ ਦਾ ਤਿਆਗੀ ਹੋਣਾ ਜ਼ਰੂਰੀ ਨਹੀਂ। ਇਹ ਮੰਨਣ ਵਾਲੀ ਗਲ ਹੈ ਕਿ ਉਸ ਦਾ ਮਾਇਆ ਨਾਲ ਬਹੁਤ ਮੋਹ ਹੋਵੇ। 'ਕਮਾਲੁ' ਨੂੰ ਮਨ ਰੂਪ ਪੁੱਤਰ, ਗਿਆਨ ਇੰਦ੍ਰਿਆਂ ਤੇ ਕਰਮ ਇੰਦ੍ਰਿਆਂ ਨੂੰ ਪਰਵਾਰ ਬਣਾਈ ਜਾਣਾ, ਵੀ ਕਲਪਣਾ ਤੋਂ ਸਿਵਾ ਹੋਰ ਕੀ ਹੈ? ਇਸ ਵਿਚ

ਸੰਦੇਹ ਨਹੀਂ ਕਿ ਸਾਖੀਆਂ ਘੜਨ ਵਾਲੇ ਆਪਣੇ ਵਲੋਂ ਕੋਈ ਕਸਰ ਨਹੀਂ ਰਹਿਣ ਦਿੰਦੇ ਪਰ ਜਿਥੋਂ ਤਕ ਭਗਤ ਜੀ ਦੀ ਨਿਜੀ ਰਚਨਾ ਵਿਚ 'ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁ ਰਾਈ॥' (ਪੰਨਾ ੫੨੪) ਵਾਲਾ ਪ੍ਰਮਾਣ ਉਪਲਬਧ ਹੋਵੇ ਉਥੇ ਹੋਰ ਕਿਸੀ ਬਾਹਰਲੀ ਗਵਾਹੀ ਦੀ ਲੋੜ ਨਹੀਂ ਰਹਿੰਦੀ।

**ਕਬੀਰ ਸਾਧੂ ਕਉ ਮਿਲਨੇ ਜਾਈਐ, ਸਾਥਿ ਨ ਲੀਜੈ ਕੋਇ ॥**
**ਪਾਛੈ ਪਾਉ ਨ ਦੀਜੀਐ, ਆਗੈ ਹੋਇ ਸੁ ਹੋਇ ॥੧੧੬॥**

**ਪਦ ਅਰਥ:** ਸਾਥਿ=ਨਾਲ। ਪਾਛੈ=ਪਿਛਾਂਹ। ਪਾਛੈ ਪਾਉ ਨ ਦੀਜੀਐ=ਪਿਛੇ ਨਾ ਹਟੀਏ। ਆਗੈ ਹੋਇ ਸੋ ਹੋਇ=(ਪੈਰ) ਅਗੇ ਧਰੋ, ਜੋ ਹੋਵੇ ਸੋ ਪਿਆ ਹੋਵੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਸਾਧੂ (ਬ੍ਰਹਮ ਗਿਆਨੀ) ਨੂੰ ਮਿਲਣ (ਭਾਵ ਦਰਸ਼ਨ ਕਰਨ ਲਈ ਜਾਣਾ ਹੋਵੇ ਤਾਂ) ਕਿਸੇ ਨੂੰ ਵੀ ਆਪਣੇ ਨਾਲ ਨਹੀਂ ਲੈ ਜਾਣਾ ਚਾਹੀਦਾ (ਮਤਾਂ ਉਹ ਕੋਈ ਰੁਕਾਵਟ ਹੀ ਪਾ ਦੇਵੇ! ਇਸ ਲਈ ਨਿਸ਼ਾਨੇ ਤੋਂ) ਪਿਛੇ ਕਦਮ ਨਹੀਂ ਰਖਣੇ ਚਾਹੀਦੇ, (ਭਾਵ ਸਾਧੂ ਦੇ ਦਰਸ਼ਨਾਂ ਤੋਂ ਪਿਛੇ ਨਹੀਂ ਹਟਣਾ ਚਾਹੀਦਾ, ਉਤਸ਼ਾਹ ਨਾਲ) ਅਗੇ ਵਧਣਾ ਚਾਹੀਦਾ ਹੈ, ਅਗੇ ਜੋ ਹੋਵੇ ਸੁ ਪਿਆ ਹੋਵੇ (ਘਬਰਾਉਣ ਦੀ ਲੋੜ ਨਹੀਂ)।੧੧੬।

## ਅਰਥ ਭੇਦ ਅਤੇ ਨਿਰਣੈ

**ਕਬੀਰ ਸਾਧੂ ਕਉ ਮਿਲਨੇ ਜਾਈਐ, ਸਾਥਿ ਨ ਲੀਜੈ ਕੋਇ॥**
**ਪਾਛੈ ਪਾਉ ਨ ਦੀਜੀਐ, ਆਗੈ ਹੋਇ ਸੁ ਹੋਇ ॥੧੧੬॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਸੰਤੋਂ ਕੋ ਮਿਲਨੇ ਜਾਈਏ ਤਬ ਕਿਸੀ ਵਾਸ਼ਨਾ ਕੋ ਸਾਥ ਨ ਲਈਐ· ਅਰਥਾਤ ਨਿਰਵਾਸ ਹੋ ਕਰਕੇ ਜਾਈਏ ਮਨ ਪੀਛੇ ਸੰਸਾਰ ਕੀ ਤਰਫ ਬੁਧੀ ਰੂਪੀ (ਪਾਉ) ਪੈਰ ਨ ਦੇਈਏ ਆਗੇ ਪ੍ਰਮੇਸ੍ਰਰ ਕੀ ਤਰਫ ਚਲਤਿਆ ਜੋ ਹੋਤਾ ਹੈ ਸੋ ਹੋਵੈ ਭਾਵ ਇਸ ਅਨਿਸ਼ਟ ਮੈ ਸਮ ਰਹੀਐ। [ਫ.ਸ.,ਨਰੋਤਮ

੨ ਭਾਵ ਆਪਣੀ ਸਮਰਥਾ ਦੇ ਜ਼ੋਰ ਨਾਲ ਜਾਈਏ। ਕਦਮ ਅਗੇ ਅਗੇ ਪੈਂਦਾ ਜਾਵੇ, ਭਾਵੇਂ ਕੁਝ ਪਿਆ ਹੋਵੇ। [ਸ਼ਬਦਾਰਥ

੩. ਜੇ ਕਿਸੇ ਸਾਧੂ ਗੁਰਮੁਖਿ ਦੇ ਦਰਸ਼ਨ ਕਰਨ ਜਾਈਏ, ਤਾਂ ਕਿਸੇ ਨੂੰ ਆਪਣੇ ਨਾਲ ਨਹੀਂ ਲੈ ਜਾਣਾ ਚਾਹੀਦਾ। (ਕੋਈ ਸਾਥ ਉਡੀਕਣਾ ਨਹੀਂ ਚਾਹੀਦਾ, ਜਾਣ ਵਾਸਤੇ ਕੋਈ ਆਸਰੇ ਨਹੀਂ ਢੂੰਢਣੇ ਚਾਹੀਦੇ, ਮਤਾਂ ਕੋਈ ਮਮਤਾ-ਬੱਧਾ ਸਾਥੀ ਢਿਲ ਮੱਠ ਹੀ ਕਰਾ ਦੇਵੇ)। ਕਿਸੇ ਗੁਰਮੁਖਿ ਦਾ ਦੀਦਾਰ ਕਰਨ ਗਿਆ ਕਦੇ ਪੈਰ ਪਿਛਾਂ ਨਾਹ ਰਖੀਏ (ਕਦੇ ਆਲਸ ਨਾਹ ਕਰੀਏ), ਸਗੋਂ ਉਧਰ ਜਾਂਦਿਆਂ ਜੇ ਕੋਈ ਔਖਿਆਈ ਭੀ ਆਵੇ ਤਾਂ ਪਈ ਆਵੇ। [ਦਰਪਣ

**ਨਿਰਣੈ:** ਕਈ ਸਜਣ ਇਹ ਆਖਦੇ ਹਨ ਕਿ ਸਾਧੂ ਜਨ ਨੂੰ ਮਿਲਣ ਲਈ ਜਾਣ ਸਮੇਂ ਕਿਸੇ ਮੋਹ, ਲੋਭ ਆਦਿ ਨੂੰ ਸਾਥੀ ਨਾ ਬਣਾਈਏ। ਕਈ ਇਹ ਆਖਦੇ ਹਨ ਕਿ ਕਿਸੇ ਮਨੁੱਖ ਨੂੰ ਨਾਲ ਨਾ ਲਿਜਾਈਏ, ਮਤਾਂ

ਉਹ ਰਸਤੇ ਵਿਚ ਵਿਚਾਰਾਂ ਦੀ ਵਿਗਾੜ ਪੈਦਾ ਕਰ ਦੇਵੇ, ਅਸ਼ਰਧਕ ਬਣਾ ਦੇਵੇ ਜਾਂ ਉਹ ਅਜਿਹੀ ਸਲਾਹ ਦੇਵੇ ਜਿਸ ਨਾਲ ਆਲਸ ਆ ਜਾਵੇ ਤਾਂ ਘਰ ਹੀ ਬੈਠੇ ਰਹੀਏ।

ਕਾਮ, ਕ੍ਰੋਧ ਆਦਿ ਦੋਖੀ ਕਿਥੇ ਖਹਿੜਾ ਛਡਦੇ ਹਨ। ਇਹ ਅਦ੍ਰਿਸ਼ਟ ਹਨ, ਇਨ੍ਹਾਂ ਨੂੰ ਨਾਲ ਲਿਜਾਣ ਜਾਂ ਨਾਹ ਲਿਜਾਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਸੋ ਇਥੇ 'ਸਾਥਿ ਨ ਲੀਜੈ ਕੋਇ' ਤੋਂ ਭਾਵ ਗੁਰ-ਪਰਮੇਸ਼ਰ ਤੋਂ ਬੇਮੁਖ ਜੀਵ ਨੂੰ ਸਾਥੀ ਨਹੀਂ ਬਣਾਉਣਾ ਚਾਹੀਦਾ ਕਿਉਂਕਿ ਉਹ ਅਜਿਹੇ ਦਰਸ਼ਨ ਦਾ ਅਧਿਕਾਰੀ ਨਹੀਂ ਹੁੰਦਾ।

## ਸਾਰਥਕ ਵੀਚਾਰ

ਸੰਤਾਂ ਨੂੰ ਮਿਲਣ ਲਈ ਜਾ ਰਹੇ ਪਾਂਧੀ ਨੂੰ ਭਗਤ ਜੀ ਨੇ ਬਹੁਤ ਸੁੰਦਰ ਸਿਖਿਆ ਦਿਤੀ ਹੈ। ਕਈ ਵਾਰੀ ਐਸਾ ਹੁੰਦਾ ਹੈ ਕਿ ਨਾਲ ਜਾਣ ਵਾਲਾ ਸਾਥੀ ਅਸ਼ਰਧਕ ਹੁੰਦਾ ਹੈ, ਉਹ ਅਜਿਹੀਆਂ ਫਜ਼ੂਲ ਗਲਾਂ ਕਰਦਾ ਹੈ ਜਿਸ ਦਾ ਪ੍ਰੇਮੀ ਜਨ ਦੀ ਬ੍ਰਿਤੀ ਉਤੇ ਪ੍ਰਭਾਵ ਪੈਣਾ ਸੁਭਾਵਿਕ ਹੁੰਦਾ ਹੈ। ਅਸਲੀ ਜਗਿਆਸੂ ਘਰੋਂ ਪ੍ਰੇਮ ਤੇ ਸ਼ਰਧਾ ਨਾਲ ਸੰਤ ਵਿਅਕਤੀ ਪਾਸ ਜਾ ਰਿਹਾ ਹੁੰਦਾ ਹੈ, ਉਸ ਨੇ ਆਪਣੇ ਮਨ ਦੇ ਕਈ ਸੰਕਟ ਦੂਰ ਕਰਨੇ ਹੁੰਦੇ ਹਨ। ਸਾਥੀ ਦੀ ਵਾਧੂ ਚਿੰਤਾ ਉਸ ਦੇ ਮਨ ਤੇ ਪਈ ਰਹਿੰਦੀ ਹੈ, ਉਸ ਦੇ ਸੁਖ ਲਈ ਉਸ ਨੂੰ ਜਤਨਸ਼ੀਲ ਹੋਣਾ ਪੈਂਦਾ ਹੈ। ਜੇ ਸਾਥੀ ਨੇ ਛੇਤੀ ਵਾਪਸ ਮੁੜਨਾ ਹੋਵੇ ਤਾਂ ਵੀ ਵਿਘਨਕਾਰੀ ਬਣਦਾ ਹੈ।

ਜਦੋਂ ਵੀ ਕਿਸੇ ਨਾਮ-ਰਸੀਏ ਮਹਾ ਪੁਰਸ਼ ਪਾਸ ਜਾਈਏ ਘਰ ਦੀਆਂ ਚਿੰਤਾਵਾਂ ਨਾਲ ਨਾ ਲਿਜਾਈਏ, ਕਿਉਂਕਿ ਉਹ ਕੁਰੱਸ ਪੈਦਾ ਕਰਦੀਆਂ ਹਨ। ਪਰਮਾਰਥ ਵਿਚ ਰਬ ਤੇ ਡੋਰੀ ਸੁਟਣੀ ਪੈਂਦੀ ਹੈ, ਜੋ ਹੋਣਾ ਹੈ ਉਹ ਹੋਣਾ ਹੈ, ਇਸ ਲਈ ਚਿੰਤਾ ਕਰਨ ਦੀ ਲੋੜ ਨਹੀਂ। ਜਗਿਆਸੂ ਨੂੰ ਸਾਧਨਾ ਵਿਚ ਢਹਿੰਦੀ ਕਲਾ ਨਹੀਂ ਵਿਖਾਉਣੀ ਚਾਹੀਦੀ, ਚੜ੍ਹਦੀ ਕਲਾ ਵਿਚ ਰਹਿਣਾ ਚਾਹੀਦਾ ਹੈ। ਯਾਦ ਰਖੋ ਦੂਜਾ ਮਨੁੱਖ ਕਈ ਵਾਰ ਦੁਚਿਤੀ ਪੈਦਾ ਕਰਨ ਦਾ ਕਾਰਨ ਵੀ ਬਣ ਜਾਂਦਾ ਹੈ। ਹਾਂ, ਮਨ-ਮੇਲੀ ਸਤਿ ਸੰਗੀ ਹੋਵੇ, ਉਸ ਨੂੰ ਤਾਂ ਜ਼ਰੂਰ ਨਾਲ ਲਿਜਾਣਾ ਚਾਹੀਦਾ ਹੈ ਕਿਉਂਕਿ ਉਹ ਮਨ ਨੂੰ ਨਿਰਵਿਘਨ ਤੇ ਉਤਸ਼ਾਹਤ ਕਰਨ ਵਿਚ ਸਹਾਇਕ ਬਣਦਾ ਹੈ।

**ਕਬੀਰ, ਜਗੁ ਬਾਧਿਓ ਜਿਹ ਜੇਵਰੀ, ਤਿਹ ਮਤ ਬੰਧਹੁ ਕਬੀਰ ॥**
**ਜੈ ਹਹਿ ਆਟਾ ਲੋਨ ਜਿਉ, ਸੋਨ ਸਮਾਨਿ ਸਰੀਰੁ॥੧੧੭॥**

**ਪਦ ਅਰਥ:** ਜਗੁ=ਜਗਤ। ਬਾਧਿਓ=ਬੰਨ੍ਹਿਆ ਹੋਇਆ ਹੈ। ਜਿਹ ਜੇਵਰੀ=ਜਿਸ ਰਸੀ ਨਾਲ। ਤਿਹ=ਉਸ ਨਾਲ। ਮਤ ਬੰਧਹੁ=ਨਾ ਬੱਝੋ। ਜੈ ਹਹਿ=ਚਲੇ ਜਾਣਗੇ। ਆਟਾ ਲੋਨ ਜਿਉ=ਆਟੇ ਲੂਣ ਵਾਂਗ। ਸੋਨ ਸਮਾਨਿ=ਸੋਨੇ ਵਰਗਾ, ਕੀਮਤੀ। ਸਰੀਰ=ਮਨੁੱਖਾ ਸਰੀਰ।

**ਅਰਥ:** ਜਿਸ (ਮਮਤਾ ਦੀ) ਰਸੀ ਨਾਲ (ਸਾਰਾ) ਜਗਤ ਬੰਨ੍ਹਿਆ ਪਿਆ ਹੈ, ਹੇ ਕਬੀਰ! ਤੂੰ ਉਸ ਰਸੀ ਨਾਲ ਨਾ ਬੱਝ (ਕਿਉਂਕਿ ਅੰਤ ਨੂੰ) ਸੋਨੇ ਵਰਗੇ ਸਰੀਰ ਆਟੇ ਵਿਚ ਲੂਣ ਵਾਂਗ (ਗਲ) ਜਾਣਗੇ।੧੧੭।

## ਸਾਰਥਕ ਵੀਚਾਰ

ਇਕ ਮਮਤਾ ਦੀ ਜੇਵਰੀ ਹੁੰਦੀ ਹੈ ਤੇ ਦੂਜੀ ਪ੍ਰੇਮ ਦੀ ਜੇਵਰੀ ਹੁੰਦੀ ਹੈ। ਮਾਇਆ ਮਮਤਾ ਦੀ ਜੇਵਰੀ (ਰਸੀ ਨਾਲ) ਸਾਰਾ ਸੰਸਾਰ ਬੱਝਾ ਪਿਆ ਹੈ ਪਰ ਪਰਮੇਸ਼ਰ ਦਾ ਪਿਆਰਾ ਪ੍ਰੇਮ ਦੀ ਜੇਵਰੀ ਨਾਲ ਬੱਧਾ ਹੁੰਦਾ ਹੈ।

**ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥**
**ਕਹਿ ਰਵਿਦਾਸ ਛੂਟਿਬੋ ਕਵਨ ਗੁਨ॥** [ਪੰਨਾ ੪੮੭

ਸਲੋਕ ਦਾ ਤਾਤਪਰਜ ਇਹ ਹੈ ਕਿ ਮਮਤਾ ਵਿਚ ਫਸ ਕੇ ਮਨੁੱਖ ਭੀ ਆਪਨਾ ਕੀਮਤੀ ਜੀਵਨ ਗਵਾ ਲੈਂਦਾ ਹੈ ਜਿਵੇਂ ਮੀਹ ਪੈਣ ਤੇ ਲੂਣ ਤੇ ਆਟਾ ਦੋਵੇਂ ਹੀ ਖਰਾਬ ਹੋ ਜਾਂਦੇ ਹਨ।

**ਕਬੀਰ ਹੰਸੁ ਉਡਿਓ ਤਨੁ ਗਾਡਿਓ, ਸੋਝਾਈ ਸੈਨਾਹ ॥**
**ਅਜਹੂ ਜੀਉ ਨ ਛੋਡਈ, ਰੰਕਾਈ ਨੈਨਾਹ ॥ ੧੧੮ ॥**

**ਪਦ ਅਰਥ:** ਹੰਸੁ=ਜੀਵ। ਉਡਿਓ=ਸਰੀਰ ਨੂੰ ਛੱਡ ਕੇ ਉਡ ਗਿਆ। ਤਨੁ ਗਾਡਿਓ=ਸਰੀਰ ਗੱਡ (ਭਾਵ ਦੱਬ) ਦਿੱਤਾ ਜਾਂਦਾ ਹੈ। ਸੋਝਾਈ=ਸਮਝਾਉਂਦਾ ਹੈ। ਸੈਨਾਹ=ਸੈਨਤਾਂ, ਇਸ਼ਾਰਿਆਂ ਨਾਲ। ਰੰਕਾਈ ਨੈਨਾਹ=ਅਖਾਂ ਦੀ ਨੀਚਤਾ, ਕੰਗਾਲ ਦ੍ਰਿਸ਼ਟੀ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਦੋਂ) ਜੀਵਾਤਮਾ (ਸਰੀਰ ਚੋਂ) ਉਡਾਰੀ ਮਾਰ ਜਾਂਦਾ ਹੈ ਤਾਂ ਸਰੀਰ (ਧਰਤੀ ਵਿਚ) ਗੱਡ ਦਿੱਤਾ ਜਾਂਦਾ ਹੈ, (ਪਰ ਮਰਨ ਦੀ ਤਿਆਰੀ ਸਮੇਂ ਵੀ ਇਹ) ਸੈਨਤਾ (ਇਸ਼ਾਰਿਆਂ ਨਾਲ ਆਪਣੇ ਸੰਬਧੀਆਂ ਨੂੰ ਕੁਝ) ਸਮਝਾਉਂਦਾ ਹੈ। ਅਜੇ ਤੀਕ (ਭਾਵ ਅਜਿਹੀ ਹਾਲਤ ਵਿਚ ਵੀ) ਜੀਵ ਕੰਗਾਲ ਦ੍ਰਿਸ਼ਟੀ ਨਹੀਂ ਛੱਡਦਾ (ਭਾਵ ਰੋ ਰੋ ਕੇ ਵਿਖਾਂਦਾ ਹੈ)।੧੧੮।

## ਸਾਰਥਕ ਵੀਚਾਰ

ਜੀਵ ਸਾਰੀ ਉਮਰ ਸਨਬੰਧੀਆਂ ਵਿਚ ਗੁਜ਼ਾਰ ਦੇਂਦਾ ਹੈ ਪ੍ਰੰਤੂ ਮਰਨ ਸਮੇਂ ਵੀ ਅਖਾਂ ਨਾਲ ਪੁਤਰ, ਇਸਤ੍ਰੀ, ਆਦਿ ਨੂੰ ਧਨ ਦੀ ਸੌਂਪਣਾ ਬਾਰੇ ਇਸ਼ਾਰੇ ਕਰਦਾ ਰਹਿੰਦਾ ਹੈ, ਇਨ੍ਹਾਂ ਦਾ ਖਿਆਲ ਰਖਣਾ ਸਿਮਰਨ ਦੀ ਕੋਈ ਚਿੰਤਾ ਨਹੀਂ, ਅਖਾਂ ਵਿਚ ਵਿਛੋੜੇ ਦੇ ਅਥਰੂ ਭਰੇ ਹੁੰਦੇ ਹਨ ਤੇ ਰੋ ਰੋ ਕੇ ਆਪਣਾ ਕੰਗਾਲਪੁਣਾ ਪ੍ਰਗਟ ਕਰਦਾ ਹੈ। ਗੁਰਬਾਣੀ ਵਿਚ ਇਸ ਬਾਰੇ ਇਕ ਹੋਰ ਥਾਂ ਤੇ ਬਚਨ ਹਨ:–

**ਅਵਰ ਮਰਤ ਮਾਇਆ ਮਨ ਤੋਲੈ, ਤਉ ਭਗ ਮੁਖਿ ਜਨਮੁ ਵਿਗੋਇਆ॥** [ਪੰਨਾ ੬੩

ਜਦੋਂ ਹੋਰ ਕੋਈ ਮਨੁੱਖ ਮਰਦਾ ਹੈ ਤਾਂ ਇਸ ਦਾ ਮਨ ਇਹ ਅੰਦਾਜ਼ਾ ਲਗਾਂਦਾ ਰਹਿੰਦਾ ਹੈ ਕਿ ਉਹ ਕਿਤਨੇ ਲਖ ਰੁਪਇਆ ਪਿਛੇ ਛਡ ਗਿਆ ਹੋਵੇਗਾ। ਅਜਿਹੀਆਂ ਗਲਾਂ ਵਿਚ ਕੀ ਲਭਦਾ ਹੈ? ਪਰ ਮਨੁੱਖ ਆਪਣੀ ਮੁਢਲੀ ਖਸਲਤ ਤੋਂ ਮਜਬੂਰ ਹੋ ਕੇ ਅਜਿਹੀਆਂ ਗਲਾਂ ਕਰਦਾ ਹੈ।

**ਕਬੀਰ, ਨੈਨ ਨਿਹਾਰਉ ਤੁਝ ਕਉ, ਸ੍ਰਵਨ ਸੁਨਉ ਤੁਅ ਨਾਉ ॥**
**ਬੈਨ ਉਚਰਉ ਤੁਅ ਨਾਮ ਜੀ, ਚਰਨ ਕਮਲ ਰਿਦ ਠਾਉ ॥ ੧੧੯ ॥**

**ਪਦ ਅਰਥ:** ਨੈਨ ਨਿਹਾਰਉ=ਮੈਂ ਅੱਖਾਂ ਨਾਲ ਵੇਖਾਂ। ਸ੍ਰਵਨ ਸੁਨਉ=ਕੰਨਾਂ ਨਾਲ ਸੁਣਾਂ। ਤੁਅ ਨਾਉ=ਤੇਰਾ ਨਾਮ। ਬੈਨ ਉਚਰਉ=ਬਾਣੀ ਉਚਾਰਨ ਕਰਾਂ। ਠਾਉ=ਥਾਂ।

**ਅਰਥ:** ਕਬੀਰ (ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ਜੀ! ਮੈਂ) ਅੱਖਾਂ ਨਾਲ ਤੈਨੂੰ ਵੇਖਾਂ (ਦਰਸ਼ਨ ਕਰਾਂ), ਕੰਨਾਂ ਨਾਲ ਤੇਰਾ ਨਾਮ ਸੁਣਾਂ, (ਬਚਨਾਂ ਕਰਕੇ) ਤੇਰਾ ਨਾਮ ਤੇ ਬਾਣੀ ਉਚਾਰਨ ਕਰਾਂ, ਹਿਰਦੇ ਵਿਚ (ਤੇਰੇ) ਸੋਹਣੇ ਚਰਨਾਂ ਨੂੰ ਥਾਂ ਦੇਵਾਂ ਭਾਵ ਟਿਕਾਵਾਂ।੧੧੯।

## ਸਾਰਥਕ ਵੀਚਾਰ

ਇਹ ਸਲੋਕ ਕਬੀਰ ਜੀ ਦੀ ਦਿਲੀ ਚਾਹਨਾ ਵਾਲੀ ਤਸਵੀਰ ਦਾ ਲਖਾਇਕ ਹੈ। ਅੱਖਾਂ, ਕੰਨ,

ਜਿਹਬਾ ਤਾਂ ਹੀ ਸਫਲ ਹਨ ਜੇ ਇਹਨਾਂ ਨਾਲ ਸਾਈਂ ਦਾ ਦ੍ਰਸ਼ਨ ਕੀਤਾ ਜਾਵੇ, ਸਾਈਂ ਦਾ ਜਸ ਸੁਣਿਆ ਜਾਵੇ ਅਤੇ ਸਿਫਤਿ ਸਾਲਾਹ ਕੀਤੀ ਜਾਵੇ। ਮਨ ਇਕੋ ਦਰਸ਼ਨ ਵਿਚ ਹੀ ਮਗਨ ਰਹੇ:--

ੳ. **ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥** [ਪੰਨਾ ੧੨੦੯

ਅ. **ਏਕਹਿ ਆਸਾ ਦਰਸ ਪਿਆਸਾ, ਆਨ ਨ ਭਾਵੈ॥** [ਪੰਨਾ ੪੦੭

**ਕਬੀਰ, ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ, ਰਹਉ ਅੰਤਿ ਅਰੁ ਆਦਿ ॥੧੨੦॥**

**ਪਦ ਅਰਥ:** ਤੇ=ਤੋਂ। ਰਹਿਓ=ਰਹਿ ਗਿਆ ਹਾਂ, ਭਾਵ ਮੈਨੂੰ ਕੋਈ ਲਾਲਸਾ ਨਹੀਂ ਹੈ। ਪਰਸਾਦਿ=ਕਿਰਪਾ ਨਾਲ। ਮੌਜ ਮਹਿ=ਮੌਜ ਹੁਲਾਰੇ ਵਿਚ। ਰਹਉ=ਮੈਂ ਰਹਿੰਦਾ ਹਾਂ। ਅੰਤਿ ਅਰੁ ਆਦਿ=ਆਰੰਭ ਤੋਂ ਅੰਤ ਤੀਕ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਮੈਂ ਨਰਕ ਸੁਰਗ ਤੋਂ ਰਹਿਤ ਹੋ ਗਿਆ ਹਾਂ (ਮੈਨੂੰ ਨਰਕਾਂ ਦਾ ਭੈ ਨਹੀਂ ਰਿਹਾ, ਸੁਰਗ ਦੀ ਇਛਾ ਨਹੀਂ ਰਹੀ ਭਾਵ ਇਨ੍ਹਾਂ ਦੀ ਲਾਲਸਾ ਤੋਂ) ਮੁਕਤ ਹੋ ਚੁਕਾ ਹਾਂ। (ਮੇਰੀ ਇਕੋ ਇਛਾ ਹੈ ਕਿ ਮੈਂ ਪ੍ਰੀਤਮ ਦੇ) ਸੋਹਣੇ ਚਰਣਾਂ ਦੀ ਮੌਜ ਵਿਚ (ਜੀਵਨ ਦੇ) ਆਰੰਭ ਤੋਂ ਅੰਤ ਤਕ (ਟਿਕਿਆ) ਰਹਾਂ।੧੨੦।

## ਸਾਰਥਕ ਵੀਚਾਰ

ਪਰਮਾਰਥੀ ਮਾਰਗ ਵਿਚ ਜਗਿਆਸੂ ਨਰਕ ਸੁਰਗ ਦੀਆਂ ਬੜੀਆਂ ਕਥਾ ਕਹਾਣੀਆਂ ਸੁਣਦੇ ਸੁਣਾਉਂਦੇ ਹਨ ਪਰ ਨਰਕ ਤੇ ਸੁਰਗ ਪਾਪ ਪੁੰਨ ਦਾ ਬੀਜ ਹੈ। ਨਾਮ ਵਿਚ ਲੀਨ ਹੋਇਆ ਮਨੁੱਖ ਇਹਨਾਂ ਕਰਮਾਂ ਭਰਮਾਂ ਤੋਂ ਉਪਰ ਉਠ ਜਾਂਦਾ ਹੈ ਕਿਉਂਕਿ ਉਸ ਨੂੰ ਅਨਹਦ ਸ਼ਬਦ ਸੁਣਾਈ ਦੇਣ ਲਗ ਜਾਂਦਾ ਹੈ:--

**ਜਹ ਝਿਲ ਮਿਲ ਕਾਰ ਦਿਸੰਤਾ॥ ਤਹ ਅਨਹਦ ਸਬਦ ਵਜੰਤਾ॥** [ਪੰਨਾ ੬੫੭

ਅਜਿਹੀ ਅਵਸਥਾ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਭਗਤ ਲੋਕ ਦੁਨੀਆਂ ਦੇ ਸਾਰੇ ਝੰਝਟਾਂ ਤੋਂ ਮੁਕਤ ਹੁੰਦੇ ਹਨ, ਇਸ ਲਈ ਪ੍ਰਭੂ ਦੇ ਚਰਨ ਕਮਲਾਂ ਦੀ ਮੌਜ ਦਾ ਸਦੀਵੀ ਰੰਗ ਮਾਣਦੇ ਹਨ। ਕਬੀਰ ਜੀ ਦੇ ਬਚਨ ਹਨ:--

**ਕਵਨ ਨਰਕੁ ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ ॥** [ਪੰਨਾ ੯੬੯

**ਕਬੀਰ, ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ ॥੧੨੧॥**

**ਪਦ ਅਰਥ:** ਕਹਿ=ਕਹੇ, ਦਸੇ। ਕੈਸੇ=ਕਿਵੇਂ?। ਉਨਮਾਨ=ਅੰਦਾਜ਼ਾ। ਕਹਿਬੇ ਕਉ=ਕਹਿਣ ਨਾਲ, ਬਿਆਨ ਕਰਨ ਨਾਲ। ਸੋਭਾ=ਵਡਿਆਈ। ਦੇਖਾ ਹੀ=ਵੇਖਿਆ ਹੀ। ਪਰਵਾਨੁ=ਪ੍ਰਮਾਣੀਕ।੧੨੧।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਪ੍ਰਭੂ ਦੇ) ਸੋਹਣੇ ਚਰਨ ਕਮਲ ਦੀ ਮੌਜ ਨੂੰ (ਕੋਈ) ਕਿਸ ਤਰ੍ਹਾਂ ਦਸੇ, (ਭਾਵ ਉਸ ਦਾ) ਅੰਦਾਜ਼ਾ ਲਾਉਣਾ ਸੰਭਵ ਨਹੀਂ। (ਅਸਲ ਵਿਚ) ਉਸ ਮੌਜ ਨੂੰ ਕਹਿਣ ਲਈ (ਕੋਈ) ਢੁਕਵਾਂ ਦ੍ਰਿਸ਼ਟਾਂਤ ਨਹੀਂ ਮਿਲਦਾ, (ਉਸ ਦਾ) ਦੇਖਿਆ ਹੀ ਪ੍ਰਮਾਣੀਕ ਹੈ।੧੨੧।

## ਸਾਰਥਕ ਵੀਚਾਰ

ਚਰਨ ਕਮਲ ਦੀ ਮੌਜ ਦਾ ਅਨੰਦ ਦੂਜੇ ਨੂੰ ਨਹੀਂ ਦਸਿਆ ਜਾ ਸਕਦਾ। ਕਿਸੇ ਚੀਜ਼ ਦੀ ਵਡਿਆਈ ਕਰਨ ਲਈ ਕੋਈ ਪ੍ਰਮਾਣ ਦਿਤਾ ਜਾਂਦਾ ਹੈ। ਪਰ ਚਰਨ ਕਮਲ ਦੀ ਲਹਿਰ ਦੀ ਕੋਈ ਨਿਸ਼ਾਨੀ ਪੁਛੇ ਤਾਂ ਕੀ ਆਖਿਆਂ ਜਾਏ? ਗੁਰਬਾਣੀ ਵਿਚ ਇਹੋ ਜਿਹੇ ਪ੍ਰਸ਼ਨ ਦਾ ਉਤਰ ਇਕੋ ਹੈ:—

**ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥**

**ਜੈਸਾ ਤੂ ਤੈਸਾ ਤੂਹੀ, ਕਿਆ ਉਪਮਾ ਦੀਜੈ॥** [ਪੰਨਾ ੮੫੮

ਜੇ ਕੋਈ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸਿਫਤਿ ਕਰਨ ਲਈ ਪ੍ਰਮਾਣ ਲਭਣਾ ਚਾਹੇ ਤਾਂ ਨਹੀਂ ਲਭ ਸਕੇਗਾ ਕਿਉਂਕਿ ਇਸ ਬਾਰੇ ਪਹਿਲਾਂ ਹੀ ਸੰਕੇਤ ਹੈ:—

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥** .... [ਪੰਨਾ ੧੩੬੨

'ਸਤਿਗੁਰੂ' ਦਸਣ ਦਾ ਵਿਸ਼ਾ ਨਹੀਂ, ਅਨੁਭਵ ਰਾਹੀਂ ਪਛਾਣਿਆ ਜਾ ਸਕਦਾ ਹੈ। ਭਾਵ ਪਰੋਖ ਗਿਆਨ ਦਾ ਵਿਸ਼ਾ ਨਹੀਂ ਅਪ੍ਰੋਕਸ਼ (ਸਾਖਿਆਤਕਾਰ) ਗਿਆਨ ਹੈ। ਚਰਨ ਕਮਲ ਦੀ ਮੌਜ ਦੀ ਤੁਲਨਾ ਕਿਸੇ ਵਸਤੂ ਨਾਲ ਨਹੀਂ ਦਿੱਤੀ ਜਾ ਸਕਦੀ। ਇਹ ਅਵਸਥਾ ''ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ' ਵਾਲੀ ਹੈ, ਅਥਵਾ ''ਜਿਨਿ ਇਹ ਚਾਖੀ, ਸੋਈ ਜਾਣੈ ਗੂੰਗੇ ਕੀ ਮਿਠਿਆਈ'' ਵਾਲੀ ਹੈ।

**ਕਬੀਰ, ਦੇਖਿ ਕੈ ਕਿਹ ਕਹਉ, ਕਹੇ ਨ ਕੋ ਪਤੀਆਇ ॥**

**ਹਰਿ ਜੈਸਾ ਤੈਸਾ ਉਹੀ, ਰਹਉ ਹਰਖਿ ਗੁਨ ਗਾਇ ॥ ੧੨੨॥**

**ਪਦ ਅਰਥ:** ਕਿਹ ਕਹਉ=ਮੈਂ ਕੀ ਆਖਾਂ?। ਪਤਿਆਇ=ਪਤੀਜਦੀ। ਰਹਉ=ਮੈਂ ਰਹਿੰਦਾ ਹਾਂ। ਹਰਖਿ ਗੁਨ ਗਾਇ=ਖੁਸ਼ੀ ਵਿਚ ਗੁਣ ਗਾ ਕੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਲੋਕੋ! ਮੈਂ ਉਸ ਪ੍ਰਭੂ ਦਾ ਦਰਸ਼ਨ) ਵੇਖ ਕੇ ਕੀ ਆਖਾਂ? (ਕਿਉਂਕਿ) ਕਹਿਣ ਨਾਲ ਕੋਈ ਪਤੀਜਦਾ ਨਹੀਂ ਹੈ (ਭਾਵ ਤਸੱਲੀ ਨਹੀਂ ਹੁੰਦੀ)। ਮੈਂ ਖੁਸ਼ੀ ਨਾਲ (ਉਸ) ਦੇ ਗੁਣ ਗਾ ਕੇ (ਚਰਨ ਕਮਲ ਦੀ ਮੌਜ ਵਿਚ ਟਿਕਿਆ) ਰਹਿੰਦਾ ਹਾਂ।੧੨੨।

## ਸਾਰਥਕ ਵੀਚਾਰ

ਪ੍ਰਭੂ ਦਾ ਦਰਸ਼ਨ ਕੋਈ ਸਾਧਾਰਨ ਜਿਹੀ ਗਲ ਨਹੀਂ। ਜਿਥੇ ''ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨਾ ਮਤਿ ਹੈ'' ਦਸੋ ਅਜਿਹੀ ਦਸ਼ਾ ਵਿਚ ਕੋਈ ਪ੍ਰਭੂ ਦਾ ਦਰਸ਼ਨ ਵੇਖ ਕੇ ਕੀ ਉਪਮਾ ਕਰੇਗਾ। ਜਦੋਂ ਕਿ ਉਹ ਦਸਣ ਦੀ ਹਾਲਤ ਵਿਚ ਹੀ ਨਹੀਂ ਰਹਿੰਦਾ। ਅਸਲ ਵਿਚ ਉਹ ਪ੍ਰਭੂ ਅਕਥਨੀ ਹੈ। ਅਜਿਹੇ ਵਾਦ-ਵਿਵਾਦ ਵਿਚ ਪੈਣ ਦੀ ਬਜਾਏ ਭਗਤ ਜੀ ਮਸਤੀ ਵਾਲੀ ਅਵਸਥਾ ਦਾ ਅਵਾਹਨ 'ਰਹਉ ਹਰਖਿ ਗੁਨ ਗਾਇ' ਦੁਆਰਾ ਕਰਦੇ ਹਨ।

**ਕਬੀਰ, ਚੁਗੈ ਚਿਤਾਰੈ ਭੀ ਚੁਗੈ, ਚੁਗਿ ਚੁਗਿ ਚਿਤਾਰੇ ॥**

**ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥ ੧੨੩ ॥**

**ਪਦ ਅਰਥ:** ਚੁਗੈ=(ਕੂੰਜ) ਚੋਗਾ ਚੁਗਦੀ ਹੈ। ਚਿਤਾਰੈ=(ਬਚਿਆਂ ਨੂੰ) ਯਾਦ ਕਰਦੀ ਹੈ। ਭੀ=ਫਿਰ, ਮੁੜ। ਚੁਗਿ ਚੁਗਿ ਚਿਤਾਰੇ=ਚੋਗਾ ਚੁਗ ਚੁਗ ਕੇ ਫਿਰ ਭੀ ਬਚਿਆਂ ਨੂੰ ਯਾਦ ਕਰਦੀ ਹੈ। ਜੈਸੇ=ਜਿਵੇਂ। ਬਚਰਹਿ=ਬਚਿਆਂ ਵਿਚ। ਮਾਇਆ ਮਮਤਾ=ਮਾਇਆ ਦੀ ਮਮਤਾ ਵਿਚ, ਖਿਆਲ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਕੂੰਜ ਚੋਗ) ਚੁਗਦੀ ਹੈ (ਪਰ ਨਾਲ ਹੀ ਬਚਿਆਂ ਨੂੰ) ਚਿਤਵਦੀ ਹੈ, ਚੁਗ ਚੁਗ ਕੇ ਫਿਰ ਯਾਦ ਕਰਦੀ ਹੈ। ਜਿਸ ਤਰ੍ਹਾਂ ਕੂੰਜ ਦਾ (ਮਨ) ਬਚਿਆਂ ਵਿਚ ਰਹਿੰਦਾ ਹੈ (ਇਸੇ ਤਰ੍ਹਾਂ ਮਨੁੱਖਾਂ ਦਾ) ਮਨ ਮਾਇਆ ਦੀ ਮਮਤਾ ਵਿਚ (ਫਸਿਆ ਰਹਿੰਦਾ ਹੈ)।੧੨੩।

## ਸਾਰਥਕ ਵੀਚਾਰ

ਮਨੁੱਖੀ ਮਨ ਮਾਇਆ ਦੀ ਮਮਤਾ ਵਿਚ ਫਸਿਆ ਹੋਇਆ ਇਹ ਕਹਿੰਦਾ ਹੈ ਕਿ ਮੇਰਾ ਧਨ ਹੈ, ਮੇਰਾ ਰਾਜ ਹੈ, ਮੇਰੀ ਇਸਤ੍ਰੀ, ਪੁਤਰ ਆਦਿ ਹਨ ਤਾਂ ਨਾਮ ਹਿਰਦੇ ਵਿਚ ਨਹੀਂ ਵਸਦਾ। ਗੁਰਵਾਕ ਹਨ:--

**ਮੇਰਾ ਤਨੁ ਅਰ ਧਨੁ ਮੇਰਾ, ਰਾਜ ਰੂਪ ਮੈ ਦੇਸੁ ॥**

**ਸੁਤ ਦਾਰਾ ਬਨਿਤਾ ਅਨੇਕ, ਬਹੁਤ ਰੰਗ ਅਰੁ ਵੇਸੁ॥**

**ਹਰਿ ਨਾਮੁ ਰਿਦੈ ਨ ਵਸਈ, ਕਾਰਜਿ ਕਿਤੈ ਨ ਲੇਖਿ॥੧॥** [ਪੰਨਾ ੪੭

ਅਜਿਹੀ ਹਾਲਤ ਵਿਚ ਮਾਲਕ ਦੀ ਪ੍ਰਾਪਤੀ ਹੋਣੀ ਕਿਵੇਂ ਸੰਭਵ ਹੈ? ਜਿਵੇਂ ਕੂੰਜ ਦੇ ਮਨ ਵਿਚ ਬਚਿਆਂ ਦੀ ਮਮਤਾ ਹੈ ਤਿਵੇਂ ਜੀਵ ਦੇ ਮਨ ਵਿਚ ਮਾਇਆ ਦੀ ਮਮਤਾ ਹੈ। ਭਗਤ ਜੀ ਨੇ ਕੂੰਜ ਦੀ ਮਿਸਾਲ ਦੇ ਕੇ ਸਾਨੂੰ ਰਬੀ-ਯਾਦ ਪਕਾਉਣ ਦੀ ਸਿਖਿਆ ਦਿਤੀ ਹੈ:-

**ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ॥**

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ॥** [ਪੰਨਾ ੧੦

ਸੋ, ਮਨੁੱਖਾ-ਬ੍ਰਿਤੀ ਸਿਮਰਨ ਦੁਆਰਾ ਜਦੋਂ ਈਸ਼ਵਰ ਪ੍ਰਾਇਣ ਹੋ ਕੇ ਉਡਦੀ ਹੈ, ਓਦੋਂ ਪ੍ਰਭੂ ਦਾ ਮਿਲਾਪ ਹੋਂਦਿਆਂ ਢਿਲ ਨਹੀਂ ਲਗਦੀ॥

**ਕਬੀਰ, ਅੰਬਰ ਘਨਹਰੁ ਛਾਇਆ, ਬਰਖਿ ਭਰੇ ਸਰ ਤਾਲ ॥**

**ਚਾਤ੍ਰਿਕ ਜਿਉ ਤਰਸਤ ਰਹੈ, ਤਿਨ ਕੋ ਕਉਨੁ ਹਵਾਲੁ ॥੧੨੪॥**

**ਪਦ ਅਰਥ:** ਅੰਬਰ=ਆਸਮਾਨ, ਆਕਾਸ਼। ਘਨਹਰੁ=ਬਦੱਲ। ਬਰਖਿ=ਵਰਸ ਕੇ। ਭਰੇ ਸਰ ਤਾਲ=ਵਡੇ ਛੋਟੇ ਸਰੋਵਰ ਤੇ ਤਾਲਾਬ ਭਰ ਦਿਤੇ ਹਨ। ਚਾਤ੍ਰਿਕ=ਪਪੀਹਾ। ਤਰਸਤ ਰਹੈ=ਤਰਸਦਾ ਰਹਿੰਦਾ ਹੈ। ਹਵਾਲੁ=ਹਾਲ।

**ਅਰਥ:** ਕਬੀਰ, ਆਕਾਸ਼ (ਵਿਖੇ) ਬਦਲ ਛਾ ਰਿਹਾ ਹੈ (ਜਿਸ ਨੇ) ਵਰਖਾ ਕਰਕੇ (ਛੋਟੇ ਵਡੇ) ਸਰੋਵਰ ਤੇ ਤਾਲਾਬ ਭਰ ਦਿਤੇ ਹਨ। ਜਿਵੇਂ ਪਪੀਹਾ (ਸ੍ਵਾਂਤੀ ਬੂੰਦ ਨੂੰ) ਤਰਸਦਾ ਰਹਿੰਦਾ ਹੈ (ਤਿਵੇਂ ਜਿਹੜੇ ਜੀਵ ਮਾਇਆ ਦੀ ਮਮਤਾ ਵਿਚ ਫਸੇ ਹੋਏ ਹਨ) ਉਨ੍ਹਾਂ ਦਾ ਕੀ ਹਾਲ ਹੁੰਦਾ ਹੋਵੇਗਾ? (ਭਾਵ ਇਹ ਮੰਦੇ ਹਾਲ ਦੀ ਨਿਸ਼ਾਨੀ ਹੁੰਦੀ ਹੈ)।੧੨੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਵਡਾ ਰਹੱਸ ਹੈ। ਕਿਤਨਾ ਮੋਹਲੇ ਧਾਰ ਮੀਂਹ ਪਿਆ ਵਸੇ, ਸਰੋਵਰ, ਖੂਹ, ਸਭ ਥਾਵਾਂ ਪਾਣੀ ਨਾਲ ਭਰੀਆਂ ਜਾਣ, ਪਰ ਪਪੀਹਾ ਸਵਾਂਤੀ ਬੂੰਦ ਤੋਂ ਬਿਨਾ ਕੂਕਦਾ ਰਹਿੰਦਾ ਹੈ। ਭਾਵ ਉਸ ਦਾ ਬੁਰਾ ਹਾਲ ਹੁੰਦਾ ਹੈ। ਪਪੀਹੇ ਦੀ ਤ੍ਰਿਪਤੀ ਤਲਾਬ ਤੇ ਬਾਰਸ਼ ਦੇ ਪਾਣੀ ਨਾਲ ਨਹੀਂ ਹੁੰਦੀ, ਇਸੇ ਤਰ੍ਹਾਂ ਜਿਨ੍ਹਾਂ ਦੀ ਅਵਸਥਾ ਪਪੀਹੇ ਵਤ ਹੁੰਦੀ ਹੈ, ਉਹ ਬਾਹਰਮੁਖੀ ਹਰਿ ਜਸ ਕਥਾ ਕੀਰਤਨ, ਸੁਣ ਕੇ ਵੀ ਤ੍ਰਿਪਤ ਨਹੀਂ ਹੁੰਦੇ। ਉਤਮ ਅਧਿਕਾਰੀ, ਨਾਮ ਕਣੀ ਤੋਂ ਬਿਨਾ ਤਰਸਦੇ ਰਹਿੰਦੇ ਹਨ।

**ਕਬੀਰ, ਚਕਈ ਜਉ ਨਿਸਿ ਬੀਛੁਰੈ, ਆਇ ਮਿਲੈ ਪਰਭਾਤਿ॥**
**ਜੋ ਨਰ ਬਿਛੁਰੇ ਰਾਮ ਸਿਉ, ਨਾ ਦਿਨ ਮਿਲੇ ਨ ਰਾਤਿ ॥੧੨੫॥**

**ਪਦ ਅਰਥ:** ਚਕਈ=ਚਕਵੀ। ਜਉ=ਜਦੋਂ (ਨੋਟ- 'ਜਉ' ਦੇ ਅਰਥ 'ਜਿਵੇਂ' ਨਹੀਂ ਹੋ ਸਕਦੇ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ)। ਨਿਸਿ=ਰਾਤ। ਬੀਛੁਰੈ=ਵਿਛੜਦੀ ਹੈ। ਪਰਭਾਤਿ=ਸਵੇਰੇ।

**ਅਰਥ:** ਜਦੋਂ ਚਕਵੀ ਰਾਤ ਨੂੰ (ਚਕਵੇਂ ਤੋਂ) ਵਿਛੜਦੀ ਹੈ ਤਾਂ ਸਵੇਰੇ (ਪਰਭਾਤ ਵੇਲੇ ਫਿਰ ਉਸ ਨੂੰ) ਆ ਮਿਲਦੀ ਹੈ (ਇਤਨੇ ਕੁ ਸਮੇਂ ਦੀ ਵਿਥ ਵੀ ਉਸ ਲਈ ਦੁਖਦਾਈ ਹੈ, ਪਰ) ਜਿਹੜੇ ਮਨੁੱਖ ਪਰਮਾਤਮਾ ਨਾਲੋਂ (ਜਨਮਾਂ ਜਨਮਾਂ ਤੋਂ) ਵਿਛੜੇ ਹੋਏ ਹਨ, ਓਹ ਨਾ ਦਿਨ ਤੇ ਨਾ ਰਾਤ (ਕਿਸੇ ਵੇਲੇ ਭੀ ਉਸ ਨੂੰ) ਨਹੀਂ ਮਿਲਦੇ।੧੨੫।

## ਸਾਰਥਕ ਵੀਚਾਰ

ਚਕਵੀ ਦੇ ਵਿਛੋੜੇ ਦਾ ਸਮਾਂ ਬਹੁਤ ਥੋੜਾ ਭਾਵ ਰਾਤ ਤੋਂ ਪਰਭਾਤ ਤਕ ਹੈ। ਜਦੋਂ ਹਨੇਰਾ ਦੂਰ ਹੋਇਆ ਆਪਸ ਵਿਚ ਮਿਲ ਗਏ। ਪਰ ਜਿਹੜੇ ਜੀਵ ਪਰਮੇਸ਼ਰ ਨਾਲੋਂ ਵਿਛੁੜੇ ਹੋਏ ਹਨ ਉਨ੍ਹਾਂ ਦੇ ਸਮੇਂ ਦਾ ਕੋਈ ਅੰਦਾਜ਼ਾ ਨਹੀਂ ਲਗ ਸਕਦਾ।

ਅਵਿਦਿਆ ਦਾ ਆਵਰਣ ਦੂਰ ਕਰਨ ਲਈ ਵੀਚਾਰ ਦੀ ਲੋੜ ਹੈ, ਉਥੇ ਸਮੇਂ ਦੀ ਦੂਰੀ ਨਹੀਂ ਹੁੰਦੀ। ਉਥੇ ''ਵਿਛੋੜਾ ਸੁਣੇ ਡੁਖ, ਵਿਣੁ ਡਿਠੇ ਮਰਿਓਦ॥'' (ਪੰਨਾ ੧੧੦੦) ਵਾਲੀ ਦਸ਼ਾ ਹੁੰਦੀ ਹੈ।

ਜਗਿਆਸੂ ਨੂੰ ਪ੍ਰਭੂ-ਮਿਲਾਪ ਲਈ ਚੇਤੰਨ ਕੀਤਾ ਹੈ। ਅਗਲੇ ਸਲੋਕ ਵਿਚ ਵੀ ਵਿਛੋੜਾ ਚੇਤੇ ਕਰਾਇਆ ਹੈ ਤਾਂ ਜੋ ਮਨੁੱਖ ਅਵਿਦਿਆ ਵਿਚੋਂ ਜਾਗੇ।

**ਕਬੀਰ, ਰੈਨਾਇਰ ਬਿਛੋਰਿਆ, ਰਹੁ ਰੇ ਸੰਖ ਮਝੂਰਿ ॥**
**ਦੇਵਲ ਦੇਵਲ, ਧਾਹੜੀ ਦੇਸਹਿ, ਉਗਵਤ ਸੂਰ ॥੧੨੬॥**

**ਪਦ ਅਰਥ:** ਰੈਨਾਇਰ=ਰਤਨਾਕਰ, ਰਤਨਾ ਦੀ ਖਾਣ, ਭਾਵ ਸਮੁੰਦਰ। ਸੰਖ=ਹੇ ਸੰਖ! ਮਝੂਰਿ=(ਸਮੁੰਦਰ ਦੇ) ਵਿਚ ਹੀ। ਦੇਵਲ=ਠਾਕੁਰ ਦੁਆਰਾ, ਮੰਦਰ। ਧਾਹੜੀ=ਢਾਹ ਦੀ ਆਵਾਜ਼। ਦੇਸਹਿ=ਦੇਵੇਂਗਾ। ਉਗਵਤ ਸੂਰ=ਸੂਰਜ ਦੇ ਚੜ੍ਹਦਿਆਂ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਹੇ ਸਮੁੰਦਰ ਤੋਂ ਵਿਛੁੜੇ ਸੰਖ! ਤੂੰ ਸਮੁੰਦਰ ਵਿਚ ਹੀ ਰਹੁ (ਨਹੀਂ ਤਾਂ) ਸੂਰਜ ਦੇ ਚੜ੍ਹਦਿਆਂ (ਤੂੰ) ਠਾਕੁਰ ਦੁਆਰਿਆਂ (ਮੰਦਰਾਂ) ਤੇ ਧਾਹਾਂ (ਆਵਾਜ਼ਾਂ) ਦੇਂਦਾ ਰਹੇਂਗਾ (ਭਾਵ ਔਖਾ ਹੋਵੇਂਗਾ)।੧੨੬।

## ਸਾਰਥਕ ਵੀਚਾਰ

ਇਹ ਸਲੋਕ ਸੰਖ ਨੂੰ ਸੰਬੋਧਿਤ ਕੀਤਾ ਹੈ ਪਰ ਉਪਦੇਸ਼ ਜੀਵ ਪ੍ਰਤੀ ਹੈ ਕਿ ਹੇ ਜੀਵ! ਪਰਮੇਸ਼ਰ ਸਮੁੰਦਰ ਵਤ ਅਥਾਹ ਹੈ ਅਤੇ ਸਭ ਪਾਸੇ ਪਸਰਿਆ ਹੋਇਆ ਹੈ, ਤੂੰ ਪ੍ਰਭੂ ਸਮੁੰਦਰ ਨਾਲੋਂ ਨਾ ਵਿਛੜ। ਜੇ ਵਿਛੜੇਂਗਾ ਤਾਂ ਚੌਰਾਸੀ ਲਖ ਜੂਨਾਂ ਦੀ ਦੇਹ ਧਾਰ ਕੇ ਸੰਖ ਵਾਂਗ਼ ਰੋਂਦਾ ਫਿਰੇਂਗਾ।

**ਕਬੀਰ, ਸੂਤਾ ਕਿਆ ਕਰਹਿ, ਜਾਗੁ ਰੋਇ ਭੈ ਦੁਖ ॥**

**ਜਾ ਕਾ ਬਾਸਾ ਗੋਰ ਮਹਿ, ਸੋ ਕਿਉ ਸੋਵੈ ਸੁਖ ॥ ੧੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਕਿਉਂ?

**ਪਦ ਅਰਥ:** ਸੂਤਾ=(ਅਵਿਦਿਆ ਦੀ ਨੀਂਦਰ ਵਿਚ) ਸੁਤਾ ਹੋਇਆ। ਕਿਆ ਕਰਹਿ=ਕੀ ਕਰਦਾ ਹੈਂ?। ਜਾਗੁ=ਚੇਤੰਨ ਹੋ। ਭੈ ਦੁਖੁ=ਡਰ ਤੇ ਦੁਖ (ਜਮਾਂ ਦਾ ਡਰ ਦੁਖ)। ਜਾ ਕਾ=ਜਿਸ (ਜੀਵ) ਦਾ ਵਾਸਾ। ਗੋਰ ਮਹਿ=ਕਬਰ ਵਿਚ। ਸੋ=ਉਹ (ਜੀਵ)।

**ਅਰਥ:** ਕਬੀਰ (ਤੂੰ) ਸੁਤਾ ਹੋਇਆ ਕੀ ਕਰਦਾ ਹੈਂ? (ਇਸ ਅਵਿਦਿਆ ਦੀ ਨੀਂਦ ਚੋਂ) ਜਾਗੁ (ਚੇਤੰਨ ਹੋ, ਮੌਤ) ਭੈ (ਜਮ ਦਾ) ਦੁਖ (ਚੇਤੇ ਕਰਕੇ) ਰੋ, (ਭਾਵ ਪ੍ਰਭੂ ਦਾ ਸਿਮਰਨ ਕਰ)। ਜਿਸ (ਮਨੁੱਖ) ਦਾ ਵਾਸਾ ਕਬਰ ਵਿਚ (ਹੋਣਾ ਹੈ) ਉਹ ਕਿਵੇਂ ਸੁਖ ਦੀ ਨੀਂਦ ਸੌਂ ਸਕਦਾ ਹੈ?।੧੨੭।

## ਸਾਰਥਕ ਵੀਚਾਰ

ਜਿਸ ਨੂੰ ਮੌਤ ਚੇਤੇ ਹੈ, ਉਹ ਪ੍ਰਭੂ ਸਿਮਰਨ ਵਲੋਂ ਕਦੇ ਅਵੇਸਲਾ ਨਹੀਂ ਹੁੰਦਾ। ਬਾਬਾ ਫਰੀਦ ਜੀ ਦੇ ਬਚਨ ਹਨ:-

**ਫਰੀਦਾ ਜਾਂ ਤਉ ਖਟਣ ਵੇਲ, ਤਾਂ ਤੂ ਰਤਾ ਦੁਨੀ ਸਿਉ॥**

**ਮਰਗ ਸਵਾਈ ਨੀਹਿ, ਜਾਂ ਭਰਿਆ ਤਾਂ ਲਦਿਆ॥** [ਪੰਨਾ ੧੩੭੮

ਅਵਿਦਿਆ ਦੀ ਨੀਂਦ ਚੋਂ ਜਾਗ ਕੇ ਮਨ ਨੂੰ ਸਮਝਾਉਣਾ ਹੈ, ਪਰਮੇਸ਼ਰ ਦੇ ਸਿਮਰਨ ਵਲ ਲਾਉਣਾ ਹੈ:--

**ਰਾਤਿ ਜਿ ਸੋਵਹਿ ਦਿਨ ਕਰਹਿ ਕਾਮ॥ ਇਕੁ ਛਿਨੁ ਲੇਹਿ ਨ ਹਰਿ ਕੋ ਨਾਮੁ॥**[ਪੰ. ੩੨੬

ਸਲੋਕ ਦਾ ਤਾਤਪਰਜ ਇਹ ਹੈ ਕਿ ਸੌਂ ਸੌਂ ਕੇ ਅਮੋਲਕ ਮਨੁਖਾ ਜਨਮ ਨਹੀਂ ਗੁਆਉਣਾ ਚਾਹੀਦਾ। ਮੋਹ ਦੁਖਾਂ ਦਾ ਘਰ ਹੈ, ਪਰ ਮਨੁੱਖ ਦੀ ਅਕਲ ਉਲਟੀ ਹੈ। ਇਹ ਗੁਰੂ ਦੀ ਗਲ ਨਹੀਂ ਮੰਨਦਾ, ਇਸ ਨੂੰ ਗੁਰੂ ਦਾ ਉਪਦੇਸ਼ ਚੇਤੇ ਹੀ ਨਹੀਂ ਹੈ:--

**ਚਿਲਿਮਿਲਿ ਬਿਸੀਆਰ ਦੁਨੀਆ ਫਾਨੀ ॥.**

**ਕਾਲੂਬਿ ਅਕਲ ਮਨ ਗੋਰ ਨ ਮਾਨੀ॥** [ਪਪੰਨਾ ੧੨੯

**ਕਬੀਰ, ਸੂਤਾ ਕਿਆ ਕਰਹਿ, ਉਠਿ ਕਿ ਨ ਜਪਹਿ ਮੁਰਾਰਿ ॥**

**ਇਕ ਦਿਨ ਸੋਵਨੁ ਹੋਇਗੋ, ਲਾਂਬੇ ਗੋਡ ਪਸਾਰਿ ॥ ੧੨੮ ॥**

**ਪਦ ਅਰਥ:** ਕਿ=ਕਿਉਂ। ਨ ਜਪਹਿ=(ਜਪਹਿੰ) ਨਹੀਂ ਜਪਦਾ। ਮੁਰਾਰਿ=ਪਰਮਾਤਮਾ। ਸੋਵਨੁ ਹੋਇਗੋ=ਸੌਣਾ ਹੋਵੇਗਾ। ਲਾਂਬੇ ਗੋਡ ਪਸਾਰਿ=ਲੰਮੀਆਂ ਲਤਾਂ ਤਾਣ ਕੇ, ਭਾਵ ਬੇ-ਫ਼ਿਕਰ ਹੋ ਕੇ।

**ਅਰਥ:** ਕਬੀਰ (ਜੀ ਮਨ ਨੂੰ ਸਮਝਾਉਂਦੇ ਹਨ ਕਿ ਮਨ ਤੂੰ) ਸੁਤਾ ਹੋਇਆ ਕੀ ਕਰਦਾ ਹੈਂ (ਭਾਵ ਕਿਹੜਾ ਕੰਮ ਸਵਾਰ ਰਿਹਾ ਹੈਂ) ਉਠ ਕੇ ਪਰਮਾਤਮਾ ਦਾ (ਨਾਮ) ਕਿਉਂ ਨਹੀਂ ਜਪਦਾ?। ਇਕ ਦਿਨ (ਅਜੇਹੀਆਂ) ਲੰਮੀਆਂ ਲਤਾਂ ਤਾਣ ਕੇ ਸਵੇਂਗਾ (ਫਿਰ ਜਾਗੇਂਗਾ ਹੀ ਨਹੀਂ)।੧੨੮।

## ਸਾਰਥਕ ਵੀਚਾਰ

ਭਗਤ ਜੀ ਮਨ ਨੂੰ ਮਾਇਆ ਮੋਹ ਅਥਵਾ ਅਵਿਦਿਆ ਦੀ ਨੀਂਦ ਚੋਂ ਜਾਗਣ ਦੀ ਚਿਤਾਵਨੀ ਦੇ ਰਹੇ ਹਨ। ਹੇ ਭਾਈ! ਮਨੁਖਾ ਦੇਹੀ ਮਿਲੀ ਹੈ, ਪ੍ਰਭੂ ਦਾ ਭਜਨ ਕਰ ਲੈ। ਸੌਂ ਕੇ ਕਿਹੜਾ ਕੰਮ ਸਵਾਰ ਰਿਹਾ ਹੈਂ?। ਯਾਦ ਰਖ ਇਕ ਦਿਨ ਮੌਤ ਨੇ ਤੈਨੂੰ ਐਸੀ ਮਿਠੀ ਨੀਂਦ ਵਿਚ ਸਵਾ ਦੇਣਾ ਹੈ ਕਿ ਮੁੜ ਜਾਗੇਂਗਾ ਹੀ ਨਹੀਂ। ਅਗਲੇ ਸਲੋਕ ਵਿਚ ਫਿਰ ਜਾਗਣ ਤੇ ਜ਼ੋਰ ਦੇ ਰਹੇ ਹਨ।

**ਕਬੀਰ, ਸੂਤਾ ਕਿਆ ਕਰਹਿ, ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ, ਤਾਹੀ ਕੇ ਸੰਗਿ ਲਾਗੁ ॥੧੨੯॥**

**ਪਦ ਅਰਥ:** ਜਾ ਕੇ ਸੰਗ ਤੇ=ਜਿਸ ਦੇ ਸੰਗ ਤੋਂ। ਬੀਛੁਰਾ=ਵਿਛੜਿਆ ਹੈਂ। ਤਾਹੀ ਕੇ ਸੰਗਿ ਲਾਗੁ=ਉਸ ਦੇ ਨਾਲ ਲਗ ਭਾਵ ਜੁੜ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਮਨ! ਤੂੰ ਮਾਇਆ ਮੋਹ ਦੀ ਨੀਂਦ ਵਿਚ) ਸੁਤਾ ਹੋਇਆ ਕੀ ਕਰ ਰਿਹਾ ਹੈਂ, (ਉਠ) ਜਾਗ (ਕੇ ਪ੍ਰਭੂ ਦੀ ਯਾਦ ਵਿਚ) ਬੈਠਾ ਰਹੁ। ਜਿਸ (ਪ੍ਰਭੂ ਦੇ) ਸੰਗ ਤੋਂ ਵਿਛੁੜਿਆ ਹੈਂ, ਉਸੇ (ਪ੍ਰਭੂ) ਦੇ (ਚਰਨਾ) ਨਾਲ ਲਗ ਭਾਵ ਜੁੜ ਜਾ।੧੨੯।

## ਸਾਰਥਕ ਵੀਚਾਰ

ਸਿਆਣੇ ਆਖਦੇ ਹਨ ਕਿ ਜਿਹੜਾ ਇਕ ਵਾਰੀ ਕਹਿਣ ਤੇ ਨਹੀਂ ਜਾਗਦਾ ਹੈ ਉਸ ਨੂੰ ਦੂਬਾਰਾ ਕਹੁ, ਫਿਰ ਕਹੁ। ਇਸੇ ਤਰ੍ਹਾਂ ਸਲੋਕ ਨੰਬਰ ੧੨੭, ੧੨੮ ਤੇ ੧੨੯ ਵਿਚ ਜਾਗਣ ਤੇ ਜ਼ੋਰ ਦਿਤਾ ਹੈ ਕਿਉਂਕਿ ਮਨੁੱਖ ਮਾਇਆ ਦੀ ਗੂੜ੍ਹੀ ਨੀਂਦ ਵਿਚ ਸੁਤਾ ਪਿਆ ਹੈ।

ਹੇ ਜੀਵ! ਤੂੰ ਜਾਗ ਕੇ ਬੈਠੇਂਗਾ, ਪਛਤਾਵਾ ਕਰੇਂਗਾ, ਤੈਨੂੰ ਵੈਰਾਗ ਆਵੇਗਾ। ਤੈਨੂੰ ਠੋਕਰ ਵਜੇਗੀ:–

੧. **ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥**
**ਗੁਰ ਪਰਸਾਦੀ ਉਤਰਹਿ ਪਾਰਿ॥੪॥** [ਪੰਨਾ ੬੭੧

੨. **ਜਾਗੁ ਸੋਇ ਸਿਮਰਨ ਰਸ ਭੋਗ॥ ਹਰਿ ਸਿਮਰਨੁ ਪਾਈਐ ਸੰਜੋਗ॥** [ਪੰਨਾ ੬੭੧

ਜਾਗਣ ਬਾਰੇ ਮੈਨੂੰ ਭਾਈ ਸਰਬ ਸਿੰਘ ਜੀ ਰਾਗੀ ਦੇ ਸਾਥੀ ਭਾਈ ਤਖਤ ਸਿੰਘ ਜੀ ਨੇ ਆਪਣੀ ਹੱਡ-ਬੀਤੀ ਸੁਣਾਈ ਸੀ, ਜੋ ਪਾਠਕਾਂ ਦੀ ਭੇਟ ਹੈ:–

ਅੰਮ੍ਰਿਤ ਵੇਲੇ ਕੀਰਤਨ ਹੋਵੇ, ਮੇਰੀ ਜਾਗ ਨ ਖੁਲੇ। ਬਾਬਾ ਪ੍ਰੇਮ ਸਿੰਘ ਜੀ ਹੋਤੀ ਮਰਦਾਨ ਵਾਲੇ ਨੇ ਬੜਾ ਕਹਿਣਾ ਭਾਈ ਜੀ! ਅੰਮ੍ਰਿਤ ਵੇਲੇ ਜਾਗ ਕੇ ਗੁਰਦੁਆਰਾ ਸਾਹਿਬ ਵਿਖੇ ਆ ਕੇ ਸੰਗਤਾਂ ਨੂੰ ਕੀਰਤਨ ਸੁਣਾਇਆ ਕਰੋ। ਭਾਈ ਸਾਹਿਬ ਸਰਬ ਸਿੰਘ ਜੀ ਨੇ ਬੜਾ ਕਹਿਣਾ, ਪਰ ਜੁਆਨੀ ਦੀ ਮਿਠੀ ਨੀਂਦ ਚੋਂ ਜਾਗਣਾ ਬੜਾ ਅਉਖਾ ਲਗੇ, ਮੈਂ

ਰੋਜ਼ ਲੇਟ ਹੋ ਜਾਇਆ ਕਰਾਂ। ਭਾ. ਸ. ਸਰਬ ਸਿੰਘ ਜੀ ਨੇ ਰਾਤ ਸੌਣ ਵੇਲੇ ਮੇਰੇ ਪੈਰਾਂ ਨਾਲ ਰਸੀ ਬੰਨ੍ਹ ਦੇਣੀ। ਅੰਮ੍ਰਿਤ ਵੇਲੇ ਦਰਵਾਜੇ ਦੇ ਬਾਹਰੋਂ ਖਿਚਣੀ, ਫਿਰ ਮੇਰੀ ਜਾਗ ਖੁਲ੍ਹਣੀ। ਵੇਖੋ ਜੁਆਨੀ ਦੀ ਨੀਂਦ ਵਿਚ ਮਨੁੱਖ ਕਿਤਨਾ ਅਵੇਸਲਾ ਹੋ ਕੇ ਸੁਤਾ ਰਹਿੰਦਾ ਹੈ।

ਸੋ ਸੁਤੇ ਹੋਏ ਮਨੁੱਖ ਨੂੰ ਪੰਜ ਚੋਰ ਲੁਟੀ ਜਾਂਦੇ ਹਨ ਪਰ ਇਸ ਨੂੰ ਖ਼ਬਰ ਨਹੀਂ ਹੁੰਦੀ, ਇਸ ਲਈ ਭਗਤ ਜੀ ਨੇ ''ਸੂਤਾ ਕਿਆ ਕਰਹਿ'' ਸ਼ਬਦਾਵਲੀ ਰਾਹੀਂ ਚੰਗੀ ਤਰ੍ਹਾਂ ਚਿਤਾਵਨੀ ਦੇ ਕੇ ਜਗਾਇਆ ਹੈ।

**ਕਬੀਰ, ਸੰਤ ਕੀ ਗੈਲ ਨ ਛੋਡੀਐ, ਮਾਰਗਿ ਲਾਗਾ ਜਾਉ ॥**
**ਪੇਖਤ ਹੀ ਪੁੰਨੀਤ ਹੋਇ, ਭੇਟਤ ਜਪੀਐ ਨਾਉ ॥ ੧੩੦ ॥**

**ਪਦ ਅਰਥ:** ਗੈਲ=ਨਾਲ, ਮਗਰ ਮਗਰ ਚਲਣ ਵਾਲੀ ਵਾਦੀ। ਮਾਰਗਿ=ਰਸਤੇ ਉਤੇ। ਲਾਗਾ ਜਾਉ=ਟੁਰਿਆ ਚਲ। ਪੇਖਤ=ਵੇਖਦਿਆਂ (ਭਾਵ ਸੰਤ ਦਾ ਦਰਸ਼ਨ ਕੀਤਿਆਂ)। ਪੁੰਨੀਤ=ਪਵਿਤਰ। ਭੇਟਤ=ਮਿਲਦਿਆਂ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਹੇ ਭਾਈ!) ਸੰਤਾਂ ਦੇ ਨਾਲ, ਮਗਰ ਮਗਰ ਚਲਣ ਦੀ ਵਾਦੀ ਨਹੀਂ ਛੱਡਣੀ ਚਾਹੀਦੀ, (ਜਿਸ) ਰਸਤੇ ਉਤੇ (ਸੰਤ ਤੁਰ ਰਹੇ ਹਨ, ਉਸ ਉਤੇ ਤੂੰ ਵੀ) ਤੁਰੀ ਚਲ। (ਸੰਤਾਂ ਦਾ ਦਰਸ਼ਨ) ਕੀਤਿਆਂ (ਮਨ) ਪਵਿਤਰ ਹੋ ਜਾਂਦਾ ਹੈ (ਅਤੇ ਉਨ੍ਹਾਂ ਦੇ) ਮਿਲਦਿਆਂ (ਸੁਤੇ ਹੀ) ਨਾਮ ਜਪਿਆ ਜਾਂਦਾ ਹੈ।੧੩੦।

## ਸਾਰਥਕ ਵੀਚਾਰ

ਸਾਧੂ ਸੰਗ ਦੇ ਗੁਣ ਤੇ ਲਾਭ ਬੇਅੰਤ ਹਨ। ਸਾਧੂ ਦੀ ਧੂਰ ਹੀ ਪਵਿਤਰ ਕਰਨ ਵਾਲੀ ਹੈ:--

**ਸਾਧੂ ਧੂਰਿ ਪਨੀਤ ਕਰੀ॥**
**ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥ [ਪੰਨਾ ੧੧੫੨**

ਸੰਤਾਂ ਦੇ ਗੈਲ ਰਹਿਣਾ, ਉਨ੍ਹਾਂ ਦੀ ਸੇਵਾ ਕਰਨੀ, ਨਾਮ ਜਪਣਾ ਆਦਿ। ਸਭ ਕੁਝ ਹੀ ਸੁਖਦਾਈ ਹੈ। ਸਾਧ ਕੈ ਸੰਗਿ ਨਾਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ'' ਰੋਜ਼ ਸੁਖਮਨੀ ਸਾਹਿਬ ਵਿਚ ਪੜ੍ਹਦੇ ਸੁਣਦੇ ਹਾਂ। ਪੰਚਮ ਗੁਰਦੇਵ ਇਕ ਹੋਰ ਸ਼ਬਦ ਵਿੱਚ ਵੀ ਫੁਰਮਾਉਂਦੇ ਹਨ:--

**ਸਾਧ ਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ॥** [ਪੰਨਾ ੪੪

**ਕਬੀਰ, ਸਾਕਤ ਸੰਗੁ ਨ ਕੀਜੀਐ, ਦੂਰਹਿ ਜਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ ॥੧੩੧॥**

**ਪਦ ਅਰਥ:** ਸਾਕਤ=ਰਬ ਤੋਂ ਵੇਮੁਖ, ਮਾਇਆ ਦਾ ਉਪਾਸ਼ਕ। ਦੂਰਹਿ=ਦੂਰ ਤੋਂ ਹੀ। ਜਾਈਐ ਭਾਗਿ=ਭਜ ਜਾਈਏ। ਬਾਸਨੁ=ਬਰਤਨ, ਭਾਂਡਾ। ਕਾਰੋ=ਕਾਲਾ। ਪਰਸੀਐ=ਛੋਹੀਏ। ਤਉ=ਤਾਂ। ਦਾਗੁ=ਨਿਸ਼ਾਨ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਹੇ ਭਾਈ!) ਰਬ ਤੋਂ ਵੇਮੁਖ ਬੰਦੇ ਨਾਲ ਕਦੇ ਸੰਗ (ਮੇਲ) ਨਹੀਂ ਕਰਨਾ ਚਾਹੀਦਾ, ਦੂਰੋਂ ਹੀ ਭਜ ਜਾਣਾ ਚਾਹੀਦਾ ਹੈ (ਕਿਉਂਕਿ ਮਾੜੀ ਸੰਗਤ ਦਾ ਅਸਰ ਛੇਤੀ ਪੈਂਦਾ ਹੈ)। (ਜੇ) ਕਾਲੇ ਭਾਂਡੇ ਨੂੰ ਛੋਹੀਏ ਤਾਂ (ਕਪੜੇ ਜਾਂ ਸਰੀਰ ਉਤੇ) ਕੁਝ ਨ ਕੁਝ ਦਾਗ (ਨਿਸ਼ਾਨ) ਲਗ ਜਾਂਦਾ ਹੈ।੧੩੧।

## ਸਾਰਥਕ ਵੀਚਾਰ

ਸਲੋਕ ਨੰਬਰ ੯੩ ਵਿਚ 'ਸਾਕਤ ਸੰਗੁ ਨ ਕੀਜੀਐ' ਦੀ ਤਾੜਨਾ ਕੀਤੀ ਸੀ। ਸਲੋਕ ਨੰਬਰ ੧੭ ਵਿਚ ਤਾਂ ਸਾਕਤ ਨੂੰ ਲਸਨ ਕੀ ਖਾਨ ਨਾਲ ਤੁਲਨਾ ਦੇ ਕੇ ਇਸ ਨੂੰ ਦੁਰਗੰਧਤ ਦਸਿਆ ਸੀ। ਇਸ ਸਲੋਕ ਵਿਚ ਇਹੋ ਦੁਹਾਈ ਦਿਤੀ ਹੈ ਕਿ ਸਾਕਤ ਦਾ ਸੰਗ ਕਰਨਾ ਤੇ ਇਕ ਪਾਸੇ ਰਿਹਾ, ਦੂਰ ਤੋਂ ਹੀ ਉਸ ਨੂੰ ਵੇਖ ਕੇ ਲਾਂਭੇ ਹੋ ਜਾਉ ਕਿਉਂਕਿ ਸਾਕਤ ਦੀ ਸੰਗਤ ਵਿਚ ਦੁਖ ਹੀ ਦੁਖ ਹੈ। ਸਾਕਤ ਦੀ ਸੰਗਤ ਨਾਲ ਅਸ਼ਰਧਾ ਵਧਦੀ ਹੈ, ਕਾਲਖ ਨਾਲ ਲਗ ਕੇ ਕਾਲਾ ਹੀ ਹੋਈਦਾ ਹੈ। ਇਸ ਲਈ ਸਾਕਤ ਦੀ ਗਲ ਸੁਣੋ ਹੀ ਨਾ। ਗੁਰਬਾਣੀ ਵਿਚ ਅੰਕਿਤ ਹੈ:--

**ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ॥ [ਪੰਨਾ ੬੦੯**

**ਕਬੀਰਾ, ਰਾਮੁ ਨ ਚੇਤਿਓ, ਜਰਾ ਪਹੂੰਚਿਓ ਆਇ ॥**

**ਲਾਗੀ ਮੰਦਿਰ ਦੁਆਰ ਤੇ, ਅਬ ਕਿਆ ਕਾਢਿਆ ਜਾਇ॥੧੩੨॥**

**ਪਦ ਅਰਥ:** ਨ ਚੇਤਿਓ=ਯਾਦ ਨਹੀਂ ਕੀਤਾ। ਜਰਾ=ਬੁਢੇਪਾ। ਪਹੂੰਚਿਓ ਆਇ=ਆ ਪਹੁੰਚਦਾ ਹੈ। ਲਾਗੀ=(ਅੱਗ) ਲਗ ਗਈ। ਮੰਦਿਰ=ਘਰ। ਦੁਆਰ=ਦਰਵਾਜੇ ਤੇ। ਅਬ=ਹੁਣ।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ ਜੁਆਨੀ ਵੇਲੇ) ਪਰਮਾਤਮਾ ਨੂੰ ਸਿਮਰਿਆ ਨਹੀਂ, ਹੁਣ ਬੁਢੇਪਾ (ਸਿਰ ਤੇ) ਆ ਪਹੁੰਚਿਆ ਹੈ। (ਜੇ ਕਿਸੇ) ਘਰ ਨੂੰ ਦਰਵਾਜੇ ਤੋਂ ਹੀ ਅਗ ਲਗ ਜਾਏ (ਅਤੇ ਕੋਈ ਘਰ ਦਾ ਸਮਾਨ ਬਚਾਣਾ ਚਾਹੇ ਤਾਂ) ਹੁਣ (ਭਾਵ ਤਤ ਕਾਲ ਘਰ ਵਿਚੋਂ) ਕੀ ਕਢਿਆ ਜਾ ਸਕਦਾਂ ਹੈ? (ਭਾਵ ਲਗੀ ਹੋਈ ਅੱਗ ਵਿਚੋਂ ਕੁਝ ਨਹੀਂ ਬਚਾਇਆ ਜਾ ਸਕਦਾ)।੧੩੨।

## ਸਾਰਥਕ ਵੀਚਾਰ

ਮਨੁੱਖ ਬਾਲ ਅਵਸਥਾ ਤੋਂ ਜੁਆਨੀ ਵਿਚ ਆਉਂਦਾ ਹੈ। ਉਸ ਵੇਲੇ ਰੂਪ ਰੰਗ ਤੇ ਹੋਰ ਖੇਡਾਂ ਵਿਚ ਖਚਿਤ ਹੋ ਜਾਂਦਾ ਹੈ। ਇਸੇ ਤਰ੍ਹਾਂ ਉਮਰ ਦੇ ਬੀਤਦਿਆਂ ਬੁਢੇਪਾ ਆ ਜਾਂਦਾ ਹੈ। ਬਲ ਘਟ ਜਾਂਦਾ ਹੈ। ਸਰੀਰ ਜਰਜਰਾ ਹੋ ਜਾਂਦਾ ਹੈ। ਗੁਰਬਾਣੀ ਦੇ ਵਾਕ ਹਨ:--

੧. **ਤਿਨ ਜਰੁ ਵੈਰੀ ਨਾਨਕਾ, ਜਿ ਬੁਢੇ ਥੀਏ ਮਰੰਨਿ ॥ [ਪੰਨਾ ੭੮੮**

੨. **ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥**
**ਕਰ ਕੰਪਹਿ ਸਿਰੁ ਡੋਲ, ਨੈਣ ਨ ਡੀਠਿਆ ॥**
**ਨਹ ਨੈਣ ਦੀਸੈ ਬਿਨੁ ਭਜਨ ਈਸੈ, ਛੋਡਿ ਮਾਇਆ ਚਾਲਿਆ ॥**
**ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ, ਜਿਨ ਸੰਗਿ ਮਨੁ ਤਨੁ ਜਾਲਿਆ॥**
**ਸ੍ਰੀ ਰਾਮ ਰੰਗ ਅਪਾਰ ਪੂਰਨ, ਨਹ ਨਿਮਖ ਮਨ ਮਹਿ ਵੂਠਿਆ ॥**
**ਬਿਨਵੰਤਿ ਨਾਨਕ ਕੋਟਿ ਕਾਗਰ, ਬਿਨਸ ਬਾਰ ਨ ਝੂਠਿਆ ॥੩॥ [ਪੰਨਾ ੭੦੫**

ਮਨੁੱਖ ਸੋਚਦਾ ਰਹਿੰਦਾ ਹੈ ਕਿ ਉਹ ਬੁਢਾ ਹੋ ਕੇ ਨਾਮ ਜਪੇਗਾ ਪਰ ਜਦੋਂ ਹਥ ਕੰਬਦੇ ਹਨ, ਅਖਾਂ ਤੋਂ ਕੁਝ ਦਿਸਦਾ ਨਹੀਂ, ਕੰਨੋ ਬੋਲੇ ਹੋ ਜਾਂਦੇ ਹਨ, ਬੇਵਸ ਹੋ ਜਾਂਦਾ ਹੈ, ਨਾਮ ਨਹੀਂ ਜਪ ਸਕਦਾ।

ਜਦੋਂ ਮਕਾਨ ਨੂੰ ਇਕ ਦਰਵਾਜੇ ਤੋਂ ਨਹੀਂ, ਚੌਹੀਂ ਪਾਸੀ ਅੱਗ ਲਗੀ ਜਾਂਦੀ ਹੈ ਤਾਂ ਕੋਈ ਚੀਜ਼ ਬਚ ਨਹੀਂ ਸਕਦੀ, ਸਭ ਕੁਝ ਸੜ ਜਾਂਦਾ ਹੈ। ਇਸ ਲਈ ਹੇ ਜੀਵ! ਹੁਣ ਵੀ ਸਮਾਂ ਹੈ ਨਾਮ ਜਪ ਲੈ:--

**ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ, ਭਜਿ ਲੇ ਨਾਮੁ ਮੁਰਾਰਿ॥**

**ਕਹੁ ਨਾਨਕ ਨਿਜ ਮਤੁ ਸਾਧਨ ਕਉ, ਭਾਖਿਓ ਤੋਹਿ ਪੁਕਾਰਿ ॥** [ਪੰਨਾ ੬੩੩

## ਕਬੀਰ ਕਾਰਨੁ ਸੋ ਭਇਓ, ਜੋ ਕੀਨੋ ਕਰਤਾਰਿ ॥
## ਤਿਸੁ ਬਿਨੁ ਦੂਸਰੁ ਕੋ ਨਹੀ, ਏਕੈ ਸਿਰਜਨਹਾਰੁ ॥੧੩੩॥

**ਪਦ ਅਰਥ:** ਕਾਰਨੁ=ਸਬਬ। ਤਿਸ ਬਿਨੁ=ਉਸ (ਕਰਤਾਰ ਤੋਂ) ਬਿਨਾ। ਦੂਸਰੁ=ਦੂਜਾ।

**ਅਰਥ:** ਕਬੀਰ ਓਹੀ ਕਾਰਨ ਹੋਇਆ ਜੋ ਕਰਤਾਰ ਨੇ ਕੀਤਾ ਹੈ। ਉਸ (ਕਰਤਾਰ ਤੋਂ) ਬਿਨਾ ਦੂਜਾ ਕੋਈ ਨਹੀਂ ਹੈ (ਸ੍ਰਿਸ਼ਟੀ ਦਾ) ਸਿਰਜਨਹਾਰ ਇਕੋ ਹੀ ਹੈ।੧੩੩।

### ਸਾਰਥਕ ਵੀਚਾਰ

ਵਿਦਵਾਨ ਹਰ ਕਾਰਜ ਦਾ ਕਾਰਨ ਮੰਨਦੇ ਹਨ ਕਿਉਂਕਿ ਕੋਈ ਕੰਮ ਭੀ ਕਰਤੇ ਜਾਂ ਕਾਰਨਾਂ ਤੋਂ ਬਿਨਾ ਨਹੀਂ ਹੁੰਦਾ। ਅਕਲਵਾਨ ਸ੍ਰਿਸ਼ਟੀ ਦਾ ਕਾਰਨ ਲਭਦੇ ਲਭਦੇ ਮਰ ਗਏ, ਗਲ ਕੁਝ ਭੀ ਪਲੇ ਨਾ ਪਈ, ਆਖਰ ਕਰਤਾਪੁਰਖ ਤੇ ਗਲ ਛਡਣੀ ਪਈ:-

**ਨਾਨਕ ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ ॥** [ਪੰਨਾ ੪੬੬

ਜੇ ਕਿਸੇ ਹੋਣੀ ਦਾ ਕਾਰਨ ਨਾ ਲਭੇ ਤਾਂ ਅਸੀਂ ਕਰਮ ਅਤੇ ਆਪਣੇ ਕਿਸਮਤ ਤੇ ਦੋਸ਼ ਦੇਣਾ ਆਰੰਭ ਦਿੰਦੇ ਹਾਂ। ਸੋ ਇਸ ਝਗੜੇ ਵਿਚ ਪੈਣ ਦੀ ਲੋੜ ਨਹੀਂ, ਕਾਰਣਾਂ ਵਿਚ ਫਸ ਕੇ ਪਰਮੇਸ਼ਰ ਤੋਂ ਬੇਮੁਖ ਹੋਣ ਵਾਲੀ ਗਲ ਹੈ। ਭਗਤ ਜੀ ਦਾ ਭਾਵ ਇਹ ਹੈ ਕਿ ਸਾਨੂੰ ਕਾਰਨ ਲਭਣ ਵਾਲੀ ਦੁਬਿਧਾ ਵਿਚ ਨਹੀਂ ਪੈਣਾ ਚਾਹੀਦਾ। ਉਹ ਕਰਤਾਪੁਰਖ ਜਿਸ ਨੇ ਸੰਸਾਰ ਬਣਾਇਆ, ਉਸ ਤੋਂ ਬਿਨਾ ਹੋਰ ਕੋਈ ਮਨੁੱਖ ਕੁਝ ਕਰਣ ਤੇ ਦਸਣ ਦੇ ਸਮਰਥ ਭੀ ਨਹੀਂ ਹੈ, ਇਸ ਲਈ ਇਕ ਵਿਚ ਭਰੋਸਾ ਰਖਣ ਦੀ ਲੋੜ ਹੈ।

## ਕਬੀਰ, ਫਲ ਲਾਗੇ ਫਲਨਿ, ਪਾਕਨਿ ਲਾਗੇ ਆਂਬ ॥
## ਜਾਇ ਪਹੂਚਹਿ ਖਸਮ ਕਉ, ਜਉ ਬੀਚਿ ਨ ਖਾਹੀ ਕਾਂਬ॥੧੩੪॥

**ਪਦ ਅਰਥ:** ਲਾਗੇ ਫਲਨਿ=ਫਲਣੇ ਲਗੇ। ਪਾਕਨਿ ਲਾਗੇ ਆਂਬ=ਅੰਬ ਪਕਣ ਲਗੇ। ਜਾਇ ਪਹੂਚਹਿ=ਜਾ ਪਹੁੰਚਦੇ ਹਨ। ਖਸਮ ਕਉ=ਬਾਗ ਦੇ ਮਾਲਕ ਪਾਸ। ਜਉ=ਜੇ। ਬੀਚਿ=ਵਿਚ ਹੀ (ਭਾਵ ਪਕਣ ਤੋਂ ਪਹਿਲਾਂ)। ਨਾ ਖਾਹੀ ਕਾਂਬ=ਕਾਣ (ਇਕ ਬੀਮਾਰੀ ਜੋ ਅੰਬਾਂ ਨੂੰ ਲਗਦੀ ਹੈ, ਵਿਚੋਂ ਕਾਣੇ ਹੋ ਜਾਂਦੇ ਹਨ)।

**ਅਰਥ:** ਕਬੀਰ (ਜੀ ਆਪਣੇ ਆਪ ਨੂੰ ਆਖਦੇ ਹਨ ਕਿ ਜਦ ਬ੍ਰਿਛ) ਫਲਣ ਲਗੇ, ਅੰਬ ਪਕਣ ਲਗੇ (ਤਾਂ ਇਹ ਛਾਂਟ ਕੇ) ਖਸਮ ਪਾਸ ਜਾ ਪਹੁੰਚਣਗੇ, (ਜੇਕਰ) ਵਿਚਕਾਰ ਹੀ ਕਾਂਬ ਨਾ ਖਾ ਗਈ (ਕਾਂਬ ਇਕ ਬੀਮਾਰੀ ਹੈ ਜੋ ਅੰਬ ਕਾਣੇ, ਦਾਗੀ ਕਰ ਦਿੰਦੀ ਹੈ)।੧੩੪।

### ਸਾਰਥਕ ਵੀਚਾਰ

ਬਾਗ ਵਿਚ ਬ੍ਰਿਛ ਨੂੰ ਲਗੇ ਸਾਰੇ ਅੰਬ ਮਾਲਕ ਪਾਸ ਨਹੀਂ ਪਹੁੰਚ ਸਕਦੇ ਕਿਉਂਕਿ ਮਾਲਕ ਪਾਸ ਬੇਦਾਗੀ ਅੰਬ ਪਹੁੰਚਣਗੇ, ਗਲੇ ਸੜੇ, ਦਾਗ਼ੀ ਅੰਬ ਕਢ ਦਿਤੇ ਜਾਂਦੇ ਹਨ। ਅੰਬ ਤੋਤੇ ਤੇ ਗਾਲੜ ਟੁਕ ਕੇ ਖਰਾਬ ਕਰ ਦਿੰਦੇ ਹਨ।

ਪਰਮਾਰਥ ਵਿਚ ਸਕਾਮੀ ਪੁਰਸ਼ ਵਿਚ-ਵਿਚਾਲੇ ਰਹਿ ਜਾਂਦੇ ਹਨ। ਜਿਹੜੇ ਨਿਹਕਾਮੀ ਹੁੰਦੇ ਹਨ, ਉਨ੍ਹਾਂ ਨੂੰ ਸੁਆਮੀ ਦੀ ਪ੍ਰਾਪਤੀ ਹੋ ਜਾਂਦੀ ਹੈ। ਭਗਤ ਜੀ ਦੇ ਪਾਵਨ ਵਾਕ ਹਨ:–

**ਕਬੀਰ ਸਿਖ ਸਾਖਾ ਬਹੁਤੇ ਕੀਏ, ਕੇਸੋ ਕੀਓ ਨ ਮੀਤੁ॥**

**ਚਾਲੇ ਥੇ ਹਰਿ ਮਿਲਨ ਕਉ, ਬੀਚੈ ਅਟਕਿਓ ਚੀਤਿ ॥** [ਪੰਨਾ ੧੩੬੯

ਸਕਾਮਤਾ ਮਨੁੱਖ ਨੂੰ ਵਿਚ-ਵਿਚਾਲੇ ਹੀ ਅਟਕਾ ਦਿੰਦੀ ਹੈ। ਮਨੁਖਾ ਦੇਹੀ ਵੀ ਕਾਮਾਦਿ ਦੋਸ਼ਾਂ ਨਾਲ ਕਾਣੀ ਭਾਵ ਦਾਗ਼ਦਾਰ ਨਾ ਹੋਵੇ ਤਾਂ ਹੀ ਪਰਮੇਸ਼ਰ ਦੇ ਦਰ ਤੇ ਪਰਵਾਨ ਹੁੰਦੀ ਹੈ, ਵਰਨਾ ਨਹੀਂ।

**ਕਬੀਰ, ਠਾਕੁਰੁ ਪੂਜਹਿ ਮੋਲਿ ਲੇ, ਮਨ ਹਠਿ ਤੀਰਥ ਜਾਹਿ ॥**

**ਦੇਖਾ ਦੇਖੀ ਸ੍ਵਾਂਗੁ ਧਰਿ, ਭੂਲੇ ਭਟਕਾ ਖਾਹਿ ॥ ੧੩੫॥**

**ਪਦ ਅਰਥ:** ਠਾਕੁਰ=ਪਥਰ ਦੀ ਮੂਰਤੀ। ਪੂਜਹਿ=ਪੂਜਦੇ ਹਨ। ਮੋਲ ਲੈ=ਮੁਲ ਲੈ ਕੇ। ਜਾਹਿ=ਜਾਂਦੇ ਹਨ। ਦੇਖਾ ਦੇਖੀ=ਇਕ ਦੂਜੇ ਨੂੰ ਵੇਖ ਕੇ। ਸ੍ਵਾਂਗੁ ਧਰਿ=ਸਾਂਗ ਬਣਾ ਕੇ, ਨਕਲ ਕਰਕੇ। ਭੂਲੇ=ਭੁਲੇ ਹੋਏ। ਭਟਕਾ ਖਾਹਿ=ਭਟਕਦੇ ਧੱਕੇ ਖਾਂਦੇ ਰਹਿੰਦੇ ਹਨ।

**ਅਰਥ:** ਕਬੀਰ (ਜਿਹੜੇ ਲੋਕ) ਪੱਥਰ ਦੀ ਮੂਰਤੀ (ਠਾਕੁਰ) ਮੁਲ ਲੈ ਕੇ ਪੂਜਦੇ ਹਨ (ਉਹ) ਮਨ ਦੇ ਹਠ ਨਾਲ ਤੀਰਥਾਂ ਉਤੇ ਜਾਂਦੇ ਹਨ। (ਉਥੇ ਇਕ ਦੂਜੇ ਨੂੰ) ਵੇਖ ਕੇ ਸ੍ਵਾਂਗ ਧਾਰਦੇ ਹਨ, ਭੁਲੇ ਭਟਕੇ ਹੋਏ ਧੱਕੇ ਖਾਂਦੇ ਫਿਰਦੇ ਹਨ।

## ਸਾਰਥਕ ਵੀਚਾਰ

ਭਗਤ ਜੀ ਨੇ ਮੂਰਤੀ ਪੂਜਾ ਬਾਰੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ ਕਿ ਸਚ ਦੇ ਮਾਰਗ ਤੋਂ ਭੁਲੇ ਹੋਏ ਮਨੁੱਖ, ਪਥਰ ਦੇ ਠਾਕੁਰ ਮੁਲ ਲੈ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ, ਭੋਜਨ ਅਗੇ ਰਖ ਭੋਗ ਲਵਾਉਂਦੇ ਹਨ। ਇਹ ਮੂਰਤੀ-ਪੂਜਕ ਇਕ ਦੂਜੇ ਨੂੰ ਵੇਖ ਕੇ ਨਕਲ ਉਤਾਰਦੇ ਹਨ। ਮੂਰਤੀ ਪੂਜਾ ਦਾ ਮੁੱਢ ਨਾਰਦ ਨੇ ਬੱਧਾ। ਗੁਰਵਾਕ ਹਨ:-

**ਹਿੰਦੂ ਮੂਲੇ ਭੂਲੇ ਅਖੁਟੀ ਜਾਹੀ ॥ ਨਾਰਦਿ ਕਹਿਆ, ਸਿ ਪੂਜ ਕਰਾਂਹੀ ॥** [ਪੰਨਾ ੫੫੬

'ਨਾਰਦ' ਇਕ ਰਿਖੀ ਸੀ। ਇਸ ਦੇ ਰਚੇ ਹੋਏ 'ਪੰਚ-ਰਾਤ੍ਰ' ਵਿਚ ਮੂਰਤੀ ਪੂਜਾ ਸਿਖਾਈ ਹੈ। ਇਹ ਕਿਸੇ ਖ਼ਾਸ ਸ਼ਰਧਾ ਨਾਲ ਤੀਰਥਾਂ ਤੇ ਨਹੀਂ ਜਾਂਦੇ, ਮਨ ਹਠ ਕਰਕੇ ਜਾਂਦੇ ਹਨ। ਮੂਰਤੀ ਪੂਜਕਾਂ ਬਾਰੇ ਤਾਂ ਕਲਗੀਧਰ ਪਾਤਿਸ਼ਾਹ ਜੀ ਨੇ ਬੜੇ ਸੁੰਦਰ ਬਚਨ ਉਚਾਰੇ ਹਨ:–

**ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕਉ ਪੂਜਨ ਧਾਇਓ॥**

**ਕੂਰ ਕ੍ਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥**

**ਕਬੀਰ, ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ ॥**

**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ ॥੧੩੬॥**

**ਪਦ ਅਰਥ:** ਪਾਹਨੁ ਪਰਮੇਸੁਰੁ ਕੀਆ=ਪਥਰ ਨੂੰ ਪਰਮੇਸ਼ਰ ਬਣਾ ਲਿਆ। ਇਸ ਭਰਵਾਸੇ=ਇਸ ਭਰੋਸੇ ਤੇ, ਯਕੀਨ ਕਰਕੇ। ਬੂਡੇ=ਡੁਬ ਗਏ। ਕਾਲੀ ਧਾਰ=ਡੂੰਘੇ ਪਾਣੀ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਪੰਡਿਤਾਂ ਨੇ) ਪਥਰ ਨੂੰ ਪਰਮੇਸ਼ਰ (ਮੰਨਣਾ ਸ਼ੁਰੂ) ਕੀਤਾ, ਸਾਰਾ ਸੰਸਾਰ ਹੀ (ਪਥਰ ਬੁਤ) ਦੀ ਪੂਜਾ ਕਰ ਰਿਹਾ ਹੈ। (ਪਰ) ਇਸ (ਪੱਥਰ ਦੇ) ਭਰੋਸੇ ਤੇ ਜੋ ਰਹੇ (ਆਖ਼ਰ) ਉਹ ਕਾਲੀ ਧਾਰ ਵਿਚ ਡੁਬ ਗਏ।੧੩੬।

## ਅਰਥ ਭੇਦ ਅਤੇ ਨਿਰਣੈ

**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ ॥**

ਇਸ ਪੰਕਤੀ ਵਿਚ 'ਕਾਲੀ ਧਾਰ' ਦੇ ਵਖ ਵਖ ਅਰਥ ਕੀਤੇ ਗਏ ਹਨ:–

੧. ਕਾਲ ਰੂਪੀ ਧਾਰਾ ਮੈ ਡੂਬੇ ਹੈ। [ਫ. ਸ.

੨. ਕਾਲੇ ਪਾਨੀ ਕੀ ਧਾਰਾ ਮੇ। [ਨਰੋਤਮ

੩. ਮੰਝ ਧਾਰ ਵਿਚ ਡੁਬਦੇ ਹਨ। [ਸ਼ਬਦਾਰਥ

੪. ਸਮੁੰਦਰ (ਗਰਭ ਵਿਚ) ਡੁਬੇਗਾ। [ਪੰ. ਨਰੈਣ ਸਿੰਘ

੫. ਡੂੰਘੇ ਪਾਨੀ ਵਿਚ। ਨੋਟ- ਸਮੁੰਦਰ ਦਾ ਪਾਣੀ ਜਿਉਂ ਜਿਉਂ ਵਧੀਕ ਡੂੰਘਾ ਹੁੰਦਾ ਜਾਏ, ਉਸ ਦਾ ਰੰਗ ਵਧੀਕ ਕਾਲਾ ਦਿਸੇਗਾ। [ਦਰਪਣ

**ਨਿਰਣੈ:** ਸੰਪ੍ਰਦਾਈ 'ਕਾਲੀ ਧਾਰ' ਦੇ ਅਰਥ 'ਵੈਤਰਨੀ ਨਦੀ' ਦੇ ਕਰਦੇ ਹਨ। ਪਰ ਮਹਾਨ ਕੋਸ਼ ਅਨੁਸਾਰ ਕਾਲੀ ਧਾਰ ਦੇ ਅਰਥ 'ਡੂੰਘੀ ਧਾਰਾ, ਨਿਰਮਲ ਅਤੇ ਡੂੰਘਾ ਕਾਲਾ ਸਿਆਹ ਪਰਤੀਤ ਹੁੰਦਾ ਹੈ' ਕਰਨੇ ਹੀ ਠੀਕ ਹਨ।

## ਸਾਰਥਕ ਵੀਚਾਰ

ਕਬੀਰ ਜੀ ਕਹਿੰਦੇ ਹਨ ਇਹ ਬੜੀ ਅਸਚਰਜ ਗਲ ਹੈ ਕਿ ਮੂਰਖ ਲੋਕਾਂ ਨੇ ਪਥਰ ਨੂੰ ਪਰਮੇਸਰ ਮੰਨ ਲਿਆ ਹੈ। ਸੰਸਾਰ ਤੋਂ ਤਰਨ ਲਈ ਲੋਕ ਉਸ ਪੱਥਰ ਦੀ ਪੂਜਾ ਕਰਦੇ ਹਨ ਪਰ ਬਜਾਏ ਸੰਸਾਰ ਸਾਗਰ ਤੋਂ ਪਾਰ ਹੋਣ ਦੇ ਵਿਚੇ ਹੀ ਗੋਤੇ ਖਾਂਦੇ ਡੁਬ ਜਾਂਦੇ ਹਨ।

ਪਥਰ ਕਿਵੇਂ ਕਲਿਆਣਕਾਰੀ ਹੋ ਸਕਦਾ ਹੈ? ਜਦੋਂ ਕਿ ਉਹ ਆਪ ਡੁਬਣ ਵਾਲੀ ਜੜ ਵਸਤੂ ਹੈ।

**ਕਬੀਰ, ਕਾਗਦ ਕੀ ਓਬਰੀ, ਮਸੁ ਕੇ ਕਰਮ ਕਪਾਟ ॥**
**ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥ ੧੩੭ ॥**

**ਪਦ ਅਰਥ:** ਓਬਰੀ=ਕੋਠੀ। ਮਸ ਕੇ ਕਰਮ=ਸ਼ਾਹੀ ਨਾਲ ਲਿਖੇ ਹੋਏ ਕਰਮ ਭਾਵ ਕਰਮ-ਬ੍ਰਿਤੀ। ਕਪਾਟ=ਕਿਵਾੜ। ਪਾਹਨ=ਪੱਥਰਾਂ ਨੇ। ਬੋਰੀ=ਬੋੜੀ, ਡੋਬੀ ਹੈ। ਪਿਰਥਮੀ=ਸਾਰੀ ਧਰਤੀ। ਪੰਡਿਤ=ਪੰਡਤਾਂ ਨੇ। ਪਾੜੀ=ਡਾਕਾ ਮਾਰ ਲਿਆ ਹੈ। ਬਾਟ=ਰਸਤਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਬੇਦ, ਸ਼ਾਸਤਰ, ਲੋਕਾਂ ਨੂੰ ਕਰਮ ਕਾਂਡਾਂ ਦੀ ਕੈਦ ਕਰਨ ਹਿਤ) ਕਾਗਜ਼ਾਂ ਦੀ ਕੋਠੀ ਹੈ (ਅਤੇ ਇਸ ਕੋਠੀ ਨੂੰ) ਸਿਆਹੀ ਨਾਲ ਲਿਖੇ ਕਰਮ-ਕਾਂਡਾਂ ਦੇ ਕਿਵਾੜ ਲਗੇ ਹੋਏ ਹਨ। ਪਥਰਾਂ ਨੇ ਸਾਰੀ ਪ੍ਰਿਥਵੀ (ਧਰਤੀ) ਡੋਬ ਰਖੀ ਹੈ (ਅਤੇ) ਪੰਡਿਤ (ਮਾਨੋ) ਧਾੜਵੀ ਡਾਕੂ (ਬਣ ਗਏ ਹਨ)।੧੩੭।

## ਅਰਥ ਭੇਦ ਅਤੇ ਨਿਰਣੈ

**ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥**
**ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਧਰਮ ਸ਼ਾਸਤ੍ਰੋ ਰੂਪੀ ਕਾਗਦ ਕੀ (ਓਬਰੀ) ਕੋਠੀ ਹੈ (ਮਸ) ਸਿਆਹੀ ਕੇ ਸਾਥ ਜੋ ਤਿਨੋਂ ਮੈਂ ਕਰਮ ਕਾਂਡ ਕੇ ਪ੍ਰਸੰਗ ਲਿਖੇ ਹੂਏ ਹੈਂ ਸੋ ਤਖਤੇ ਹੈਂ, ਪ੍ਰਿਥਵੀ ਪਥਰੋਂ ਕੀ ਪੂਜਾ ਮੈ ਲਗਾਇ ਕਰ (ਬੋਰੀ) ਡੁਬਾਈ ਹੋਈ ਹੈ ਇਸ ਪ੍ਰਕਾਰ ਪੰਡਤੋਂ ਨੇ ਬਾਟ ਪਾੜੀ ਹੈ ਭਾਵ ਯੇਹ ਭਗਤੀ ਸੇ ਹਟਾਇ ਕਰ ਸਕਾਮ ਕਰਮੋਂ ਮੈ ਲਗਾਈ ਹੋਈ ਹੈ ਤਾਂ ਤੇ ਸ਼ਾਸਤ੍ਰੋ ਮੈ ਜੋ ਗਿਆਨ ਰੂਪੀ ਵਸਤੂ ਥੀ ਸੋ ਜੀਵੋਂ ਕੋ ਪ੍ਰਾਪਤ ਨਹੀਂ ਹੋਈ। [ਫ਼.ਸ.

੨. ਓਬਰੀ=ਕੋਠੜੀ। ਕਾਗਜ਼ ਭਾਵ ਵੇਦ ਸ਼ਾਸਤ੍ਰ ਦੀ ਕੋਠੀ ਵਿਚ ਕੈਦ ਹਨ ਤੇ ਸਿਆਹੀ ਭਾਵ ਕਰਮ ਕਾਂਡ ਦੇ ਤਖਤੇ ਲੱਗੇ ਹਨ। ਪਥਰਾਂ (ਮੂਰਤੀ ਪੂਜਾ) ਨੇ ਧਰਤੀ ਡੋਬੀ ਹੈ ਤੇ ਪੰਡਤਾਂ ਨੇ ਰਸਤਾ ਲੁਟ ਲਿਆ ਹੈ। [ਸ਼ਬਦਾਰਥ

੩. ਹੇ ਕਬੀਰ! (ਇਹਨਾਂ ਪੰਡਿਤਾਂ ਦੇ) ਸ਼ਾਸਤ੍ਰ, ਮਾਨੋ ਕੈਦ ਖਾਨਾ ਹਨ, (ਇਹਨਾਂ ਸ਼ਾਸਤ੍ਰਾਂ ਵਿਚ) ਸਿਆਹੀ ਨਾਲ ਲਿਖੀ ਹੋਈ ਕਰਮ-ਕਾਂਡ ਦੀ ਮਰਯਾਦਾ, ਮਾਨੋ ਉਸ ਕੈਦ ਖਾਨੇ ਦੇ ਬੰਦ ਦਰਵਾਜ਼ੇ ਹਨ। (ਇਸ ਕੈਦ ਵਿਚ ਰਖੀਆਂ) ਪੱਥਰ ਦੀਆਂ ਮੂਰਤੀਆਂ ਨੇ ਧਰਤੀ ਦੇ ਬੰਦਿਆਂ ਨੂੰ (ਸੰਸਾਰ ਸਮੁੰਦਰ ਵਿਚ) ਡੋਬ ਦਿਤਾ ਹੈ, ਪੰਡਿਤ ਲੋਕ ਡਾਕੇ ਮਾਰ ਰਹੇ ਹਨ (ਭਾਵ ਸਾਦਾ ਦਿਲ ਲੋਕਾਂ ਨੂੰ ਸ਼ਾਸਤ੍ਰਾਂ ਦੀ ਕਰਮ ਕਾਂਡ ਦੀ ਮਰਯਾਦਾ ਤੇ ਮੂਰਤੀ ਪੂਜਾ ਵਿਚ ਲਾ ਕੇ ਦੱਛਣਾ ਆਦਿ ਦੀ ਰਾਹੀਂ ਲੁੱਟ ਰਹੇ ਹਨ[ਦਰਪਣ

**ਨਿਰਣੈ:** 'ਓਬਰੀ' ਪਹਾੜ ਦੇਸ ਭਾਸ਼ਾ ਵਿਚ 'ਕੋਠੀ' ਦਾ ਨਾਮ ਹੈ 'ਕਾਗਜ਼' ਤੋਂ ਭਾਵ 'ਪੱਤ੍ਰੀ' ਦਾ ਹੈ। 'ਮਸੁ' ਦੇ ਕਰਮ ਤੋਂ ਭਾਵ ਸਿਆਹੀ ਦੇ ਲਿਖੇ ਹੋਏ ਕਰਮ ਕਾਂਡ ਹਨ। ਜੀਵ ਇਹਨਾਂ ਕਰਮ ਕਾਂਡਾਂ ਵਿਚ ਹੀ ਕੈਦ ਹਨ। ਇਸ ਤਰ੍ਹਾਂ ਕੁਝ ਪ੍ਰਿਥਵੀ ਤਾਂ ਪਥਰਾਂ ਨੇ ਡੋਬ ਦਿਤੀ ਕਿਉਂਕਿ ਲੋਕ ਪੱਥਰ ਪੂਜਾ ਵਿੱਚ ਹੀ ਮਗਨ ਹਨ, ਬਾਕੀ ਦੀ ਪ੍ਰਿਥਵੀ ਪੰਡਿਤਾਂ ਨੇ ਪਤ੍ਰੀ ਵਿਚ ਬੰਦ ਕਰਕੇ ਵਾਟ ਰੋਕ ਛਡੀ ਹੈ, ਪਰਮੇਸ਼ਰ ਵਲ ਜਾਣ ਹੀ ਨਹੀਂ ਦਿਤਾ। 'ਬਾਟ' ਦੇ ਅਰਥ 'ਰਸਤਾ' ਪਰ 'ਪਾੜੀ ਬਾਟ' ਭਾਵ ਧਾੜਵੀ ਡਾਕੂ ਹਨ ਕਿਉਂਕਿ ਇਹ ਲੋਕਾਂ ਨੂੰ ਦਸਦੇ ਹਨ ਕਿ ਵੇਦਾਂ ਵਿਚ ਠਾਕੁਰ ਪੂਜਾ ਕਰਨੀ ਲਿਖੀ ਹੈ, 'ਵੇਦਾਂ ਵਿਚ ਗਊਆਂ ਘੋੜੇ ਮਾਰਨੇ ਯੱਗ ਕਰਨੇ ਲਿਖੇ ਹਨ, ਇਸ ਤਰ੍ਹਾਂ ਦਸ ਕੇ ਲੋਕਾਂ ਕੋਲੋਂ ਮਾਲ ਲੁਟਦੇ ਹਨ।

## ਸਾਰਥਕ ਵੀਚਾਰ

ਪੰਡਿਤ ਆਖਦੇ ਹਨ ਕਿ ਵੇਦਾਂ ਵਿਚ ਠਾਕੁਰ ਪੂਜਾ ਕਰਨੀ ਲਿਖੀ ਹੈ, ਘੋੜੇ ਗਊਆਂ ਮਾਰਨੇ ਯੱਗ ਕਰਾਉਣੇ ਆਦਿ ਲਿਖੇ ਹਨ। ਇਸ ਤਰ੍ਹਾਂ ਦਸਕੇ ਲੋਕਾਂ ਪਾਸੋਂ ਮਾਲ ਬਟੋਰਦੇ ਹਨ। ਭਗਤ ਜੀ ਦੇ ਵੀਚਾਰ ਅਨੁਸਾਰ ਇਹ ਡਾਕੂਆਂ ਵਾਲੇ ਕੰਮ ਹਨ।

**ਕਬੀਰ, ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁ ਇਤਾਲ॥**

**ਪਾਛੈ ਕਛੂ ਨ ਹੋਇਗਾ, ਜਉ ਸਿਰ ਪਰਿ ਆਵੈ ਕਾਲੁ ॥ ੧੩੮ ॥**

**ਪਦ ਅਰਥ:** ਕਾਲਿ=ਕਲ, ਭਲਕੇ। ਕਰੰਤਾ=ਕਰਦਾ। ਅਬਹਿ=ਅਭੀ, ਭਾਵ ਅਜ ਹੀ। ਸੁ ਇਤਾਲ=ਇਸੇ ਪਲ। ਜਉ=ਜਦੋਂ। ਕਾਲੁ=ਮੌਤ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਜੀਵ ਜੋ ਸਿਮਰਨ ਤੂੰ) ਕਲ (ਭਲਕੇ) ਕਰਨਾ ਹੈ (ਉਹ) ਅਜ ਕਰ ਲੈ, (ਅਤੇ ਜੋ) ਅੱਜ ਕਰਨਾ ਹੈ, ਉਹ ਇਸੇ ਵੇਲੇ (ਭਾਵ ਤੁਰਤ) ਕਰ ਲੈ। ਜਦੋਂ ਸਿਰ ਤੇ ਕਾਲ (ਮੌਤ) ਆ ਜਾਵੇਗੀ (ਤਾਂ) ਪਿਛੋਂ ਕੁਝ ਨਹੀਂ ਹੋ ਸਕੇਗਾ।੧੩੮।

## ਅਰਥ ਭੇਦ ਅਤੇ ਨਿਰਣੈ

**ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁ ਇਤਾਲ ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਧਰਮ ਕਲ ਕੋ ਕਰਨਾ ਹੈ ਸੋ (ਅਬਹਿ) ਆਜ ਹੀ ਕਰ ਤੇ ਭਾਈ ਜੋ ਆਜ ਕਰਨਾ ਹੈ (ਸੁਇ ਤਾਲ) ਸੋ ਤਤਕਾਲ ਕਰ। [ਫ. ਸ.

੨. ਸੁਇ ਤਾਲ=ਓਸੇ ਵੇਲੇ [ਸ਼ਬਦਾਰਥ, ਦਰਪਣ

੩. ਕਬੀਰ (ਜੀ ਸੁ ਇਤਾਲ ਆਖਦੇ ਹਨ ਜੋ) ਕਲ ਕਰਨਾ (ਹੈ, ਉਹ) ਅਜ ਕਰ (ਲੈ ਅਤੇ ਜੋ) ਅੱਜ ਕਰਨਾ (ਹੈ) ਉਹ (ਇਤਾਲ-ਇਤਕਾਲ) ਇਸ ਵੇਲੇ ਕਰ ਲੈ। [ਪੰ. ਨਰੈਣ ਸਿੰਘ ਜੀ

**ਨਿਰਣੈ:** ਉਪ੍ਰੋਕਤ ਪੰਕਤੀ ਨੂੰ ਵਿਦਵਾਨਾਂ ਨੇ ਇਸ ਤਰ੍ਹਾਂ ਪਦ-ਛੇਦ ਕੀਤਾ ਹੈ:—

ਸੁਇਤਾਲ, ਸੁਇ ਤਾਲ, ਸੁ ਇਤਾਲ

ਇਸ ਪੰਕਤੀ ਦਾ ਸ਼ੁੱਧ ਪਾਠ 'ਸੁ ਇਤਾਲ' ਹੈ। ਜੋ ਇਸੇ ਘੜੀ, ਹੁਣੇ ਹੀ, 'ਸ੍ਰੀਘਰ ਕਾਰਜ ਲੇਹਿ ਸਵਾਰਿ' ਵਾਲੀ ਭਾਵਨਾ ਦਾ ਪ੍ਰਤੀਕ ਹੈ।

## ਸਾਰਥਕ ਵੀਚਾਰ

ਇਸ ਸਲੋਕ ਵਿਚ ਜਗਿਆਸੂ ਨੂੰ ਨਾਮ-ਸਿਮਰਨ ਲਈ ਚੇਤੰਨ ਕੀਤਾ ਗਿਆ ਹੈ, ਕਿਉਂਕਿ ਆਮ ਤੌਰ ਤੇ ਜੀਵ ਦਾ ਸੁਭਾਅ ਹੈ ਕਿ ਉਹ ਅਜ ਦਾ ਕੰਮ ਕਲ ਤੇ ਸੁਟਦਾ ਹੈ, ਭਾਵ ਢਿੱਲ-ਮੱਠ ਕਰਦਾ ਰਹਿੰਦਾ ਹੈ। ਪਰ ਭਗਤ ਜੀ ਜੀਵ ਨੂੰ ਸੁਮਤਿ ਬਖਸ਼ਦੇ ਹਨ ਕਿ ਅਜ ਦਾ ਕੰਮ ਕਲ ਤੇ ਨਾ ਛਡ ਕਿਉਂਕਿ ਸੁਆਸਾਂ ਦਾ ਕੋਈ ਭਰੋਸਾ ਨਹੀਂ ਹੈ।

ਮੈਂ ਸੋਚ ਰਿਹਾ ਹਾਂ ਕਿ ਅਜ ਸਿਮਰਨ ਕਰਾਂ, ਕਲ ਤੋਂ ਸਤਿਸੰਗ ਸ਼ੁਰੂ ਕਰਾਂਗਾ, ਏਦਾਂ ਦੀ ਆਦਤ ਚੰਗੀ ਨਹੀਂ ਕਿਉਂਕਿ ਗੁਰਵਾਕ ਹਨ:—

**ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ॥** [ਪੰਨਾ ੫੮੧

ਗੁਰਦੇਵ ਜੀ ਦਾ ਫੁਰਮਾਨ ਹੈ:—

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** [ਪੰਨਾ ੫੪੦

ਇਸ ਲਈ ਮੁਹਤ ਚਸਾ, ਘੜੀ, ਪਲ ਸਿਮਰਨ ਕਰਨ ਵਿਚ ਢਿਲ ਕਰਨੀ ਘਾਟੇ ਵਾਲਾ ਸੌਦਾ ਹੈ ਕਿਉਂਕਿ ਜਦੋਂ ਮੌਤ ਸਿਰ ਤੇ ਆ ਗਈ ਓਦੋਂ ਕੁਛ ਵੀ ਨਹੀਂ ਹੋ ਸਕੇਗਾ। ਉਦੋਂ ''ਪਾਪਾ ਕਮਾਣੇ ਛਡਹਿ ਨਾਹੀ, ਲੈ ਚਲੇ ਘਤਿ ਗਲਾਵਿਆ' (ਪੰਨਾ ੪੬੦) ਵਾਲੀ ਸਥਿਤੀ ਬਣੀ ਹੋਈ ਹੁੰਦੀ ਹੈ, ਬਚਾਉ ਲਈ ਕਿਸੇ ਦਾ ਵਸ ਨਹੀਂ ਚਲ ਸਕਦਾ।

**ਕਬੀਰ, ਐਸਾ ਜੰਤੁ ਇਕੁ ਦੇਖਿਆ, ਜੈਸੀ ਧੋਈ ਲਾਖ ॥**
**ਦੀਸੈ ਚੰਚਲੁ ਬਹੁ ਗੁਨਾ, ਮਤਿ ਹੀਨਾ ਨਾਪਾਕ ॥ ੧੩੯ ॥**

**ਪਦ ਅਰਥ:** ਜੰਤੁ=ਜੀਵ। ਧੋਈ ਲਾਖ=ਧੋਤੀ ਹੋਈ ਲਾਖ (ਜੋ ਬਹੁਤ ਚਮਕਦੀ ਹੈ), ਚੰਚਲੁ=ਚਾਲਾਕ। ਬਹੁ ਗੁਨਾ=ਬਹੁਤ ਗੁਣਾਂ ਵਾਲਾ। ਮਤਿ ਹੀਨਾ=ਅਕਲ ਤੋਂ ਸਖਣਾ। ਨਾਪਾਕ=ਗੰਦਾ, ਪਲੀਤ।

**ਅਰਥ** : ਕਬੀਰ (ਜੀ ਆਖਦੇ ਹਨ ਕਿ) ਮੈਂ ਇਕ ਅਜਿਹਾ ਜੀਵ ਵੇਖਿਆ ਜਿਵੇਂ ਧੋਤੀ ਹੋਈ ਲਾਖ (ਹੁੰਦੀ ਹੈ)। (ਉਹ ਬਾਹਰੋਂ) ਚਮਕਦੀ ਹੈ (ਭਾਵ) ਬਹੁਤ ਗੁਣਾਂ ਵਾਲਾ ਦਿਸਦਾ ਹੈ (ਪਰ ਅਜਿਹਾ ਚਾਲਾਕ ਮਨੁੱਖ ਅੰਦਰੋਂ) ਅਕਲ ਤੋਂ ਸਖਣਾ ਅਤੇ ਪਲੀਤ ਹੈ ।੧੩੯।

## ਸਾਰਥਕ ਵੀਚਾਰ

ਇਹ ਕਿਸੇ ਪਖੰਡੀ ਸਾਧੂ ਦੇ ਪ੍ਰਥਾਇ ਕਹੇ ਹੋਏ ਬਚਨ ਪ੍ਰਤੀਤ ਹੁੰਦੇ ਹਨ, ਜੋ ਉਪਰੋਂ ਤਾਂ ਧੋਤੀ ਲਾਖ ਵਾਂਗ ਚਮਕਦੇ ਚਿਹਰੇ ਵਾਲਾ, ਚਾਲਾਕ ਤੇ ਬਹੁਤ ਗੁਣਵਾਨ ਦਿਖਾਈ ਦਿੰਦਾ ਸੀ ਪਰ ਜਦੋਂ ਉਸ ਨੂੰ ਨੇੜੇ ਹੋ ਕੇ ਵੇਖਿਆ ਤਾਂ ਉਹ ਅਸਲੀਅਤ ਦੇ ਉਲਟ ਸੀ, ਭਾਵ ਬਾਹਰਲਾ ਭੇਖ ਹੀ ਭੇਖ ਸੀ।

''ਜਿਨੁ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ'' (ਪੰਨਾ ੪੮੮) ਵਾਲੀ ਸਾਧਨਾ ਜਾਂ ਰਹਿਣੀ ਨੂੰ ਗੁਰਮਤਿ ਪਸੰਦ ਨਹੀਂ ਕਰਦੀ, ਪਰੰ ''ਜਿਨ ਪਟੁ ਅੰਦਰਿ, ਬਾਹਰਿ ਗੁਦੜੁ ਤੇ ਭਲੇ ਸੰਸਾਰਿ'' (ਪੰਨਾ ੪੭੩) ਵਾਲੀ ਪ੍ਰਮਾਣਿਕਤਾ ਤੇ ਮੁਹਰ ਲਾਉਂਦੀ ਹੈ।

**ਕਬੀਰ, ਮੇਰੀ ਬੁਧਿ ਕਉ, ਜਮੁ ਨ ਕਰੈ ਤਿਸਕਾਰ ॥**
**ਜਿਨਿ ਇਹੁ ਜਮੂਆ ਸਿਰਜਿਆ, ਸੁ ਜਪਿਆ ਪਰਵਿਦਗਾਰ॥੧੪੦॥**

**ਪਦ ਅਰਥ:** ਬੁਧਿ ਕਉ=ਅਕਲ ਨੂੰ। ਤਿਸਕਾਰ=ਨਿਰਾਦਰੀ। ਜਿਨਿ=ਜਿਸ (ਪ੍ਰਭੂ) ਨੇ। ਜਮੂਆ=ਜਮ। ਸਿਰਜਿਆ=ਬਣਾਇਆ, ਰਚਿਆ। ਪਰਵਿਦਗਾਰ=ਪਾਲਨਹਾਰ, ਪਰਮਾਤਮਾ।

**ਅਰਥ:** ਕਬੀਰ, ਮੇਰੀ ਅਕਲ ਨੂੰ ਜਮ (ਰਾਜ) ਵੀ ਨਿਰਾਦਰੀ (ਵਾਲੇ ਬਚਨ ਨਹੀਂ ਕਹੇਗਾ ਕਿਉਂਕਿ) ਜਿਸ (ਪ੍ਰਭੂ) ਨੇ ਇਹ ਜਮ ਰਚਿਆ ਹੈ, (ਮੈਂ) ਉਸ ਪਾਲਨਹਾਰ ਪਰਮਾਤਮਾ ਦਾ (ਨਾਮ) ਜਪਿਆ ਹੈ।੧੪੦।

## ਸਾਰਥਕ ਵੀਚਾਰ

ਨਾਮ ਜਪਣ ਵਾਲੇ ਅਤੇ ਨਾਮ ਵਿਹੂਣੇ ਆਦਮੀ ਦੀ ਰਹਿਣੀ ਬਹਿਣੀ, ਆਦਰ ਅਤੇ ਵਿਚਾਰ-ਧਾਰਾ ਵਿਚ ਬਹੁਤ ਅੰਤਰ ਹੈ। ਨਾਮ ਜਪਣ ਵਾਲਾ ਜਦੋਂ ਸਰੀਰਕ ਚੋਲਾ ਛਡਦਾ ਹੈ ਤਾਂ ਜਮ ਉਸ ਦੇ ਨੇੜੇ ਨਹੀਂ

ਆਉਂਦਾ, ਭਾਵ ਜਮ ਉਸ ਦਾ ਤ੍ਰਿਸਕਾਰ ਨਹੀਂ ਕਰਦਾ ਕਿਉਂਕਿ ਧਰਮਰਾਜ ਨੇ ਉਸ ਨੂੰ ਪਹਿਲਾਂ ਹੀ ਹੁਕਮ ਕੀਤਾ ਹੋਇਆ ਹੈ:—

**ਜਹ ਸਾਧੂ ਗੋਬਿੰਦ ਭਜਨੁ, ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ, ਨਿਕਟਿ ਨ ਜਾਈਅਹੁ ਦੂਤ॥** [ਪੰਨਾ ੨੫੬

ਜਿਵੇਂ ਧਰਮ ਰਾਜ ਪਰਮੇਸ਼ਰ ਦਾ ਨੌਕਰ ਹੈ ਤਿਵੇਂ ਜਮ ਧਰਮ ਰਾਜ ਦਾ ਸੇਵਾਦਾਰ ਹੈ। ਇਸ ਲਈ ਭਗਤ ਜੀ ਨਿਰਭੈ ਹੋ ਕੇ ਕਹਿ ਰਹੇ ਹਨ ਜਮ ਦੀ ਕੀ ਮਜ਼ਾਲ ਕਿ ਉਹ ਮੇਰਾ ਨਿਰਾਦਰ ਕਰੇ ਭਾਵ ਚੰਗਾ ਮੰਦਾ ਬੋਲ ਬੋਲੇ ਕਿਉਂਕਿ ਮੈਂ ਉਸ ਸਿਰਜਣਹਾਰ ਦਾ ਸਿਮਰਨ ਕੀਤਾ ਹੈ ਜਿਸ ਨੇ ਇਸ ਜਮੂਏ ਨੂੰ ਸਿਰਜਿਆ ਹੈ।

**ਕਬੀਰੁ ਕਸਤੂਰੀ ਭਇਆ, ਭਵਰ ਭਏ ਸਭ ਦਾਸ॥**
**ਜਿਉ ਜਿਉ ਭਗਤਿ ਕਬੀਰ ਕੀ, ਤਿਉ ਤਿਉ ਰਾਮ ਨਿਵਾਸ॥੧੪੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ ਜਿਉਂ, ਤਿਉਂ ਤਿਉਂ।

**ਪਦ ਅਰਥ:** ਕਬੀਰੁ=ਵੱਡਾ (ਹਰੀ)। ਕਸਤੂਰੀ=ਸੁਗੰਧ ਵਾਲਾ ਪਦਾਰਥ ਜੋ ਮਿਰਗ ਦੀ ਨਾਭੀ ਵਿਚ ਹੁੰਦਾ ਹੈ। ਭਵਰ=ਭੌਰੇ। ਦਾਸ=ਸੇਵਕ। ਭਗਤਿ=ਭਗਤੀ। ਕਬੀਰ ਕੀ=ਵਡੇ (ਪਰਮਾਤਮਾ) ਦੀ।

**ਅਰਥ:** (ਭਗਤਾਂ ਨੂੰ ਪਰਮਾਤਮਾ) ਕਸਤੂਰੀ (ਪ੍ਰਤੀਤ ਹੁੰਦਾ ਹੈ ਅਤੇ) ਸਾਰੇ ਭਗਤ (ਉਸ ਪਰਮਾਤਮਾ ਦੇ) ਭੌਰੇ ਬਣੇ ਹੋਏ (ਨਜ਼ਰ ਆਉਂਦੇ ਹਨ ਜੋ ਸੁਗੰਧੀ ਉਤੇ ਮਸਤ ਹੁੰਦੇ ਹਨ)। ਜਿਵੇਂ ਜਿਵੇਂ (ਉਹ) ਪਰਮਾਤਮਾ ਦੀ ਭਗਤੀ ਕਰਦੇ ਹਨ ਤਿਵੇਂ ਤਿਵੇਂ (ਉਨ੍ਹਾਂ ਦੇ ਮਨ ਵਿਚ) ਪਰਮਾਤਮਾ ਦਾ ਵਾਸਾ ਹੋ ਜਾਂਦਾ ਹੈ।੧੪੧।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪਰਮਾਤਮਾ ਨੂੰ ਕਸਤੂਰੀ ਨਾਲ ਉਪਮਾ ਦਿਤੀ ਤੇ ਭਗਤਾਂ ਨੂੰ ਭੌਰਿਆਂ ਨਾਲ ਜੋ ਸੁਗੰਧੀ ਤੇ ਮਸਤ ਹੁੰਦੇ ਹਨ। ਜਿਵੇਂ ਭੌਰਾ ਸੁਗੰਧੀ ਤੇ ਲਪਟਿਆ ਉਸ ਸੁਗੰਧੀ ਵਿਚ ਲੀਨ ਹੋ ਜਾਂਦਾ ਹੈ ਤਿਵੇਂ ਪਰਮੇਸ਼ਰ ਦੇ ਦਾਸ ਪਰਮਾਤਮਾ ਦੀ ਪ੍ਰੇਮਾ-ਭਗਤੀ ਵਿਚ ਅਭੇਦ ਹੋ ਜਾਂਦੇ ਹਨ।੧੪੧।

**ਕਬੀਰ, ਗਹਗਚਿ ਪਰਿਓ ਕੁਟੰਬ ਕੈ, ਕਾਂਠੈ ਰਹਿ ਗਇਓ ਰਾਮੁ ॥**
**ਆਇ ਪਰੇ ਧਰਮਰਾਇ ਕੇ, ਬੀਚਹਿ ਧੂਮਾ ਧਾਮ ॥ ੧੪੨ ॥**

**ਪਦ ਅਰਥ:** ਗਹਗਚਿ=ਬਹੁਤ ਰੌਣਕ ਵਿਚ। ਕੁਟੰਬ ਕੈ=ਪਰਵਾਰ ਦੇ (ਮੋਹ) ਵਿਚ। ਕਾਂਠੈ=ਕੰਢੇ ਤੇ ਭਾਵ ਇਕ ਪਾਸੇ। ਆਇ ਪਰੇ=ਆ ਪਏ। ਧਰਮ ਰਾਇ ਕੇ=ਧਰਮ ਰਾਜ ਦੇ (ਭੇਜੇ ਜਮਦੂਤ)। ਬੀਚਹਿ=ਵਿਚ ਹੀ। ਧੂਮਾ ਧਾਮ=ਟਬਰ ਦੇ ਰੌਲੇ ਗੌਲੇ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜੀਵ) ਪਰਵਾਰ ਦੇ ਘਮਸਾਨ ਵਿਚ ਪੈ ਗਿਆ (ਅਤੇ) ਪਰਮਾਤਮਾ ਇਕ ਪਾਸੇ ਹੀ ਰਹਿ ਗਿਆ। (ਨਤੀਜਾ ਇਹ ਨਿਕਲਿਆ ਕਿ) ਧਰਮ ਰਾਜ ਦੇ (ਭੇਜੇ ਹੋਏ ਦੂਤ ਪਰਵਾਰ ਦੇ) ਰੌਲੇ ਗੌਲੇ ਵਿਚ ਹੀ ਆ ਦੁਆਲੇ ਹੋਏ।੧੪੨।

## ਸਾਰਥਕ ਵੀਚਾਰ

ਕੁਟੰਬ ਨਾਲ ਪ੍ਰੀਤਿ ਕਰਨੀ ਮੂੜ੍ਹਤਾ ਦੀ ਨਿਸ਼ਾਨੀ ਹੈ। ਇਸ ਦਾ ਸਿਟਾ ਇਹ ਨਿਕਲਦਾ ਹੈ ਕਿ ਮਨੁੱਖ ਜਦ ਕੁਟੰਬ ਪ੍ਰਾਇਣ ਹੋ ਜਾਂਦਾ ਹੈ, ਤਾਂ ਕਰਤਾਰ ਭੁਲ ਜਾਂਦਾ ਹੈ। ਜਦੋਂ ਅੰਤ ਸਮਾਂ ਆਉਂਦਾ ਹੈ ਤਾਂ ਉਸ ਵੇਲੇ ਜਮ ਘਟਾ ਆ ਸੰਘੀ ਘੁਟਦਾ ਹੈ। ਮਨ ਦੀਆਂ ਗਲਾਂ ਮਨ ਵਿਚ ਹੀ ਰਹਿ ਜਾਂਦੀਆਂ ਹਨ। ਭਾਗਹੀਣ ਮਨੁੱਖ ਅਸਲੀਅਤ ਨੂੰ ਸਮਝਦਾ ਹੀ ਨਹੀਂ। ਗੁਰਦੇਵ ਪਿਤਾ, ਜੀਵ ਨੂੰ ਕਿਤਨਾ ਸੁੰਦਰ ਉਪਦੇਸ਼ ਦਿੰਦੇ ਹਨ:–

**ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ,**

**ਗੋਬਿੰਦ ਭਜਨ ਬਿਨੁ ਹੜ ਕਾ ਜਲੁ ॥** [ਪੰਨਾ ੭੧੭

ਮਨੁੱਖ ਮੌਤ ਵਲੋਂ ਅਵੇਸਲਾ ਹੋਣ ਕਰਕੇ ਹੀ ਨਾਮ-ਸਿਮਰਨ ਵਾਲੇ ਪਾਸੇ ਧਿਆਨ ਨਹੀਂ ਦਿੰਦਾ। ਜਦੋਂ ਕੋਈ ਇਸ ਨੂੰ ਸਰੀਰਕ ਰੋਗ ਜਾਂ ਹੋਰ ਸੰਸਾਰਕ ਬਿਪਤਾ ਆ ਚੰਮੜੇ ਫਿਰ ਇਸ ਨੂੰ ਪਰਮੇਸ਼ਰ ਚੇਤੇ ਆਉਂਦਾ ਹੈ:-

**ਸਾਕਤ ਮੂੜ ਅਚੇਤ ਨ ਚੇਤਹਿ ॥ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥** [ਪੰਨਾ ੧੦੩੦

**ਕਬੀਰ, ਸਾਕਤ ਤੇ ਸੂਕਰ ਭਲਾ, ਰਾਖੈ ਆਛਾ ਗਾਉ ॥**

**ਉਹੁ ਸਾਕਤੁ ਬਪੁਰਾ ਮਰਿ ਗਇਆ, ਕੋਇ ਨ ਲੈ ਹੈ ਨਾਉ॥੧੪੩॥**

**ਪਦ ਅਰਥ:** ਸਾਕਤ=ਮਾਇਆ ਦਾ ਉਪਾਸ਼ਕ। ਸੂਕਰ=ਸੂਰ। ਭਲਾ=ਚੰਗਾ। ਆਛਾ=ਅੱਛਾ, ਸੁਥਰਾ। ਗਾਉ=ਪਿੰਡ। ਬਪੁਰਾ=ਵਿਚਾਰਾ। ਨ ਲੈ ਹੈ=ਨਹੀਂ ਲੈਂਦਾ ਹੈ।

**ਅਰਥ:** ਕਬੀਰ, ਸਾਕਤ ਨਾਲੋਂ ਸੂਰ ਚੰਗਾ ਹੈ (ਕਿਉਂਕਿ ਉਹ) ਪਿੰਡ ਨੂੰ ਅੱਛਾ (ਸੁਥਰਾ) ਰਖਦਾ ਹੈ। ਉਹ ਸਾਕਤ ਵਿਚਾਰਾ ਮਰ ਗਿਆ (ਪਰ ਉਸ ਦਾ) ਕੋਈ ਨਾਮ ਵੀ ਨਹੀਂ ਲੈਂਦਾ ਹੈ।੧੪੩।

## ਸਾਰਥਕ ਵੀਚਾਰ

ਭਗਤ ਜੀ ਨੇ ਇਸ ਸਲੋਕ ਵਿਚ ਸਾਕਤ ਤੇ ਸੂਰ ਦੀ ਕਿਰਿਆ ਦਾ ਮੁਕਾਬਲਾ ਕਰਕੇ ਸਾਕਤ ਨਾਲੋਂ ਸੂਰ ਨੂੰ ਚੰਗਾ ਗਰਦਾਨਿਆ ਹੈ। ਸੂਰ ਪਿੰਡ ਵਿਚ ਹਰ ਪ੍ਰਕਾਰ ਦੀ ਗੰਦਗੀ ਖਾ ਕੇ ਸਫਾਈ ਕਰ ਦੇਂਦਾ ਹੈ, ਇਸ ਲਈ ਉਸ ਦੇ ਮਰਨ ਤੇ ਲੋਕ ਸ਼ੋਕ ਕਰਦੇ ਹਨ। ਪਰ ਸਾਕਤ ਦੇ ਮਰਨ ਤੇ ਹਰ ਕੋਈ ਸ਼ੁਕਰ ਕਰਦਾ ਹੈ ਕਿ ਉਸ ਤੋਂ ਜਾਨ ਛੁਟੀ ਹੈ ਕਿਉਂਕਿ ਸਾਕਤ ਪੁਰਸ਼ ਪਰਉਪਕਾਰ ਤੋਂ ਸਖਣਾ ਅਤੇ ਅਪਸੁਆਰਥੀ ਹੁੰਦਾ ਹੈ।

ਸੰਸਾਰ ਵਿਚ ਜਿਹੜੇ ਲੋਕ ਭਲਾਈ ਦਾ ਕੰਮ ਕਰ ਜਾਂਦੇ ਹਨ ਧਰਮਸ਼ਾਲਾ, ਸਰਾਂਵਾਂ ਤੇ ਹਸਪਤਾਲ ਆਦਿ ਖੋਲ੍ਹ ਜਾਂਦੇ ਹਨ ਉਹ ਆਪਣੀ ਯਾਦਗਾਰ ਛੱਡ ਜਾਂਦੇ ਹਨ ਪਰ ਸਾਕਤ ਪੁਰਸ਼ ਮਾਇਆ ਵਿਚ ਹੀ ਖਪਿ ਕੇ ਮਰ ਜਾਂਦੇ ਹਨ।

**ਕਬੀਰ, ਕਉਡੀ ਕਉਡੀ ਜੋਰਿ ਕੈ, ਜੋਰੇ ਲਾਖ ਕਰੋਰਿ ॥**

**ਚਲਤੀ ਬਾਰ ਨ ਕਛੁ ਮਿਲਿਓ, ਲਈ ਲੰਗੋਟੀ ਤੋਰਿ ॥ ੧੪੪ ॥**

**ਪਦ ਅਰਥ:** ਜੋਰਿ ਕੈ=ਜੋੜ ਕੇ। ਚਲਤੀ ਬਾਰ=(ਸੰਸਾਰ ਤੋਂ ਅੰਤ) ਚਲਣ ਵਾਰੀ। ਲਈ ਲੰਗੋਟੀ ਤੋਰਿ=ਲਕ ਨਾਲ ਬਧੀ ਹੋਈ ਤੜਾਗੀ (ਜਿਸ ਵਿਚ ਪੈਸੇ ਹੁੰਦੇ ਹਨ) ਤੋੜ ਲਈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜੀਵ ਨੇ) ਕੌਡੀ ਕੌਡੀ ਜੋੜ ਕੇ (ਭਾਵ ਜਮ੍ਹਾਂ ਕਰਕੇ) ਲੱਖਾਂ ਕ੍ਰੋੜਾਂ (ਰੁਪਏ) ਜੋੜ ਲਏ। (ਪਰ ਸੰਸਾਰ ਤੋਂ) ਜਾਂਦੀ ਵਾਰ (ਉਸ ਨੂੰ) ਕੁਝ ਨਾ ਮਿਲਿਆ, (ਸਗੋਂ ਘਰ ਵਾਲਿਆਂ ਨੇ ਉਸ ਦੇ ਲਕ ਨਾਲ ਬੱਧੀ ਹੋਈ ਚਾਂਦੀ ਦੀ) ਤੜਾਗੀ ਵੀ ਤੋੜ ਲਈ।੧੪੪।

## ਸਾਰਥਕ ਵੀਚਾਰ

ਸਾਧੂ ਲੋਕਾਂ ਪਾਸ ਪਿਤਲ ਦੀ, ਧਨਾਢਾਂ ਪਾਸ ਚਾਂਦੀ ਦੀ ਤੜਾਗੀ ਹੁੰਦੀ ਸੀ। ਮਰਨ ਮਗਰੋਂ ਜਦੋਂ ਇਸ਼ਨਾਨ ਕਰਾਂਦੇ ਸਨ ਤਾਂ ਉਸ ਦੇ ਸਨਬੰਧੀ ਤੜਾਗੀ ਤੋੜ ਲੈਂਦੇ ਸਨ ਤੁਸੀਂ ਅੰਦਾਜ਼ਾ ਲਾਉ ਜਦ ਨਾਲ ਛੋਟੀ ਜਿਹੀ ਤੜਾਗੀ ਵੀ ਨਹੀਂ ਜਾਦੀ ਤਾਂ ਲਖਾਂ ਕਰੋੜਾਂ ਜੋੜੇ ਰੁਪਏ ਕਿਸ ਤਰ੍ਹਾਂ ਨਾਲ ਜਾ ਸਕਦੇ ਹਨ? ਜਦ ਨਾਲ ਕੁਝ ਨਹੀਂ ਜਾਣਾ ਤਾਂ ਮਨੁੱਖ ਕਮਾਈ ਹੋਈ ਮਾਇਆ ਧਰਮ ਤੇ ਪਰਉਪਕਾਰ ਅਰਥ ਲਾ ਕੇ ਸੰਸਾਰ ਵਿਚ ਸੁਜਸ ਕਿਉਂ ਨਾ ਖੱਟੇ।

**ਕਬੀਰ, ਬੈਸਨੋ ਹੂਆ ਤ ਕਿਆ ਭਇਆ, ਮਾਲਾ ਮੇਲੀਂ ਚਾਰਿ ॥**
**ਬਾਹਰਿ ਕੰਚਨੁ ਬਾਰਹਾ, ਭੀਤਰਿ ਭਰੀ ਭੰਗਾਰ ॥ ੧੪੫ ॥**

**ਪਦ ਅਰਥ:** ਬੈਸਨੋ=ਵੈਸ਼ਨਵ (ਭਗਤ)। ਕਿਆ ਹੂਆ=ਕੀ ਹੋਇਆ?। ਮਾਲਾ ਮੇਲੀ ਚਾਰਿ=ਸੋਹਣੀ ਮਾਲਾ ਪਾ ਲਈ। ਬਾਹਰਿ=ਬਾਹਰ ਤੋਂ। ਕੰਚਨੁ ਬਾਰਹਾ=ਬਾਰ੍ਹਾਂ ਵੰਨੀ ਦਾ ਸ਼ੁੱਧ ਸੋਨਾ। ਭੀਤਰਿ=ਅੰਦਰ, ਭਾਵ ਮਨ ਵਿਚ। ਭੰਗਾਰ=ਲਾਖ, ਖੋਟ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਵੈਸ਼ਨਵ ਬਣ ਗਿਆ ਤਾਂ ਕੀ ਹੋ ਗਿਆ, ਸੁੰਦਰ ਮਾਲਾ (ਗਲ ਵਿਚ) ਪਾ ਲਈ (ਭਗਤ ਬਣ ਬੈਠਾ)। ਬਾਹਰ ਤੋਂ ਵੇਖਣ ਨੂੰ ਭਾਵੇਂ ਬਾਰਹਾਂ ਵੰਨੀ ਦਾ ਸ਼ੁੱਧ ਸੋਨਾ ਦਿਸਦਾ ਹੋਵੇ, ਪਰ ਉਸ ਦੇ ਅੰਦਰ ਤਾਂ (ਨਿਰੀ) ਖੋਟ ਹੀ ਭਰੀ ਹੋਈ ਹੁੰਦੀ ਹੈ।੧੪੫।

## ਸਾਰਥਕ ਵੀਚਾਰ

ਵੈਸ਼ਨਵ ਭਗਤ ਗਲ ਵਿਚ ਮਾਲਾ ਪਾ ਕੇ ਬਾਹਰੋਂ ਲਿਸ਼ਕੇ ਪੁਸ਼ਕੇ ਹੋਏ ਹੁੰਦੇ ਹਨ ਪਰ ਅੰਦਰ ਕਪਟ ਦੀ ਲਾਖ ਲਗੀ ਹੋਈ ਹੁੰਦੀ ਹੈ। ਇਨ੍ਹਾਂ ਦੀ ਦਸ਼ਾ "ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ" ਵਾਲੀ ਹੁੰਦੀ ਹੈ। ਭੇਖੀ ਕੋਈ ਵੀ ਹੋਵੇ ਉਹ ਬਾਹਰੋਂ ਹੋਰ ਅੰਦਰੋਂ ਹੋਰ ਭਾਵ ਦੁਬਾਜਰਾ ਹੁੰਦਾ ਹੈ। ਜਿਹੜੇ ਮਨੁੱਖ ਪ੍ਰਭੂ ਦੀ ਸੇਵਾ ਕਰਦੇ ਹਨ ਓਹ ਰਬੀ ਦਰਗਾਹ ਵਿਚ ਸੁਰਖਰੂ ਹੋ ਕੇ ਜਾਂਦੇ ਹਨ। ਭਾ. ਸ. ਗੁਰਦਾਸ ਜੀ ਲਿਖਦੇ ਹਨ:

**ਸੇਵਕੁ ਦਰਗਹ ਸੁਰਖਰੂ, ਵੇਮੁਖੁ ਮੁਹ ਕਾਲਾ ॥** [ਵਾਰ ੩੪-੧

**ਕਬੀਰ, ਰੋੜਾ ਹੋਇ ਰਹੁ ਬਾਟ ਕਾ, ਤਜਿ ਮਨ ਕਾ ਅਭਿਮਾਨੁ ॥**
**ਐਸਾ ਕੋਈ ਦਾਸੁ ਹੋਇ, ਤਾਹਿ ਮਿਲੈ ਭਗਵਾਨੁ ॥ ੧੪੬ ॥**

**ਪਦ ਅਰਥ:** ਰੋੜਾ=ਵੱਟਾ। ਬਾਟ ਕਾ=ਰਸਤੇ ਦਾ। ਤਜਿ=ਛੱਡ ਕੇ। ਅਭਿਮਾਨੁ=ਅਹੰਕਾਰ। ਤਾਹਿ=ਉਸ ਨੂੰ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ! ਤੂੰ) ਅਹੰਕਾਰ ਛੱਡ ਕੇ ਰਸਤੇ ਵਿਚ ਪਏ ਰੋੜੇ ਵਾਂਗ (ਨਿਰਮਾਣ) ਹੋ ਜਾ। ਜਿਹੜਾ ਕੋਈ ਅਜਿਹਾ ਸੇਵਕ ਬਣਦਾ ਹੈ ਉਸ ਨੂੰ ਪਰਮਾਤਮਾ ਮਿਲਦਾ ਹੈ।੧੪੬।

**ਕਬੀਰ, ਰੋੜਾ ਹੂਆ ਤ ਕਿਆ ਭਇਆ, ਪੰਥੀ ਕਉ ਦੁਖੁ ਦੇਇ ॥**
**ਐਸਾ ਤੇਰਾ ਦਾਸੁ ਹੈ, ਜਿਉ ਧਰਨੀ ਮਹਿ ਖੇਹ ॥ ੧੪੭ ॥**

**ਪਦ ਅਰਥ:** ਕਿਆ ਭਇਆ=ਕੀ ਹੋਇਆ?। ਪੰਥੀ ਕਉ=ਰਾਹੀ ਨੂੰ। ਜਿਉ=ਜਿਵੇਂ। ਧਰਨੀ ਮਹਿ=ਧਰਤੀ ਵਿਚ। ਖੇਹ=ਮਿੱਟੀ।

**ਕਬੀਰ:** ਕਬੀਰ (ਜੀ ਆਖਦੇ ਹਨ ਜੇ ਕੋਈ) ਰੋੜੇ (ਵਾਂਗ ਨਿਰਮਾਣ) ਹੋ ਗਿਆ ਤਾਂ ਕੀ ਹੋਇਆ (ਉਹ ਤਾਂ ਸਗੋਂ) ਰਾਹੀ ਨੂੰ (ਚੁਭਦਾ ਤੇ) ਦੁਖ ਦਿੰਦਾ ਹੈ। (ਹੇ ਪ੍ਰਭੂ!) ਤੇਰਾ ਦਾਸ ਤਾਂ ਇਹੋ ਜਿਹਾ ਹੁੰਦਾ ਹੈ, ਜਿਵੇਂ ਧਰਤੀ ਵਿਚ ਮਿਟੀ (ਹੁੰਦੀ ਹੈ, ਭਾਵ ਨਿਰਮਾਣ ਹੁੰਦਾ ਹੈ)।੧੪੭।

**ਕਬੀਰ, ਖੇਹ ਹੂਈ ਤਉ ਕਿਆ ਭਇਆ, ਜਉ ਉਡਿ ਲਾਗੈ ਅੰਗ ॥**
**ਹਰਿ ਜਨੁ ਐਸਾ ਚਾਹੀਐ, ਜਿਉ ਪਾਨੀ ਸਰਬੰਗ ॥੧੪੮॥**

**ਪਦ ਅਰਥ:** ਖੇਹ=ਮਿਟੀ। ਉਡਿ=ਉਡ ਕੇ। ਅੰਗ-ਸਰੀਰ ਦੇ। ਸਰਬੰਗ=ਸਰਬ ਰੂਪ (ਸਾਰਿਆਂ ਨਾਲ ਇਕੋ ਜਿਹਾ ਵਰਤਾਉ)।

**ਅਰਥ:** ਕਬੀਰ ਜੀ (ਆਖਦੇ ਹਨ ਜੇ ਕੋਈ) ਮਿਟੀ (ਵਾਂਗ) ਹੋ ਗਿਆ ਤਾਂ ਕੀ ਹੋ ਗਿਆ ਜਦ ਕਿ ਉਹ ਧੂੜ ਉਡ ਕੇ (ਸਰੀਰ ਦੇ) ਅੰਗਾਂ ਨੂੰ ਲਗਦੀ ਹੈ। (ਇਸ ਲਈ) ਹਰੀ ਦਾ ਸੇਵਕ ਜਨ ਤਾਂ ਇਹੋ ਜਿਹਾ ਚਾਹੀਦਾ ਹੈ ਜਿਵੇਂ ਪਾਣੀ ਸਭ ਨਾਲ (ਇਕੋ ਜਿਹਾ ਵਰਤਾਉ ਹੈ)।੧੪੮।

**ਕਬੀਰ, ਪਾਨੀ ਹੂਆ ਤਾ ਕਿਆ ਭਇਆ, ਸੀਰਾ ਤਾਤਾ ਹੋਇ ॥**
**ਹਰਿ ਜਨੁ ਐਸਾ ਚਾਹੀਐ, ਜੈਸਾ ਹਰਿ ਹੀ ਹੋਇ ॥ ੧੪੯ ॥**

**ਪਦ ਅਰਥ:** ਸੀਰਾ=ਠੰਡਾ। ਤਾਤਾ=ਤੱਤਾ, ਗਰਮ।

**ਅਰਥ:** ਕਬੀਰ, (ਜੇ) ਪਾਣੀ ਹੋ ਗਿਆ ਤਾਂ ਕੀ ਹੋਇਆ? (ਪਾਣੀ ਵੀ ਕਦੇ) ਠੰਡਾ (ਕਦੇ) ਗਰਮ ਹੁੰਦਾ ਹੈ। ਹਰੀ ਦਾ ਜਨ ਤਾਂ ਇਹੋ ਜਿਹਾ ਹੋਣਾ ਚਾਹੀਦਾ ਹੈ ਜਿਹੋ ਜਿਹਾ ਹਰੀ ਆਪ ਹੈ।੧੪੯।

## ਸਾਰਥਕ ਵੀਚਾਰ

ਉਪਰੋਕਤ ਤਿੰਨਾਂ ਸਲੋਕਾਂ ਦੀ ਅਰਥ ਸੰਗਲੀ ਇਸ ਤਰ੍ਹਾਂ ਜੁੜਦੀ ਹੈ:–

ਪਰਮਾਤਮਾ ਨੂੰ ਮਿਲਣ ਲਈ ਸਭ ਤੋਂ ਵਡਾ ਅੜਿਕਾ ਅਹੰਕਾਰ ਦਾ ਹੈ। ਰਸਤੇ ਦਾ ਰੋੜਾ ਬਣਨ ਵਾਲੇ ਉਪਦੇਸ਼ ਤੋਂ ਭਾਵ ਹੈ ਜਿਵੇਂ ਰੋੜਾ ਆਪਣੇ ਸਿਰ ਤੇ ਸਭ ਦੀਆਂ ਠੋਕਰਾਂ, ਪੈਰਾਂ ਦੇ ਠੁਡੇ ਸਹਾਰਦਾ ਹੈ, ਪ੍ਰਤੂ ਰਹਿੰਦਾ ਤਾਂ ਕਠੋਰ ਹੀ ਹੈ। ਸੋ, ਮਿਟੀ ਵਾਂਗ ਨਰਮ ਰਹਿਣਾ ਠੀਕ ਹੈ। ਪਰ ਮਿਟੀ ਦਾ ਸੁਭਾਅ ਵੀ ਮੈਲਾ ਕਰਨਾ ਹੈ। ਜਦੋਂ ਮਿਟੀ ਹਵਾ ਨਾਲ ਉਡਦੀ ਹੈ ਤਾਂ ਸਰੀਰ ਦੇ ਅੰਗਾਂ ਤੇ ਪੈਂਦੀ ਹੈ। ਫਿਰ ਖਿਆਲ ਉਠਦਾ ਹੈ ਕਿ ਪਾਣੀ ਬਹੁਤ ਨਿਰਮਲ ਤੇ ਨਰਮ ਹੈ, ਮਨੁੱਖ ਪਾਣੀ ਵਾਂਗ ਬਣ ਜਾਏ। ਜਦੋਂ ਇਸ ਬਾਰੇ ਸੋਚਿਆ ਤਾਂ ਇਸ ਦਾ ਸੁਭਾਅ ਵੀ ਇਕਸਾਰ ਨਹੀਂ ਰਹਿੰਦਾ, ਕਦੇ ਤਤਾ ਤੇ ਕਦੇ ਠੰਡਾ ਹੋ ਜਾਂਦਾ ਹੈ। ਇਨ੍ਹਾਂ ਤਿੰਨਾਂ ਚੀਜਾਂ (ਰੋੜੇ, ਮਿਟੀ ਤੇ

ਪਾਣੀ) ਵਿਚ ਦੋਸ਼ ਹੈ। ਇਸ ਲਈ ਅੰਤ ਨਿਰਣਾ ਇਹ ਕੀਤਾ ਕਿ ਹਰੀ ਦੇ ਦਾਸ ਨੂੰ ਹਰੀ ਵਰਗਾ ਰਾਗ ਦੋਖ ਤੋਂ ਨਿਆਰਾ ਤੇ ਨਿਮਰਤਾ ਵਾਲਾ ਹੋਣਾ ਚਾਹੀਦਾ ਹੈ, ਭਾਵੇਂ ਕੋਈ ਭਲਾ ਕਹੇ ਭਾਵੇ ਬੁਰਾ ਕਹੇ, ਇਸ ਤੋਂ ਬੇਪਰਵਾਹ ਹੋਣਾ ਚਾਹੀਦਾ ਹੈ:-

**ਅਬ ਹਮ ਚਲੀ ਠਾਕੁਰ ਪਹਿ ਹਾਰਿ ॥**

**ਜਬ ਹਮ ਸਰਣਿ ਪ੍ਰਭੂ ਕੀ ਆਈ, ਰਾਖਿ ਪ੍ਰਭੂ ਭਾਵੈ ਮਾਰਿ॥੧॥ਰਹਾਉ॥**

**ਲੋਕਨ ਕੀ ਚਤੁਰਾਈ ਉਪਮਾ, ਤੇ ਬੈਸੰਤਰਿ ਜਾਰਿ ॥**

**ਕੋਈ ਭਲਾ ਕਹਉ ਭਾਵੈ ਬੁਰਾ ਕਹਉ, ਹਮ ਤਨੁ ਦੀਓ ਹੈ ਢਾਰਿ ॥** [ਪੰਨਾ ੫੨੭

ਬਸ, ਹਰੀ ਜਨ ਦੇ ਸੁਭਾਵ ਵਿਚ ਇਹਨਾਂ ਗੁਣਾਂ ਦੀ ਪਰਵਿਰਤੀ ਹੋਣੀ ਚਾਹੀਦੀ ਹੈ।

**ਊਚ ਭਵਨ ਕਨਕਾਮਨੀ, ਸਿਖਰਿ ਧਜਾ ਫਹਰਾਇ ॥**

**ਤਾੜੇ ਭਲੀ ਮਧੂਕਰੀ, ਸੰਤ ਸੰਗਿ ਗੁਨ ਗਾਇ ॥ ੧੫੦ ॥**

**ਪਦ ਅਰਥ:** ਊਚ ਭਵਨ=ਉਚੇ ਘਰ (ਮਹਲ)। ਕਨ ਕਾਮਨੀ=ਸੋਨਾ ਤੇ ਇਸਤ੍ਰੀ। ਸਿਖਰਿ=ਉਚੀ। ਧਜਾ=ਝੰਡਾ। ਫਹਰਾਇ=ਝੁਲਦਾ ਹੋਵੇ। ਤਾ ਤੇ=ਇਸ ਨਾਲੋਂ। ਮਧੂਕਰੀ=ਬੂਹੇ ਬੂਹੇ ਤੋਂ ਮੰਗੀ ਭਿਖਿਆ।

**ਅਰਥ:** ਉਚੇ ਘਰ (ਮਹਲ) ਹੋਣ, ਸੋਨਾ (ਮਾਲ ਪਦਾਰਥ ਹੋਵੇ, ਇਸਤ੍ਰੀ ਅਤੇ ਮਹਲਾਂ) ਉਪਰ ਝੰਡਾ ਝੁਲਦਾ ਹੋਵੇ, (ਜੇ ਨਾਮ ਪਲੇ ਨਹੀਂ, ਤਾਂ) ਇਨ੍ਹਾਂ ਨਾਲੋਂ ਸੰਤਾਂ ਦੀ ਸੰਗਤ ਵਿਚ (ਰਹਿ ਕੇ ਪ੍ਰਭੂ ਦੇ)ਗੁਣ ਗਾਉਣੇ (ਅਤੇ ਦਰ ਦਰ ਤੋਂ ਮੰਗੀ ਮਧੂਕੜੀ ਭਾਵ) ਭਿਖਿਆ ਹੀ ਚੰਗੀ ਹੈ।੧੫੦।

## ਸਾਰਥਕ ਵੀਚਾਰ

ਜੇ ਪ੍ਰਭੂ ਦਾ ਨਾਮ ਪਲੇ ਹੈ, ਸਤਿਸੰਗਤ ਪ੍ਰਾਪਤ ਹੈ, ਤਾਂ ਮਹਲ-ਮਾੜੀਆਂ, ਧਨ ਪਦਾਰਥ, ਇਸਤ੍ਰੀ, ਪੁਤਰ ਸਭ ਸੁਹਾਵਣੇ ਹਨ, ਜੇ ਨਾਮ ਤੋਂ ਸਖਣਾ ਹੈ ਤਾਂ ਇਹਨਾਂ ਨਾਲੋਂ ਗਦਾਗਰੀ **ਚੰਗੀ ਹੈ, ਜਿਸ** ਵਿਚ ਅਹੰਕਾਰ ਨਹੀਂ ਹੈ, ਕਰਤਾਰ ਚੇਤੇ ਆਉਂਦਾ ਹੈ।

**ਕਬੀਰ, ਪਾਟਨ ਤੇ ਊਜਰੁ ਭਲਾ, ਰਾਮ ਭਗਤ ਜਿਹ ਠਾਇ ॥**

**ਰਾਮ ਸਨੇਹੀ ਬਾਹਰਾ, ਜਮਪੁਰੁ ਮੇਰੇ ਭਾਂਇ ॥ ੧੫੧ ॥**

**ਪਦ ਅਰਥ:** ਪਾਟਨ=ਸ਼ਹਿਰ। ਊਜਰੁ=ਉਜਾੜ। ਜਿਹ ਠਾਇ=ਜਿਸ ਥਾਂ ਤੇ। ਰਾਮ ਸਨੇਹੀ ਬਾਹਰਾ=ਪ੍ਰਭੂ ਨਾਲ ਪਿਆਰ ਕਰਨ ਵਾਲਿਆਂ ਤੋਂ ਖ਼ਾਲੀ। ਮੇਰੇ ਭਾਇ=ਮੇਰੇ ਭਾਣੇ।

**ਅਰਥ:** ਕਬੀਰ! (ਜੀ ਆਖਦੇ ਹਨ ਕਿ) ਉਸ ਸ਼ਹਿਰ ਨਾਲੋਂ ਉਜੜਿਆ ਹੋਇਆ ਥਾਂ ਚੰਗਾ ਹੈ ਜਿਥੇ ਪਰਮਾਤਮਾ ਦੇ ਭਗਤ (ਪ੍ਰਭੂ ਦੇ ਗੁਣ ਗਾਂਦੇ ਹੋਣ)। ਪ੍ਰਭੂ ਨਾਲ ਪਿਆਰ ਕਰਨ ਵਾਲੇ (ਭਗਤਾਂ ਤੋਂ) ਬਿਨਾਂ ਮੇਰੇ ਭਾਣੇ (ਸ਼ਹਿਰ ਵੀ) ਜਮਪੁਰ (ਸਮਾਨ) ਹੈ।੧੫੧।

## ਸਾਰਥਕ ਵੀਚਾਰ

ਭਗਤ ਜੀ ਦਾ ਵੀਚਾਰ ਬਹੁਤ ਉਤਮ ਤੇ ਉਚਾ ਹੈ। ਭਗਤ ਜੀ ਦੇ ਭਾਣੇ ਉਹ ਸ਼ਹਿਰ ਨਹੀਂ ਜਿਥੇ ਬਹੁਤ ਆਬਾਦੀ ਜਾਂ ਹੋਰ ਦੁਨਿਆਵੀ ਰੌਣਕਾਂ ਹੋਣ ਪਰ ਪ੍ਰਭੂ ਦੀ ਭਗਤੀ ਕਰਨ ਵਾਲੇ ਮਨੁੱਖ ਨਾ ਹੋਣ। ਭਗਤ

ਜੀ ਨੂੰ ਪ੍ਰਭੂ-ਭਗਤਾਂ ਤੋਂ ਬਿਨਾਂ ਵਸਦਾ ਘੁੱਘ ਸ਼ਹਿਰ ਉਜਾੜ ਵਰਗਾ ਹੀ ਨਹੀਂ ਸਗੋਂ ਜਮਪੁਰ ਲਗਦਾ ਹੈ ਜਿਥੇ ਹਰ ਵੇਲੇ ਕੁਰਲਾਹਟ ਮਚੀ ਰਹਿੰਦੀ ਹੈ। ਅਸਲ ਵਿਚ ਭਗਤ ਕਬੀਰ ਜੀ ਨੂੰ "ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੋਹੰਦਾ।।" (ਪੰ. ੩੧੯) ਦਾ ਦਰਸ਼ਨ ਚੰਗਾ ਲਗਦਾ ਹੈ, ਬਾਕੀ ਅਸਥਾਨ ਉਨ੍ਹਾਂ ਨੂੰ ਬੀਆਬਾਨ ਹੀ ਦਿਸਦੇ ਹਨ।

**ਕਬੀਰ, ਗੰਗ ਜਮੁਨ ਕੇ ਅੰਤਰੇ, ਸਹਜ ਸੁੰਨ ਕੇ ਘਾਟ ॥**
**ਤਹਾ ਕਬੀਰੈ ਮਟੁ ਕੀਆ, ਖੋਜਤ ਮੁਨਿ ਜਨ ਬਾਟ ॥ ੧੫੨ ॥**

**ਪਦ ਅਰਥ:** ਗੰਗ=ਗੰਗਾ ਭਾਵ ਇੜਾ ਖਬੀ ਸੁਰ। ਜਮੁਨ=ਜਮਨਾ, ਪਿੰਗਲਾ-ਸਜੀ ਸੁਰ। ਅੰਤਰੇ=ਵਿਚਕਾਰ। ਸਹਜ=ਤੁਰੀ ਆਵਸਥਾ। ਸੁੰਨ=ਫੁਰਨੇ ਤੋਂ ਰਹਿਤ। ਘਾਟ=ਥਾਨ। ਸਹਜ ਸੁੰਨ ਕੇ ਘਾਟ=ਭਾਵ ਦਸਮ ਦੁਆਰ। ਤਹਾ=ਉਥੇ। ਮਟੁ ਕੀਆ=ਕੋਠਾ ਬਣਾਇਆ ਹੈ। ਖੋਜਤ=ਲਭਦੇ ਹਨ। ਮੁਨਿਜਨ=ਮੁਨੀ ਲੋਕ। ਬਾਟ=ਰਸਤਾ।

**ਅਰਥ:** ਖਬੀ ਤੇ ਸਜੀ ਸੁਰ ਦੇ ਵਿਚਾਲੇ (ਫੁਰਨਿਆਂ ਤੋਂ ਰਹਿਤ) ਸਹਿਜ ਸੁੰਨ ਦਾ ਅਸਥਾਨ (ਭਾਵ ਦਸਮ ਦੁਆਰ) ਹੈ। ਕਬੀਰ ਨੇ ਉਥੇ ਵਾਸਾ ਕੀਤਾ ਹੈ (ਜਿਸ ਥਾਂ ਦਾ) ਰਸਤਾ ਮੁਨੀ ਜਨ ਲਭਦੇ ਫਿਰਦੇ ਹਨ।੧੫੨।

## ਅਰਥ ਭੇਦ ਅਤੇ ਨਿਰਣੈ

**ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ।।**
**ਤਹਾ ਕਬੀਰੈ ਮਟ ਕੀਆ, ਖੋਜਤ ਮੁਨਿ ਜਨ ਬਾਟ।।**

ਵਖ ਵਖ ਅਰਥ:

੧. ਗੰਗ, ਸਜੇ ਸੂਰ ਔ ਜਮੁਨ, ਖੱਬੇ ਸੂਰ ਕੇ ਅੰਤਰੇ ਭੀਤਰ ਮੇਂ ਸਹਜ ਸੁੰਨ ਕੇ ਘਾਟ ਸੁਖਮਨਾ ਕੇ ਘਾਟ ਥਾਨ ਜੋ ਹੈ, ਤਹਾਂ ਤਿਸ ਥਾਨ ਮੋ ਕਬੀਰੇ, ਬਡੇ ਪਰਮਾਤਮਾ ਨੇ ਮਟੁ ਕੀਆ, ਮੂਰਧ ਮਾਰਗ ਸੇ ਪ੍ਰਵੇਸ ਕਰ ਅਪਨਾ ਨਿਵਾਸ ਥਾਨ ਬਨਾਇਆ ਹੈ। ਜਿਸ ਪਰਮਾਤਮਾ ਕੀ ਸਭ ਮੁਨੀ ਲੋਕ ਬਾਟ, ਪਾਵਨੇ ਕਾ ਰਸਤਾ ਖੋਜੇ ਹੈਂ। [ਨਰੋਤਮ

੨. ਕਬੀਰ (ਜੀ ਆਖਦੇ ਹਨ) ਗੰਗਾ (ਇੜਾ) ਜਮੁਨ (ਪਿੰਗਲਾ) ਖਬੇ ਤੇ ਸਜੇ ਸੁਰ ਦੇ ਵਿਚਾਲੇ (ਜੋ) ਸੁੰਨ (ਫੁਰਨੇ ਤੋਂ ਰਹਿਤ) ਸਹਜ ਤੁਰੀਆ ਦਾ ਸਥਾਨ ਹੈ ਉਥੇ ਕਬੀਰ ਨੇ ਮਟੁ (ਵਸੇਬਾ)ਕੀਤਾ ਹੈ, ਜਿਥੋਂ ਦਾ ਰਾਜ ਮੁਨੀ ਜਨ ਢੂੰਡਦੇ ਹਨ। [ਪੰ. ਨਰੈਣ ਸਿੰਘ

੩. ਕਬੀਰ! ਗੰਗਾ ਤੇ ਜਮਨਾ ਦੇ ਵਿਚਾਲੇ ਸਹਜ ਸੁੰਨ ਦੇ ਥਾਉਂ ਵਿਖੇ ਕਬੀਰ (ਪਰਮਾਤਮਾ) ਨੇ ਕੋਠਾ ਬਣਾਇਆ ਹੈ (ਜਿਸ ਦੇ ਪਾਉਣ ਦਾ) ਮੁਨਿ ਜਨ ਰਸਤਾ ਲਭਦੇ ਹਨ। [ਸੰ. ਪੋ.

**ਨਿਰਣੈ:** ਹਠ ਜੋਗ ਦਾ ਮਾਰਗ ਮੁਨੀ ਲੋਕਾਂ ਦਾ ਹੈ ਜੋ ਪ੍ਰਾਣਾਯਾਮ ਦੁਆਰਾ ਦਸਮ ਦੁਆਰ ਪਹੁੰਚਣ ਦੀ ਕਠਿਨ ਘਾਲ ਕਰਦੇ ਹਨ। ਕਬੀਰ ਜੀ ਸਹਜ ਮਾਰਗੀ ਹਨ। ਹਰਖ ਸੋਗ ਦੇ ਦਵੰਦ ਤੋਂ ਮੁਕਤ ਹੋ ਕੇ ਸੁੰਨ ਭਾਵ ਅਫੁਰ ਅਵਸਥਾ ਦੀ ਉਪਲਬਧੀ ਚਾਹੁੰਦੇ ਹਨ।

**ਦਰਪਣ** ਵਿਚ ਦਿਤਾ ਵਿਸ਼ੇਸ਼ ਨੋਟ ਗੁਰਮਤਿ ਮਾਰਗੀਆਂ ਦੇ ਧਿਆਨ ਗੋਚਰ ਕਰਨਾ ਜਰੂਰੀ ਹੈ:-

**ਨੋਟ-** ਪਤਾ ਨਹੀਂ ਅਸਾਡੇ ਕਈ ਟੀਕਾਕਾਰ ਸੱਜਣ ਕਬੀਰ ਜੀ ਨੂੰ ਬਦੋ-ਬਦੀ ਪ੍ਰਾਣਾਯਾਮੀ ਕਿਉਂ ਬਣਾਈ ਜਾ ਰਹੇ ਹਨ। ਇਸ ਸਲੋਕ ਦਾ ਅਰਥ ਆਮ ਤੌਰ ਤੇ ਇਉਂ ਕੀਤਾ ਜਾ ਰਿਹਾ ਹੈ, 'ਖੱਬੀ ਤੇ ਸੱਜੀ ਸੁਰ ਜਿਥੇ ਮਿਲਦੀ ਹੈ ਜੋ ਥਾਂ ਅਫੁਰ ਤੁਰੀਆ ਅਵਸਥਾ ਦੀ ਹੈ, ਉਥੇ ਕਬੀਰ ਨੇ ਆਪਣਾ ਮਠ ਬਣਾਇਆ ਹੈ।'' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਸਾਰੀ ਬਾਣੀ ਗੁਰੂ-ਰੂਪ ਹੈ। ਜੇ ਇਥੇ ਪ੍ਰਾਣਾਯਾਮ ਕਰਨ ਦੀ ਹਿਦਾਇਤ ਹੈ, ਤਾਂ ਹਰੇਕ ਸਿੱਖ ਵਾਸਤੇ ਖੱਬੀ ਸੱਜੀ ਸੁਰ ਵਾਲਾ ਅਭਿਆਸ ਜ਼ਰੂਰੀ ਹੋ ਗਿਆ ਹੈ। ਕਿਤੇ ਭੀ ਇਸ ਸਲੋਕ ਨਾਲ ਕੋਈ ਅਜੇਹਾ ਹੁਕਮ ਦਰਜ ਨਹੀਂ ਹੈ ਕਿ ਇਸ ਨੂੰ ਸਿਰਫ ਪੜ੍ਹਨਾ ਹੀ ਹੈ ਇਸ ਉਤੇ ਅਮਲ ਨਹੀਂ ਕਰਨਾ।

ਪਰ ਅਸਲ ਗੱਲ ਇਹ ਹੈ ਕਿ ਇਸ ਸਲੋਕ ਵਿਚ ਪ੍ਰਾਣਾਯਾਮ ਦਾ ਕੋਈ ਜਿਕਰ ਨਹੀਂ ਹੈ। ਸਲੋਕ ਨੰਬਰ ੧੪੯ ਤੋਂ ਇਹ ਸਾਰੇ ਸਲੋਕ ਰਲਾ ਕੇ ਪੜ੍ਹੋ। ਜੋ ਮਨੁੱਖ 'ਜੈਸਾ ਹਰਿ ਹੀ ਹੋਇ'' ਤੈਸਾ ਬਣ ਜਾਂਦਾ ਹੈ ਉਸ ਦੀ ਆਤਮਕ ਅਵਸਥਾ ਬਿਆਨ ਕੀਤੀ ਗਈ ਹੈ। ਲਫਜ਼ 'ਗੰਗ ਜਮੁਨ' ਤੋਂ ਤੁਰਤ ਪ੍ਰਾਣਾਯਾਮ ਦੇ ਅਰਥ ਬਣਾ ਲੈਣੇ ਬੜੀ ਕਾਹਲੀ ਦੀ ਗੱਲ ਹੈ। ਅਸਾਡੇ ਦੀਨ ਦੁਨੀ ਦੇ ਪਾਤਿਸ਼ਾਹ ਸਤਿਗੁਰੂ ਨਾਨਕ ਦੇਵ ਜੀ ਭੀ ਇਹੀ ਲਫਜ਼ ਵਰਤਦੇ ਹਨ। ਕੀ ਫਿਰ ਉਹ ਭੀ ਪ੍ਰਾਣਾਯਾਮ ਕਰਿਆ ਕਰਦੇ ਸਨ?

ਗੁਰਮਤਿ ਸਹਜ ਦਾ ਮਾਰਗ ਹੈ ਅਤੇ ਪ੍ਰਾਣਾਯਾਮ ਅਥਵਾ ਹਠ-ਯੋਗ ਦਾ ਧਾਰਨੀ ਨਹੀਂ ਹੈ, ਇਸ ਵਿਚ ਦੋ ਰਾਵਾਂ ਨਹੀਂ, ਸਰਬ ਸੰਮਤੀ ਹੈ। ਅਜਿਹੀ ਸ਼ਬਦਾਵਲੀ ਵੇਖ ਕੇ ਘਬਰਾਹਟ ਵਾਲੀ ਵੀ ਕੋਈ ਗਲ ਨਹੀਂ। ਉਨ੍ਹਾਂ ਦੇ ਮੁਕਾਬਲੇ ਤੇ ਗੁਰੂ ਪਾਤਿਸ਼ਾਹ ਜੀ ਨੇ ਜੋ ਸਹਜ ਮਾਰਗ ਦੇ ਲਛਣ ਦਸੇ ਹਨ, ਅਸਾਂ ਉਸ ਤੇ ਚਲਣਾ ਹੈ।

## ਸਾਰਥਕ ਵੀਚਾਰ

ਕਬੀਰ ਜੀ ਨੇ ਇਸ ਸਲੋਕ ਵਿਚ ਮੁਨੀ ਜਨਾ ਦਾ ਮਾਰਗ ਦਰਸਾਇਆ ਹੈ। ਗੰਗਾ ਜਮੁਨਾ ਇੜਾ ਤੇ ਪਿੰਗਲਾ, ਖਬੀ ਤੇ ਸਜੀ ਸੁਰ ਰਾਹੀਂ ਸੁਆਸਾਂ ਦੀ ਕ੍ਰਿਆ ਇਹ ਜੋਗੀਆਂ ਦੀ ਕ੍ਰਿਆ ਦਾ ਵਰਣਨ ਹੈ। ਸਹਜ ਸੁੰਨ ਦੇ ਘਾਟ ਤੋਂ ਭਾਵ ਅਫੁਰ ਅਵਸਥਾ ਹੈ, ਅਥਵਾ ਅਭਿਆਸ ਰਾਹੀਂ ਦਸਮ ਦੁਆਰ ਵਿਚ ਟਿਕਣਾ ਹੈ:—

**ਦਸਵੈ ਦੁਆਰਿ ਕੁੰਚੀ ਜਬ ਦੀਜੈ ॥ ਤਉ ਦਇਆਲ ਕੋ ਦਰਸਨੁ ਕੀਜੈ॥** [ਪੰਨਾ ੩੪੧

ਅਜੋਕੇ ਜ਼ਮਾਨੇ ਵਿਚ ਇਸ ਕਠਿਨ ਕ੍ਰਿਆ ਦਾ ਅਨੁਆਈ ਨਾਂ ਮਾਤਰ ਕੋਈ ਇਕ ਅੱਧਾ ਯੋਗੀ ਹੋਵੇ ਤਾ ਹੋਵੇ, ਵਰਨਾ ਇਸ ਕ੍ਰਿਆ ਦਾ ਅਭਾਵ ਹੀ ਹੋ ਚੁਕਾ ਹੈ। ਇਸ ਸਲੋਕ ਚ' ਕਬੀਰ ਜੀ ਦੀ ਅਵਸਥਾ ਬਾਰੇ ਵੀ ਚਾਨਣ ਮਿਲਦਾ ਹੈ। ਜਿਸ ਭਗਤੀ, ਵੈਰਾਗ ਤੇ ਗਿਆਨ ਮਾਰਗ ਨੂੰ ਸੰਤ ਜਨ ਖੋਜਦੇ ਹਨ, ਕਬੀਰ ਜੀ ਨੇ ਉਸ ਅਫੁਰ ਬ੍ਰਹਮ ਵਿਚ ਇਸਥਿਤੀ ਕਰ ਲਈ ਹੈ।

ਗੁਰੂ ਸਾਹਿਬਾਨ ਨੇ ਗੁਰਸਿਖ ਪੁੱਤਰਾਂ ਨੂੰ ਸਹਜ ਗਿਆਨ ਦੇ ਮਾਰਗ ਦਾ ਅਨੁਆਈ ਬਣਾਇਆ ਹੈ ਅਤੇ 'ਗ੍ਰਿਹਸਤ ਮਹਿ ਸੋਈ ਨਿਰਬਾਣ' ਦੀ ਅਵਸਥਾ ਦੇ ਲੱਛਣ ਦਰਸਾ ਕੇ ਸਹਿਜੇ ਹੀ ਸਚ ਨੂੰ ਦ੍ਰਿੜ ਕਰਾਇਆ ਹੈ।

**ਕਬੀਰ, ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ ॥**
**ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ ॥ ੧੫੩ ॥**

**ਪਦ ਅਰੱਥ:** ਪੇਡ ਤੇ=ਮੁੱਢ ਤੋਂ। ਨਿਬਹੈ=ਨਿਭ ਜਾਵੇ। ਓੜਿ=ਅੰਤ ਵਿਚ। ਬਪੁਰਾ=ਵਿਚਾਰਾ। ਪੁਜਹਿ ਨ=ਬਰਾਬਰੀ ਨਹੀਂ ਕਰ ਸਕਦੇ। ਰਤਨ ਕਰੋੜਿ=ਕਰੋੜਾਂ ਰਤਨ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਹੋ ਜਿਹੀ (ਇਕ ਰਸ ਬ੍ਰਿਤੀ) ਮੁੱਢ ਤੋਂ ਉਪਜੀ (ਬਣੀ) ਹੈ, ਜੇ ਅੰਤ ਤਕ ਓਹੋ ਜਿਹੀ ਨਿਭ ਜਾਵੇ ਭਾਵ ਕਾਇਮ ਰਹੇ (ਤਾਂ ਨਿਸਚੇ ਜਾਣੋ) ਇਕ ਹੀਰਾ ਵਿਚਾਰਾ ਕਿਸ ਗਿਣਤੀ ਵਿਚ ਹੈ, ਕਰੋੜਾਂ ਰਤਨ ਵੀ (ਅਜਿਹੀ ਬ੍ਰਿਤੀ ਦੀ) ਬਰਾਬਰੀ ਨਹੀਂ ਕਰ ਸਕਦੇ।੧੫੩।

## ਸਾਰਥਕ ਵੀਚਾਰ

ਜੀਵਨ ਵਿਚ ਕਈ ਉਤਰਾਅ ਚੜ੍ਹਾਅ ਆਉਂਦੇ ਰਹਿੰਦੇ ਹਨ- ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ।। ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ।।' (ਪੰਨਾ ੮੭੬)। ਵੱਧ ਘੱਟ ਵਾਲਾ ਵਿਹਾਰ ਮਨੁੱਖਾ-ਬ੍ਰਿਤੀ ਨੂੰ ਇਕ ਥਾਂ ਨਹੀਂ ਟਿਕਣ ਦਿੰਦਾ। ਇਸ ਲਈ ਬ੍ਰਿਤੀ ਦੇ ਰੂਪ ਵਟੀਂਦੇ ਰਹਿੰਦੇ ਹਨ, ਪਰ ਪਰਮਾਰਥ ਵਿਚ ਇਹੋ ਜਿਹੀ ਅਵਸਥਾ ਚੰਗੀ ਨਹੀਂ ਸਮਝੀ ਜਾਂਦੀ।

ਹੀਰੇ ਵਿਚ ਇਹ ਸਿਫਤਿ ਹੈ ਕਿ ਹੀਰਾ ਆਪਣਾ ਰੰਗ ਨਹੀਂ ਵਟਾਂਦਾ, ਪਥਰਾਂ ਦੇ ਰੰਗ ਇਕ ਦੂਜੇ ਨਾਲ ਟਕਰਾ ਕੇ ਬਦਲਦੇ ਰਹਿੰਦੇ ਹਨ। ਇਸ ਲਈ ਹੀਰੇ ਦੀ ਕਦਰ ਜੌਹਰੀ ਪਾਸ ਹੁੰਦੀ ਹੈ। ਇਥੇ ਕਬੀਰ ਜੀ ਇਕ ਰਸ ਰਹਿਣ ਵਾਲੀ ਬ੍ਰਿਤੀ ਦੀ ਉਤਮਤਾ ਦਰਸਾਉਂਦੇ ਹਨ ਕਿ ਜਿਹੜੀ ਬ੍ਰਿਤੀ ਜਨਮ ਤੋਂ ਹਰੀ ਦੀ ਪ੍ਰੀਤਿ ਵਿਚ ਲਿਵਲੀਨ ਹੈ, ਉਸ ਬ੍ਰਿਤੀ ਦਾ ਕੋਈ ਮੁਲ ਨਹੀਂ ਪਾ ਸਕਦਾ, ਇਥੋਂ ਤਕ ਕਿ ਕਰੋੜਾਂ ਰਤਨ ਵੀ ਇਕ-ਰਸ ਬ੍ਰਿਤੀ ਦੀ ਬਰਾਬਰੀ ਨਹੀਂ ਕਰ ਸਕਦੇ। ਸਾਰੀ ਗਲ ਨਿਭਣ ਦੀ ਹੈ। ਬਾਬਾ ਫ਼ਰੀਦ ਜੀ ਨੇ ਇਸੇ ਰੰਗ ਵਿਚ ਹੀ ਕਿਹਾ ਹੈ:—

**ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**

**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ।।** [ਪੰਨਾ ੧੩੭੯

**ਕਬੀਰਾ, ਏਕੁ ਅਚੰਭਉ ਦੇਖਿਓ, ਹੀਰਾ ਹਾਟ ਬਿਕਾਇ ॥**

**ਬਨਜਨਹਾਰੇ ਬਾਹਰਾ, ਕਉਡੀ ਬਦਲੈ ਜਾਇ।। ੧੫੪ ॥**

**ਪਦ ਅਰਥ:** ਅਚੰਭਉ=ਅਸਚਰਜ, ਅਜੀਬ (ਤਮਾਸ਼ਾ)। ਹਾਟਿ ਬਿਕਾਇ=ਹਟੀ ਤੇ ਵਿਕਦਾ ਸੀ। ਬਨਜਨਹਾਰੇ ਬਾਹਰਾ=ਖ਼ਰੀਦਣ ਵਾਲੇ ਤੋਂ ਬਿਨਾ। ਕਉਡੀ ਬਦਲੇ=ਕੌਡੀਆਂ ਵਟੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਅਸਾਂ) ਇਕ ਅਜੀਬ (ਤਮਾਸ਼ਾ) ਵੇਖਿਆ ਕਿ ਹੀਰਾ ਹਟੀ ਤੇ ਵਿਕ ਰਿਹਾ ਸੀ (ਪਰ) ਖ਼ਰੀਦਣ ਵਾਲੇ ਤੋਂ ਬਿਨਾ (ਉਹ) ਕੌਡੀਆਂ ਦੇ ਵਟੇ (ਅਜਾਈਂ) ਜਾ ਰਿਹਾ ਸੀ।੧੫੪।

## ਸਾਰਥਕ ਵੀਚਾਰ

ਕਬੀਰ ਜੀ ਨੇ ਪਰਮਾਰਥਕ ਮਾਰਗ ਵਿਚ ਵਿਚਰ ਰਹੇ ਪੰਡਤਾਂ ਤੇ ਵਿਅੰਗਮਈ ਚੋਟ ਲਾਈ ਹੈ। ਕਥਾ ਕਰਨ ਵਾਲੇ ਪੰਡਤ ਆਪਣੀ ਹੱਟੀ ਉਤੇ ਉਪਦੇਸ਼ ਰੂਪੀ ਹੀਰਾ ਵੇਚਦੇ ਵੇਖੀਦੇ ਹਨ ਕਿਉਂਕਿ ਉਨ੍ਹਾਂ ਨੂੰ ਰਾਮ ਨਾਮ ਨਾਲ ਪ੍ਰੀਤ ਨਹੀਂ ਹੁੰਦੀ। ਉਨ੍ਹਾਂ ਦਾ ਮੰਤਵ ਲੋਕਾ ਨੂੰ ਉਪਦੇਸ਼ ਸੁਣਾ ਕੇ ਪੈਸੇ ਇਕਠੇ ਕਰਨ ਦਾ ਹੁੰਦਾ ਹੈ। ਇਸ ਤਰ੍ਹਾਂ ਉਪਦੇਸ਼ ਰੂਪੀ ਹੀਰਾ ਜੋ ਅਮੋਲਕ ਹੈ, ਸਹੀ ਉਪਦੇਸ਼ਦੇ ਅਤੇ ਸਹੀ ਸ੍ਰੋਤੇ (ਖ਼ਰੀਦਦਾਰ) ਤੋਂ ਬਿਨਾ ਕਉਡੀਆ ਦੇ ਭਾ ਵਿਅਰਥ ਭਾਵ ਬੇਅਸਰ ਜਾ ਰਿਹਾ ਹੈ।

ਸੋ ਧਾਰਮਿਕ ਖੇਤਰ ਵਿਚ ਜਿਥੇ ਸੁਚੱਜੇ ਗਿਆਨ ਵਾਨ ਦੀ ਲੋੜ ਹੈ, ਉਥੇ ਹੀਰੇ ਦੀ ਕਦਰ ਕਰਨ ਵਾਲੇ ਰਸਿਕ ਜਗਿਆਸੂਆਂ ਦੀ ਵੀ ਲੋੜ ਹੈ।

**ਕਬੀਰਾ, ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥ ੧੫੫ ॥**

**ਪਦ ਅਰਥ:** ਜਹਾ=ਜਿਥੇ। ਗਿਆਨੁ=ਤੱਤ ਦੀ ਸੂਝ-ਬੂਝ। ਤਹ=ਉਥੇ। ਧਰਮੁ=ਜੀਵਨ ਦਾ ਮਨੋਰਥ ਦੀ ਪੂਰਤੀ ਦਾ ਫਰਜ਼। ਕਾਲੁ=(ਆਤਮਿਕ) ਮੌਤ। ਖਿਮਾ=ਧੀਰਜ, ਸ਼ਾਂਤੀ। ਆਪਿ=ਭਾਵ ਪਰਮਾਤਮਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਥੇ ਤੱਤ ਦੀ ਸੂਝ-ਬੂਝ ਹੈ, ਉਥੇ ਹੀ ਜੀਵਨ ਮਨੋਰਥ ਦੀ ਪੂਰਤੀ ਵਾਲੇ ਫਰਜ਼ (ਨੂੰ ਸਮਝਿਆ ਜਾਂਦਾ ਹੈ) ਜਿਥੇ ਝੂਠ ਹੈ, ਉਥੇ ਪਾਪ (ਕਰਮ) ਹੈ। ਜਿਥੇ (ਧਰਮ ਨੂੰ ਤਿਆਗ ਕੇ) ਲੋਭ ਹੈ, ਉਥੇ ਕਾਲ (ਮੌਤ) ਹੈ, ਜਿਥੇ ਖਿਮਾ (ਦਾ ਗੁਣ ਹੈ) ਉਥੇ (ਜਾਣੋ ਹਰੀ) ਆਪ (ਵਰਤ ਰਿਹਾ ਹੈ)।੧੫੫।

## ਸਾਰਥਕ ਵੀਚਾਰ

ਜਿਸ ਮਨੁੱਖ ਦੇ ਹਿਰਦੇ ਵਿਚ ਈਸ਼ਵਰੀ ਗਿਆਨ ਹੈ, ਉਹ ਮਨੁੱਖ ਸਚਾ ਧਰਮੀ ਹੈ ਕਿਉਂਕਿ ਉਸ ਨੂੰ ਸਤ ਅਸਤ ਦੀ ਪਹਿਚਾਨ ਹੈ ਅਤੇ ਜਿਸ ਦੇ ਹਿਰਦੇ ਵਿਚ ਸਚ ਦਾ ਵਾਸਾ ਹੈ, ਉਹ ਧਰਮੀ ਹੈ:-

**ਜਿਸ ਅੰਦਰਿ ਕੂੜ ਵਰਤੈ ਸਚੁ ਨ ਭਾਵਈ ॥**
**ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥** [ਪੰਨਾ ੬੪੬

ਸੱਚ ਨੇ ਪਾਪ ਕਢ ਕੇ ਧੋਣੇ ਹਨ, ਨਹੀਂ ਤਾਂ ਸਦਾ ਲਈ ਕੂੜ ਦਾ ਵਾਸਾ ਬਣਿਆ ਰਹੇਗਾ।

ਜਿਥੇ ਲੋਭ ਹੋਵੇ ਉਥੇ ਮੌਤ ਨਿਸਚੇ ਜਾਣੋ। ਚੋਗ ਦੇ ਲੋਭ ਪਿਛੇ ਪੰਛੀ ਜਾਲ ਵਿਚ ਫਸਦੇ ਹਨ। ਲੋਭ ਕਾਰਨ ਹੀ ਮਛੀ ਕੁੰਡੀ ਨੂੰ ਨਿਗਲ ਕੇ ਆਪਣਾ ਘਾਤ ਕਰ ਲੈਂਦੀ ਹੈ। ਇਸੇ ਤਰ੍ਹਾਂ ਜਗਿਆਸੂ ਮਾਇਆ ਦੇ ਲੋਭ ਵਿਚ ਫਸ ਕੇ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈ। ਜਿਥੇ ਖਿਮਾ ਹੈ, ਉਥੇ ਪਰਮੇਸ਼ਰ ਆਪ ਹੈ, ਇਸ ਵਿਚ ਵੱਡਾ ਰਹੱਸ ਹੈ। ਕਿਸੇ ਦੇ ਦੋਖ ਨੂੰ ਅਖੋਂ ਓਹਲੇ ਕਰ ਕੇ ਬਖਸ਼ ਦੇਣਾ, ਵੇਖ ਕੇ ਅਣਡਿਠ ਕਰਨਾ, ਇਹ ਕਰਮਗਤੀ ਦੇ ਖੇਤਰ ਵਿਚ ਬਹੁਤ ਵਡੀ ਪ੍ਰਾਪਤੀ ਹੈ। ਇਸ ਵਿਸ਼ੇ ਤੇ ਕਿਸੇ ਕਵੀ ਨੇ ਬਹੁਤ ਸੁੰਦਰ ਦੋਹਰਾ ਉਚਾਰਨ ਕੀਤਾ ਹੈ:–

**ਬੁਰੇ ਨਾਲ ਸਭ ਬੁਰਾ ਕਰੰਦੇ, ਮਾਫ ਕਰਨ ਕਈ ਸਿਆਣੇ ।**
**ਬੁਰੇ ਨਾਲ ਚੰਗਿਆਈ ਕਰਨੀ, ਇਹ ਗੁਰੂ ਨਾਨਕ ਜਾਣੇ ।**

ਜਿਥੇ ਖਿਮਾ ਨਹੀਂ ਉਥੇ ਕ੍ਰੋਧ ਪਰਧਾਨ ਹੁੰਦਾ ਹੈ। ਜੇ ਮਨੁੱਖ ਦੇ ਹਿਰਦੇ ਵਿਚ ਇਹ ਗਲ ਦ੍ਰਿੜ ਹੋ ਜਾਵੇ ਕਿ ਉਹ ਆਪ ਵੀ ਭੁਲਾਂ ਕਰਦਾ ਹੈ ਤੇ ਮਾਲਕ ਤੋਂ ਬਖਸ਼ਵਾਉਂਦਾ ਹੈ, ਜੇ ਉਸ ਵਿਚ ਕਿਸੇ ਨੂੰ ਖਿਮਾਂ ਕਰਨ ਦਾ ਗੁਣ ਪਰਵੇਸ਼ ਕਰ ਗਿਆ ਹੋਵੇ ਤਾਂ ਜਾਣੋ ਉਹ ਸਹੀ ਅਰਥਾਂ ਵਿਚ ਪਰਮੇਸਰ ਦੀ ਪ੍ਰਾਪਤੀ ਦੇ ਮਾਰਗ ਉਤੇ ਤੁਰ ਪਿਆ ਹੈ। ਗੁਰਵਾਕ ਹਨ:–

**ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ॥**
**ਕਰੁਣਾਮੈ ਕਿਰਪਾਲ ਕ੍ਰਿਪਾਨਿਧਿ ਜੀਵਨ ਪਦ, ਨਾਨਕ ਹਰਿ ਦਰਸਨ ॥** [ਪੰਨਾ ੮੨੮

ਅਜਿਹੀ ਬੇਨਤੀ ਸਦਾ ਹੀ ਕਰਨੀ ਚਾਹੀਦੀ ਹੈ। ਗੁਰਵਾਕ ਹਨ:—

**ਖਿਮਾ ਵਿਹੂਣੇ ਖਪਿ ਗਏ, ਖੂਹਣਿ ਲਖ ਅਸੰਖ ॥**

**ਗਣਤ ਨ ਆਵੈ ਕਿਉ ਗਣੀ, ਖਪਿ ਖਪਿ ਮੁਏ ਬਿਸੰਖ ॥** [ਪੰਨਾ ੯੩੭

ਖਿਮਾ ਧਾਰਨ ਕਰਨੀ ਚਾਹੀਦੀ ਹੈ, ਇਸ ਨਾਲ ਮਨ ਤੇ ਸੁਰਤਿ ਦੀ ਅਡੋਲਤਾ ਬਣੀ ਰਹਿੰਦੀ ਹੈ। ਜਿਥੇ ਧੀਰਜ ਤੇ ਧਰਮ ਦੀ ਦੌਲਤ ਹੈ, ਉਥੇ ਵਿਸ਼ੇ ਵਿਕਾਰਾਂ ਦੀ ਦਾਲ ਨਹੀਂ ਗਲ ਸਕਦੀ। ਗੁਰੂ ਸਾਹਿਬ ਜੀ ਨੇ ਕਰਤਾ ਪੁਰਖ ਜੀ ਦੀ ਜੋ ਵਡਿਆਈ ਕੀਤੀ ਹੈ, ਕਮਾਲ ਦੀ ਹੈ:—

**ਜੇ ਕੋ ਏਕੁ ਕਰੇ ਚੰਗਿਆਈ, ਮਨਿ ਚਿਤਿ ਬਹੁਤੁ ਬਫਾਵੈ॥**

**ਏਤੇ ਗੁਣ ਏਤੀਆ ਚੰਗਿਆਈਆ, ਦੇਇ ਨ ਪਛੋਤਾਵੈ ॥** [ਪੰਨਾ ੧੩੨੮

## ਕਬੀਰ, ਮਾਇਆ ਤਜੀ ਤ ਕਿਆ ਭਇਆ,
## ਜਉ ਮਾਨੁ ਤਜਿਆ ਨਹੀ ਜਾਇ॥
## ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥ ੧੫੯ ॥

**ਪਦ ਅਰਥ:** ਤਜੀ=ਤਿਆਗੀ। ਤ ਕਿਆ ਭਇਆ=ਤਾਂ ਕੀ ਹੋਇਆ, ਕਿਹੜਾ ਕੰਮ ਸਵਰ ਗਿਆ। ਜਉ=ਜਦੋਂ। ਮਾਨੁ=ਹੰਕਾਰ। ਤਜਿਆ ਨਹੀ ਜਾਇ=ਛਡਿਆ ਨਹੀਂ ਜਾਂਦਾ। ਮੁਨੀ ਮੁਨਿਵਰ=ਵਡੇ ਵਡੇ ਰਿਸ਼ੀ ਮੁਨੀ। ਗਲੇ=ਗਲ ਗਏ, ਨਾਸ਼ ਹੋ ਗਏ। ਖਾਇ=ਖਾ ਜਾਂਦਾ ਹੈ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ) ਜਦੋਂ ਤਕ (ਮਾਇਆ ਤਿਆਗਣ ਦਾ) ਹੰਕਾਰ ਨਹੀਂ ਤਿਆਗਿਆ ਜਾਂਦਾ, (ਓਦੋਂ ਤੱਕ) ਮਾਇਆ ਤਿਆਗਣ ਨਾਲ ਕੀ ਬਣਦਾ ਹੈ? (ਕਿਹੜਾ ਮੋਰਚਾ ਫਤਿਹ ਕਰ ਲਿਆ ਭਾਵ ਕੋਈ ਵਡੀ ਪ੍ਰਾਪਤੀ ਨਹੀਂ ਹੋਈ ਕਿਉਂਕਿ) ਮਾਣ ਹਰੇਕ ਨੂੰ ਖਾ ਜਾਂਦਾ ਹੈ, (ਕਿਉਂਕਿ) ਮਾਣ (ਅਹੰਕਾਰ) ਵਿਚ (ਤਾਂ) ਵਡੇ ਵਡੇ ਰਿਸ਼ੀ ਮੁਨੀ (ਲੋਕ) ਗਲ ਗਏ ਭਾਵ (ਬਰਬਾਦ ਹੋ ਗਏ)।੧੫੯।

## ਸਾਰਥਕ ਵੀਚਾਰ

ਧਾਰਮਿਕ ਖੇਤਰ ਵਿਚ ਮਾਇਆ ਦਾ ਤਿਆਗ ਬਹੁਤ ਵੱਡੀ ਪ੍ਰਾਪਤੀ ਸਮਝੀ ਜਾਂਦੀ ਸੀ । ਇਸ ਮਤ ਨੂੰ ਪ੍ਰਚਾਰਨ ਵਾਲਿਆਂ ਵਿਚ ਸੰਨਿਆਸੀਆਂ ਦਾ ਵੱਡਾ ਹੱਥ ਸੀ। ਆਮ ਲੋਕਾਂ ਦੀ ਰੁਚੀ ਵਿਚ ਇਸ ਵਿਚਾਰ ਨੇ ਵਾਧਾ ਕੀਤਾ। ਪਰ ਅਸਲੀਅਤ ਵਲ ਕਿਸੇ ਦੀ ਨਿਗਾਹ ਨ ਗਈ। ਜੇ ਮਨੁੱਖ ਜੀਵਨ ਨੂੰ ਕੋਈ ਵੱਡੀ ਢਾਹ ਲਾਉਣ ਵਾਲਾ ਹੈ ਤਾਂ ਉਹ ਅਭਿਮਾਨ (ਅਹੰਕਾਰ) ਹੈ। ਮਾਇਆ ਤਿਆਗ ਕੇ ਇਹ ਆਖਣਾ ਕਿ ਮੈਂ ਮਾਇਆ ਤਿਆਗ ਦਿਤੀ ਹੈ , ਇਹ ਭੀ ਝੂਠ ਹੈ ਕਿਉਂਕਿ ਮਾਇਆ ਤਿਆਗਣ ਦਾ ਮਾਣ ਮਨੁੱਖ ਦੇ ਰੋਮ ਰੋਮ ਅੰਦਰ ਸਮਾਇਆ ਹੁੰਦਾ ਹੈ। ਇਸ ਤਰ੍ਹਾਂ ਆਖਣ ਨਾਲ ਮਾਇਆ ਦਾ ਅਹੰਕਾਰ ਘਟਦਾ ਨਹੀਂ, ਸਗੋਂ ਵਧਦਾ ਹੈ। ਚਾਰ ਆਦਮੀ ਜੇ ਆਖਣ ਲਗ ਜਾਣ ਕਿ ਅਮਕੇ ਮਨੁੱਖ ਨੇ ਮਾਇਆ ਤਿਆਗ ਦਿਤੀ ਹੈ, ਉਸ ਦੀ ਵਾਹ ਵਾਹ ਕਰਨ ਲਗ ਜਾਣ, ਤਾਂ ਮਨੁਖ ਇਸ ਵਾਹ ਵਾਹ ਦਾ ਸ਼ਿਕਾਰ ਹੋ ਜਾਂਦਾ ਹੈ। ਮਾਣ ਰੂਪੀ ਮਿੱਠਾ ਰਸ ਮਨੁੱਖ ਨੂੰ ਰਬੀ-ਹਜ਼ੂਰੀ ਦੇ ਨੇੜੇ ਨਹੀਂ ਜਾਣ ਦਿੰਦਾ। ਵਡੇ ਵਡੇ ਰਿਸ਼ੀ ਮੁਨੀ ਮਾਣ ਵਿਚ ਹੀ ਮਰ ਗਏ। ਅਜਿਹੇ ਮੁਨੀਸ਼ਰਾਂ ਜੁਗੀਸ਼ਰਾਂ ਦੀਆਂ ਬੇਅੰਤ ਕਥਾਵਾਂ ਹਨ। ਲੋਕਾਂ ਦੇ ਮਾਣ ਦਾ ਭੁਖਾ ਮਨੁੱਖ ਪਰਮਾਰਥ ਵਿਚ ਸਫਲ ਨਹੀਂ ਹੋ ਸਕਦਾ। ਮਨ ਨੂੰ ਮਾਰਨ ਲਈ ਲੋਕਾਂ ਨੇ ਵੱਡੀਆਂ ਵੱਡੀਆਂ ਸਾਧਨਾਂ ਕੀਤੀਆਂ ਪਰ ਮਾਣ ਦੀ ਫਾਹੀ ਵਿਚੋਂ ਨਹੀ

ਨਿਕਲ ਸਕੇ। ਸੰਸਾਰ ਨੂੰ ਛਡ ਕੇ ਤਿਆਗ ਦਾ ਹੋਰ ਮਾਣ ਹਿਰਦੇ ਵਿਚ ਧਾਰ ਲਿਆ। ਗੁਰਬਾਣੀ ਵਿਚ ਮਾਣ ਦੇ ਤਿਆਗਣ ਉਤੇ ਬਹੁਤ ਜ਼ੋਰ ਦਿਤਾ ਹੈ:–

੧. **ਸਾਧੋ ਮਨ ਕਾ ਮਾਨੁ ਤਿਆਗਉ ॥**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ॥...** [ਪੰਨਾ ੨੧੯

੨. **ਮਾਨੁ ਤਿਆਗਿ ਕਰਿ ਭਗਤਿ ਠਗਉਰੀ, ਮੋਹਹ ਸਾਧੂ ਮੰਤੈ॥** [ਪੰਨਾ ੨੪੯

ਸਿਧਾਂਤ ਇਹ ਹੈ ਕਿ ਮਾਣ ਸਾਰੇ ਗੁਣਾਂ ਦਾ ਮਲੀਆ ਮੇਟ ਕਰ ਦਿੰਦਾ ਹੈ, ਇਸ ਤੋਂ ਬਚਣ ਦੀ ਲੋੜ ਹੈ।

**ਕਬੀਰ, ਸਾਚਾ ਸਤਿਗੁਰੁ ਮੈ ਮਿਲਿਆ, ਸਬਦੁ ਜੁ ਬਾਹਿਆ ਏਕੁ ॥**
**ਲਾਗਤ ਹੀ ਭੁਇ ਮਿਲਿ ਗਇਆ, ਪਰਿਆ ਕਲੇਜੇ ਛੇਕੁ ॥ ੧੫੭ ॥**

**ਪਦ ਅਰਥ:** ਸਬਦੁ=ਸ਼ਬਦ (ਰੂਪੀ ਤੀਰ)। ਬਾਹਿਆ=ਚਲਾਇਆ। ਲਾਗਤ ਹੀ=ਲਗਦੇ ਸਾਰ ਹੀ। ਭੁਇ ਮਿਲ ਗਿਆ=ਧਰਤੀ ਤੇ ਡਿਗ ਪਿਆ। ਪਰਿਆ=ਪੈ ਗਿਆ। ਛੇਕ=ਸੁਰਾਖ਼ ਭਾਵ ਵਿੰਨ੍ਹਿਆ ਗਿਆ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਸੱਚਾ ਸਤਿਗੁਰੂ ਮੈਨੂੰ ਮਿਲਿਆ, (ਉਸ ਨੇ) ਇਕ ਸ਼ਬਦ (ਰੂਪੀ ਅਜਿਹਾ ਤੀਰ) ਚਲਾਇਆ (ਜਿਸ ਦੇ) ਲਗਣ ਸਾਰ ਹੀ ਮੈਂ ਧਰਤੀ ਤੇ ਡਿਗ ਪਿਆ ਅਤੇ ਮੇਰੇ ਕਲੇਜੇ ਵਿਚ ਛੇਕ ਪੈ ਗਿਆ (ਭਾਵ ਸ਼ਬਦ ਨਾਲ ਮੇਰਾ ਹਿਰਦਾ ਵਿੰਨ੍ਹਿਆ ਗਿਆ)।੧੫੭।

## ਸਾਰਥਕ ਵੀਚਾਰ

ਮਾਇਆ ਦਾ ਮਾਣ ਮਾਲ-ਧਨ, ਪਦਾਰਥ ਅਤੇ ਘਰ ਛੱਡਣ ਨਾਲ ਨਾਸ਼ ਨਹੀਂ ਹੁੰਦਾ ਹੈ। ਇਸ ਮਾਣ ਨੂੰ ਦੂਰ ਕਰਨ ਵਾਲਾ ਗੁਰਬਾਣੀ ਦਾ ਬਾਣ ਹੈ। ਜਿਸ ਨੂੰ ਇਹ ਬਾਣ ਲਗ ਜਾਂਦਾ ਹੈ ਉਸ ਦੀ ਸਭ ਹਉਮੈ ਮੇਰ-ਤੇਰ ਆਦਿ ਮਿਟ ਜਾਂਦੀ ਹੈ, ਉਹ ਨਿਰ ਅਭਿਆਮਾਨ ਹੋ ਜਾਂਦਾ ਹੈ, ਧਰਤੀ ਤੇ ਡਿਗਣ ਦਾ ਭਾਵ ਵੀ ਨਿਮਰਤਾ ਹੈ। ਜਿਹੜਾ ਮਨੁੱਖ ਮਾਨ ਤੇ ਅਪਮਾਨ ਵਾਲੀ ਅਵਸਥਾ ਵਿਚ ਹੈ ਉਹ ਗੁਰੂ ਸਾਹਿਬ ਦੇ ਕਥਨ ਅਨੁਸਾਰ ਸਹੀ ਅਰਥਾਂ ਵਿਚ ਸੇਵਕ ਹੀ ਨਹੀਂ। ਗੁਰਵਾਕ ਹਨ:–

**ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥**
**ਤਤ ਸਮਦਰਸੀ ਸੰਤਹੁ, ਕੋਈ ਕੋਟਿ ਮੰਧਾਹੀ॥** [ਪੰਨਾ ੫੧
**ਕਹਨ ਕਹਾਵਨ, ਇਹੁ ਕੀਰਤਿ ਕਰਲਾ ॥**
**ਕਥਨ ਕਹਨ ਤੇ ਮੁਕਤਾ, ਗੁਰਮੁਖਿ ਕੋਈ ਵਿਰਲਾ॥੩॥**

ਜਿਹੜਾ ਜਗਿਆਸੂ ਗੁਰ ਉਪਦੇਸ਼ ਦਾ ਸ਼ਰਧਾਵਾਨ ਹੈ, ਗੁਰੂ ਦੇ ਬਚਨ ਸੁਣ ਕੇ ਉਸ ਨੂੰ ਆਪਣੀ ਸ਼ੁੱਧ ਬੁੱਧ ਹੀ ਨਹੀਂ ਰਹਿੰਦੀ:–

**ਗੁਰੂ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ ਮਨੁ ਮਾਰਿਆ॥**
**ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ, ਮਨ ਆਸਾ ਚਿੰਤ ਵਿਸਾਰਿਆ॥** [ਪੰਨਾ ੭੭੬

ਜਿਹੜਾ ਸਿਖ ਸਤਿਗੁਰੂ ਦਾ ਆਗਿਆਕਾਰੀ ਬਣਦਾ ਹੈ ਉਹ ਮਾਨ ਮੋਹ ਆਦਿ ਵਿਕਾਰਾਂ ਵਿਚ ਆਪਣਾ ਚਿਤ ਨਹੀਂ ਫਸਾਂਦਾ।

ਮਾਨ, ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥

ਨਾਮ ਰਤਨੁ ਗੁਣਾ ਹਰਿ ਬਣਜੇ, ਲਾਦਿ ਵਖਰੁ ਲੈ ਚਾਲਿਓ ॥ [ਪੰਨਾ ੧੦੦੦

**ਕਬੀਰ, ਸਾਚਾ ਸਤਿਗੁਰੁ ਕਿਆ ਕਰੈ, ਜਉ ਸਿਖਾ ਮਹਿ ਚੂਕ ॥**

**ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ ॥੧੫੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਖਾਂ, ਮਹਿਂ, ਜਿਉਂ।

**ਪਦ ਅਰਥ:** ਸਿਖਾ=ਸਿਖਾਂ ਵਿਚ। ਚੂਕ=ਕਮੀ, ਕਸਰ, ਉਕਾਈ। ਅੰਧੇ=ਅਹੰਕਾਰੀ ਤੇ ਅਗਿਆਨੀ ਨੂੰ। ਏਕ=ਇਕ (ਸਿਖਿਆ)। ਜਿਉ ਬਾਂਸੁ ਬਜਾਈਐ ਫੂਕ=ਜਿਵੇਂ ਬਾਂਸ ਵਿਚ ਫੂਕ ਮਾਰੀ ਨਹੀਂ ਲਗਦੀ ਭਾਵ ਨਿਕਲ ਜਾਂਦੀ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਦ ਸਿਖਾਂ ਵਿਚ ਹੀ ਉਕਾਈ ਹੋਵੇ ਤਾਂ ਸਚਾ ਸਤਿਗੁਰੂ ਕੀ ਕਰੇ। ਅੰਨ੍ਹੇ ਅਹੰਕਾਰੀ ਮਨੁਖ ਨੂੰ (ਗੁਰੂ ਦੀ ਦਸੀ ਹੋਈ ਇਕ ਗਲ ਵੀ ਚੰਗੀ) ਨਹੀਂ ਲਗਦੀ (ਭਾਵ ਸਿਖਿਆ ਇਸ ਤਰ੍ਹਾਂ) ਨਹੀਂ ਪੋਂਹਦੀ ਜਿਵੇਂ ਬਾਂਸ ਵਿਚ ਫੂਕ ਮਾਰੀ ਨਹੀਂ ਲਗਦੀ (ਬਾਹਰ ਨਿਕਲ ਜਾਂਦੀ ਹੈ)।੧੫੮।

## ਸਾਰਥਕ ਵੀਚਾਰ

ਕਈ ਸਿਖ ਕਹਿੰਦੇ ਹਨ ਕਿ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਆਦਿ ਬਾਣੀਆਂ ਦਾ ਪਾਠ ਕਰਦਿਆਂ ਕਈ ਵਰ੍ਹੇ ਬਿਤੀਤ ਹੋ ਗਏ ਹਨ ਪਰ ਅਜੇ ਰਸ ਨਹੀਂ ਆਇਆ। ਕਈ ਤਾਂ ਨਿਰਾਸ਼ ਹੋ ਕੇ ਆਪਣਾ ਨਿਤ ਕਰਮ ਧਰਮ ਹੀ ਛਡ ਬੈਠਦੇ ਹਨ। ਅਸਲ ਵਿਚ ਉਨ੍ਹਾਂ ਦਾ ਧਿਆਨ ਗੁਰੂ ਦੀ ਸਿਖਿਆ ਗ੍ਰਹਿਣ ਕਰਨ ਵਲ ਕਦੇ ਨਹੀਂ ਗਿਆ, ਨਿਰਾ ਪਾਠ ਵਲ ਹੀ ਰਿਹਾ, ਉਹ ਵੀ ਨਿਰਾ ਰੱਟਾ। ਜਦੋਂ ਤਕ ਮਨ ਸ਼ਰਧਾ ਤੇ ਵੀਚਾਰਵਾਨ ਬਣ ਕੇ ''ਗੁਰਿ ਕਹਿਆ, ਸਾ ਕਾਰ ਕਮਾਵਹੁ' ਵਾਲੇ ਉਪਦੇਸ਼ ਨੂੰ ਹਿਰਦੇ ਵਿਚ ਨਹੀਂ ਵਸਾਂਦਾ ਓਦੋਂ ਤਕ ਇਸ ਦਾ ਗੁਰੂ ਧਾਰਨਾ ਵੀ ਦੇਖਾ-ਦੇਖੀ ਵਾਲਾ ਕਰਮ ਹੀ ਹੈ। ਜੋ ਗੁਰੂ ਦੇ ਸਰੀਰ ਨੂੰ ਹੀ 'ਗੁਰੂ' ਸਮਝਦਾ ਹੈ, ਗੁਰੂ ਦੇ ਸ਼ਬਦ ਨੂੰ ਸਮਰਥ ਹੀ ਨਹੀਂ ਸਮਝਦਾ, ਉਹ ਸਿਖੀ ਧਾਰਨ ਕੀਤੇ ਬਿਨਾ ਨਾਮ ਧਰੀਕ ਸਿਖ ਤੋਂ ਬਿਨਾ ਹੋਰ ਕੁਝ ਨਹੀਂ ਹੈ। ਜਿਸ ਦਾ ਮਨ ਹੀ ਮਾਇਆ ਵਲ ਹੈ, ਅਤੇ ਉਹ ਦਿਲੋਂ ਸਿਵਾਏ ਪਦਾਰਥਕ ਲੋੜਾਂ ਦੀ ਪੂਰਤੀ ਦੇ, ਹੋਰ ਕੁਝ ਨਹੀਂ ਚਾਹੁੰਦਾ। ਉਸ ਉਤੇ ਸਤਿਗੁਰੂ ਦੇ ਸ਼ਬਦ ਦਾ ਕੀ ਅਸਰ ਪਵੇ, ਸਤਿਗੁਰੂ ਜੀ ਕੀ ਕਰਨ? 'ਮਨ ਭਾਵਨੀ ਤੇ ਸਿਧ ਹੋਇ' ਵਾਲੀ ਕਸਵਟੀ ਤੇ ਜਿਹੜਾ ਜਿਹੜਾ ਪੂਰਾ ਉਤਰਦਾ ਹੈ, ਉਹ ਇਸ ਜੀਵਨ ਦਾ ਲਾਹਾ ਖਟ ਕੇ 'ਆਗੈ ਬਸਨੁ ਸੁਹੇਲਾ' ਕਰ ਲੈਂਦਾ ਹੈ।

**ਕਬੀਰ, ਹੈ ਗੈ ਬਾਹਨ ਸਘਨ ਘਨ, ਛਤ੍ਰਪਤੀ ਕੀ ਨਾਰਿ ॥**

**ਤਾਸ ਪਟੰਤਰਿ ਨਾ ਪੁਜੈ, ਹਰਿ ਜਨ ਕੀ ਪਨਿਹਾਰਿ ॥ ੧੫੯ ॥**

**ਪਦ ਅਰਥ:** ਹੈ=ਘੋੜੇ। ਗੈ=ਹਾਥੀ। ਸਘਨ ਘਨ=ਬਹੁਤੇ ਹੀ। ਛਤ੍ਰਪਤਿ=ਰਾਜਾ। ਤਾਸ ਪਟੰਤਰਿ=ਉਸ ਦੇ ਬਰਾਬਰ। ਨ ਪੁਜੈ=ਨਹੀਂ ਪਹੁੰਚ ਸਕਦੀ। ਪਨਿਹਾਰਿ=ਪਾਣੀ ਭਰਨ ਵਾਲੀ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਭਾਵੇਂ ਕੋਈ) ਘੋੜੇ, ਹਾਥੀ ਹੋਰ ਬਹੁਤ ਸਵਾਰੀਆਂ ਵਾਲੇ ਰਾਜੇ ਦੀ ਰਾਣੀ ਹੈ, (ਪਰ ਉਹ) ਹਰੀ ਜਨਾ ਦਾ ਪਾਣੀ ਭਰਨ ਵਾਲੀ (ਸੇਵਾਦਾਰਨੀ) ਦੇ ਬਰਾਬਰ ਨਹੀਂ ਪੁਜ ਸਕਦੀ।੧੫੯।

## ਸਾਰਥਕ ਵੀਚਾਰ

ਇਕ ਪਾਸੇ ਹਾਥੀ ਘੋੜੇ, ਹੋਰ ਐਸ਼ਵਰਜ ਤੇ ਰਾਜਭਾਗ ਨਾਲ ਸਨਮਾਨਤ ਰਾਣੀ ਹੋਵੇ ਅਤੇ ਦੂਜੇ ਪਾਸੇ ਪਰਮਾਤਮਾ ਦੇ ਸੇਵਕ ਦੀ ਸੇਵਾਦਾਰਨੀ ਹੋਵੇ ਅਤੇ ਉਹ ਰਾਣੀ ਉਸ ਸੇਵਾਦਾਰਨੀ ਦੀ ਬਰਾਬਰੀ ਨਾ ਕਰ ਸਕੇ, ਕਿਤਨੀ ਹੈਰਾਨੀ ਵਾਲੀ ਗਲ ਹੈ। ਸੋ ਪਾਠਕਾਂ ਦੀ ਤਸੱਲੀ ਲਈ ਭਗਤ ਜੀ ਨੇ ਇਸ ਸ਼ੰਕੇ ਦਾ ਸਮਾਧਾਨ ਆਪ ਹੀ ਇਸ ਤੋਂ ਅਗਲੇ ਸਲੋਕ ਵਿਚ ਕਰ ਦਿਤਾ ਹੈ।

**ਕਬੀਰ, ਨ੍ਰਿਪ ਨਾਰੀ ਕਿਉ ਨਿੰਦੀਐ, ਕਿਉ ਹਰਿ ਚੇਰੀ ਕਉ* ਮਾਨੁ॥**
**ਓਹੁ ਮਾਂਗ ਸਵਾਰੈ ਬਿਖੈ ਕਉ, ਓਹੁ ਸਿਮਰੈ ਹਰਿਨਾਮੁ ॥੧੬੦॥**

**ਪਦ ਅਰਥ:** ਨ੍ਰਿਪ ਨਾਰੀ=ਰਾਜੇ ਦੀ ਰਾਣੀ। ਹਰਿ ਚੇਰੀ=ਹਰੀ ਦੀ ਦਾਸੀ। ਮਾਂਗ=ਪਟੀਆਂ ਦੇ ਵਿਚਕਾਰ ਚੀਰ ਨੂੰ ਸੰਧੂਰ ਨਾਲ ਭਰਨਾ। ਬਿਖੈ ਕਉ=ਵਿਸ਼ੇ ਭੋਗ ਵਾਸਤੇ। *ਪਾਠਾਂਤਰ– 'ਕੌ'

**ਅਰਥ:** ਕਬੀਰ ਜੀ (ਦਸਦੇ ਹਨ ਕਿ) ਰਾਜੇ ਦੀ ਰਾਣੀ ਕਿਉਂ ਨਿੰਦੀ ਜਾਂਦੀ ਹੈ? ਅਤੇ ਹਰੀ ਦੀ ਦਾਸੀ ਨੂੰ ਕਿਉਂ ਮਾਣ (ਦਿਤਾ ਜਾਂਦਾ ਹੈ? ਇਸ ਦਾ ਉਤਰ ਇਹ ਹੈ ਕਿ) ਓਹ (ਰਾਜੇ ਦੀ ਰਾਣੀ) ਵਿਸ਼ੇ ਭੋਗਾਂ ਵਾਸਤੇ ਮਾਂਗ ਸਵਾਰਦੀ ਹੈ (ਹਾਰ-ਸ਼ਿੰਗਾਰ ਕਰਦੀ ਹੈ, ਜਦੋਂ ਕਿ) ਓਹ (ਹਰੀ ਦੀ ਦਾਸੀ) ਹਰੀ ਦਾ ਨਾਮ ਸਿਮਰਦੀ ਹੈ। (ਦੋਹਾਂ ਦੇ ਜੀਵਨ ਵਿਚ ਇਹ ਵੱਡਾ ਅੰਤਰ ਹੈ)।੧੬੦।

## ਸਾਰਥਕ ਵੀਚਾਰ

ਭਗਤ ਜੀ ਦਾ ਕਥਨ- ਰਾਜੇ ਦੀ ਰਾਣੀ ਨੂੰ ਕਿਉਂ ਨਿੰਦਿਆ ਜਾਂਦਾ ਹੈ ਭਾਵ ਉਸ ਦਾ ਕਿਉਂ ਨਿਰਾਦਰ ਹੁੰਦਾ ਹੈ ਅਤੇ ਹਰੀ ਦੀ ਦਾਸੀ ਦਾ ਕਿਉਂ ਆਦਰ ਸਤਿਕਾਰ ਕੀਤਾ ਜਾਂਦਾ ਹੈ। ਇਸ ਦਾ ਉਤਰ ਬੜਾ ਢੁਕਵਾਂ ਹੈ।

ਰਾਣੀ ਕੇਵਲ ਰਾਜੇ ਨੂੰ ਪ੍ਰਸੰਨ ਕਰਨ ਲਈ ਵਿਸ਼ੇ ਭੋਗਾਂ ਲਈ ਹਾਰ-ਸ਼ਿੰਗਾਰ ਕਰਦੀ ਹੈ ਪਰ ਜਿਸ ਸਿਰਜਣਹਾਰ ਨੇ ਉਸ ਨੂੰ ਰਾਜੇ ਦੀ ਰਾਣੀ ਬਣਨ ਦਾ ਰੁੱਤਬਾ ਬਖਸ਼ਿਆ, ਉਸ ਨੂੰ ਭੁਲਾ ਬੈਠਦੀ ਹੈ।

ਦੂਜੇ ਪਾਸੇ ਹਰੀ ਦੀ ਦਾਸੀ ਵਲ ਵੇਖੋ, ਉਹ ਸਾਦਾ ਪਹਿਰਾਵਾ ਪਾਉਂਦੀ ਹੈ, ਨਿਰਮਾਣਤਾ ਦਾ ਗੁਣ ਧਾਰਨ ਕਰਕੇ ਹਰੀ ਪਤੀ ਨੂੰ ਰੀਝਾਉਂਦੀ ਹੈ। ਵਿਸ਼ੇ ਭੋਗਾਂ ਤੋਂ ਦੂਰ ਰਹਿੰਦੀ ਹੈ। ਉਹ ਪਰਮੇਸ਼ਰ ਦਾ ਨਾਮ ਸਿਮਰਨ ਵਿਚ ਹੀ ਸੁਖ ਸ਼ਾਂਤੀ ਸਮਝਦੀ ਹੈ। ਇਸ ਲਈ ਸਾਰਾ ਜਗਤ ਹਰੀ ਦੀ ਦਾਸੀ ਦਾ ਸਨਮਾਨ ਕਰਦਾ ਹੈ।

**ਕਬੀਰ, ਥੂਨੀ ਪਾਈ ਥਿਤਿ ਭਈ, ਸਤਿਗੁਰ ਬੰਧੀ ਧੀਰ ॥**
**ਕਬੀਰ, ਹੀਰਾ ਬਨਜਿਆ, ਮਾਨਸਰੋਵਰ ਤੀਰ ॥੧੬੧॥**

**ਪਦ ਅਰਥ:** ਥੂਨੀ=ਥੰਮ੍ਹੀ। ਥਿਤਿ ਭਈ=ਇਸਥਿਤ ਹੋ ਗਈ, ਟਿਕਾਉ। ਧੀਰ=ਧੀਰਜ। ਬਨਜਿਆ=ਖ਼ਰੀਦਿਆ। ਮਾਨਸਰੋਵਰ=ਸਤਿਸੰਗ। ਤੀਰ=ਕੰਢਾ, ਕਿਨਾਰਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਦੋਂ ਅਸਾਂ ਗੁਰੂ ਦਾ ਉਪਦੇਸ਼ ਰੂਪੀ) ਥੰਮੀ ਪ੍ਰਾਪਤ ਕਰ ਲਈ, (ਉਸ ਨਾਲ ਮਨ ਦੀ) ਇਸਥਿਤੀ ਹੋ ਗਈ ਹੈ, (ਇਹ) ਸਤਿਗੁਰਾਂ ਦੀ ਬੱਧੀ ਹੋਈ ਧੀਰਜ ਭਾਵ ਸ਼ਾਂਤੀ ਦੀ (ਦਾਤ ਪ੍ਰਾਪਤ ਕੀਤੀ ਹੈ)। ਕਬੀਰ (ਜੀ ਆਖਦੇ ਹਨ ਕਿ ਅਸਾਂ) ਮਾਨ ਸਰੋਵਰ (ਭਾਵ ਸਤਿਸੰਗਤ ਵਿਚੋਂ ਹਰੀ ਰੂਪ) ਹੀਰਾ ਖ਼ਰੀਦਿਆ ਹੈ।੧੬੧।

## ਸਾਰਥਕ ਵੀਚਾਰ

ਮਾਨ ਸਰੋਵਰ ਤੋਂ ਭਾਵ ਸਤਿਸੰਗ ਹੈ। ਹਰੀ ਰੂਪ ਹੀਰਾ ਸਤਿਗੁਰੂ ਦੇ ਉਪਦੇਸ਼ ਰਾਹੀਂ ਸਤਿਸੰਗਤ ਚੋਂ ਖ਼ਰੀਦਿਆ ਜਾਂਦਾ ਹੈ। ਗੁਰੂ ਸ਼ਬਦ ਤੇ ਨਿਸਚਾ ਬਝਣਾ ਇਹ ਥੰਮੀ ਹੈ, ਇਸ ਨਾਲ ਮਨ ਦਾ ਟਿਕਾਉ ਹੋ ਜਾਂਦਾ ਹੈ। ਸਲੋਕ ਨੰਬਰ ੧੫੪ ਵਿਚ ਕਬੀਰ ਜੀ ਨੇ 'ਹੀਰਾ ਹਾਟ ਬਿਕਾਇ' ਦੀ ਗਲ ਕੀਤੀ ਸੀ, ਜੋ ਇਥੇ ਸਪਸ਼ਟ ਕਰ ਦਿਤੀ ਹੈ। ਇਸ ਹੀਰੇ ਦੀ ਲੇਵਾ-ਦੇਵੀ ਦਾ ਵਿਸਥਾਰ ਅਗਲੇ ਸਲੋਕ ਵਿਚ ਇਉਂ ਕੀਤਾ ਗਿਆ ਹੈ।

**ਕਬੀਰ, ਹਰਿ ਹੀਰਾ ਜਨੁ ਜਉਹਰੀ, ਲੇ ਕੈ ਮਾਂਡੈ ਹਾਟ ॥**

**ਜਬ ਹੀ ਪਾਈਅਹਿ ਪਾਰਖੂ, ਤਬ ਹੀਰਨ ਕੀ ਸਾਟ ॥੧੬੨॥**

**ਪਦ ਅਰਥ:** ਜਉਹਰੀ=ਜਵਾਹਰੀ, ਹੀਰਿਆਂ ਦਾ ਵਪਾਰ ਕਰਨ ਵਾਲਾ। ਮਾਂਡੈ=ਸਜਾਂਦਾ ਹੈ। ਹਾਟ=ਹੱਟੀ, ਦੁਕਾਨ। ਪਾਈਅਹਿ=ਮਿਲਦੇ ਹਨ। ਪਾਰਖੂ=(ਹੀਰੇ) ਪਰਖਣ ਵਾਲੇ। ਹੀਰਨ ਕੀ=ਹੀਰਿਆਂ ਦੀ। ਸਾਟ=ਵਟਾਂਦਰਾ, ਅਦਲਾ ਬਦਲੀ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਹਰੀ (ਮਾਨੋ) ਹੀਰਾ ਹੈ (ਅਤੇ ਹਰੀ ਦੇ) ਦਾਸ (ਗੁਰੂ) ਜੌਹਰੀ (ਤੋਂ ਹੀਰਾ) ਲੈ ਕੇ (ਹਿਰਦੇ ਰੂਪੀ) ਹੱਟੀ ਵਿਚ ਰਖਦਾ ਹੈ। ਜਦੋਂ (ਹਰੀ ਹੀਰੇ ਦੀ) ਪਰਖ ਕਰਨ ਵਾਲੇ ਕਦਰਦਾਨ ਸੇਵਕ (ਸਤਿਸੰਗ ਵਿਚ) ਮਿਲਦੇ ਹਨ ਤਦ (ਉਹ) ਹੀਰਿਆਂ ਦੀ (ਭਾਵ ਪਰਮਾਤਮਾ ਦੇ ਗੁਣਾਂ ਦਾ ਪਰਸਪਰ) ਅਦਾਨ-ਪਰਦਾਨ ਕਰਦੇ ਹਨ।੧੬੨।

## ਸਾਰਥਕ ਵੀਚਾਰ

ਨਾਮ ਕੋਈ ਬਹਿਸ ਮੁਬੈਹਸਾ ਕਰਨ ਵਾਲਾ ਸੌਦਾ ਨਹੀਂ ਇਹ ਤਾਂ 'ਗੁਣੀਆ ਗੁਣ ਲੇ ਪ੍ਰਭ ਮਿਲੇ' ਵਾਂਗ ਸੰਤਾਂ ਨੂੰ ਸੰਤ ਮਿਲੇ ਤਾਂ ਹੀਰਿਆਂ ਦੀ ਲੇਵਾ-ਦੇਵੀ, ਵਟਾ ਸਟਾ ਹੁੰਦਾ ਹੈ। ਇਕ ਦੂਜੇ ਨਾਲ ਅਵਸਥਾ ਦੀ ਪੁਛ-ਗਿੱਛ ਅਤੇ ਹੋਰ ਆਤਮਿਕ ਡੂੰਘਿਆਈ ਬਾਰੇ ਵਿਚਾਰ ਵਟਾਂਦਰਾ ਹੁੰਦਾ ਹੈ। ਪਾਰਖੂ ਤੋਂ ਭਾਵ ਖ਼ਰੀਦਦਾਰ ਹੈ ਜੋ ਹੀਰਾ ਲੈਂਦੇ ਹਨ, ਉਸ ਬਦਲੇ ਆਪਣਾ ਮਨ ਦੇਂਦੇ ਹਨ:-

**ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥** [ਪੰਨਾ ੨੮੬

**ਕਬੀਰ, ਕਾਮਿ ਪਰੇ ਹਰਿ ਸਿਮਰੀਐ, ਐਸਾ ਸਿਮਰਹੁ ਨਿਤ ॥**

**ਅਮਰਾਪੁਰ ਬਾਸਾ ਕਰਹੁ, ਹਰਿ ਗਇਆ ਬਹੋਰੈ ਬਿਤ ॥ ੧੬੩ ॥**

**ਪਦ ਅਰਥ:** ਕਾਮਿ ਪਰੇ=(ਜਿਵੇਂ) ਕੰਮ ਪਇਆਂ। ਹਰਿ ਸਿਮਰੀਐ=ਹਰੀ ਨੂੰ ਸਿਮਰੀਦਾ ਹੈ। ਅਮਰਾਪੁਰ=ਸਚਖੰਡ। ਬਾਸਾ=ਵਾਸਾ। ਹਰਿ=ਹਰੀ। ਗਇਆ=ਗਵਾਚਿਆ ਹੋਇਆ। ਬਹੋਰੈ=ਮੋੜ ਦੇਵੇਗਾ। ਬਿਤ=ਧਨ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ! ਜਿਵੇਂ) ਕੰਮ ਪਇਆ ਹਰੀ ਨੂੰ ਯਾਦ ਕਰੀਦਾ ਹੈ ਇਸ ਤਰ੍ਹਾਂ (ਹਰੀ ਨੂੰ) ਨਿਤ ਯਾਦ ਕਰੋ। (ਇਸ ਦੇ ਫਲ ਸਰੂਪ) ਸਚਖੰਡ ਵਿਚ ਵਾਸਾ ਕਰ ਲਵੋਗੇ (ਅਤੇ) ਹਰੀ (ਤੁਹਾਡਾ) ਗਵਾਚਿਆ ਧਨ ਮੋੜ ਦੇਵੇਗਾ।੧੯੩।

## ਸਾਰਥਕ ਵੀਚਾਰ

ਕਬੀਰ ਜੀ ਜਗਿਆਸੂ ਨੂੰ ਉਤਮ ਸਲਾਹ ਦਿੰਦੇ ਹਨ ਕਿ ਜਿਵੇਂ ਬਿਪਤਾ ਜਾਂ ਹੋਰ ਕੰਮ ਪਏ ਤੇ ਪਰਮੇਸ਼ਰ ਨੂੰ ਯਾਦ ਕਰਦੇ ਹੋਂ, ਪਾਠ ਰਖਾਂਦੇ ਹੋ, ਸਾਧੂਆਂ ਨੂੰ ਭੋਜਨ ਛਕਾਂਦੇ ਹੋ, ਇਸ ਤਰ੍ਹਾਂ ਦਿਲ ਲਾ ਕੇ, ਇਕਾਗਰ ਚਿਤ ਨਾਲ ਪਰਮੇਸ਼ਰ ਦਾ ਸਦੀਵ ਕਾਲ ਚਿੰਤਨ ਕਰੋ ਤਾਂ ਕਿਸੇ ਗਲ ਦੀ ਕਮੀ ਨਹੀਂ ਰਹਿੰਦੀ। ਇਥੋਂ ਤਕ ਕਿ ਪਿਛਲਾ ਘਾਟਾ ਵੀ ਪੂਰਾ ਹੋ ਜਾਂਦਾ ਹੈ ਅਤੇ ਅਗੋਂ ਲਈ ਸਚਖੰਡ ਵਿਚ ਟਿਕਾਣਾ ਮਿਲ ਜਾਂਦਾ ਹੈ।

ਸੁਆਰਥੀ ਆਪਣੇ ਪ੍ਰਯੋਜਨ ਦੀ ਪੂਰਤੀ ਲਈ ਆਲਸ ਨਹੀਂ ਕਰਦਾ, ਸਾਧਨਾ ਤੇ ਸ਼ਰਧਾ ਨਾਲ ਸਾਦਕਾਂ ਵਾਂਗੂੰ ਸਿਮਰਦਾ ਹੈ ਪਰ ਸੁਆਰਥ ਪੂਰਾ ਹੋਣ ਮਗਰੋਂ ਅਭਿਆਸ ਜਾਰੀ ਨਹੀਂ ਰਹਿੰਦਾ। ਭਗਤ ਜੀ 'ਐਸਾ ਸਿਮਰਹੁ ਨਿਤ' ਦੀ ਸੇਧ ਦੇ ਰਹੇ ਹਨ, ਜੋ ਹਰੇਕ ਪਾਠਕ ਨੂੰ ਅਪਨਾਉਣੀ ਚਾਹੀਦੀ ਹੈ:–

**ਮੇਰੇ ਮਨ, ਨਾਮੁ ਨਿਤ ਨਿਤ ਲੇਹ॥**

**ਜਲਤ ਨਾਹੀ ਅਗਨਿ ਸਾਗਰ, ਸੂਖੁ ਮਨਿ ਤਨਿ ਦੇਹ॥** [ਪੰਨਾ ੧੦੦੯

**ਕਬੀਰ, ਸੇਵਾ ਕਉ ਦੁਇ ਭਲੇ, ਏਕੁ ਸੰਤੁ ਇਕੁ ਰਾਮੁ ॥**

**ਰਾਮੁ ਜੁ ਦਾਤਾ ਮੁਕਤਿ ਕੋ, ਸੰਤੁ ਜਪਾਵੈ ਨਾਮੁ ॥ ੧੯੪ ॥**

**ਪਦ ਅਰਥ:** ਸੇਵਾ ਕਉ=ਸੇਵਾ ਕਰਨ ਵਾਸਤੇ। ਦੁਇ ਭਲੇ=ਦੋਵੇਂ ਚੰਗੇ ਹਨ।

**ਅਰਥ:** ਕਬੀਰ ਜੀ (ਕਹਿੰਦੇ ਹਨ ਕਿ) ਸੇਵਾ ਕਰਨ ਵਾਸਤੇ ਦੋਵੇਂ ਚੰਗੇ ਹਨ ਇਕ ਸੰਤ (ਭਾਵ ਗੁਰੂ) ਇਕ ਰਾਮ (ਪਰਮਾਤਮਾ)। ਪਰਮਾਤਮਾ (ਸੇਵਾ ਦੇ ਬਦਲੇ) ਮੁਕਤੀ ਦਿੰਦਾ ਹੈ (ਅਤੇ) ਸੰਤ (ਸੇਵਾ ਦੇ ਬਦਲੇ) ਨਾਮ ਜਪਾਉਂਦਾ ਹੈ (ਨਾਮ ਅਭਿਆਸ ਵਿਚ ਲਾਉਂਦਾ ਹੈ)।੧੯੪।

## ਸਾਰਥਕ ਵੀਚਾਰ

ਸੰਸਾਰ ਵਿਚ ਸੇਵਾ ਅਨੇਕ ਪ੍ਰਕਾਰ ਦੀ ਹੈ ਅਤੇ ਸੇਵਾ ਕਰਾਉਣ ਵਾਲਿਆਂ ਦੀ ਗਿਣਤੀ ਵੀ ਬੇਅੰਤ ਹੈ, ਪਰ ਹਰੇਕ ਪਾਸੋਂ ਸੇਵਾ ਦਾ ਵਿਸ਼ੇਸ਼ ਫਲ ਨਹੀਂ ਮਿਲਦਾ। ਨਾਲ ਹੀ ਜਿਤਨਾ ਕਿਸੇ ਦਾ ਬਲ ਬਿਤ ਹੁੰਦਾ ਹੈ, ਉਤਨਾ ਹੀ ਉਹ ਦੇ ਸਕਦਾ ਹੈ, ਉਸ ਤੋਂ ਵੱਧ ਨਹੀਂ ਦੇ ਸਕਦਾ। ਇਸ ਲਈ ਗੁਰਬਾਣੀ ਵਿਚ 'ਸਾਧ ਕੀ ਸੇਵਾ ਸਦਾ ਸੁਹੇਲੀ' ਦਸੀ ਹੈ ਅਤੇ ''ਮਾਨਸ ਸੇਵਾ ਦੂਹੇਲੀ'' (ਪੰਨਾ ੧੧੮੨) ਦਸੀ ਹੈ।

ਇਸ ਸਲੋਕ ਵਿਚ ਸੰਤ (ਗੁਰੂ) ਦੀ ਸੇਵਾ ਤੋਂ ਨਾਮ-ਫਲ ਦੀ ਦਾਤਿ ਪ੍ਰਾਪਤ ਹੋਣੀ ਦਸੀ ਹੈ ਅਤੇ ਪਰਮਾਤਮਾ,ਮੁਕਤੀ ਦਾ ਦਾਤਾ ਦਸਿਆ ਹੈ। ਜੇ ਮਨ ਬਚ ਕਰਮ ਕਰਕੇ ਇਹ ਸੇਵਾ ਕੀਤੀ ਜਾਏ ਤਾਂ ਮਨ ਬਾਂਛਤ ਫਲ ਪ੍ਰਾਪਤ ਹੋ ਜਾਂਦੇ ਹਨ।

**ਕਬੀਰ, ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥**

**ਇਕ ਅਵਘਟ ਘਾਟੀ ਰਾਮ ਕੀ, ਤਿਹ ਜੜਿ ਰਹਿਓ ਕਬੀਰ ॥੧੯੫॥**

**ਪਦ ਅਰਥ:** ਜਿਹ ਮਾਰਗਿ=ਜਿਸ (ਕਰਮ ਕਾਂਡ ਵਾਲੇ) ਰਸਤੇ ਤੋਂ। ਬਹੀਰ=ਵਹੀਰ, ਲੋਕਾਂ ਦੀ ਭਾਰੀ ਭੀੜ। ਅਵਘਟ ਘਾਟੀ=ਔਖੀ ਘਾਟੀ ਭਾਵ ਬਿਖੜਾ ਪੈਂਡਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਸ (ਕਰਮ ਕਾਂਡਾਂ ਵਾਲੇ) ਰਸਤੇ ਉਤੇ ਪੰਡਿਤ ਲੋਕ ਟੁਰੇ (ਉਨ੍ਹਾਂ ਦੇ) ਪਿਛੇ ਲੋਕਾਂ ਦੀ ਵਹੀਰ ਪੈ ਗਈ। (ਪਰ) ਇਕ ਰਾਮ ਦੀ ਘਾਟੀ ਔਖੀ ਹੈ ਉਸ ਉਤੇ (ਤੂੰ) ਚੜ੍ਹ ਰਿਹਾ ਹੈਂ (ਭਾਵ ਇਹ ਤੇਰੇ ਉਤੇ ਪ੍ਰਭੂ ਦੀ ਮਿਹਰ ਹੈ)।੧੬੫।

## ਸਾਰਥਕ ਵੀਚਾਰ

ਪੰਡਿਤ ਲੋਕ ਸੰਤਾਨ ਕਾਮਨਾ ਦੀ ਪੂਰਤੀ ਅਤੇ ਦੁਨਿਆਵੀ ਲੋੜਾਂ ਨੂੰ ਹਾਸਲ ਕਰਨ ਹਿਤ ਲੋਕਾਂ ਨੂੰ ਕਰਮ ਕਾਂਡਾਂ ਵਾਲੇ ਪਾਸੇ ਲਾਉਂਦੇ ਹਨ ਅਤੇ ਉਨ੍ਹਾਂ ਦੇ ਅਨੇਕ ਪ੍ਰਕਾਰ ਦੇ ਫਲ ਦਸ ਕੇ ਉਨ੍ਹਾਂ ਨੂੰ ਉਤਸ਼ਾਹਤ ਕਰਦੇ ਹਨ। ਆਪ ਮੂਰਤੀ ਪੂਜਾ ਕਰਦੇ ਹਨ, ਸੰਸਾਰ ਨੂੰ ਮੂਰਤੀ ਪੂਜਕ ਬਣਾਉਂਦੇ ਹਨ। ਵਰਤ ਰਖਣੇ, ਦਾਨ ਕਰਨੇ, ਤੀਰਥ ਯਾਤਰਾ ਆਦਿ ਸਾਰੇ ਕੰਮ ਕਰਨੇ ਸੌਖੇ ਹਨ ਜੇ ਸਭ ਤੋਂ ਕੋਈ ਔਖਾ ਮਾਰਗ ਹੈ ਤਾਂ ਉਹ ਨਾਮ ਜਪਣਾ ਹੈ:-

**ਆਖਣਿ ਅਉਖਾ ਸਾਚਾ ਨਾਉ ॥**

ਕਬੀਰ ਜੀ ਦਾ ਭਾਵ ਹੈ ਕਿ ਲੋਕ ਲੋਭ ਦੀ ਪੂਰਤੀ ਖਾਤਰ ਕਰਮ ਕਾਂਡ ਅਤੇ ਹੋਰ ਪਾਠ ਪੂਜਾ ਆਦਿਕ ਬੜੀ ਖੁਸ਼ੀ ਨਾਲ ਕਰਦੇ ਹਨ, ਪਰ ਨਾਮ ਸਿਮਰਨ ਜੋ ਅਲੂਣੀ ਸਿਲਾ ਚਟਣ ਸਮਾਨ ਹੈ ਵਾਲੇ ਪਾਸੇ ਨਾ ਪੰਡਿਤ ਆਪ ਲਗਦੇ ਹਨ ਅਤੇ ਨਾਂ ਲੋਕਾਂ ਨੂੰ ਪ੍ਰੇਰਨਾ ਦਿੰਦੇ ਹਨ। ਸਿਖ ਜਗਿਆਸੂ ਨੂੰ ਇਉਂ ਅਰਦਾਸਿ ਕਰਨੀ ਚਾਹੀਦੀ ਹੈ:-

**ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ, ਬਿਖਮੁ ਤੇਰਾ ਹੈ ਭਾਣਾ ॥**

**ਕਹੁ ਨਾਨਕ ਢਹਿ ਪਇਆ ਦੁਆਰੈ, ਰਖਿ ਲੇਵਹੁ ਮੁਗਧ ਅਜਾਣਾ॥** [ਪੰਨਾ ੧੧੮੬

**ਕਬੀਰ, ਦੁਨੀਆ ਕੇ ਦੋਖੇ ਮੂਆ, ਚਾਲਤ ਕੁਲ ਕੀ ਕਾਨਿ ॥**

**ਤਬ ਕੁਲੁ ਕਿਸ ਕਾ ਲਾਜਸੀ, ਜਬ ਲੇ ਧਰਹਿ ਮਸਾਨਿ ॥ ੧੬੬ ॥**

**ਪਦ ਅਰਥ:** ਦੁਨੀਆ ਕੇ ਦੋਖੇਂ=ਦੁਨੀਆਂ ਦੇ ਫਿਕਰ ਸਾੜੇ ਵਿਚ। ਕੁਲ ਕੀ ਕਾਨਿ=ਕੁਲ (ਖ਼ਾਨਦਾਨ) ਦੀ ਲੱਜਾ। ਲਾਜਸੀ=ਸ਼ਰਮਾਏਗਾ। ਧਰਹਿ ਮਸਾਨਿ=(ਮੁਰਦਾ) ਚਿਖਾ ਤੇ ਰਖਣਗੇ।

**ਅਰਥ:** ਕਬੀਰ (ਮਨੁੱਖ ਆਮ ਤੌਰ ਤੇ) ਦੁਨੀਆ ਦੇ ਫਿਕਰ (ਈਰਖਾ ਆਦਿ) ਵਿਚ ਹੀ ਮਰ ਗਿਆ ਕੁਲ ਦੀ ਲਜਿਆ ਵਿਚ ਚਲਦਾ ਰਿਹਾ (ਕਿ ਲੋਕ ਕੀ ਆਖਣਗੇ ਇਸ ਨੇ ਕੁਲ-ਰੀਤੀਨਹੀਂ ਕੀਤੀ, ਪਰ ਜਦੋਂ ਇਹ ਮਰੇਗਾ, ਇਸ ਦਾ ਮੁਰਦਾ) ਚਿਖਾ ਉਤੇ ਰਖਣਗੇ, ਓਦੋਂ ਕਿਸ ਦਾ ਕੁਲ ਸ਼ਰਮਾਏਗਾ?।੧੬੬।

## ਅਰਥ ਭੇਦ ਅਤੇ ਨਿਰਣੈ

**ਕਬੀਰ, ਦੁਨੀਆ ਕੇ ਦੋਖੇ ਮੂਆ, ਚਾਲਤ ਕੁਲ ਕੀ ਕਾਨਿ॥**

**ਤਬ ਕੁਲ ਕਿਸ ਕਾ ਲਾਜਸੀ, ਜਬ ਲੇ ਧਰਹਿ ਮਸਾਨਿ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਤੇ ਹੈਂ ਇਹ ਜੀਵ ਦੁਨੀਆ ਕੇ ਦੋਸੋਂ ਕੋ ਚਿੰਤਨ ਕਰਤਾ ਹੂਆ ਔ ਕੁਲ ਕੀ ਕਾਨ ਮੈਂ ਹੀ ਚਲਤਾ ਹੂਆ ਹੀ ਮਰ ਗਿਆ। [ਫ਼ ਸ.

੨. ਕਬੀਰ ਆਪਣੇ ਟਬਰ ਦੀ ਚਿੰਤਾ ਵਿਚ ਰਹਿੰਦਾ ਹੋਇਆ ਸੰਸਾਰ ਦੇ ਦੁਖ ਨਾਲ ਮੋਇਆ।[ਸ਼ਬਦਾਰਥ

੩. ਕਬੀਰ, ਦੁਨੀਆ ਦੇ ਫਿਕਰ ਕਰਕੇ ਮਰ ਗਿਆ, ਕੁਲ ਦੀ ਲਜ਼ਾ ਵਿਚ ਚਲਦਾ ਰਿਹਾ, ਪਰ ਜਦੋਂ (ਮੁਰਦਾ ਕਰਕੇ) ਚਿਖਾ ਪੁਰ ਰਖਣਗੇ ਤਦੋਂ ਕਿਸ ਦਾ ਕੁਲ ਸ਼ਰਮਾਏਗਾ। [ਸੰ ਪੋ.

੪. ਹੇ ਕਬੀਰ! ਮਨੁਖ ਆਮ ਤੌਰ ਤੇ ਕੁਲਾ-ਰੀਤ ਅਨੁਸਾਰ ਹੀ ਤੁਰਦਾ ਹੈ, ਇਸ ਖਿਆਲ ਨਾਲ ਕਿ ਦੁਨੀਆਂ ਕੀਹ ਆਖੇਗੀ (ਲੋਕਾਚਾਰ ਨੂੰ ਛੱਡ ਕੇ ਭਗਤੀ ਸਤਸੰਗ ਵਾਲੇ ਰਸਤੇ ਵਲ ਨਹੀਂ ਆਉਂਦਾ, ਇਸ ਤਰ੍ਹਾਂ) ਆਤਮ ਮੌਤ ਮਰ ਜਾਂਦਾ ਹੈ। [ਦਰਪਣ

**ਨਿਰਣੈ:** ਸ਼ਬਦਾਰਥ ਵਾਲੇ ਅਰਥ ਠੀਕ ਨਹੀਂ ਹਨ। ਇਸ ਸਲੋਕ ਦੇ ਬਿਆਨ ਤੋਂ ਪਤਾ ਲਗਦਾ ਹੈ ਕਿ ਕਬੀਰ ਜੀ ਕਿਸੇ ਜਗਿਆਸੂ ਨੂੰ ਭਗਤੀ ਕਰਨ ਦੀ ਪ੍ਰੇਰਨਾ ਦਿਤੀ; ਜਿਸ ਤੇ ਜਗਿਆਸੂ ਨੇ ਕੁਲ ਰੀਤੀ ਨੂੰ ਮੁਖ ਰਖਿਆ ਅਤੇ ਭਗਤ ਜੀ ਨੇ ਉਸ ਨੂੰ ਵਿਅੰਗ ਮਈ ਸ਼ਬਦਾਵਲੀ ਵਿਚ ਕਹਿਆ 'ਤਬ ਕੁਲ ਕਿਸ ਕਾ ਲਾਜਸੀ, ਜਬ ਲੇ ਧਰਹਿ ਮਸਾਨਿ'।

ਸਿਧਾਂਤਕ ਸਿਖਿਆ ਇਹ ਹੈ ਕਿ ਪਰਮਾਰਥ ਨੂੰ ਕੁਲ ਤੇ ਲੋਕ ਲਜਿਆ ਨਾਲੋਂ ਵੱਧ ਚੜ੍ਹ ਕੇ ਨਾਮ ਨਾਲ ਪਿਆਰ ਕਰਨਾ ਚਾਹੀਦਾ ਹੈ। ਜੇ ਪਰਮਾਰਥਕ ਸਿਧੀ ਲਈ ਕੁਲ ਲਜਿਆ ਦੀ ਕੁਰਬਾਨੀ ਵੀ ਦੇਣੀ ਪਵੇ ਤਾਂ ਵੀ ਪਰਵਾਹ ਨਹੀਂ ਕਰਨੀ ਚਾਹੀਦੀ।

## ਸਾਰਥਕ ਵੀਚਾਰ

ਬਹੁਤੇ ਲੋਕ ਸਹੀ ਰਸਤਾ ਜਾਣਦੇ ਹੋਏ ਵੀ ਉਸ ਤੇ ਨਹੀਂ ਚਲਦੇ। ਉਨ੍ਹਾਂ ਅੰਦਰ ਸਮਾਜ ਨੇ ਐਸਾ ਸਹਿਮ ਪੈਦਾ ਕੀਤਾ ਹੁੰਦਾ ਹੈ ਕਿ ਉਨ੍ਹਾਂ ਨੇ ਕੁਲ ਰੀਤੀ ਅਨੁਸਾਰ ਕਰਮ ਕਾਂਡ ਨਾਹ ਕੀਤੇ ਤਾਂ ਉਨ੍ਹਾਂ ਦੇ ਖਾਨਦਾਨ ਦਾ ਨੱਕ ਵਢਿਆ ਜਾਵੇਗਾ। ਅਜਿਹੇ ਕਰਮ ਕਾਂਡ ਤੇ ਕੁਲ ਰੀਤਾਂ ਕਰਦੇ ਹੋਏ ਮਨੁੱਖ ਨੂੰ ਮੌਤ ਆ ਗ੍ਰਸਦੀ ਹੈ, ਉਸ ਵੇਲੇ ਚਿਖਾ ਚੋਂ ਉਠ ਕੇ ਆਖੇ ਕਿ ਮੇਰੀ ਕੁਲ ਨੂੰ ਵੱਟਾ ਲਗਦਾ ਹੈ ਤਾਂ ਅਸਲੀਅਤ ਦਾ ਪਤਾ ਲਗੇ। ਕੁਲ ਦੀ ਲਾਜ ਨੂੰ ਸਾਹਮਣੇ ਰਖ ਕੇ ਪਰਮਾਰਥ ਨੂੰ ਪਿਛੇ ਸਿਟਣਾ ਭਾਵ ਗੁਰਮਤਿ ਦੀ ਪਰਵਾਹ ਨਾ ਕਰਨੀ ਅਜੀਬ ਜਿਹੀ ਸੋਚ ਹੈ। ਸਤਿਗੁਰੂ ਸਭ ਨੂੰ ਸੁਮਤਿ ਬਖਸ਼ਣ ਅਤੇ ਉਹ ਕੁਲ ਲਾਜ ਦੀ ਪਰਵਾਹ ਨਾ ਕਰਨ, ਗੁਰੂ ਦੇ ਹੁਕਮ ਦੀ ਪਾਲਨਾ ਲਈ ਸਦਾ ਤਤਪਰ ਰਹਿਣ। ਮਰਨੇ ਪਰਨੇ ਦੇ ਸਮਾਗਮਾਂ ਤੇ ਲੋਕ-ਲਜਿਆ ਦਾ ਨਮੂੰਨਾ ਵੇਖਣ ਵਾਲਾ ਹੁੰਦਾ ਹੈ। ਵਾਹਿਗੁਰੂ ਜੀ ਆਪ ਹੀ ਮਿਹਰ ਕਰਨ!

**ਕਬੀਰ, ਡੂਬਹਿ ਗੋ ਰੇ ਬਾਪੁਰੇ, ਬਹੁ ਲੋਗਨ ਕੀ ਕਾਨਿ ॥**
**ਪਾਰੋਸੀ ਕੇ ਜੋ ਹੂਆ, ਤੂ ਅਪਨੇ ਭੀ ਜਾਨੁ ॥ ੧੬੭ ॥**

**ਪਦ ਅਰਥ:** ਡੂਬਹਿ ਗੋ=ਡੁਬ ਜਾਏਂਗਾ। ਰੇ ਬਾਪੁਰੇ=ਹੇ ਵਿਚਾਰੇ!। ਕਾਨਿ=ਲਜਾ। ਪਾਰੋਸੀ=ਗੁਆਂਢੀ ਦੇ (ਘਰ)।

**ਅਰਥ:** ਕਬੀਰ (ਜੀ ਆਖਦੇ ਹਨ) ਹੇ ਵਿਚਾਰੇ (ਕਰਮ ਕਾਂਡੀ)! ਬਹੁਤੇ ਲੋਕਾਂ ਦੀ ਲਜਾ ਵਿਚ ਤੂੰ ਡੁੱਬ ਜਾਏਂਗਾ। ਗੁਆਢੀ ਦੇ (ਘਰ ਵਿਚ)ਜੇ ਕੁਝ ਹੋਇਆ ਹੈ, ਤੂੰ ਆਪਣੇ (ਘਰ ਵਿਚ ਵਾਪਰਿਆ) ਭੀ ਜਾਣ।੧੬੭।

## ਸਾਰਥਕ ਵੀਚਾਰ

ਭਗਤ ਜੀ ਇਸ ਸਲੋਕ ਵਿਚ ਵਿਚਾਰੇ ਮਨੁੱਖ ਨੂੰ ਇਹੀ ਸਲਾਹ ਦਿੰਦੇ ਹਨ ਕਿ ਤੂੰ ਲੋਕ ਲਾਜ ਪਿਛੇ ਪਰਮਾਰਥ ਨਾ ਛਡ, ਮੌਤ ਨੂੰ ਯਾਦ ਰਖ। ਜੋ ਕੁਝ ਤੇਰੇ ਪੜੋਸੀ ਦੇ ਘਰ ਵਾਪਰਿਆ ਹੈ, ਕਲ ਤੇਰੇ ਘਰ ਵੀ ਓਹੀ ਕੁਝ ਵਾਪਰਨਾ ਹੈ। ਭਾਵ ਕਾਲ ਨੇ ਇਕ ਦਿਨ ਅਵੱਸ਼ ਗ੍ਰਸ ਲੈਣਾ ਹੈ। ਇਸ ਲਈ ਬਹੁਤੇ ਲੋਕਾਂ ਦੇ ਮਗਰ ਨ ਚਲ।

ਪੁਰਾਤਨ ਸਮੇਂ ਵਿਚ ਕੁਲ ਰੀਤੀ ਪਰਧਾਨ ਸੀ। ਜਿਵੇਂ ਕਿ ਕਬੀਰ ਜੀ ਦੀ ਬਾਣੀ ਤੋਂ ਸਾਨੂੰ ਸੇਧ ਮਿਲਦੀ ਹੈ ''ਹਮਾਰੈ ਕੁਲ ਕਉਨੈ ਰਾਮ ਕਹਿਓ'' ਜਦੋਂ ਮਨੁਖ ਅਤੁਲ (ਵਾਹਿਗੁਰੂ) ਨਾਲ ਜੁੜ ਜਾਂਦਾ ਹੈ, ਫਿਰ ਕੁਲ ਕਲੇਸ਼ ਆਦਿ ਸਭ ਮੁਕ ਜਾਂਦੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਫੁਰਮਾਨ ਹੈ:–

**ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ, ਸਮਝਿ ਰਾਖਹੁ ਚੀਤਿ ॥**

**ਕਹੈ ਨਾਨਕੁ ਰਾਮੁ ਭਜਿ ਲੈ, ਜਾਤ ਅਉਸਰੁ ਬੀਤਿ ॥** [ਪੰਨਾ ੬੩੧

**ਕਬੀਰ, ਭਲੀ ਮਧੂਕਰੀ, ਨਾਨਾ ਬਿਧਿ ਕੋ ਨਾਜੁ ॥**

**ਦਾਵਾ ਕਾਹੂ ਕੋ ਨਹੀ, ਬਡਾ ਦੇਸੁ ਬਡ ਰਾਜੁ ॥੧੯੮॥**

**ਪਦ ਅਰਥ:** ਭਲੀ=ਚੰਗੀ। ਮਧੂਕਰੀ=ਦਰ ਦਰ ਤੋਂ ਮੰਗਿਆ ਭੋਜਨ, ਭਿਖਿਆ। ਨਾਨਾ ਬਿਧਿ=ਅਨੇਕ ਭਾਂਤ ਦਾ। ਨਾਜੁ=ਅਨਾਜ। ਦਾਵਾ=ਹੱਕ ਜਤਲਾਣਾ। ਕਾਹੂ ਕੋ=ਕਿਸੇ ਦਾ। ਬਡਾ ਦੇਸ=ਵੱਡਾ ਮੁਲਕ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਦਰ ਦਰ ਤੋਂ ਮੰਗੀ) ਮਧੂਕੜੀ (ਭਿਖਿਆ) ਚੰਗੀ ਹੈ (ਜਿਸ ਵਿਚ) ਕਈ ਕਿਸਮ ਦਾ ਅਨਾਜ (ਖਾਣ ਨੂੰ ਮਿਲਦਾ ਹੈ, ਫਿਰ ਉਸ ਉਤੇ) ਕਿਸੇ ਦੀ (ਮਲਕੀਅਤ ਦਾ) ਕੋਈ ਦਾਵਾ ਨਹੀਂ ਹੁੰਦਾ (ਕਿਉਂਕਿ ਉਹ) ਵਡਾ ਦੇਸ਼ ਤੇ ਵਡਾ ਰਾਜ (ਸਭ ਕੁਝ ਪ੍ਰਭੂ ਦਾ ਸਮਝਦਾ ਹੈ)।੧੯੮।

## ਸਾਰਥਕ ਵੀਚਾਰ

ਪਰਮਾਰਥ ਸਿਧੀ ਲਈ ਜੇ ਮੰਗ ਕੇ ਵੀ ਖਾਣਾ ਪਏ ਤਾਂ ਵੀ ਕੁਲ ਲਾਜ ਜਾਂ ਲੋਕ-ਲਾਜ ਮਹਿਸੂਸ ਨਹੀਂ ਕਰਨੀ ਚਾਹੀਦੀ। ਮੰਗ ਕੇ ਖਾਣ ਵਿਚ ਇਹ ਮੌਜ ਹੈ ਕਿ ਕਿਸੇ ਦਾ ਉਤੇ ਦਾਅਵਾ ਨਹੀਂ ਹੁੰਦਾ ਫਿਰ ਵੰਨ ਸੁਵੰਨੀ ਰੋਟੀ ਤੇ ਦਾਲ ਭਾਜੀ ਹੁੰਦੀ ਹੈ, ਉਸ ਲਈ ਰਾਜ ਦੇਸ ਦਾ ਕੋਈ ਹਦ ਬੰਨਾ ਨਹੀਂ ਹੁੰਦਾ, ਜਿਥੇ ਚਲਾ ਜਾਏ ਮੰਗ ਕੇ ਖਾ ਸਕਦਾ ਹੈ।

ਕਬੀਰ ਜੀ ਮਧੂਕੜੀ ਮੰਗ ਕੇ ਖਾਣ ਨੂੰ ਉਤਸ਼ਾਹਤ ਨਹੀਂ ਕਰ ਰਹੇ, ਉਹ ਤਾਂ ਲੋਕ-ਲਾਜ ਦਾ ਜੁੱਲਾ ਲਾਹੁਣ ਲਈ ਆਪਣੇ ਵੀਚਾਰਾਂ ਦਾ ਪ੍ਰਗਟਾਵਾ ਕਰ ਰਹੇ ਹਨ।

ਗੁਰਮਤਿ ਮੰਗ ਕੇ ਖਾਣਾ ਨਹੀਂ ਸਿਖਾਦੀ। ਗੁਰੂ ਘਰ ਵਿਚ ਤਾਂ 'ਕਿਰਤ ਵਿਰਤ ਕਰ ਧਰਮ ਦੀ, ਲੈ ਪਰਸਾਦ ਆਨਿ ਵਰਤੰਦਾ' ਦੀ ਰਹੁਰੀਤੀ ਕਾਇਮ ਹੈ। ਪਰ ਪਰਮਾਰਥ ਦੀ ਪੂਰਤੀ ਹਿਤ ਜੇ ਕਿਤੇ ਪ੍ਰਸ਼ਾਦਾ ਮੰਗਣਾ ਪੈ ਜਾਏ ਤਾਂ ਲਜਾ ਨਹੀਂ ਕਰਨੀ ਚਾਹੀਦੀ। ਕਿਸੇ ਚੀਜ਼ ਉਤੇ ਆਪਣਾ ਦਾਅਵਾ ਕਰਨਾ ਹੱਕ ਜਤਲਾਉਣਾ, ਮਾੜੀ ਗਲ ਹੈ, ਨਿਰਮਾਣਤਾ ਵਾਲਾ ਮਾਰਗ ਅਪਨਾਉਣਾ ਚਾਹੀਦਾ ਹੈ।

## ਕਬੀਰ, ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸੰਕ ॥
## ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥੧੯੯॥

**ਪਦ ਅਰਥ:** ਦਾਵੈ=ਦਾਅਵਾ ਕਰਨ ਵਾਲਾ। ਦਾਝਨੁ ਹੋਤੁ ਹੈ=ਦਾਹ ਹੁੰਦਾਂ ਹੈ, ਸੜਦਾ ਹੈ। ਨਿਰਦਾਵੈ=ਦਾਵੇ ਤੋਂ ਬਿਨਾ। ਨਿਸੰਕ=ਬੇ-ਫ਼ਿਕਰ। ਸੋ ਗਨੈ=ਉਹ ਗਿਣਿਆ ਜਾਂਦਾ ਹੈ। ਇੰਦ੍ਰ=ਇੰਦਰ ਦੇਵਤੇ ਵਰਗਾ। ਰੰਕ=ਕੰਗਾਲ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਦਾਵਾ ਕੀਤਿਆਂ (ਮਨੁੱਖ ਦੇ ਅੰਦਰ) ਸੜਨ ਪੈਦਾ ਹੁੰਦੀ ਹੈ, ਭਾਵ ਦੁਖੀ ਹੁੰਦਾ ਹੈ ਜੋ ਮਨੁੱਖ ਦਾਵਾ ਨਹੀਂ ਕਰਦਾ (ਭਾਵ ਮਲਕੀਅਤ ਨਹੀਂ ਬਣਾਂਦਾ) ਉਹ ਇੰਦਰ (ਰਾਜਾ ਤੇ) ਕੰਗਾਲ ਦੋਹਾਂ ਨੂੰ ਬਰਾਬਰ ਸਮਝਦਾ ਹੈ, ਦੇਵਤੇ (ਵਰਗਿਆਂ ਨੂੰ) ਕੰਗਾਲ ਸਮਝਦਾ ਹੈ।੧੯੯।

## ਅਰਥ ਭੇਦ ਅਤੇ ਨਿਰਣੈ

**ਕਬੀਰ, ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸੰਕ॥**
**ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥੧੯੯॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਦਾਵੇ ਕਰਨੇ ਸੇ (ਦਾਝਨੁ) ਜਲਨਤਾ ਹੋਤੀ ਹੈ ਤਾਂ ਤੇ ਨਿਰਦਾਵੈ ਹੋ ਕੇ ਨਿਸੰਕ ਰਹੋ। ਕਿਉਂਕਿ ਜੋ ਪੁਰਸ ਨਿਰਦਾਵੈ ਹੋ ਕਰ ਰਹਿਤਾ ਹੈ ਸੋ ਇੰਦ੍ਰ ਸਦ੍ਰਸੋਂ ਕੋ ਰੰਕ ਹੀ ਜਾਨਤਾ ਹੈ। [ਫ.ਸ.

੨. ਦਾਵੇ ਬੰਨ੍ਹਣ ਨਾਲ ਮਨੁੱਖ ਦੁਖੀ ਹੁੰਦਾ ਹੈ। ਬੇਫ਼ਿਕਰ ਇੰਦ੍ਰ ਤੇ ਰੰਕ (ਕੰਗਾਲ) ਨੂੰ ਇਕੋ ਜੇਹਾ ਸਮਝਦਾ ਹੈ। [ਸ਼ਬਦਾਰਥ

੩. ਹੇ ਕਬੀਰ! ਮਲਕੀਅਤ ਬਣਾਇਆਂ ਮਨੁੱਖ ਦੇ ਅੰਦਰ ਖਿੱਝ-ਸੜਨ ਪੈਦਾ ਹੁੰਦੀ ਹੈ। ਜੋ ਮਨੁੱਖ ਕੋਈ ਮਲਕੀਅਤ ਨਹੀਂ ਬਣਾਂਦਾ ਉਸ ਨੂੰ ਕੋਈ ਚਿੰਤਾ ਫ਼ਿਕਰ ਨਹੀਂ ਰਹਿੰਦਾ। ਜੋ ਮਨੁੱਖ ਜਾਇਦਾਦਾਂ ਦੀਆਂ ਮਲਕੀਅਤਾਂ ਨਹੀਂ ਬਣਾਂਦਾ, ਉਹ ਇੰਦਰ ਦੇਵਤੇ ਵਰਗਿਆਂ ਨੂੰ ਭੀ ਕੰਗਾਲ ਸਮਝਦਾ ਹੈ (ਭਾਵ ਉਹ ਕਿਸੇ ਧਨਾਢ ਆਦਿਕ ਦੀ ਖ਼ੁਸ਼ਾਮਦ ਨਹੀਂ ਕਰਦਾ ਫਿਰਦਾ)। [ਦਰਪਣ

**ਨਿਰਣੈ:** ਦਾਵਾ ਬੰਨ੍ਹਣਾ ਮੇਰ-ਤੇਰ ਵਿਚ ਪੈਣਾ ਹੈ। ਮੇਰ-ਤੇਰ ਵਿਚ ਕੁਝ ਪਲਾਂ ਲਈ ਸੁਖ ਪ੍ਰਤੀਤ ਹੁੰਦਾ ਹੈ ਪਰ ਜਦੋਂ ਕੋਈ ਵਿਘਨ ਵਾਪਰਦਾ ਹੈ ਤਦੋਂ ਦੁਖ ਹੀ ਦੁਖ ਦਿਖਾਈ ਦਿੰਦਾ ਹੈ। ਇਸੇ ਨੂੰ ਦਾਵੇ ਦਾਝਨ ਹੋਤ ਹੈ ਕਹਿਆ ਹੈ। ਦਾਵੇਹੀਣ ਮਨੁੱਖ ਨੂੰ ਕਿਸੇ ਗਲ ਦੀ ਚਿੰਤਾ ਨਹੀਂ ਹੁੰਦੀ। ਉਹ 'ਬੇਪਰਵਾਹ ਸਦਾ ਹੀ 'ਹਰਿ ਕੈ, ਜਾ ਕੋ ਪਾਖ ਸੁਆਮੀ' ਦਾ ਨਮੂੰਨਾ ਹੁੰਦਾ ਹੈ।

ਇਸ ਸ਼ਬਦ ਵਿਚ ਦੋ ਵਾਰੀ 'ਸੋ' ਪਦ ਦੀ ਵਰਤੋਂ ਇਸ ਨਿਰਣੈ ਦੀ ਪ੍ਰਤੀਕ ਹੈ ਕਿ ਜਿਹੜਾ ਮਨੁੱਖ ਦਾਵਾ ਨਹੀਂ ਕਰਦਾ ਹੈ ਉਹ ਮਾਨੋ ਇੰਦ੍ਰ ਵਰਗਾ ਰਾਜਾ ਹੈ, ਜਿਹੜਾ ਦਾਅਵਾ ਕਰਦਾ ਹੈ ਉਹ ਸੜਦਾ ਰਹਿੰਦਾ ਹੈ ਅਤੇ ਉਹ ਕੰਗਾਲ ਦੀ ਨਿਆਈਂ ਹੈ। 'ਦਾਵੇ ਵਾਲੀ' ਦ੍ਰਿਸ਼ਟੀ ਵਿਚ ਦੋਖ ਹੈ ਜਦੋਂ ਕਿ 'ਨਿਰਦਾਵੇ ਵਾਲੀ' ਦ੍ਰਿਸ਼ਟੀ ਦੋਸ਼ ਰਹਿਤ ਹੈ।

## ਸਾਰਥਕ ਵੀਚਾਰ

ਕਿਸੇ ਜਾਇਦਾਦ ਉਤੇ ਦਾਵਾ ਕਰਨਾ ਭਾਵ ਆਪਣੀ ਮਲਕੀਅਤ ਜਣਾਉਣਾ ਛਿਨ ਮਾਤਰ ਲਈ ਸੁਖ ਪਰਤੀਤ ਹੁੰਦਾ ਹੈ ਪਰ ਇਸ ਦਾ ਅੰਤ ਦੁਖਦਾਈ ਹੁੰਦਾ ਹੈ। ਇਸ ਲਈ ਭਗਤ ਜੀ ਆਖਦੇ ਹਨ ਕਿ 'ਦਾਵਾ ਕਰਨ ਵਿਚ ਜਲਨ (ਸੜਨ) ਹੈ। ਜੋ ਦਾਵਾ ਨਹੀਂ ਕਰਦਾ, ਉਸ ਨੂੰ ਕੋਈ ਦੁਖ ਨਹੀਂ ਹੁੰਦਾ। ਜੋ ਇੰਦਰ ਹੈ, ਉਸ ਦਾ ਤੇਜ ਪਰਤਾਪ ਘਟ-ਵਧ ਸਕਦਾ ਹੈ, ਉਹ ਵੀ ਦੁਖੀ ਹੋ ਸਕਦਾ ਹੈ ਪਰ ਜੋ ਅਤੀਤ ਹੈ ਉਹ ਦੁਖ ਤੋਂ ਪਰੇ ਹੋ ਜਾਂਦਾ ਹੈ। 'ਸੋ' ਪਦ ਦਾ ਦੋ ਵਾਰੀ ਪ੍ਰਯੋਗ 'ਦਾਵੇ' ਤੇ 'ਨਿਰਦਾਵੇ' ਵਾਲੀ ਹਾਲਤ ਨਾਲ ਸੰਬੰਧਤ ਹੈ।

**ਕਬੀਰ, ਪਾਲਿ ਸਮੁਹਾ ਸਰਵਰੁ ਭਰਾ, ਪੀ ਨ ਸਕੈ ਕੋਈ ਨੀਰੁ ॥**
**ਭਾਗ ਬਡੇ ਤੈ ਪਾਇਓ, ਤੂੰ ਭਰਿ ਭਰਿ ਪੀਉ ਕਬੀਰ ॥੧੭੦॥**

**ਪਦ ਅਰਥ:** ਪਾਲਿ=ਕਿਨਾਰਾ। ਸਮੁਹਾ=ਮੂੰਹ ਤਕ ਭਾਵ ਨਕਾ-ਨੱਕ। ਭਰਾ=ਭਰਿਆ ਹੋਇਆ। ਸਰਵਰੁ=ਸਰੋਵਰ, ਤਲਾਬ। ਤੈ ਪਾਇਓ=ਤੂੰ (ਨੀਰ) ਪਾ ਲਿਆ। ਭਰਿ ਭਰਿ=ਭਰ ਭਰ ਕੇ। ਕਬੀਰ=ਹੇ ਕਬੀਰ!।

**ਅਰਥ:** ਕਬੀਰ (ਜੀ ਆਖਦੇ ਹਨ ਕਿ ਸਤਿਸੰਗ ਰੂਪੀ) ਸਰੋਵਰ (ਨਾਮ ਦੇ ਜਲ ਨਾਲ) ਨਕਾ-ਨਕ ਭਰਿਆ ਹੋਇਆ ਹੈ (ਪਰ ਉਥੇ ਹਰ) ਕੋਈ (ਪਾਣੀ) ਨਹੀਂ ਪੀ ਸਕਦਾ। ਹੇ ਕਬੀਰ! (ਤੇਰੇ) ਵਡੇ ਭਾਗ ਹਨ ਕਿ ਤੂੰ (ਅੰਮ੍ਰਿਤ ਨੀਰ) ਪ੍ਰਾਪਤ ਕਰ ਲਿਆ ਹੈ (ਇਸ ਲਈ ਤੂੰ) ਅੰਮ੍ਰਿਤ ਨੀਰ (ਦੇ ਪਿਆਲੇ) ਭਰ ਭਰ ਕੇ ਪੀ।੧੭੦।

## ਸਾਰਥਕ ਵੀਚਾਰ

ਕਬੀਰ ਜੀ ਸੰਸਾਰ ਦੀ ਸਥਿਤੀ ਵਲ ਨਜ਼ਰ ਮਾਰਦੇ ਹੋਏ ਵੇਖਦੇ ਹਨ ਕਿ ਸਤਿਸੰਗ ਸਰੋਵਰ ਅੰਮ੍ਰਿਤ ਜਲ ਨਾਲ ਨਕੋ ਨੱਕ ਭਰਿਆ ਹੋਇਆ ਹੈ ਪਰ ਜਿਹੜੇ ਲੋਕ ਜਾਇਦਾਦਾਂ ਤੇ ਹੋਰ ਮੱਲਾਂ ਮਾਰਨ ਦੇ ਦਾਵਿਆਂ ਵਿਚ ਸੜ੍ਹ ਰਹੇ ਹਨ, ਉਹ ਇਸ ਜਲ ਤੋਂ ਵਾਂਝੇ ਹੋਏ ਹਨ। ਉਨ੍ਹਾਂ ਦੀਆਂ ਅਖਾਂ ਤੇ ਦ੍ਵੈਤ ਦੀ ਪਟੀ ਬੱਧੀ ਹੋਈ ਹੈ। ਇਸ ਲਈ ਭਗਤ ਜੀ ਆਪਣੇ ਵਡੇ ਭਾਗ ਸਮਝਦੇ ਹਨ ਅਤੇ ਮਨ ਨੂੰ ਕਹਿੰਦੇ ਹਨ ਕਿ ਹੇ ਮਨ! ਤੂੰ ਅੰਮ੍ਰਿਤ ਨਾਮ ਦੇ ਪਿਆਲੇ ਭਰ ਭਰ ਕੇ ਪੀ। ਇਹ ਨਾਮ-ਜਲ ਉਸ ਵਿਅਕਤੀ ਨੂੰ ਪੀਣਾ ਨਸੀਬ ਹੁੰਦਾ ਹੈ ਜਿਸ ਦੇ ਭਾਗਾਂ ਵਿਚ ਧੁਰੋਂ ਪੀਣਾ ਲਿਖਿਆ ਹੋਵੇ।

**ਕਬੀਰ, ਪਰਭਾਤੇ ਤਾਰੇ ਖਿਸਹਿ, ਤਿਉ ਇਹੁ ਖਿਸੈ ਸਰੀਰੁ ॥**
**ਏ ਦੁਇ ਅਖਰ ਨਾ ਖਿਸਹਿ, ਸੋ ਗਹਿ ਰਹਿਓ ਕਬੀਰੁ ॥੧੭੧॥**

**ਪਦ ਅਰਥ:** ਪਰਭਾਤੇ=ਪਰਭਾਤ ਵੇਲੇ, ਸਵੇਰੇ। ਖਿਸਹਿ=ਖਿਸਕ ਜਾਂਦੇ ਹਨ, ਛਿਪਣੇ (ਸ਼ੁਰੂ ਹੋ ਜਾਂਦੇ ਹਨ)। ਖਿਸੈ=ਛਿਪ ਜਾਂਦਾ ਹੈ। ਏ ਦੁਇ ਅੱਖਰ=ਇਹ (ਨਾਮ ਦੇ) ਦੋਵੇਂ ਅਖਰ। ਨਾ ਖਿਸਹਿ=ਨਹੀਂ ਛਿਪਦੇ। ਗਹਿ ਰਹਿਓ=ਪਕੜ ਰਖਿਆ ਹੈ ਭਾਵ ਦ੍ਰਿੜ ਕੀਤਾ ਹੋਇਆ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਵੇਂ) ਪਰਭਾਤ ਵੇਲੇ ਤਾਰੇ ਖਿਸਕ (ਛਿੱਪ) ਜਾਂਦੇ ਹਨ, ਤਿਵੇਂ ਇਹ ਸਰੀਰ ਵੀ (ਖੀਣ ਹੋ ਕੇ) ਛਿਪ ਜਾਂਦਾ ਹੈ। (ਪਰ) ਇਹ (ਰਾਮ ਨਾਮ ਦੇ) ਦੋ ਅਖਰ ਨਹੀਂ ਛਿੱਪਦੇ, ਕਬੀਰ ਉਨ੍ਹਾਂ ਅਖਰਾਂ ਨੂੰ ਪਕੜ ਰਖਿਆ ਹੈ, (ਭਾਵ ਦ੍ਰਿੜ ਕੀਤਾ ਹੋਇਆ ਹੈ)।੧੭੧।

## ਸਾਰਥਕ ਵੀਚਾਰ

ਸੰਸਾਰ ਵਿਚ ਅਜਿਹੀ ਕੋਈ ਵਸਤੂ ਨਹੀਂ ਜਿਹੜੀ ਨਾਸ਼ਵੰਤ ਨਾ ਹੋਵੇ। ਜੇ ਚੰਨ, ਸੂਰਜ ਛੁਪ ਜਾਂਦੇ ਹਨ ਤਾਂ ਤਾਰੇ ਵੀ ਅਲੋਪ ਹੋ ਜਾਂਦੇ ਹਨ। ਇਸ ਤਰ੍ਹਾਂ ਸਾਰੇ ਸਰੀਰ ਵੀ ਵਾਰੋ ਵਾਰੀ ਅਲੋਪ ਹੋ ਜਾਂਦੇ ਹਨ। ਪਰ ਸੰਸਾਰ ਵਿਚ ਇਕ ਅਬਿਨਾਸ਼ੀ ਵਸਤੂ ਹੈ ਰਾਮਨਾਮ ਦੇ ਦੋ ਅਖਰ। ਕਬੀਰ ਜੀ ਨੇ ਬਾਵਨ ਅਖਰੀ ਵਿਚ ਲਿਖਿਆ ਹੈ:-

**ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥**

**ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ॥** [ਪੰਨਾ ੩੪੦

ਇਸ ਬਾਰੇ ਪੜ੍ਹੋ ਵਿਸਥਾਰ ਸਹਿਤ ਵਿਆਖਿਆ ਪੋਥੀ ਚੌਥੀ ਪੰਨਾ ੫੧੬-੧੭

**ਕਬੀਰ, ਕੋਠੀ ਕਾਠ ਕੀ, ਦਹ ਦਿਸਿ ਲਾਗੀ ਆਗਿ ॥**

**ਪੰਡਿਤ ਪੰਡਿਤ ਜਲਿ ਮੂਏ, ਮੂਰਖ ਉਬਰੇ ਭਾਗਿ ॥੧੭੨॥**

**ਪਦ ਅਰਥ:** ਕੋਠੀ=(ਦੇਹ ਅਥਵਾ ਸੰਸਾਰ ਰੂਪੀ) ਕੋਠੀ। ਕਾਠ ਕੀ-ਲਕੜ ਦੀ ਭਾਵ ਕਚੀ ਨਾਸ਼ਵੰਤ। ਦਹਦਿਸਿ=ਦਸੋ ਪਾਸਿਆਂ ਤੋਂ। ਆਗਿ=ਅੱਗ। ਪੰਡਿਤ=ਚਤੁਰ, ਚਾਲਾਕ (ਮਨੁੱਖ)। ਜਲਿ ਮੂਏ=ਸੜ ਕੇ ਮਰ ਗਏ। ਉਬਰੇ=ਬਚ ਗਏ। ਭਾਗਿ=ਭਜ ਕੇ।

**ਅਰਥ:** ਕਬੀਰ (ਸੰਸਾਰ) ਕਾਠ ਦੀ ਕੋਠੀ ਹੈ। ਜਿਸਨੂੰ ਦਸਾਂ ਪਾਸਿਓਂ ਅੱਗ ਲਗੀ ਹੋਈ ਹੈ। ਚਤੁਰ ਤੇ ਚਾਲਾਕ (ਪੁਰਖ ਈਰਖਾ ਦੀ ਅਗ ਵਿਚ) ਸੜ ਕੇ ਮਰ ਗਏ (ਪਰ ਜੋ) ਮੂਰਖ (ਭਾਵ ਸਾਧਾਰਨ ਲੋਗ ਵਾਦ-ਵਿਵਾਦ ਦੀ ਅਗ ਵਿਚ ਨਹੀਂ ਪਏ, ਓਹ) ਭਜ ਕੇ ਬਚ ਗਏ।੧੭੨।

## ਸਾਰਥਕ ਵੀਚਾਰ

ਇਹ ਸੰਸਾਰ ਤੇ ਸਰੀਰ ਲਕੜ ਦੀ ਕੋਠੀ ਨਿਆਈ ਹਨ ਜਿਨ੍ਹਾਂ ਨੂੰ ਸਭ ਪਾਸਿਓਂ ਤ੍ਰਿਸ਼ਨਾ ਦੀ ਅਗ ਲਗੀ ਹੋਈ ਹੈ। ਜਿਹੜੇ ਪੰਡਿਤ ਲੋਕ ਆਪਣੇ ਆਪ ਨੂੰ ਚਤੁਰ ਕਹਾਉਂਦੇ ਸਨ, ਓਹ ਅਹੰਕਾਰ ਦੀ ਅਗ ਵਿਚ ਸੜ ਗਏ ਪਰ ਜਿਹੜੇ ਨਿੰਮਰ ਭਾਵੀ ਸਨ, ਉਹ ਤ੍ਰਿਸ਼ਨਾ ਦੀ ਅੱਗ ਵਿਚ ਨਾ ਪਏ, ਅਤੇ ਬਚ ਗਏ।

ਵੇਦਾਂ ਦੇ ਬਕਤੇ ਵੇਦਾਂਤੀ ਜੋ 'ਅਹੰ ਬ੍ਰਹਮ ਅਸਮੀ' ਵੀਚਾਰਾਂ ਦੇ ਮੁਦਈ ਹਨ, ਉਹ ਵਾਦ-ਵਿਵਾਦ ਵਿਚ ਸੜਦੇ ਬਲਦੇ ਰਹਿੰਦੇ ਹਨ, ਪਰ ਜਿਨ੍ਹਾਂ ਨੂੰ ਪੰਡਿਤ ਲੋਕ ਮੂਰਖ ਸਮਝਦੇ ਹਨ, ਉਹ ਵਾਦ-ਵਿਵਾਦ ਦੀ ਅਗ ਵਿਚ ਪੈਣ ਤੋਂ ਬਚੇ ਰਹਿੰਦੇ ਹਨ।

ਤੱਤ ਇਹ ਹੈ ਕਿ ਜਿਨ੍ਹਾਂ ਨੂੰ ਪਾਪ ਕਰਮਾਂ ਵਲੋਂ ਗਿਲਾਨੀ ਆ ਗਈ ਉਨ੍ਹਾਂ ਚੰਗੇ ਕੰਮ ਨਹੀਂ ਛੱਡੇ, ਓਹ ਤ੍ਰਿਸ਼ਨਾ ਦੀ ਅੱਗ ਵਿਚ ਸੜਨੋਂ ਬਚ ਗਏ। ਜਿਹੜੇ ਵਿਸ਼ੇ ਭੋਗਾਂ ਵਿਚ ਲਿਪਾਇਮਾਨ ਰਹੇ ਉਹ ਸੱੜ ਗਏ।

**ਕਬੀਰ, ਸੰਸਾ ਦੂਰਿ ਕਰੁ, ਕਾਗਦ ਦੇਹ ਬਿਹਾਇ ॥**

**ਬਾਵਨ ਅਖਰ ਸੋਧਿ ਕੈ, ਹਰਿ ਚਰਨੀ ਚਿਤੁ ਲਾਇ ॥੧੭੩॥**

**ਪਦ ਅਰਥ:** ਕਾਗਦ=ਕਾਗਜ਼ ਨੂੰ। ਦੇਹ ਬਿਹਾਇ=ਰੋੜ੍ਹ ਦੇ। ਬਾਵਨ=ਬਵੰਜਾ।

**ਅਰਥ:** ਕਬੀਰ (ਜੀ ਆਖਦੇ ਹਨ, ਹੇ ਭਾਈ! ਆਪਣੇ ਚਿਤ ਦਾ) ਸੰਸਾ ਦੂਰ ਕਰ (ਕਿ ਅਸੀਂ ਕਰਮਾਂ ਤੋਂ ਬਿਨਾ ਕਿਵੇਂ ਤਰਾਂਗੇ? ਤੂੰ ਇਉਂ ਕਰ ਕਿ ਸੰਸਾ ਪਾਉਣ ਵਾਲੇ ਸ਼ਸਤਰਾਂ ਦੇ ਪਤਰੇ ਹੀ ਜਲ ਵਿਚ) ਰੋੜ੍ਹ ਦੇ।

(ਉਤਮ ਵਸਤੂ ਖੋਜਣ ਲਈ) ਬਵੰਜਾ ਅਖਰਾਂ ਨੂੰ ਸੋਧ ਕੇ, ਹਰੀ ਦੇ ਚਰਣਾ ਵਿਚ (ਆਪਣਾ) ਚਿਤ ਜੋੜ।੧੭੩।

## ਸਾਰਥਕ ਵੀਚਾਰ

ਪੰਡਿਤ ਬਵੰਜਾ ਅਖਰਾਂ ਨੂੰ ਘੋਖਦਾ ਘੋਖਦਾ ਸੰਸੇ ਵਿਚ ਫਸ ਜਾਂਦਾ ਹੈ ਕਦੇ ਇਕ ਵਿਚ ਕਦੇ ਦੂਜੇ ਵਿਚ, ਸੰਸਿਆਂ ਦੀ ਗਿਣਤੀ ਹੀ ਨਹੀਂ। ਫੋਕਟ ਕਰਮ ਕੀਤਿਆਂ ਮੁਕਤੀ ਨਹੀਂ ਮਿਲਦੀ। ਇਸ ਲਈ ਇਨ੍ਹਾਂ ਨੂੰ ਛਡਣਾ ਹੀ ਉਚਿਤ ਹੈ। ਅਖਰਾਂ ਦੁਆਰਾ ਉਸ ਅਬਿਨਾਸ਼ੀ ਪੁਰਖ ਨੂੰ ਨਹੀਂ ਪਾਇਆ ਜਾ ਸਕਦਾ:-

੧. **ਬਾਵਨ ਅਖਰ ਜੋਰੈ ਆਨਿ ॥ ਸਕਿਆ ਨ ਅਖਰ ਏਕ ਪਛਾਨਿ॥**

੨. **ਅਖਰ ਪੜਿ ਪੜਿ ਭੁਲੀਐ, ਭੇਖੀ ਬਹੁਤੁ ਅਭਿਮਾਨੁ ॥** [ਪੰਨਾ ੬੧

੩. **ਗਣਤ ਗਣਾਵੈ ਅਖਰੀ, ਅਗਣਤੁ ਸਾਚਾ ਸੋਇ ॥**
**ਅਗਿਆਨੀ ਮਤਿਹੀਣੁ ਹੈ, ਗੁਰ ਬਿਨੁ ਗਿਆਨੁ ਨ ਹੋਇ॥** [ਪੰਨਾ ੯੩੪

ਸੋ, ਕਰਮਕਾਂਡ ਵਾਲੇ ਕਾਗਜ਼ ਰੋੜ੍ਹ ਕੇ ਹਰੀ ਦੀ ਸ਼ਰਣ ਵਿਚ ਰਹਿਣਾ ਹੀ ਸੁਖਦਾਈ ਹੈ। ਬਹੁਤ ਵਿਦਿਆ (ਅਖਰਾਂ) ਨਾਲੋਂ ਇਕ ਅਖਰ ਦਾ ਵਸਾਉਣਾ ਹੀ ਸਫਲ ਹੈ।

**ਕਬੀਰ, ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ॥੧੭੪॥**

**ਪਦ ਅਰਥ:** ਸੰਤਈ=ਸੰਤਪੁਣਾ, ਸ਼ਾਂਤੀ ਵਾਲਾ ਸੁਭਾਅ। ਜਉ=ਜੇਕਰ, ਭਾਵੇਂ। ਕੋਟਿਕ=ਕਰੋੜਾਂ। ਮਿਲਹਿ ਅਸੰਤ=ਵਿਕਾਰੀ ਮਨੁੱਖ ਮਿਲਣ। ਮਲਿਆਗਰੁ=ਮਲਯ ਪਹਾੜ ਉਤੇ ਉਗਿਆ ਹੋਇਆ ਚੰਦਨ ਦਾ ਬੂਟਾ। ਭੁਯੰਗਮ=ਸੱਪ। ਨ ਤਜੰਤ=ਨਹੀਂ ਛਡਦਾ।

**ਅਰਥ:** ਕਬੀਰ (ਜੀ ਫੁਰਮਾਉਂਦੇ ਹਨ ਕਿ) ਸੰਤ (ਪੁਰਸ਼ ਆਪਣਾ) ਸੰਤ-ਪੁਣਾ ਭਾਵ ਸੀਤਲ-ਸੁਭਾਅ ਨਹੀਂ ਛਡਦਾ ਭਾਵੇਂ (ਉਸ ਨੂੰ) ਕ੍ਰੋੜਾਂ ਹੀ ਵਿਕਾਰੀ ਮਨੁੱਖ ਮਿਲ ਪੈਣ। (ਜਿਵੇਂ) ਚੰਦਨ ਦਾ ਬੂਟਾ ਸੱਪਾਂ ਨਾਲ ਵੇੜ੍ਹਿਆ (ਘਿਰਿਆ) ਰਹਿੰਦਾ ਹੈ, ਪਰ (ਉਹ ਆਪਣੀ) ਸੀਤਲਤਾਈ (ਠੰਡਕ ਫਿਰ ਵੀ) ਨਹੀਂ ਛਡਦਾ।੧੭੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਕਬੀਰ ਜੀ ਨੇ ਸੰਤ ਦਾ ਸੁਭਾਉ ਉਲੀਕਿਆ ਹੈ। ਜਿਵੇਂ ਚੰਦਨ ਦੇ ਦਰਖਤ ਨਾਲ ਅਨਗਿਣਤ ਸੱਪ ਚਿੰਬੜੇ ਰਹਿੰਦੇ ਹਨ ਪਰ ਚੰਦਨ ਉਨ੍ਹਾਂ ਦੀ ਜ਼ਹਰ ਨੂੰ ਆਪਣੇ ਅੰਦਰ ਨਹੀਂ ਜਾਣ ਦਿੰਦਾ ਅਤੇ ਨਾ ਹੀ ਆਪਣੀ ਅੰਦਰਲੀ ਠੰਡਕ ਤਿਆਗਦਾ ਹੈ। ਜਿਵੇਂ ਫੁਲ ਦਾ ਧਰਮ ਹੈ ਸਰਬਤ ਨੂੰ ਇਕੋ ਜਿਹੀ ਸੁਗੰਧੀ ਦੇਣੀ, ਤਿਵੇਂ ਸੰਤਾਂ ਦਾ ਸੁਭਾਉ ਹੈ ਸਰਬਤ ਦਾ ਭਲਾ ਕਰਨਾ, ਕਿਸੇ ਨਾਲ ਬੁਰਿਆਈ ਨਹੀਂ ਕਰਨੀ ਭਾਵੇਂ ਕਿਤਨੇ ਕੁਸੰਗੀ ਆਲੇ ਦੁਆਲੇ ਕਿਉਂ ਨ ਇਕਠੇ ਹੋ ਜਾਣ।

ਸੱਪ ਦੇ ਫੁੰਕਾਰੇ ਵਿਚ ਜਹਿਰੀਲੀ ਹਵਾ ਹੁੰਦੀ ਹੈ। ਪਰ ਚੰਦਨ ਦੀ ਹਵਾ ਉਸ ਨੂੰ ਵੀ ਸੁਗੰਧੀ ਨਾਲ ਭਿਉਂ ਦਿੰਦੀ ਹੈ। ਮਹਾਂ ਪੁਰਸ਼ ਤਾਂ ਇਥੋਂ ਤਕ ਕਹਿੰਦੇ ਹਨ ਕਿ ਵੇਖੋ ਜਿਹੜਾ ਕੁਹਾੜਾ ਚੰਦਨ ਨੂੰ ਵਢਦਾ ਹੈ, ਉਹ ਉਸ ਦਾ ਵੀ ਬੁਰਾ ਨਹੀਂ ਕਰਦਾ। ਭਾਵ ਸੰਤ ਸਮਦ੍ਰਿਸ਼ਟੇ ਹੁੰਦੇ ਹਨ। ਸਹਸਕ੍ਰਿਤੀ ਸਲੋਕਾਂ ਵਿਚ ਸਾਧੂ (ਸੰਤ) ਪੁਰਖ ਦੇ ਛੇ ਲਛਣ ਇਉਂ ਵਰਨਣ ਕੀਤੇ ਹਨ:-

**ਮੰਤ੍ਰੰ ਰਾਮ ਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ ॥**

ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ, ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ, ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ, ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ, ਆਪੁ ਤ੍ਰਿਆਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ, ਨਾਨਕ, ਨਾਮ ਸਾਧ ਸ੍ਵਜਨਹ ॥ ੪੦ ॥ {ਪੰਨਾ ੧੩੫੭

**ਕਬੀਰ ਮਨੁ ਸੀਤਲੁ ਭਇਆ, ਪਾਇਆ ਬ੍ਰਹਮ ਗਿਆਨੁ ॥**
**ਜਿਨਿ ਜੁਆਲਾ ਜਗੁ ਜਾਰਿਆ, ਸੁ ਜਨ ਕੇ ਉਦਕ ਸਮਾਨਿ ॥੧੭੫॥**

**ਪਦ ਅਰਥ:** ਸੀਤਲੁ ਭਇਆ=ਠੰਡਾ ਹੋ ਗਿਆ। ਬ੍ਰਹਮ ਗਿਆਨੁ=ਰਬੀ ਗਿਆਨ। ਜਿਨਿ ਜੁਆਲਾ=ਜਿਸ ਅਗਨੀ ਨੇ। ਜਗ ਜਾਰਿਆ=ਜਗਤ ਨੂੰ ਸਾੜ ਦਿਤਾ ਹੈ। ਸੁ=ਉਹ (ਅੱਗ)। ਜਨ ਕੇ=ਜਨ ਵਾਸਤੇ। ਉਦਮ ਸਮਾਨਿ=ਪਾਣੀ ਵਰਗੀ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਸ ਜਨ ਨੇ) ਰਬੀ ਗਿਆਨ ਪਾਇਆ ਹੈ (ਉਸ ਦਾ) ਮਨ ਠੰਡਾ-ਠਾਰ ਹੋ ਗਿਆ ਹੈ ਜਿਸ (ਮਾਇਆ) ਅਗਨੀ ਨੇ ਜਗਤ ਨੂੰ ਸਾੜ ਦਿਤਾ ਹੈ ਉਹ (ਅਗਨੀ) ਜਨ ਦੇ ਵਾਸਤੇ ਪਾਣੀ ਵਰਗੀ (ਠੰਡੀ) ਹੈ।੧੭੫।

## ਸਾਰਥਕ ਵੀਚਾਰ

ਬ੍ਰਹਮ ਗਿਆਨ ਦਾ ਮਹਾਨ ਪ੍ਰਤਾਪ ਹੈ। ਜਿਹੜੀ ਮਾਇਆ ਸਪਣੀ ਤੇ ਅਗਨੀ ਰੂਪ ਵਿਚ ਸੰਸਾਰ ਨੂੰ ਸਾੜਦੀ ਹੈ ਉਹ ਸੰਤ ਜਨਾ ਦੀ ਦਾਸੀ ਹੋ ਕੇ ਵਰਤਦੀ ਹੈ। ਸੰਸਾਰੀ ਲੋਕੀ ਮਾਇਆ ਪਿਛੇ ਭਜਦੇ ਦੋੜਦੇ ਹਨ ਅਤੇ ਉਸ ਨੂੰ ਇਕੱਤਰ ਕਰਨ ਲਈ ਅਨੇਕਾਂ ਪਾਪ ਕਰਮ ਕਮਾਉਂਦੇ ਹਨ ਪਰ ਉਹ ਸੰਤਾਂ ਦੇ ਨੇੜੇ ਨਹੀਂ ਲਗਦੀ, ਦੂਰੋ ਹੀ ਵੇਖ ਕੇ ਭਜਦੀ ਹੈ, ''ਮਤਾਂ ਸੰਤ ਕਿਤੇ ਉਸ ਦੇ ਕੰਨ, ਨਕ ਨਾ ਕੱਟ ਦੇਣ।'' ਗਲ ਕੀ ਮਾਇਆ ਦੇ ਆਉਣ'' ਤੇ ਜਗਤ ਖੁਸ਼ ਹੋਂਦਾ, ਤੇ ਜਾਣ ਤੇ ਦੁਖੀ ਹੁੰਦਾ ਹੈ ਪਰ ਪਰਮੇਸ਼ਰ ਦੇ ਸੰਤ ਅਜਿਹੇ ਦੁਖ ਸੁਖ ਤੋਂ ਨਿਰਲੇਪ ਰਹਿੰਦੇ ਹਨ, ਸਦਾ ਪਾਣੀ ਵਾਂਗ ਠੰਡੇ ਤੇ ਪਰਉਪਕਾਰੀ ਹੁੰਦੇ ਹਨ।

**ਕਬੀਰ, ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥**
**ਕੈ ਜਾਨੈ ਆਪਨ ਧਨੀ, ਕੈ ਦਾਸੁ ਦੀਵਾਨੀ ਹੋਇ ॥੧੭੬॥**

**ਪਦ ਅਰਥ:** ਸਾਰੀ=ਬਾਜ਼ੀ ਭਾਵ ਸੰਸਾਰ। ਸਿਰਜਨਹਾਰ ਕੀ=ਰਚਨਹਾਰ ਦੀ। ਕੈ=ਜਾਂ। ਆਪਨ ਧਨੀ=ਮਾਲਕ ਆਪ। ਦਾਸ ਦੀਵਾਨੀ=ਦੀਵਾਨ ਵਿਚ ਰਹਿਣ ਵਾਲਾ ਦਾਸ।

**ਅਰਥ:** ਕਬੀਰ (ਜੀ ਦਸਦੇ ਹਨ ਕਿ) ਸੰਸਾਰ ਰਚਨਹਾਰ ਦੀ ਬਾਜ਼ੀ ਹੈ, (ਇਸ ਖੇਡ ਨੂੰ) ਕੋਈ ਨਹੀਂ ਜਾਣਦਾ। (ਇਸ ਰਚਨਾ ਨੂੰ) ਜਾਂ ਤਾਂ ਮਾਲਕ ਆਪ ਜਾਣਦਾ ਹੈ, ਜਾਂ (ਉਸ ਦਾ) ਦਾਸ (ਜੋ ਉਸ ਪ੍ਰਭੂ ਦੇ) ਦੀਵਾਨ ਵਿਚ (ਭਾਵ ਹਜ਼ੂਰੀ ਵਿਚ ਰਹਿਣ ਵਾਲਾ ਹੈ)।੧੭੬।

## ਸਾਰਥਕ ਵੀਚਾਰ

ਭਗਤ ਨਾਮਦੇਵ ਜੀ ਦੇ ਬਚਨ ਹਨ:—

**ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ ॥**

**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ ਆਨ ਨ ਹੋਈ॥੨॥** [ਪੰਨਾ ੪੮੫

ਰਚਨਹਾਰ ਦੀ ਲੀਲਾ ਨੂੰ ਸਾਧਾਰਨ ਤਾਂ ਕੀ, ਚਤੁਰ ਮਨੁੱਖ ਜਾਂ ਰਿਧੀ ਸਿਧੀ ਵਾਲਾ ਪੁਰਸ਼ ਵੀ ਨਹੀਂ ਜਾਣ ਸਕਦਾ। ਪਾਰਬ੍ਰਹਮ ਦੀ ਰਚਨਾ ਨੂੰ ਪਾਰਬ੍ਰਹਮ ਆਪ ਹੀ ਜਾਣਦਾ ਹੈ ਜਾਂ ਉਸ ਦਾ ਨਿਕਟਵਰਤੀ ਬ੍ਰਹਮਗਿਆਨੀ ਜੋ ਅਠੇ ਪਹਿਰ ਉਸ ਵਿਚ ਲੀਨ ਰਹਿੰਦਾ ਹੈ। ਸਾਰੀ ਤੋਂ ਭਾਵ ਮਾਇਆ ਨਹੀਂ ਜਿਵੇਂ ਕਿ ਦਰਪਣ ਦੇ ਕਰਤਾ ਨੇ ਭਾਵਕ ਅਰਥ ਕੀਤੇ ਹਨ।

**ਕਬੀਰ ਭਲੀ ਭਈ ਜੋ ਭਉ ਪਰਿਆ, ਦਿਸਾ ਗਈ ਸਭ ਭੂਲਿ ॥**

**ਓਰਾ ਗਰਿ ਪਾਨੀ ਭਇਆ, ਜਾਇ ਮਿਲਿਓ ਢਲਿ ਕੂਲਿ ॥੧੭੭॥**

**ਪਦ ਅਰਥ:** ਭਲੀ ਭਈ=ਚੰਗੀ (ਗਲ) ਹੋਈ। ਭਉ ਪਰਿਆ=(ਪਰਮਾਤਮਾ ਦਾ) ਡਰ ਪੈ ਗਿਆ। ਦਿਸਾ=ਹਾਲਤ, ਇਧਰ ਉਧਰ ਦੀ ਭਟਕਣਾ। ਓਰਾ=(ਅਹਿਣ ਦਾ) ਗੋਲਾ। ਗਰਿ=ਗਲ ਕੇ। ਢਲਿ=ਢੱਲ ਢੱਲ ਕੇ। ਕੂਲਿ=ਨਦੀ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਚੰਗੀ (ਗਲ) ਹੋਈ ਜੋ (ਮਨ ਵਿਚ ਪਰਮਾਤਮਾ ਦਾ) ਡਰ ਪੈ ਗਿਆ (ਜਿਸ ਦੇ ਫਲ ਸਰੂਪ) ਸਾਰੀ (ਪਹਿਲੀ ਹਾਲਤ) ਭੁਲ ਗਈ (ਭਾਵ ਬਦਲ ਗਈ ਕਿਉਂਕਿ ਗਰਬ ਦਾ) ਗੜਾ ਗਲ ਕੇ ਪਾਣੀ ਹੋ ਗਿਆ (ਭਾਵ ਗਰਮ ਸੁਭਾਉ ਦਾ ਅਭਾਵ ਹੋ ਗਿਆ ਅਤੇ) ਢਲ ਢੁਲ ਕੇ ਨਦੀ ਵਿਚ ਜਾ ਪਿਆ (ਭਾਵ ਕਠੋਰਤਾ ਖਤਮ ਹੋ ਗਈ)।੧੭੭।

## ਸਾਰਥਕ ਵੀਚਾਰ

ਈਸ਼ਵਰੀ ਡਰ ਪੈਣ ਨਾਲ ਜੀਵਨ ਵਿਚ ਤਬਦੀਲੀ ਆਉਣੀ ਅਵਸ਼ਕ ਹੈ। ਮਨੁੱਖ ਦੇ ਅੰਦਰ ਜੋ ਜਾਤਪਾਤ ਦਾ ਅੰਹਕਾਰ ਹੁੰਦਾ ਹੈ, ਕਠੋਰਤਾ ਹੁੰਦੀ ਹੈ, ਓਹ ਬਾਣੀ ਦੇ ਬੈਰਾਗ ਨਾਲ ਢਲ ਕੇ 'ਗੁਰ ਦਰਿਆਉ' ਵਿਚ ਜਾ ਪੈਂਦੀ ਹੈ ਜਿਸ ਦਾ ਸਦਕਾ ਸਭ ਨਿਰਾਸ਼ਤਾ ਦੂਰ ਹੋ ਜਾਂਦੀ ਹੈ।

**ਕਬੀਰਾ, ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥**

**ਦਿਵਸ ਚਾਰਿ ਕੋ ਪੇਖਨਾ, ਅੰਤਿ ਖੇਹ ਕੀ ਖੇਹ ॥੧੭੮॥**

**ਪਦ ਅਰਥ:** ਧੂਰਿ=ਮਿਟੀ। ਸਕੇਲ ਕੇ=ਇਕਠੀ ਕਰਕੇ। ਪੁਰੀਆ=ਨਗਰੀ। ਪੇਖਨਾ=ਦਿਖਾਵਾ। ਅੰਤਿ=ਆਖਰ ਨੂੰ। ਖੇਹ ਕੀ ਖੇਹ=ਮਿੱਟੀ ਦੀ ਮਿੱਟੀ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਿੱਟੀ ਇਕਠੀ ਕਰਕੇ (ਦੇਹ ਰੂਪੀ) ਨਗਰੀ ਵਸਾਈ (ਭਾਵ ਪੰਜਾਂ ਤੱਤਾਂ ਤੋਂ ਪਰਮਾਤਮਾ ਨੇ ਇਹ ਕਾਇਆ ਰਚੀ, ਪਰ ਇਹ ਦੇਹ) ਚਾਰ ਦਿਨਾਂ ਦਾ ਦਿਖਾਵਾ ਹੈ, ਆਖਰ ਨੂੰ ਮਿੱਟੀ (ਤੋਂ ਬਣੀ ਦੇਹੀ ਨੇ) ਮਿਟੀ (ਹੀ ਹੋ ਜਾਣਾ ਹੈ)।੧੭੮।

## ਸਾਰਥਕ ਵੀਚਾਰ

'ਪੁਰੀਆ' ਦੇ ਅਰਥ ਆਮ ਤੌਰ ਤੇ ਪੁਰਾਤਨ ਵਿਦਵਾਨਾਂ ਨੇ 'ਪੁੜੀ' ਕੀਤੇ ਹਨ ਪਰ 'ਪੁਰੀਆ' ਦੇ ਅਰਥ 'ਨਗਰੀ' ਠੀਕ ਹਨ:—

**ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥**

ਦੇਹੀ ਮਿਟੀ ਦਾ ਖਿਡੌਣਾ ਹੈ, ਜਦੋਂ ਭਜਦਾ ਹੈ ਤਾਂ ਠੀਕਰ ਹੁੰਦਾ ਹੈ:--

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਅੰਧਾ ਅੰਧੁ ਕਮਾਇ॥**
**ਜਾ ਭਜੈ ਤਾ ਠੀਕਰੁ ਹੋਵੈ, ਘਾੜਤ ਘੜੀ ਨ ਜਾਇ ॥** [ਪੰਨਾ ੧੩੮

**ਕਬੀਰ, ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥**
**ਗੁਰ ਗੋਬਿੰਦ ਕੇ ਬਿਨੁ ਮਿਲੇ, ਪਲਟਿ ਭਈ ਸਭ ਖੇਹ ॥੧੭੫॥**

**ਪਦ ਅਰਥ:** ਸੂਰਜ ਚਾਂਦ ਕੈ ਉਦੈ=ਸੂਰਜ ਅਤੇ ਚੰਦ੍ਰਮਾ ਦੇ ਪ੍ਰਕਾਸ਼ ਲਈ। ਪਲਟਿ=ਉਲਟ ਕੇ। ਖੇਹ=ਮਿਟੀ।

**ਅਰਥ:** ਕਬੀਰ (ਜੀ ਆਖਦੇ ਹਨ ਜਿਵੇਂ) ਸੂਰਜ ਅਤੇ ਚੰਦਰਮਾ ਪ੍ਰਕਾਸ਼ (ਚਾਰ ਪਹਿਰਾਂ ਪਿਛੋਂ ਨਹੀਂ ਰਹਿੰਦਾ, ਇਸੇ ਤਰ੍ਹਾਂ ਸਾਰੀਆਂ ਦੇਹਾਂ (ਜੋ) ਪ੍ਰਕਾਸ਼ਮਾਨ ਹੋਈਆਂ ਹਨ (ਨਾਸ਼ ਹੋ ਜਾਂਦੀਆਂ ਹਨ)। ਗੁਰੂ ਅਤੇ ਗੁਰੂ ਗੋਬਿੰਦ ਦੇ ਉਪਦੇਸ਼ ਪ੍ਰਾਪਤ ਹੋਏ ਬਿਨਾ (ਇਹ ਸਾਰੀਆਂ ਦੇਹਾਂ ਬਾਲ ਤੋਂ ਜੁਆਨੀ, ਜੁਆਨੀ ਤੋਂ ਬ੍ਰਿਧ ਰੂਪ ਵਿਚ) ਬਦਲ ਕੇ ਮਿਟੀ (ਹੋ ਜਾਣੀਆਂ ਹਨ)।੧੭੫।

## ਅਰਥ ਭੇਦ ਅਤੇ ਨਿਰਣੈ

**ਕਬੀਰ, ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥**
**ਗੁਰ ਗੋਬਿੰਦ ਕੇ ਬਿਨੁ ਮਿਲੇ, ਪਲਟਿ ਭਈ ਸਭ ਖੇਹ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਸੂਰਜ ਔ ਚੰਦਰਮਾ ਕੇ ਉਦੇ ਅਸਤ ਮੈ ਭਾਵ ਦਿਨ ਔ ਰਾਤ ਮੇਂ ਹੀ ਸੰਪੂਰਨ ਦੇਹਾ ਹੋਈਆਂ ਤੋਂ। ਗੁਰੋਂ ਵਾਰੇ ਗੋਬਿੰਦ ਕੇ ਮਿਲੇ ਬਿਨ ਭਾਵ ਭਜਨ ਕਰੇ ਸੇ ਬਿਨਾ ਮਨ, ਇਹ ਦੇਹ ਸੰਪੂਰਨ ਪਲਟ ਕਰ ਖੇਹ ਹੋ ਜਾਤੀ ਹੈ, ਭਾਵ ਨਿਸਫਲ ਭਈ ਹੈ। [ਫ. ਸ.

੨. ਭਾਵ ਦਿਨ ਜਾਂ ਰਾਤ ਸਮੇਂ ਹੀ ਸਭ ਦੇਹਾਂ ਬਣੀਆਂ ਹਨ। [ਸ਼ਬਦਾਰਥ

੩. ਹੇ ਕਬੀਰ! (ਪੰਜਾਂ ਤੱਤਾਂ ਤੋਂ ਇਹ) ਸਰੀਰ-ਰਚਨਾ ਇਸ ਵਾਸਤੇ ਹੋਈ ਹੈ ਕਿ ਇਸ ਵਿਚ ਸੂਰਜ ਅਤੇ ਚੰਦ੍ਰਮਾ ਦਾ ਉਦੈ ਹੋਵੇ (ਭਾਵ) ਨਿਰਮਲ ਦਿਲੀ ਅਤੇ ਸੀਤਲਤਾ ਪੈਦਾ ਹੋਣ ਪਰ ਇਹ ਗੁਣ ਤਾਂ ਪੈਦਾ ਹੋ ਸਕਦੇ ਹਨ ਜੇ ਗੁਰੂ ਮਿਲੇ ਤੇ ਗੁਰੂ ਦੀ ਰਾਹੀਂ ਗੋਬਿੰਦ ਦੇ ਚਰਨਾ ਵਿਚ ਜੁੜੀਏ। ਗੁਰ ਪਰਮਾਤਮਾ ਦੇ ਮੇਲ ਤੋਂ ਬਿਨਾ ਇਹ ਸਰੀਰ ਮੁੜ ਮਿਟੀ ਦਾ ਮਿਟੀ ਹੋ ਜਾਂਦਾ ਹੈ। ਭਾਵ ਇਹ ਮਨੁਖਾ ਸਰੀਰ ਬਿਲਕੁਲ ਵਿਅਰਥ ਚਲਾ ਜਾਂਦਾ ਹੈ। [ਦਰਪਣ

**ਨਿਰਣੈ:** ਜਿਵੇਂ ਸੂਰਜ ਤੇ ਚੰਨ ਚੜ੍ਹਦੇ ਹਨ ਤਿਵੇਂ ਸਾਰੀਆਂ ਦੇਹਾਂ (ਸੰਸਾਰ ਵਿਚ) ਸਾਕਾਰ ਰੂਪ ਹੋਈਆਂ ਹਨ। (ਪਰ) ਗੁਰੂ ਅਤੇ ਪਰਮੇਸ਼ਰ ਦੇ ਮਿਲਾਪ ਤੋਂ ਬਿਨਾ ਉਲਟ ਕੇ (ਬਾਲ ਤੋਂ ਜੁਆਨੀ ਅਤੇ ਜੁਆਨੀ ਤੋਂ ਬ੍ਰਿਧ ਰੂਪ ਅਤੇ ਅੰਤ ਸਾਰੀਆਂ ਖਾਕ ਰੂਪ ਹੋ ਜਾਂਦੀਆਂ ਹਨ। ਸ਼ਬਦਾਰਥ ਵਾਲੇ ਅਰਥ 'ਦਿਨ ਜਾਂ ਰਾਤ ਸਮੇ ਹੀ ਸਭ ਦੇਹਾਂ ਬਣੀਆਂ ਹਨ' ਠੀਕ ਨਹੀਂ ਹਨ। ਦੇਹਾਂ ਬਣਾਨ ਦਾ ਕੋਈ ਸਮਾਂ ਨਿਸ਼ਚਿਤ ਨਹੀਂ ਹੈ। ਸਭ ਕੁਝ ਉਸ ਸਿਰਜਣਹਾਰ ਦੀ ਇਛਾ ਤੇ ਨਿਰਭਰ ਕਰਦਾ ਹੈ। 'ਐਥੇ ਦਿਹ ਓਥੇ ਸਭਿ ਰਾਤ' ਅਨੁਸਾਰ ਪਰਮਾਤਮਾਂ ਦੀ ਇਸ ਘਾੜਤ ਨੂੰ ਕੋਈ ਨਹੀਂ ਲਖ ਸਕਦਾ।

## ਸਾਰਥਕ ਵੀਚਾਰ

ਸੂਰਜ ਤੇ ਚੰਦਰਮਾ ਦੇ ਉਦੇ ਹੋਣ ਤੋਂ ਪਹਿਲਾਂ ਇਨ੍ਹਾਂ ਦੀ ਸ਼ਕਲ ਦਾ ਅਭਾਵ ਹੁੰਦਾ ਹੈ। ਜਦੋਂ ਸੂਰਜ ਤੇ ਚੰਨ ਚੜ੍ਹਦੇ ਹਨ ਤਾਂ ਇਨ੍ਹਾਂ ਦੇ ਰੂਪ ਪ੍ਰਗਟ ਹੁੰਦੇ ਹਨ। ਇਸੇ ਤਰ੍ਹਾਂ ਮਨੁਖਾ ਦੇਹੀ ਪੰਜਾਂ ਤਤਾਂ ਤੋਂ ਰੂਪ ਧਾਰਦੀ ਹੈ। ਪਹਿਲਾਂ ਇਸ ਦੀ ਸ਼ਕਲ ਦਾ ਅਭਾਵ ਹੁੰਦਾ ਹੈ। ਬਾਲ ਤੇ ਜੁਆਨੀ, ਜੁਆਨੀ ਤੋਂ ਬੁਢੇਪਾ, ਇਸ ਤਰ੍ਹਾਂ ਇਹ ਦੇਹੀ ਆਪਣਾ ਰੂਪ ਵਟਾਂਦੀ ਰਹਿੰਦੀ ਹੈ। ਸਾਰੀ ਪ੍ਰਕ੍ਰਿਤੀ ਹੀ ਸੂਰਜ ਦੇ ਚੰਦਰਮਾ ਦੇ ਅਸਰ ਨਾਲ ਆਪਣਾ ਰੂਪ ਬਦਲਦੀ ਰਹਿੰਦੀ ਹੈ।

ਉਕਤ ਪ੍ਰਮਾਣ ਨੂੰ ਮੁਖ ਰਖ ਕੇ ਮਨੁਖਾ ਦੇਹੀ ਦੀ ਉਤਮਤਾ ਤਾਂ ਹੀ ਹੈ ਜੇ ਗੁਰ-ਪਰਮੇਸ਼ਰ ਨੂੰ ਮਿਲ ਕੇ ਭਜਨ ਸਿਮਰਨ ਕਰੇ, ਫਿਰ ਉਸ ਦੇਹੀ ਦਾ ਸੰਸਾਰ ਤੇ ਆਉਣਾ ਸਫਲ ਹੈ। ਜੇ ਸਿਮਰਨ ਨਹੀਂ ਕਰਦੀ ਭਾਵ ਖੇਹ ਚੋਂ ਨਿਕਲ ਕੇ ਖੇਹ ਬਣ ਜਾਂਦੀ ਹੈ ਤਾਂ ਇਹ ਮੁੜ ਕੇ ਖੇਹ ਦੀ ਖੇਹ ਹੀ ਹੋ ਜਾਂਦੀ ਹੈ ਫਿਰ ਕੀ ਪਤਾ ਕਿਸ ਜੋਨੀ ਵਿਚ ਜਾ ਪੈਂਦੀ ਹੈ। ਗੁਰੂ ਪਿਤਾ ਜੀ ਨੇ ਇਸ ਲਈ ਜੀਵ ਨੂੰ ਹੇਠ ਲਿਖੇ ਵਾਂਕ ਰਾਹੀਂ ਚੇਤੰਨ ਕੀਤਾ ਹੈ ਤਾਂ ਜੋ ਇਹ ਨਾਮ-ਸਿਮਰਨ ਵਲ ਲਗ ਜਾਵੇ:-

**ਖੇਹੂ ਖੇਹ ਰਲਾਈਐ, ਤਾ ਜੀਉ ਕੇਹਾ ਹੋਇ ॥**

**ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ॥**

**ਨਾਨਕ ਨਾਮਿ ਵਿਸਾਰਿਐ, ਦਰਿ ਗਇਆਂ ਕਿਆ ਹੋਇ॥** [ਪੰਨਾ ੧੭

ਹੇ ਭਾਈ! ਜਦੋਂ ਮਿਟੀ ਨਾਲ ਰਲ ਮਿਟੀ ਹੋ ਜਾਵੇਂਗਾ ਤਾਂ ਤੇਰੇ ਨਾਲ ਕੀ ਵਾਪਰੇਗੀ। ਤੂੰ ਆਪਣੇ ਅੰਦਰ ਝਾਤੀ ਮਾਰ ਕੇ ਵਾਹਿਗੁਰੂ ਜੀ ਦੇ ਸਿਮਰਨ ਨਾਲ ਸੁਰਤਿ ਨੂੰ ਇਕ ਸੁਰ ਕਰ ਲੈ। ਸਿਧਾਂਤ ਇਹ ਹੈ ਕਿ ਭਾਵੇਂ ਦੋਹਾਂ ਰਜੋ ਗੁਣੀ, ਤਮੋ ਗੁਣੀ ਹਨ, ਪਰ ਗੋਬਿੰਦ ਨੂੰ ਮਿਲੇ ਬਿਨਾ ਦੋਵੇਂ ਉਲਟ ਕੇ ਖੇਹ ਹੋ ਜਾਂਦੀਆਂ ਹਨ।

**ਜਹ ਅਨਭਉ ਤਹ ਭੈ ਨਹੀ, ਜਹ ਭਉ ਤਹ ਹਰਿ ਨਾਹਿ ॥**

**ਕਹਿਓ ਕਬੀਰ ਬਿਚਾਰਿ ਕੈ, ਸੰਤ ਸੁਨਹੁ ਮਨ ਮਾਹਿ॥੧੮੦॥**

**ਪਦ ਅਰਥ:** ਜਹ=ਜਿਥੇ। ਅਨਭਉ=ਅੰਦਰਲਾ ਗਿਆਨ, ਜੀਵਨ ਦੀ ਸੂਝ-ਬੂਝ। ਤਹ=ਉਥੇ। ਭੈ=(ਦੁਨਿਆਵੀ) ਡਰ। ਭਉ=(ਦੁਨਿਆਵੀ) ਡਰ। ਨਾਹਿ=ਨਹੀਂ ਹੈ। ਮਨ ਮਾਹਿ=ਮਨ ਵਿਚ।

**ਅਰਥ:** ਕਬੀਰ ਜੀ ਨੇ (ਮਨ ਵਿਚ) ਵਿਚਾਰ ਕੇ (ਇਹ) ਆਖਿਆ ਹੈ ਕਿ ਹੇ ਸੰਤ ਜਨੋ! (ਤੁਸੀਂ ਆਪਣੇ) ਮਨ ਵਿਚ (ਇਹ ਉਪਦੇਸ਼) ਸੁਣੋ, ਜਿਥੇ ਅਨੁਭਵੀ ਗਿਆਨ ਹੈ, ਉਥੇ (ਕੋਈ ਦੁਨਿਆਵੀ) ਡਰ ਨਹੀਂ ਹੈ, ਜਿਥੇ (ਦੁਨਿਆਵੀ) ਡਰ ਹੈ, ਉਥੇ ਪਰਮਾਤਮਾ ਦਾ (ਵਾਸਾ) ਨਹੀਂ ਹੈ (ਇਹ ਅਟੱਲ ਸਚਾਈ ਹੈ)।੧੮੦।

## ਸਾਰਥਕ ਵੀਚਾਰ

ਗੁਰਮਤਿ ਦਾ ਸਿਧਾਂਤ ਇਹੋ ਹੀ ਹੈ ਕਿ ਜਿਥੇ ਰਬੀ-ਗਿਆਨ ਹੈ ਉਥੇ ਦੁਨੀਆ ਦਾ ਕੋਈ ਡਰ ਨਹੀਂ। ਰਬੀ-ਭੈ ਤੋਂ ਬਿਨਾ ਜੋ ਗਿਆਨ ਹੈ, ਉਹ ਸਖਣਾ ਭਾਵ ਕੇਵਲ ਦਿਖਾਵੇ ਦਾ ਗਿਆਨ ਹੈ। ਜਿਥੇ ਰਬੀ ਭੈ ਹੈ, ਉਥੇ ਜਨਮ-ਮਰਨ ਦੇ ਡਰ ਲਈ ਕੋਈ ਥਾਂ ਨਹੀਂ। ਗਉੜੀ ਰਾਗ ਦੇ ਪਹਿਲੇ ਸ਼ਬਦ ਵਿਚ ਇਸ ਵਿਸ਼ੇ ਤੇ ਸੁੰਦਰ ਸੇਧ ਮਿਲਦੀ ਹੈ:-

**ਡਰ ਘਰੁ ਘਰਿ ਡਰੁ ਡਰਿ ਡਰੁ ਜਾਇ ॥**

**ਸੋ ਡਰੁ ਕਿਹਾ, ਜਿਤੁ ਡਰਿ ਡਰੁ ਪਾਇ॥** [ਪੰਨਾ ੧੫੧

ਭੈ ਤੋਂ ਰਹਿਤ ਦਾ ਭਾਵ ਖੁਲ੍ਹ ਨਹੀਂ। ਰਬੀ ਭੈ ਦੀ ਵਾੜ ਆਪਣੀ ਨਿਮਰਤਾ ਦੀ ਰਖਿਆ ਹੇਤ ਸਦਾ ਹੀ ਗਡੀ ਰਖਣੀ ਚਾਹੀਦੀ ਹੈ, ਅਜਿਹਾ ਨਾ ਹੋਵੇ ਕਿਤੇ ਭੈ ਦੀ ਖੁਲ੍ਹ ਨਾਲ ਹਉ ਦੀ ਅੰਸ ਅੰਦਰ ਆ ਵੜੇ। ਇਸ ਵਲੋਂ ਸਦਾ ਹੀ ਚੌਕੰਨਾ ਰਹਿਣਾ ਹੈ।

**ਕਬੀਰ, ਜਿਨਹੁ ਕਿਛੂ ਜਾਨਿਆ ਨਹੀ, ਤਿਨ ਸੁਖ ਨੀਦ ਬਿਹਾਇ॥**
**ਹਮਹੁ ਜੁ ਬੂਝਾ ਬੂਝਨਾ, ਪੂਰੀ ਪਰੀ ਬਲਾਇ ॥ ੧੮੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਨਹੁੰ, ਜਾਨਿਆਂ, ਨਹੀਂ, ਨੀਂਦ, ਹਮਹੁੰ,

**ਪਦ ਅਰਥ:** ਜਿਨਹੁ=ਜਿਨ੍ਹਾਂ ਨੇ। ਕਛੂ=ਕੁਝ। ਤਿਨ=ਉਨ੍ਹਾਂ ਦੀ (ਜ਼ਿੰਦਗੀ)। ਸੁਖ ਨੀਦ ਬਿਹਾਇ=ਸੁਖ ਦੀ ਨੀਂਦ (ਵਿਚ) ਗੁਜ਼ਰਦੀ ਹੈ। ਹਮਹੁ=ਅਸਾਂ। ਬੂਝਾ=ਬੁਝਿਆ, ਜਾਣਿਆ ਹੈ। ਬੂਝਨਾ=ਸਮਝਣ ਜੋਗ ਗਲ। ਪੂਰੀ ਪਰੀ ਬਲਾਇ=ਪੂਰੀ ਬਲਾਅ ਹੀ ਗਲ ਪੈ ਗਈ ਹੈ, ਭਾਵ ਗਲੋਂ ਲਹਿੰਦੀ ਹੀ ਨਹੀਂ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਿਨ੍ਹਾਂ ਨੇ (ਜੀਵਨ-ਭੇਤ ਬਾਰੇ) ਕੁਝ ਸਮਝਿਆ ਨਹੀਂ ਹੈ, ਉਨ੍ਹਾਂ ਦੀ (ਜ਼ਿੰਦਗੀ ਮੂਰਖਾਂ ਵਾਂਗ) ਸੁਖ ਦੀ ਨੀਂਦ ਵਿਚ ਗੁਜ਼ਰ ਰਹੀ ਹੈ। ਅਸਾਂ ਜੋ (ਗੁਰੂ ਦੀ ਕਿਰਪਾ ਨਾਲ) ਸਮਝਣ ਜੋਗ ਗਲ ਸਮਝੀ ਹੈ (ਮਾਨੋ) ਪੂਰੀ ਬਲਾ ਹੀ ਗਲ ਪੈ ਗਈ ਹੈ (ਭਾਵ ਹੁਣ ਪਰਮਾਤਮਾ ਨੂੰ ਸਿਮਰੇ ਤੇ ਮਿਲੇ ਬਿਨਾ ਚੈਨ ਹੀ ਨਹੀਂ ਹੈ)।੧੮੧।

## ਸਾਰਥਕ ਵੀਚਾਰ

ਜਿਨ੍ਹਾਂ (ਮੂਰਖਾਂ) ਨੇ ਅਧਿਆਤਮਕ ਖੇਤਰ ਵਿਚ ਜੀਵਨ ਦੇ ਰਾਜ਼ ਨੂੰ ਰਤਾ ਭਰ ਵੀ ਨਹੀਂ ਸਮਝਿਆ, ਉਹ ਸੁਖ ਦੀ ਨੀਂਦਰ ਸੌਂਦੇ ਹਨ, ਕਿਉਂਕਿ ਸਿਮਰਨ ਵਲੋਂ ਲਾਪਰਵਾਹ ਹਨ। ਸੰਸਾਰੀ ਜੀਵਨ ਵਿਚ ਉਹ ਵੀ ਦੁਖੀ ਹਨ। ਪਰ ਕਬੀਰਜੀ ਆਖਦੇ ਹਨ ਕਿ ਅੰਦਰ ਜਦੋਂ ਅਨੁਭਵ ਗਿਆਨ ਦਾ ਪ੍ਰਕਾਸ਼ ਹੋ ਗਿਆ, ਅਵਿਦਿਆ ਦੀ ਨੀਂਦਰ ਚੋਂ ਆਪਣੇ ਆਪ ਹੀ ਅਜਿਹੇ ਨੇਤਰ ਖੁਲ੍ਹ ਗਏ ਕਿ ਨੀਂਦ ਦਾ ਨਾਮੋ ਨਿਸ਼ਾਨ ਹੀ ਨਹੀਂ ਰਿਹਾ।

'ਪੂਰੀ ਪਰੀ ਬਲਾਇ' ਇਕ ਮੁਹਾਵਰਾ ਵਰਤਿਆ ਹੈ। ਜਾਗਦਾ ਮਨੁੱਖ ਪੰਜਾਂ ਕਾਮਾਦਿਕਾਂ ਨਾਲ ਟਾਕਰਾ ਕਰਦਾ ਹੈ, ਇਹ ਵੀ ਬਲਾਅ ਹੀ ਹੈ। ਜਿਵੇਂ ਜਿਹੜੇ ਸੰਸਾਰ ਨੂੰ ਕੁਝ ਨਹੀਂ ਸਮਝਦੇ ਓਹੀ ਸੁਖੀ ਹੁੰਦੇ ਹਨ ਪਰ ਜਿਹੜੇ ਸੰਸਾਰ ਵਿਚ ਪਰਵਿਰਤ ਹੋ ਜਾਂਦੇ ਹਨ, ਉਨ੍ਹਾਂ ਨੂੰ ਮਾਇਆ ਦੇ ਹੋਰ ਝਗੜੇ ਬਲਾਅ ਵਾਂਗੂ ਚੰਬੜ ਜਾਂਦੇ ਹਨ।

ਤੱਤ ਇਹ ਹੈ ਕਿ ਬ੍ਰਹਮ ਬੇਤਿਆਂ ਨੇ ਜਗਤ ਨੂੰ ਕੁਝ ਨਹੀਂ ਸਮਝਿਆ ਭਾਵ ਨਾਸ਼ਵੰਤ ਜਾਣਿਆ ਹੈ, ਇਸ ਲਈ ਓਹ ਸੁਖ ਪੂਰਬਕ ਜੀਵਨ ਬਸਰ ਕਰਦੇ ਹਨ।

**ਕਬੀਰ, ਮਾਰੇ ਬਹੁਤੁ ਪੁਕਾਰਿਆ, ਪੀਰ ਪੁਕਾਰੈ ਅਉਰ ॥**
**ਲਾਗੀ ਚੋਟ ਮਰੰਮ ਕੀ, ਰਹਿਓ ਕਬੀਰਾ ਠਉਰ ॥ ੧੮੨ ॥**

**ਪਦ ਅਰਥ:** ਮਾਰੇ=ਮਾਰ ਪਏ ਤੇ। ਬਹੁਤ ਪੁਕਾਰਿਆ=ਬਹੁਤ ਹਾਹਾਕਾਰ ਕੀਤੀ। ਪੀਰ=ਪੀੜ। ਅਉਰ=ਹੋਰ। ਚੋਟ=ਸੱਟ। ਮਰੰਮ ਕੀ=ਦਿਲੀ ਪ੍ਰੇਮ ਦੀ। ਰਹਿਓ ਕਬੀਰਾ ਠਉਰ=ਕਬੀਰ, ਉਸ ਥਾਂ ਹੀ ਰਹਿ ਗਿਆ , ਭਾਵ ਪੁਕਾਰਨ ਜੋਗਾ ਹੀ ਨਹੀਂ ਰਿਹਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਵੇ ਦਾਵੇ ਕਰਨ ਵਾਲਾ ਮਨੁੱਖ ਸੜਦਾ ਹੈ ਫਿਰ ਉਹ ਸੜਨ ਦੀ) ਮਾਰ ਪੈਣ ਤੇ ਬਹੁਤ (ਦੁਖੀ ਹੋ ਕੇ) ਪੁਕਾਰਦਾ ਹੈ, ਜਦ ਪੀੜ ਦੀ (ਚੀਸ ਉਠਦੀ ਹੈ ਤਾਂ) ਹੋਰ ਹਾਹਾਕਾਰ ਮਚਾਉਂਦਾ ਹੈ। (ਪਰ ਜਿਸ ਨੂੰ) ਸ਼ਬਦ ਦੀ ਚੋਟ ਲੱਗੀ ਹੈ, ਕਬੀਰ ਜੀ (ਆਖਦੇ ਹਨ ਕਿ ਉਹ) ਉਸੇ ਥਾਂ ਤੇ ਹੀ ਰਹਿ ਗਿਆ ਹੈ (ਭਾਵ ਹਿਲਣ ਜੁਲਣ ਜੋਗਾ ਨਹੀਂ ਰਹਿਆ)।੧੮੨।

## ਸਾਰਥਕ ਵੀਚਾਰ

ਜਿਹੜੇ ਗੁਰੂ ਉਪਦੇਸ਼ ਮੰਨਣ ਵਾਲੇ ਹੁੰਦੇ ਹਨ ਉਨ੍ਹਾਂ ਦੇ ਸਾਰੇ ਕਾਰਜ ਗੁਰੂ ਸਿਧ ਕਰ ਦਿੰਦੇ ਹਨ। ਜਿਨ੍ਹਾਂ ਨੂੰ ਗੁਰੂ ਦੇ ਪ੍ਰੇਮ ਦੀ ਚੋਟ ਲਗੀ ਹੈ, ਉਹ ਇਧਰ ਉਧਰ ਨਹੀਂ ਜਾਂਦੇ, ਭਾਵ ਉਨ੍ਹਾਂ ਦੀ ਦੁਨਿਆਵੀ ਪਦਾਰਥਾਂ ਤੇ ਪਦਵੀਆਂ ਲਈ ਦੌੜ ਭਜ ਸਭ ਮੁਕ ਜਾਂਦੀ ਹੈ। ਉਹ ਪਰਮਾਤਮਾ ਦਾ ਦਰ ਛੱਡ ਕੇ ਕਿਤੇ ਨਹੀਂ ਜਾਂਦੇ।

**ਕਬੀਰ, ਚੋਟ ਸੁਹੇਲੀ ਸੇਲ ਕੀ, ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ, ਤਾਸੁ ਗੁਰੂ ਮੈ ਦਾਸ ॥ ੧੮੩ ॥**

**ਪਦ ਅਰਥ:** ਸਹੇਲੀ=ਸੁਖ ਦੇਣ ਵਾਲੀ। ਸੇਲ ਕੀ=ਨੇਜ਼ੇ ਦੀ। ਲਾਗਤ=ਲਗਦਿਆਂ। ਲੇਇ ਉਸਾਸ=(ਜੀਵ) ਔਖੇ ਸਾਹ ਲੈਂਦਾ ਹੈ, ਹਉਕੇ ਭਰਦਾ ਹੈ। ਚੋਟ=ਸੱਟ। ਸਬਦ ਕੀ=(ਗੁਰੂ ਦੇ) ਸ਼ਬਦ ਦੀ। ਤਾਸੁ=ਉਸ ਦਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਸਰੀਰ ਉਤੇ) ਨੇਜੇ ਦੀ ਚੋਟ ਸਹਾਰਨੀ ਸੌਖੀ ਹੈ ਕਿਉਂਕਿ ਵਧ ਤੋਂ ਵੱਧ ਸੱਟ ਲਗਣ ਪਿਛੋ ਮਨੁੱਖ ਔਖੇ ਔਖੇ (ਉਭੇ) ਸੁਆਸ ਲੈਂਦਾ ਹੈ। (ਪਰ ਜਿਹੜਾ) ਗੁਰੂ ਦੇ ਸ਼ਬਦ (ਉਪਦੇਸ਼) ਦੀ ਸਟ ਸਹਾਰੇ ਮੈਂ ਉਸ (ਪੁਰਸ਼) ਗੁਰੂ ਦਾ ਦਾਸ ਹਾਂ।੧੮੩।

## ਸਾਰਥਕ ਵੀਚਾਰ

ਨੇਜ਼ੇ ਅਤੇ ਸ਼ਬਦ ਦੀ ਚੋਟ ਵਿਚ ਬਹੁਤ ਅੰਤਰ ਹੈ ਨੇਜ਼ੇ ਦੀ ਚੋਟ ਨਾਲ ਤਾਂ ਸਰੀਰ ਨੂੰ ਕੁਝ ਚਿਰ ਲਈ ਕਸ਼ਟ ਹੁੰਦਾ ਹੈ, ਫਿਰ ਮਨੁੱਖ ਉਠ ਖੜੋਂਦਾ ਹੈ। ਸ਼ਬਦ ਦੀ ਚੋਟ ਮਨੁੱਖ ਨੂੰ ਜਾਨੋਂ ਨਹੀਂ ਮਾਰਦੀ, ਮਨੁੱਖ ਦੇ ਅੰਦਰੋਂ ਹੰਗਤਾ ਤੇ ਮਮਤਾ ਨੂੰ ਮਾਰਦੀ ਹੈ ਜਿਸ ਨਾਲ ਮੈਂ-ਮੇਰੀ ਦਾ ਰਾਜ ਖ਼ਤਮ ਹੋ ਜਾਂਦਾ ਹੈ। ਇਸ ਚੋਟ ਨੂੰ ਸਹਾਰਨਾ ਬਹੁਤ ਔਖਾ ਹੁੰਦਾ ਹੈ। ਪਹਿਲਵਾਨ ਜੋ ਮੈਦਾਨ ਵਿਚ ਕੁਸ਼ਤੀ ਲੜਦਾ ਹੈ ਉਹ ਕਈ ਮਣ ਦਾ ਪਥਰ ਉਠਾ ਸਕਦਾ ਹੈ ਪਰ ਕਿਸੇ ਦੀ ਗਾਲ੍ਹ ਨਹੀਂ ਸਹਾਰ ਸਕਦਾ। ਆਮ ਸੰਸਾਰੀ ਲੋਕਾਂ ਦੀ ਕਹਾਵਤ ਹੈ ਕਿ ਜ਼ਖਮ ਮਿਲ ਜਾਂਦੇ ਹਨ ਪਰ ਸੁਖ਼ਨ ਨਹੀਂ ਭੁਲਦੇ ਭਾਵ ਸੰਸਾਰੀ ਲੋਕ ਆਪਣੇ ਦਿਲ ਵਿਚ ਵੈਰ ਦੀ ਭਾਵਨਾ ਰਖੀ ਰਖਦੇ ਹਨ। ਸੋ ਜਿਹੜਾ ਗੁਰੂ ਦੇ ਉਪਦੇਸ਼ ਦੀ ਚੋਟ ਸਹਾਰ ਲੈਂਦਾ ਹੈ, ਓਹ ਨਿਰਵੈਰ ਹੋ ਜਾਂਦਾ ਹੈ। ਕਬੀਰ ਜੀ ਆਖਦੇ ਹਨ ਕਿ ਅਜਿਹਾ ਪੁਰਸ਼ ਗੁਰੂ ਤੁਲ ਹੈ ਤੇ ਮੈਂ ਉਸ ਦਾ ਦਾਸ ਹਾਂ।

**ਕਬੀਰ, ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ ॥**

**ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ ॥ ੧੮੪ ॥**

**ਪਦ ਅਰਥ:** ਮੁੱਲਾਂ=ਹੇ ਮੁਲਾਂ। ਮੁਨਾਰੇ=(ਮਸੀਤ ਦੇ) ਮੁਨਾਰੇ ਉਤੇ। ਕਿਆ ਚਢਹਿ=ਕੀ ਚੜਦਾ ਹੈਂ, ਇਸ ਦਾ ਕੀ ਲਾਭ ਹੈ?। ਸਾਈਂ=ਮਾਲਕ, ਖੁਦਾ। ਬਹਰਾ=ਬੋਲਾ। ਜਾ ਕਾਰਨਿ=ਜਿਸ (ਜਿਸ ਰਬ ਨੂੰ ਮਿਲਣ ਲਈ) ਖਾਤਰ। ਭੀਤਰਿ=ਅੰਦਰ। ਜੋਇ=ਵੇਖ।

**ਅਰਥ:** ਹੇ ਮੁੱਲਾਂ! (ਤੂੰ) ਮਸੀਤ ਦੇ ਮੁਨਾਰੇ ਉਤੇ ਕਾਹਦੇ ਲਈ ਚੜ੍ਹਦਾ ਹੈਂ? (ਉਸ ਦਾ ਤੈਨੂੰ ਕੀ ਲਾਭ ਹੈ?)। ਜਿਸ (ਰਬ ਦੀ) ਖਾਤਰ ਤੂੰ ਬਾਂਗ ਦਿੰਦਾ ਹੈ (ਉਸ ਨੂੰ ਆਪਣੇ) ਦਿਲ ਅੰਦਰ ਵੇਖ (ਢੂੰਢ)।੧੮੪।

## ਸਾਰਥਕ ਵੀਚਾਰ

ਕਬੀਰ ਜੀ ਨੇ ਮੁਲਾਂ ਨੂੰ ਮਸੀਤ ਦੇ ਮੁਨਾਰੇ ਉਤੇ ਚੜ੍ਹ ਕੇ ਉਚੀ ਉਚੀ ਬਾਂਗ ਦੇਂਦੇ ਵੇਖਿਆ ਤੇ ਉਸ ਨੂੰ ਸੰਬੋਧਨ ਕਰਦੇ ਹੋਏ ਸਮਝਾਇਆ ਕਿ ਐਨਾ ਉਚਾ ਕਿਉਂ ਬੋਲਦਾ ਹੈਂ। ਉਹ ਪ੍ਰਭੂ ਤਾਂ ਹਰੇਕ ਹਿਰਦੇ ਵਿਚ ਬੈਠਾ ਹੋਇਆ ਹਰੇਕ ਦੇ ਦਿਲ ਦੀ ਗਲ ਸੁਣਦਾ ਹੈ। ਇਸ ਲਈ ਤੂੰ ਦਿਖਾਵੇ ਦੀ ਬਾਂਗ ਨੂੰ ਛਡ ਕੇ ਉਸ ਖ਼ੁਦਾ ਨੂੰ ਆਪਣੇ ਹਿਰਦੇ ਵਿਚ ਢੂੰਢ:—

**ਘਟ ਘਟ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ॥**

**ਕਹੁ ਨਾਨਕ ਤਿਹ ਭਜੁ ਮਨਾ, ਭਉ ਨਿਧਿ ਉਤਰਹਿ ਪਾਰਿ॥੧੨॥** [ਪੰਨਾ ੧੪੨੬

ਜਿਸ ਅੱਲਾ ਨੂੰ ਸੁਣਾਉਣ ਲਈ ਤੂੰ 'ਅੱਲਾ ਹੂ ਅਕਬਰ' ਕਹਿ ਕੇ ਉਚੀ ਆਵਾਜ਼ ਦਿੰਦਾ ਹੈ ਉਹ ਤਾਂ ਤੇਰੇ ਅੰਦਰ ਹੈ।

**ਸੇਖ ਸਬੂਰੀ ਬਾਹਰਾ, ਕਿਆ ਹਜ ਕਾਬੇ ਜਾਇ ॥**
**ਕਬੀਰ, ਜਾ ਕੀ ਦਿਲ ਸਾਬਤਿ ਨਹੀ, ਤਾ ਕਉ ਕਹਾਂ ਖੁਦਾਇ ॥੧੮੫॥**

**ਪਦ ਅਰਥ:** ਸੇਖ=ਹੇ ਸ਼ੇਖ਼!। ਸਬੂਰੀ ਬਾਹਰਾ=ਸਬਰ ਤੋਂ ਬਿਨਾ। ਹਜ ਕਾਬੇ=ਕਾਬੇ ਦਾ ਹਜ, ਮਕੇ ਦੀ ਯਾਤਰਾ। ਜਾ ਕੀ=ਜਿਸ ਦੀ। ਦਿਲ ਸਾਬਤਿ ਨਹੀ=ਦਿਲ ਦੀ ਸਾਬਤੀ ਨਹੀਂ। ਤਾ ਕਉ=ਉਸ ਨੂੰ। ਕਹਾ ਖੁਦਾਇ=ਖ਼ੁਦਾ (ਦੀ ਪ੍ਰਾਪਤੀ) ਕਿਥੇ?।

**ਅਰਥ:** ਹੇ ਸ਼ੇਖ਼! ਸੰਤੋਖ ਤੋਂ ਬਿਨਾ ਕੀ (ਕੋਈ) ਕ਼ਾਬੇ ਦਾ ਹੱਜ ਕਰਨ ਜਾਂਦਾ ਹੈ? (ਭਾਵ ਅਜਿਹੇ ਹੱਜ ਦਾ ਕੋਈ ਲਾਭ ਨਹੀਂ ਹੈ)। ਕਬੀਰ (ਜੀ ਆਖਦੇ ਹਨ ਕਿ) ਜਿਸ ਦੀ ਦਿਲ ਦੀ ਸਾਬਤੀ ਨਹੀਂ ਹੈ ਉਸ ਨੂੰ ਰਬ ਦਾ (ਮਿਲਾਪ) ਕਿਥੇ?।੧੮੫।

## ਅਰਥ ਭੇਦ ਅਤੇ ਨਿਰਣੈ

**ਸੇਖੁ ਸਬੂਰੀ ਬਾਹਰਾ, ਕਿਆ ਹਜ ਕਾਬੇ ਜਾਇ ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ, ਤਾ ਕਉ ਕਹਾਂ ਖੁਦਾਇ॥**

ਦੂਜੀ ਪੰਕਤੀ ਦੇ ਅਰਥ ਇਉਂ ਪ੍ਰਚਲਤ ਹਨ:—

੧. ਸ੍ਰੀ ਕਬੀਰ ਜੀ ਕਹਿਤੇ ਹੈਂ ਜਿਸ (ਦਿਲ) ਹ੍ਰਿਦੇ ਕੀ (ਸਾਬਤਿ) ਸਫਾਈ ਨਹੀਂ ਹੈ ਤਿਸ ਕੋ ਖੁਦਾਇ ਕਹਾਂ ਮਿਲਤਾ ਹੈ ਭਾਵ ਨਹੀਂ ਮਿਲਤਾ ਹੈ। [ਫ਼ ਸ.

੨. ਜਿਸਦੇ ਪਾਸ ਦਿਲ ਦੀ ਸਾਬਤੀ ਨਹੀਂ, ਉਸ ਲਈ ਰੱਬ ਕਿਥੇ? ਦਿਲ ਸਾਬਤਿ-ਦਿਲ ਦੀ ਸਾਬਤੀ, ਸਾਬਤ ਦਿਲੀ, ਮਨ ਦੀ ਦ੍ਰਿੜਤਾ, ਅਖੰਡਤਾ। 'ਸਾਬਤਿ ਇਸਤ੍ਰੀ ਲਿੰਗ ਹੋਣ ਕਰਕੇ ਪਾਠ 'ਜਾ ਕੀ' ਹੈ। ਆਮ ਤੌਰ ਤੇ ਲੋਕੀ ਇਥੇ ਪਾਠ 'ਜਾ ਕਾ' ਕਰਦੇ ਹਨ, ਜੋ ਅਸ਼ੁੱਧ ਹੈ। ਜਿਥੇ 'ਸਾਬਤੁ' ਪੁਲਿੰਗ ਹੈ, ਉਕੇ ਅੰਤ ਵਿਚ ਔਕੜ ਆਉਂਦਾ ਹੈ। [ਸ਼ਬਦਾਰਥ

੩. ਕਬੀਰ (ਜੀ ਆਖਦੇ ਹਨ) ਜਿਸ ਦੇ ਮਨ ਵਿਚ ਸੰਤੋਖ ਨਹੀਂ, ਉਸ ਨੂੰ ਖੁਦਾ ਕਿਥੇ?

[ਭਗਤ ਬਾਣੀ ਸਟੀਕ ਪੰ. ਨਰੈਣ ਸਿੰਘ

੪. ਹੇ ਸ਼ੇਖ! ਜੇ ਤੇਰੇ ਆਪਣੇ ਅੰਦਰ ਸੰਤੋਖ ਨਹੀਂ ਹੈ, ਤਾਂ ਕਾਬੇ ਦਾ ਹਜ ਕਰਨ ਲਈ ਜਾਣ ਦਾ ਕੋਈ ਲਾਭ ਨਹੀਂ ਹੈ, ਕਿਉਂਕਿ ਹੇ ਕਬੀਰ! ਜਿਸ ਮਨੁੱਖ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ ਆਈ,ਉਸ ਦੇ ਭਾਣੇ ਰਬ ਕਿਤੇ ਨਹੀਂ ਹੈ। [ਦਰਪਣ

**ਨਿਰਣੈ:** ਭਗਤ ਬਾਣੀ ਸਟੀਕ ਪੰ. ਤਾਰਾ ਸਿੰਘ ਜੀ ਨਰੋਤਮ ਵਿਚ ਪਾਠ ਹੀ 'ਜਾ ਕੀ' ਦੀ ਥਾਂ 'ਜਾਂ ਕਾ' ਛਪਿਆ ਹੋਇਆ ਹੈ ਜੋ ਕਿ ਠੀਕ ਨਹੀਂ ਹੈ। ਜੋ ਗੁਰਬਾਣੀ ਦੇ ਲਗ-ਮਾਤਰ ਨੇਮਾਂ ਨੂੰ ਤੌਂ ਜਾਣੂੰ ਨਹੀਂ, ਉਨ੍ਹਾਂ ਦੇ ਭਾਣੇ 'ਜਾਂ ਕਾ ਦਿਲ ਸਾਬਤਿ' ਨਹੀਂ ਸ਼ੁੱਧ ਪਾਠ ਹੈ ਅਤੇ 'ਜਾ ਕੀ ਦਿਲ ਸਾਬਤਿ' ਅਸ਼ੁੱਧ ਪਾਠ ਹੈ। ਜੇ ਉਨ੍ਹਾਂ ਨੂੰ ਸਮਝ ਆ ਜਾਏ ਕਿ 'ਸਾਬਤਿ' ਪਦ ਤਤੇ ਦੀ, ਸਿਹਾਰੀ ਸਹਿਤ ਹੋਣ ਕਾਰਨ ਇਸਤਰੀ ਲਿੰਗ ਦਾ ਲਖਾਇਕ ਹੈ, ਤਾਂ ਉਹ ਦਿਲ ਦੀ ਸਾਬਤੀ ਵਾਲੇ ਸਹੀ ਅਰਥ ਝਟ ਹੀ ਅਪਨਾਅ ਲੈਣ।

## ਸਾਰਥਕ ਵੀਚਾਰ

ਇਕ ਸ਼ੇਖ ਨੇ ਇਕ ਅਮੀਰ ਦੇ ਘਰ ਰੋਟੀ ਥੋੜੀ ਖਾਧੀ ਤੇ ਨਿਮਾਜ਼ ਬਾਹਲਾ ਚਿਰ ਤੀਕ ਪੜ੍ਹੀ, ਘਰ ਆ ਕੇ ਪੁਤ ਨੂੰ ਕਿਹਾ ਕਿ ਮੈਂ ਅਮੀਰ ਦੀ ਸ਼ਰਧਾ ਵਧਾਉਣ ਲਈ ਰੋਟੀ ਥੋੜੀ ਖਾਧੀ ਤੇ ਨਿਮਾਜ਼ ਬਾਹਲਾ ਚਿਰ ਪੜ੍ਹੀ ਹੈ, ਇਸ ਲਈ ਤੂੰ ਮੇਰੇ ਲਈ ਖਾਣਾ ਤਿਆਰ ਕਰਵਾ। ਪੁਤਰ ਨੇ ਕਿਹਾ ਅੱਬਾ ਜਾਨ! ਨਿਮਾਜ਼ ਭੀ ਫੇਰ ਪੜ੍ਹੋ, ਉਹ ਕਜ਼ਾ ਹੋ ਕੇ ਨਿਸਫਲ ਗਈ, ਕਿਉਂ ਜੋ ਆਪ ਨੇ ਅਮੀਰ ਦੇ ਦਿਖਾਵੇ ਲਈ ਪੜ੍ਹੀ ਸੀ, ਖੁਦਾ ਵਲ ਤੁਹਾਡਾ ਧਿਆਨ ਨਹੀਂ ਸੀ।

ਸੋ, ਅਜਿਹੀ ਯਾਤਰਾ ਦਾ ਕੀ ਲਾਭ, ਜਿਥੇ ਮਨ ਅੰਦਰ ਪਦਾਰਥਾਂ ਦੀ ਤ੍ਰਿਸ਼ਨਾ ਭਰਪੂਰ ਹੋਵੇ, ਸੰਤੋਖ ਦਾ ਨਾਂ ਨਿਸ਼ਾਨ ਨਾ ਹੋਵੇ ਇਸ ਵਿਸ਼ੇ ਤੇ ਪਿਛੇ ਆਏ ਕਈ ਸ਼ਬਦਾਂ ਰਾਹੀਂ ਵਿਆਖਿਆ ਹੋ ਚੁਕੀ ਹੈ। ਗੁਰਵਾਕ ਹਨ:-

**ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥** [ਪੰਨਾ ੨੭੯

**ਕਬੀਰ ਅਲਹ ਕੀ ਕਰਿ ਬੰਦਗੀ, ਜਿਹ ਸਿਮਰਤ ਦੁਖੁ ਜਾਇ ॥**
**ਦਿਲ ਮਹਿ ਸਾਂਈ ਪਰਗਟੈ, ਬੁਝੈ ਬਲੰਤੀ ਨਾਂਇ ॥ ੧੮੬ ॥**

**ਪਦ ਅਰਥ:** ਅਲਹ ਕੀ=ਅੱਲ੍ਹਾ, ਰਬ ਦੀ। ਬੰਦਗੀ=ਭਗਤੀ। ਜਿਹ ਸਿਮਰਤ=ਜਿਸ ਦੇ ਸਿਮਰਦਿਆਂ। ਦੁਖ ਜਾਇ=(ਹਰ ਪ੍ਰਕਾਰ ਦਾ) ਦੁਖ ਦੂਰ ਹੋ ਜਾਦਾ ਹੈ। ਦਿਲ ਮਹਿ=ਹਿਰਦੇ ਵਿਚ। ਸਾਈ=ਸਾਂਈਂ ਦਾ (ਸਰੂਪ)। ਪਰਗਟੈ=ਪ੍ਰਕਾਸ਼ ਹੋ ਜਾਂਦਾ ਹੈ। ਬੁਝੈ=ਬੁੱਝ ਜਾਂਦੀ ਹੈ, ਨਾਸ਼ ਹੋ ਜਾਂਦੀ ਹੈ। ਬਲੰਤੀ ਨਾਂਇ=ਬਲਦੀ ਹੋਈ (ਤ੍ਰਿਸ਼ਨਾ ਰੂਪ) ਅੱਗ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਅੱਲਾ ਦੀ ਭਗਤੀ ਕਰ, ਜਿਸ ਦੇ ਸਿਮਰਦਿਆਂ (ਜਨਮ ਮਰਨ ਸਮੇਤ ਹਰ ਪ੍ਰਕਾਰ ਦਾ) ਦੁਖ ਦੂਰ ਹੋ ਜਾਂਦਾ ਹੈ ਹਿਰਦੇ ਵਿਚ ਸਾਈਂ ਦਾ ਸਰੂਪ ਪ੍ਰਕਾਸ਼ ਹੋ ਜਾਂਦਾ ਹੈ ਅਤੇ ਬਲਦੀ ਹੋਈ (ਤ੍ਰਿਸ਼ਨਾ ਦੀ) ਅੱਗ ਬੁਝ ਜਾਂਦੀ ਹੈ।੧੮੬।

## ਸਾਰਥਕ ਵੀਚਾਰ

ਬਾਹਰ ਦੀ ਅੱਗ ਬੁਝਾਣ ਲਈ ਕਈ ਤਰੀਕੇ ਹਨ, ਛਾਂਵੇਂ ਬੈਠ ਕੇ, ਇਸ਼ਨਾਨ ਕਰਕੇ, ਕੂਲਰ ਲਾ ਕੇ, ਬੁਝਾਈ ਜਾ ਸਕਦੀ ਹੈ ਪਰ ਮਨ ਅੰਦਰ ਜੋ ਤ੍ਰਿਸ਼ਨਾ ਦੀ ਅਗਨੀ ਹੈ, ਇਹ ਬਹੁਤ ਦੁਖਦਾਈ ਹੈ:-

**ਤਿਸਨਾ ਅੰਦਰਿ ਅਗਨਿ ਹੈ, ਨਹ ਤਿਪਤੈ ਭੁਖਾ ਤਿਹਾਇਆ॥**

**ਸਹਸਾ ਇਹੁ ਸੰਸਾਰੁ ਹੈ, ਮਰਿ ਜੰਮੈ ਆਇਆ ਜਾਇਆ ॥** [ਪੰਨਾ ੧੩੮

ਸਿਮਰਨ ਵਿਚ ਸ਼ਕਤੀ ਹੈ ਕਿ ਉਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਤ੍ਰਿਸ਼ਨਾ ਦੀ ਅੱਗ ਜੋ ਹਰ ਵੇਲੇ ਜੀਵ ਦੇ ਅੰਦਰ ਬਲਦੀ ਰਹਿੰਦੀ ਹੈ, ਉਸ ਨੂੰ ਬੁਝਾ ਸਕਦੀ ਹੈ।

ਜਦੋਂ ਸਾਈਂ ਜੋ ਸਰਬ ਸ਼ਕਤੀਮਾਨ ਹੈ, ਦਿਲ ਵਿਚ ਪ੍ਰਗਟ ਹੋ ਗਿਆ, ਫਿਰ ਉਥੇ ਤ੍ਰਿਸ਼ਨਾ ਜਾਂ ਹੋਰ ਕਿਸੇ ਦੁਖ ਭੁਖ ਦੀ ਦਾਲ ਨਹੀਂ ਗਲਦੀ, ਸੁਤੇ ਹੀ ਦੂਰ ਹੋ ਜਾਂਦੀਆਂ ਹਨ। ਸਿਧਾਂਤ ਇਹ ਹੈ ਕਿ ਸਿਮਰਨ ਅਗੇ ਸਾਰੇ ਰਸ ਫਿਕੇ ਪੈ ਜਾਂਦੇ ਹਨ, ਮਨੁੱਖ ਦੀ ਰੁਚੀ ਫਿਰ ਦੁਨਿਆਵੀ ਪਦਾਰਥਾਂ ਪਾਸੇ ਜਾਂਦੀ ਹੀ ਨਹੀਂ।

**ਕਬੀਰ, ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ ॥**

**ਦਫਤਰਿ ਲੇਖਾ ਮਾਂਗੀਐ, ਤਬ ਹੋਇਗੋ ਕਉਨੁ ਹਵਾਲੁ ॥ ੧੮੭ ॥**

**ਪਦ ਅਰਥ:** ਜੋਰੀ ਕੀਏ=ਧੱਕਾ ਕੀਤਾ ਜਾਏ। ਹਲਾਲੁ=(ਖਾਣਾ) ਜਾਇਜ਼ ਹੈ। ਦਫ਼ਤਰਿ=(ਰਬ ਦੇ) ਦਫ਼ਤਰ ਵਿਚ। ਲੇਖਾ=ਕਰਮਾਂ ਦਾ ਹਿਸਾਬ-ਕਿਤਾਬ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਮੁਲਾਂ ਜੇ) ਕਿਸੇ ਉਤੇ ਧੱਕਾ ਕੀਤਾ ਜਾਏ (ਤਾਂ ਉਹ) ਜ਼ੁਲਮ (ਹੁੰਦਾ) ਹੈ (ਪਰ ਤੂੰ ਜੀਵ ਫੜ ਕੇ ਬਿਸਮਿਲਾ ਆਖ ਕੇ ਉਸ ਨੂੰ ਜ਼ਬਾਹ ਕਰਦਾ ਹੈਂ ਅਤੇ ਆਖਦਾ ਹੈ ਕਿ ਇਹ ਮਾਰਿਆ ਹੋਇਆ ਜੀਵ) ਹਲਾਲ (ਖਾਣ ਦੇ ਲਾਇਕ ਹੋ ਗਿਆ ਹੈ)। ਜਦੋਂ (ਰਬ ਦੇ) ਦਫ਼ਤਰ ਵਿਚ (ਤੇਰੇ) ਕਰਮਾਂ ਦਾ) ਹਿਸਾਬ ਮੰਗਿਆ ਜਾਵੇਗਾ, ਤਦ ਤੇਰਾ ਕੀ ਹਾਲ ਹੋਵੇਗਾ!।੧੮੭।

## ਸਾਰਥਕ ਵੀਚਾਰ

ਕਬੀਰ ਜੀ ਮੁਲਾ ਨਾਲ ਮਾਸ ਦੇ ਵਿਸ਼ੇ ਉਤੇ ਸੰਬਾਦ ਕਰ ਰਹੇ ਹਨ।

ਹੇ ਮੁਲਾ ਤੁਸੀਂ ਸੀਨਾ ਜ਼ੋਰੀ ਨਾਲ ਬੇਜ਼ੁਬਾਨ ਜਾਨਵਰਾਂ ਨੂੰ ਮਾਰ ਕੇ ਕੁਰਬਾਨੀ ਦਾ ਨਾਂ ਦੇ ਕੇ ਜੀਆਂ ਦਾ ਮਾਰਨਾ ਹਲਾਲ ਗਰਦਾਨਦੇ ਹੋ ਪਰ ਯਾਦ ਰਖੋ ਤੁਹਾਨੂੰ ਆਪਣੇ ਇਸ ਕਰਮ ਦਾ ਫਲ ਭੁਗਤਣਾ ਪਵੇਗਾ, ਮੁਰਗ਼ੀਆਂ ਤੇ ਬਕਰੀਆਂ ਦਾ ਗਲਾ ਵਢਣਾ, ਉਸ ਨੂੰ ਤੜਫ਼ਾ ਤੜਫ਼ਾ ਕੇ ਕੋਹਣਾ, ਮਹਾਂ ਦੋਸ਼ ਹੈ, ਫਿਰ ਉਸ ਨੂੰ ਹਲਾਲ ਦਾ ਨਾ ਦੇਣਾ ਕਿਥੋਂ ਦਾ ਇਨਸਾਫ ਹੈ? ਅਗੇ ਜਾ ਕੇ ਜਦੋਂ ਕਰਮਾਂ ਦਾ ਲੇਖਾ ਹੋਣਾ ਹੈ ਤਾਂ ਤੁਹਾਨੂੰ ਰੋਣਾ ਪੈਣਾ ਹੈ:-

੧. **ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ ॥**

**ਥਾਉ ਨ ਹੋਵਈ ਪਉਦੀਈ ਹੁਣ ਸੁਣੀਐ ਕਿਆ ਰੂਆਇਆ॥** [ਪੰਨਾ ੪੬੪

**ਕਬੀਰ, ਖੂਬੁ ਖਾਨਾ ਖੀਚਰੀ, ਜਾ ਮਹਿ ਅੰਮ੍ਰਿਤੁ ਲੋਨੁ ॥**
**ਹੇਰਾ ਰੋਟੀ ਕਾਰਨੇ, ਗਲਾ ਕਟਾਵੈ ਕਉਨੁ ॥ ੧੮੮ ॥**

**ਪਦ ਅਰਥ:** ਖੂਬ=ਚੰਗਾ। ਖਾਨਾ=ਖਾਣਾ, ਭੋਜਨ। ਖੀਚਰੀ=ਖਿਚੜੀ (ਚਾਵਲ ਵਿਚ ਦਾਲ ਪਾ ਕੇ ਰਿੰਨ੍ਹੀ ਜਾਂਦੀ ਹੈ)। ਜਾ ਮਹਿ=ਜਿਸ ਵਿਚ। ਅੰਮ੍ਰਿਤੁ=ਘਿਉ। ਲੋਨੁ=ਲੂਣ। ਹੇਰਾ=ਮਾਸ। ਕਾਰਨੇ=ਖਾਤਰ। ਗਲਾ ਕਟਾਵੈ ਕਉਨੁ=ਕਿਹੜਾ ਆਪਣਾ ਗਲਾ ਕਟਾਏ?।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਖਿਚੜੀ ਬਹੁਤ ਚੰਗਾ ਖਾਣਾ (ਭੋਜਨ) ਹੈ ਜਿਸ ਵਿਚ ਘਿਉ ਤੇ ਲੂਣ (ਪਿਆ ਹੋਇਆ ਹੁੰਦਾ ਹੈ, ਭਾਵ ਸੁਆਦਲਾ ਖਾਣਾ ਹੁੰਦਾ ਹੈ)। ਮਾਸ-ਰੋਟੀ (ਖਾਣ ਦੀ) ਖਾਤਰ (ਆਪਣਾ) ਗਲਾ ਕਉਣ ਕਟਾਏ? (ਭਾਵ ਮੈਂ ਅਜਿਹੇ ਖਾਣੇ ਤੋਂ ਡਰਦਾ ਹਾਂ)।੧੮੮।

## ਸਾਰਥਕ ਵੀਚਾਰ

ਇਉਂ ਜਾਪਦਾ ਹੈ ਜਿਵੇਂ ਕੋਈ ਮੁਲਾਂ ਜਾਂ ਕਾਜ਼ੀ ਕਬੀਰ ਜੀ ਨੂੰ ਮਾਸ ਦੀ ਰੋਟੀ ਖਾਣ ਦੀ ਦਾਅਵਤ ਦੇਣ ਲਈ ਆਇਆ ਹੋਵੇ ਤਾਂ ਕਬੀਰ ਜੀ ਨਾਲ ਕੋਈ ਬਹਿਸ ਹੋਈ ਹੋਵੇ ਕਿਉਂ ਕਿ ਮਾਸ ਖਾਣ ਵਾਲੇ ਆਖਦੇ ਹਨ ਕਿ ਬਕਰੇ, ਮੁਰਗੇ ਕਿਸ ਲਈ ਬਣੇ ਹਨ? ਪਰ ਕਬੀਰ ਜੀ ਨੇ ਅਜਿਹੀ ਦਾਵਤ ਨੂੰ ਪਰਵਾਨ ਨਾ ਕੀਤਾ ਹੋਵੇ ਤੇ ਕਿਹਾ ਹੋਵੇ ਕਿ ਸਾਧੂ ਜਨ ਦਾ ਅਹਾਰ ਖਿਚੜੀ ਹੈ ਜੋ ਸਭ ਤੋਂ ਚੰਗਾ ਸੁਆਦਲਾ ਤੇ ਨਰੋਆ ਖਾਣਾ ਹੈ, ਜਿਸ ਵਿਚ ਘਿਉ ਤੇ ਲੂਣ ਪੈਂਦਾ ਹੈ, ਹੋਰ ਅਕੜ ਬਕੜ ਖਾਣਾ ਕੁਝ ਨਹੀਂ ਹੁੰਦਾ ਭਾਵ ਸਾਧਾਰਨ ਭੋਜਨ ਤੋਂ ਹੈ।

'ਗਲਾ ਕਟਾਵੈ ਕਉਨ' ਵਾਲੀ ਗਲ ਕਰਨੀ ਇਕ-ਰੰਗੀ ਸੂਝ-ਬੂਝ ਦੀ ਨਿਸ਼ਾਨੀ ਹੈ। ਵੈਸ਼ਨਵ ਮਤ ਅਨੁਸਾਰ ਮਾਸ ਖਾਣਾ ਪਾਪ ਕਰਮ ਹੈ ਪਰ ਬਾਕੀ ਧਰਮਾਂ ਦਾ ਆਪੋ ਆਪਣਾ ਵਿਧਾਨ ਹੈ। ਹੇ ਭਾਈ! ਤੁਸੀਂ ਜਾਨਵਰਾਂ ਦੇ ਬਚਿਆਂ ਦਾ ਮਾਸ ਕਟਵਾਉਂਦੇ ਹੋ ਜੇ ਤੁਹਾਡੇ ਬਚਿਆਂ ਦਾ ਕੋਈ ਮਾਸ ਵਢ ਕੇ ਲਿਆਵੇ, ਮਸਾਲੇ ਪਾ ਕੇ ਤੁਹਾਨੂੰ ਖਵਾਵੇ ਤਾਂ ਖਾ ਲਵੋਗੇ? ਕਬੀਰ ਜੀ ਦਾ ਭਾਵ ਕਿ ਹਿੰਸਾ ਵਾਦੀ ਨਾ ਬਣੋ, ਵੈਸ਼ਨਵ ਭਗਤ ਰਹੋ। ਨਿਰਣੈ ਲਈ ਪੜ੍ਹੋ "ਮਾਸ ਮਾਸ ਕਰਿ ਮੂਰਖ ਝਗੜੇ..." ਵਾਲਾ ਸ਼ਬਦ, ਪੋਥੀ ਬਾਰ੍ਹਵੀਂ ਪੰਨਾ ੫੭੫-੮੯

**ਕਬੀਰ, ਗੁਰੁ ਲਾਗਾ ਤਬ ਜਾਨੀਐ, ਮਿਟੈ ਮੋਹੁ ਤਨ ਤਾਪ ॥**
**ਹਰਖ ਸੋਗ ਦਾਝੈ ਨਹੀ, ਤਬ ਹਰਿ ਆਪਹਿ ਆਪ ॥ ੧੮੯ ॥**

**ਪਦ ਅਰਥ:** ਗੁਰੁ ਲਾਗਾ=ਗੁਰੂ ਨੂੰ ਲੱਗਾ। ਤਬ ਜਾਨੀਐ=ਤਾਂ ਸਮਝੀਏ। ਤਨ ਤਾਪ=ਸਰੀਰ ਦੇ ਤਾਪ (ਕਲੇਸ਼)। ਹਰਖ=ਖੁਸ਼ੀ। ਸੋਗ=ਚਿੰਤਾ। ਦਾਝੈ ਨਹੀ=ਸਾੜੇ ਹੀ ਨਾ। ਤਬ=ਤਦੋਂ। ਹਰਿ ਆਪਹਿ ਆਪ=ਹਰ ਥਾਂ ਹਰੀ ਆਪ ਹੀ ਆਪ (ਦਿਸਦਾ ਹੈ)।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜੀਵ) ਗੁਰੂ ਨੂੰ ਲੱਗਾ (ਭਾਵ ਚਰਨੀ ਲੱਗਾ, ਅਥਵਾ ਪ੍ਰਾਪਤ ਹੋਇਆ) ਤਦ ਸਮਝੀਏ ਜਦੋਂ (ਦੁਨਿਆਵੀ ਪਦਾਰਥਾਂ ਦਾ) ਮੋਹ ਅਤੇ ਸਰੀਰ ਦਾ ਤਾਪ (ਕਲੇਸ਼) ਮਿਟ ਜਾਵੇ (ਦੂਰ ਹੋ ਜਾਵੇ)। (ਫਿਰ ਉਸ ਨੂੰ) ਖੁਸ਼ੀ, ਗ਼ਮੀ ਨਾ ਸਾੜ ਸਕੇ, (ਨਾ ਸਤਾਅ ਸਕੇ), ਤਦ (ਜਾਣੋ ਉਸ ਦੇ ਅੰਦਰ ਸਭ ਕੁਝ) ਹਰੀ ਆਪ ਹੀ ਆਪ (ਵਰਤ ਰਹਿਆ ਹੈ)।੧੮੯।

## ਸਾਰਥਕ ਵੀਚਾਰ

ਜ਼ਬਾਨੀ ਕਲਾਮੀ ਹਰ ਕੋਈ ਕਹਿੰਦਾ ਹੈ ਕਿ ਉਸ ਨੇ ਗੁਰੂ ਧਾਰਨ ਕੀਤਾ ਹੋਇਆ ਹੈ ਪਰ ਕਬੀਰ ਜੀ ਦਾ ਭਾਵ ਹੈ ਜੇ ਗੁਰੂ ਦਾ ਉਪਦੇਸ਼ ਚਿਤ ਵਿਚ ਘਰ ਕਰ ਗਿਆ ਹੈ ਅਤੇ ਉਸ ਅਨੁਸਾਰ ਅਮਲੀ ਜੀਵਨ ਬਿਤੀਤ ਹੋ ਰਿਹਾ ਹੈ, ਤਾਂ ਠੀਕ ਹੈ। ਗੁਰੂ ਦੇ ਮਿਲਾਪ ਦੀ ਵਡੀ ਨਿਸ਼ਾਨੀ ਇਹ ਹੈ ਕਿ ਮਾਇਆ ਦਾ, ਪਦਾਰਥਾਂ ਦਾ, ਪਰਵਾਰ ਦਾ, ਸਰੀਰ ਦਾ ਮੋਹ ਮਿਟ ਜਾਵੇ, ਸਰੀਰ ਦੇ ਦੁਖ ਕਲੇਸ਼, ਹੰਗਤਾ-ਮਮਤਾ ਸਭ ਨਾਸ਼ ਹੋ ਜਾਵੇ। ਖੁਸ਼ੀ, ਗ਼ਮੀ ਤੋਂ ਨਿਰਲੇਪ ਹੋ ਜਾਵੇ ਅਤੇ ਸਭ ਵਿਚ ਹਰੀ ਸਰੂਪ ਦਾ ਦਰਸ਼ਨ ਹੋਣ ਲਗ ਪਵੇ।

**ਕਬੀਰ, ਰਾਮ ਕਹਨ ਮਹਿ ਭੇਦੁ ਹੈ, ਤਾ ਮਹਿ ਏਕੁ ਬਿਚਾਰੁ ॥**
**ਸੋਈ ਰਾਮੁ ਸਭੈ ਕਹਹਿ, ਸੋਈ ਕਉਤਕਹਾਰ ॥ ੧੯੦ ॥**

**ਪਦ ਅਰਥ:** ਭੇਦੁ=ਫ਼ਰਕ, ਅੰਤਰ। ਤਾ ਮਹਿ=ਉਸ ਵਿਚ। ਏਕੁ ਬਿਚਾਰੁ=ਇਕ ਵਿਸ਼ੇਸ਼ ਵੀਚਾਰ। ਸੋਈ=ਉਸੇ ਨੂੰ। ਕਹਹਿ=ਆਖਦੇ ਹਨ। ਕਉਤਕਹਾਰ=(ਖੇਲ) ਤਮਾਸ਼ਾ, ਸਾਂਗ ਕਰਨ ਵਾਲੇ, ਰਾਸਧਾਰੀਏ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਰਾਮ ਉਚਾਰਨ ਵਿਚ ਫ਼ਰਕ (ਅੰਤਰ) ਹੈ, ਅਤੇ ਉਸ ਵਿਚ ਇਕ ਵਿਸ਼ੇਸ਼ ਵੀਚਾਰ ਹੈ, ਇਕ ਰਾਮ ਉਹ ਹੈ ਜਿਸ ਦਾ (ਸਿਮਰਨ) ਹਰ ਮਨੁੱਖ ਮਾਤਰ ਕਰਦਾ ਹੈ (ਉਹ ਸਰਬ ਵਿਆਪੀ ਹੈ ਪਰ ਇਕ ਰਾਮ) ਓਹ ਹੈ (ਜਿਸ ਦਾ ਨਾਮ ਰਾਸ ਧਾਰੀਏ ਸਾਂਗ ਬਣਾ ਕੇ) ਲੈਂਦੇ ਹਨ 'ਗ਼ਾਵਨਿ ਗੋਪੀਆ ਗਾਵਨਿ ਕਾਨ॥ ਗਾਵਨਿ ਸੀਤਾ ਰਾਜੇ ਰਾਮ॥।੧੯੦।

## ਅਰਥ ਭੇਦ ਅਤੇ ਨਿਰਣੈ

**ਕਬੀਰ ਰਾਮ ਕਹਨ ਮਹਿ ਭੇਦੁ ਹੈ, ਤਾ ਮਹਿ ਏਕੁ ਬਿਚਾਰੁ॥**
**ਸੋਈ ਰਾਮੁ ਸਭੈ ਕਹਹਿ, ਸੋਈ ਕਉਤਕਹਾਰ ॥੧੯੦॥**

ਵਖ ਵਖ ਅਰਥ:

੧. ਕਿਸੀ ਨੇ ਕਹਾ ਗੁਰੋਂ ਕੇ ਉਪਦੇਸੁ ਸੇ ਕਿਆਂ ਹੈ ਰਾਮ ਨਾਮ ਤੋਂ ਸਭ ਹੀ ਲੇਤੇ ਹੈਂ ਤਿਸੁ ਕੇ ਪਰਥਾਇ ਸ੍ਰੀ ਕਬੀਰ ਜੀ ਕਹਿ ਰਹੇ ਹੈਂ- ਹੇ ਭਾਈ! ਰਾਮ ਨਾਮ ਕੇ ਉਚਾਰਨ ਕਰਨੇ ਮੈ ਭੇਦ ਹੈ। ਕਿਆ ਭੇਦ ਹੈ? ਤਿਸ ਮੈਂ ਏਕ ਵੀਚਾਰ ਦਾ ਹੀ ਭੇਦ ਹੈ ਕਿਉਂਕਿ ਕੋਈ ਰਾਮ ਨਾਮ ਸੰਪੂਰਨ ਸੰਤ ਉਚਾਰਨ ਕਰਕੇ ਕਲਯਾਨ ਕੋ ਪਾਵਤੇ ਹੈ ਔਰ ਸੋਈ ਰਾਮ ਨਾਮ (ਕਉਤਕ) ਤਮਾਸ਼ੇ ਕਰਨ ਵਾਲੇ ਅਰਥਾਤ ਰਾਸ ਧਾਰੀਏ ਆਦਿ ਉਚਾਰਨ ਕਰਤੇ ਹੈਂ, ਭਾਵ ਯੇਹ ਉਹ ਵਿਵਹਾਰ ਸਿਧੀ ਵਾਸਤੇ ਕਹਿਤੇ ਹੈਂ ਔਰ ਸੰਤ ਜਨ ਵਿਚਾਰ ਦ੍ਵਾਰੇ ਵਿਆਪਕ ਰੂਪ ਸਮਝ ਕਰਕੇ ਸ਼ਾਂਤੀ ਕੋ ਪਾਵਤੇ ਹੈ। [ਫ. ਸ.

੨. ਓਹੀ ਲਫ਼ਜ਼ ਰਾਮ (ਰਾਮਚੰਦਰ ਜੀ) ਸਾਰੇ ਬੋਲਦੇ ਹਨ, ਅਤੇ ਓਹੀ 'ਰਾਮ' ਜਗਤ ਦੇ ਚੋਜ ਕਰਨ ਵਾਲੇ ਹਰੀ ਲਈ ਵਰਤਿਆ ਜਾਂਦਾ ਹੈ। [ਸ਼ਬਦਾਰਥ

੩. ਹੇ ਕਬੀਰ! (ਜਨੇਊ ਦੇ ਕੇ ਬ੍ਰਾਹਮਣ ਆਪਣੀ ਪੂਜਾ-ਪਾਠ ਦਾ ਉਪਦੇਸ਼ ਭੀ ਕਰਦਾ ਹੈ, ਪਰ) ਰਾਮ ਰਾਮ ਆਖਣ ਵਿਚ ਭੀ ਫ਼ਰਕ ਪੈ ਜਾਂਦਾ ਹੈ, ਇਸ ਵਿਚ ਭੀ ਇਕ ਗੱਲ ਸਮਝਣ ਵਾਲੀ ਹੈ, ਇਕ ਰਾਮ ਤਾਂ ਉਹ ਜਿਸਨੂੰ ਹਰੇਕ ਜੀਵ ਸਿਮਰਦਾ ਹੈ। ਇਹ ਹੈ ਸਰਬ-ਵਿਆਪੀ ਰਾਮ ਇਸ ਦਾ ਸਿਮਰਨ

ਕਰਨਾ ਮਨੁਖ ਮਾਤਰ ਦਾ ਫ਼ਰਜ਼ ਹੈ)। ਪਰ ਇਹੀ ਰਾਮ ਨਾਮ ਰਾਸ ਧਾਰੀਏ ਭੀ (ਰਾਸਾਂ ਵਿਚ ਸਾਂਗ ਬਣਾ ਬਣਾ ਕੇ) ਲੈਂਦੇ ਹਨ (ਇਹ ਰਾਮ ਅਵਤਾਰੀ ਰਾਮ ਹੈ ਤੇ ਦੂਜਾ ਦਸ਼ਰਥ ਦਾ ਪੁਤਰ ਹੈ, ਇਹ ਮੂਰਤੀ ਪੂਜਾ ਵਿਅਰਥ ਹੈ)। [ਦਰਪਣ

**ਨਿਰਣੈ:** ਇਸ ਸਲੋਕ ਦੀ ਉਥਾਨਕਾ ਇਉਂ ਬੰਨ੍ਹੀ ਜਾਂਦੀ ਹੈ ਕਿ ਕਿਸੇ ਪੁਰਸ਼ ਨੇ ਕਬੀਰ ਜੀ ਨੂੰ ਕਿਹਾ ਤੁਸੀਂ ਬਹੁਤ ਭਜਨ ਵਾਲੇ ਨਹੀਂ, ਅਸੀਂ ਭੀ ਆਪਣੀ ਰਸਨਾ ਨਾਲ ਰਾਮ ਦਾ ਨਾਮ ਉਚਾਰਦੇ ਹਾਂ। ਕਬੀਰ ਜੀ ਨੇ ਉਸ ਦੀ ਗਲ ਸੁਣ ਕੇ ਆਖਿਆ ਹੇ ਭਾਈ! ਤੈਨੂੰ 'ਰਾਮ' ਦੀ ਸਾਰ ਨਹੀਂ ਹੈ। ਤੂੰ ਜੋ ਰਾਮ ਦਾ ਨਾਮ ਜਪਦਾ ਹੈਂ ਅਤੇ ਜੋ ਅਸੀਂ ਜਪਦੇ ਹਾਂ ਉਸ ਵਿਚ ਬਹੁਤ ਫਰਕ ਹੈ, ਤੂੰ ਵਿਚਾਰ ਕੇ ਵੇਖ । ਹੇ ਭਾਈ! ਸਾਰੇ ਸੁਆਰਥੀ ਜੀਵ ਓਹੀ ਰਾਮ ਨਾਮ ਜਪਦੇ ਹਨ, ਪਰ ਓਹ ਰਾਮ ਨਾਮ ਜੋ ਸੰਤ ਜਨ ਜਪਦੇ ਹਨ, ਕੌਤਕਹਾਰ ਹੈ। ਉਨ੍ਹਾਂ ਦੇ ਜਪੇ ਨਾਮ ਦਾ ਪਰਤਾਪ ਲੋਕਾਂ ਦੇ ਵੇਖਣ ਵਿਚ ਆਉਂਦਾ ਹੈ, ਜਦੋਂ ਕਿ ਆਮ ਸੁਆਰਥੀ ਜਨਾ ਦੇ ਨਾਮ ਜਪੇ ਦਾ ਕੋਈ ਕੌਤਕ ਵੇਖਣ ਵਿਚ ਨਹੀਂ ਆਉਂਦਾ। ਇਸ ਲਈ, ਗੁਰੂ ਦੀ ਸਿਖਿਆ ਲੈ ਕੇ ਨਾਮ ਜਪਣ ਅਤੇ ਸੁਣੇ ਸੁਣਾਏ ਤੇ ਰਾਮ ਜਪਣ ਵਿਚ ਭੇਦ ਹੈ। ਇਹ ਵੀਚਾਰ ਪੰ. ਤਾਰਾ ਸਿੰਘ ਜੀ ਨਰੋਤਮ ਦੇ ਬਾਕੀ ਟੀਕਾਕਾਰਾਂ ਨਾਲੋਂ ਵਿਲਖਣ ਹਨ। ਇਸੇ ਭਾਵਨਾ ਨਾਲ ਸਲੋਕ ਨੰਬਰ ੧੯੧ ਦੇ ਅਰਥ ਵਾਚਣ ਦੀ ਲੋੜ ਹੈ। ਸਿਦਕ ਨਾਲ ਨਾਮ ਜਪਣਾ ਹੋਰ ਹੈ, ਤਮਾਸ਼ਾ ਕਰਨ ਵਾਲਿਆਂ ਵਾਂਗ ਰਾਮ ਨਾਮ ਜਪਣਾ ਹੋਰ ਹੈ। ਇਸ ਭੇਦ ਨੂੰ ਸਮਝਣ ਦੀ ਲੋੜ ਹੈ।

## ਸਾਰਥਕ ਵੀਚਾਰ

ਕਬੀਰ ਜੀ 'ਰਾਮ ਕਹਨ ਮਹਿ ਭੇਦੁ' ਵਾਲੇ ਭਾਵ ਨੂੰ ਇਉਂ ਉਜਾਗਰ ਕਰਦੇ ਹਨ ਇਕ ਰਾਮ ਤਾਂ ਏਕ ਤੋਂ ਅਨੇਕ ਰੂਪ ਧਾਰ ਕੇ ਸਰਬ ਵਿਆਪਕ ਹੋ ਰਿਹਾ ਹੈ ਵਿਸਤ੍ਰਿਤ ਰੂਪ ਵਾਲਾ ਹੈ ਜਿਹੜਾ ਮਨੁੱਖ ਇਸ ਰਾਮ ਦਾ ਜਾਪ ਕਰਦਾ ਹੈ, ਉਸ ਨੂੰ ਰਾਮ ਆਪਣੇ ਆਪ ਵਿਚ ਲੀਨ ਕਰ ਲੈਂਦਾ ਹੈ।

ਦੂਜਾ ਰਾਮ 'ਰਾਸ ਧਾਰੀਆਂ' ਵਾਂਗੂੰ ਸਾਂਗ ਬਣਾ ਕੇ 'ਰਾਮ ਰਾਮ' ਕਹਿੰਦਾ ਹੈ, ਪਰ ਇਹ ਵਿਵਹਾਰਕ ਹੈ, ਫਲਦਾਇਕ ਨਹੀਂ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਸਪਸ਼ਟ ਬਚਨ ਕੀਤੇ ਹਨ:–

**ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ ॥**

**ਗੁਰਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ ॥** [ਪੰਨਾ ੪੯੧

ਰਾਸਧਾਰੀਆਂ ਦਾ ਰਾਮ ਅਨੇਕਾਂ ਸੰਕਲਪਾਂ ਨਾਲ ਮਿਲਿਆ ਹੋਇਆ ਹੈ ਪਰ ਜਿਸ ਰਾਮ ਨੂੰ ਸੰਤ ਜਨ ਸਿਮਰਦੇ ਹਨ ਉਹ ਅਦ੍ਵੈਤ ਰੂਪ ਹੈ। ਇਸ ਲਈ ਜਗਤ ਵਿਚ ਇਹ ਕਹਾਵਤ ਪ੍ਰਸਿਧ ਹੈ:–

**ਏਕ ਰਾਮ ਦਸਰਥ ਕਾ ਬੇਟਾ, ਏਕ ਰਾਮ ਘਟ ਘਟ ਮਹਿ ਲੇਟਾ ॥**

**ਕਬੀਰ, ਰਾਮੈ ਰਾਮ ਕਹੁ, ਕਹਿਬੇ ਮਾਹਿ ਬਿਬੇਕ ॥**

**ਏਕੁ ਅਨੇਕਹਿ ਮਿਲਿ ਗਇਆ, ਏਕ ਸਮਾਨਾ ਏਕ॥੧੯੧॥**

**ਪਦ ਅਰਥ:** ਰਾਮੈ ਰਾਮ ਕਹੁ=ਰਾਮ ਹੀ ਰਾਮ ਨੂੰ ਸਿਮਰੋ। ਕਹਿਬੇ ਮਾਹਿ=ਆਖਣ ਵਿਚ। ਬਿਬੇਕ=ਬਿਬ+ਏਕ, ਇਕ ਤੇ ਦੋ ਵਾਲਾ ਫ਼ਰਕ। ਏਕੁ=ਇਕ (ਵਿਆਪਕ ਰਾਮ)। ਅਨੇਕਹਿ=ਅਨੇਕਾਂ ਵਿਚ। ਮਿਲਿ ਗਇਆ=ਸਮਾਇਆ ਹੋਇਆ ਹੈ। ਏਕ=ਇਕ (ਰਾਮ ਚੰਦਰ)। ਸਮਾਨਾ ਏਕ=ਇਕ (ਆਪਣੇ ਹਰੀ ਵਿਚ ਹੀ) ਰਹਿੰਦਾ ਹੈ।੧੯੧।

**ਅਰਥ:** ਕਬੀਰ (ਜੀ ਦਸਦੇ ਹਨ ਕਿ ਹਰੇਕ ਮਨੁੱਖ ਕਹਿੰਦਾ ਹੈ ਕਿ) ਰਾਮ ਹੀ ਰਾਮ ਨੂੰ ਸਿਮਰ (ਪਰ ਰਾਮ) ਆਖਣ ਵਿਚ ਫ਼ਰਕ ਹੈ। ਇਕ ਰਾਮ (ਪਰਮਾਤਮਾ) ਅਨੇਕਾਂ ਵਿਚ ਸਮਾਇਆ ਹੋਇਆ ਹੈ। ਇਕ (ਰਾਮ, ਦਸਰਥ ਦਾ ਪੁਤਰ ਕੇਵਲ ਆਪਣੇ ਸਰੀਰ) ਵਿਚ ਹੀ ਸਮਾਇਆ ਹੋਇਆ ਹੈ।੧੯੧।

**ਕਬੀਰ, ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ॥**

**ਤੇ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ॥੧੯੨॥**

**ਪਦ ਅਰਥ:** ਜਾ ਘਰ=ਜਿਸ ਘਰ। ਸਾਧ=ਸੰਤ ਜਨ। ਨ ਸੇਵੀਅਹਿ=ਨਹੀਂ ਸੇਵੇ ਜਾਂਦੇ। ਤੇ=ਓਹ। ਮਰਹਟ=ਮਸਾਣਾ। ਸਾਰਖੇ=ਤੁਲ, ਬਰਾਬਰ। ਭੂਤ ਬਸਹਿ=ਭੂਤ ਵਸਦੇ ਹਨ। ਤਿਨ ਮਾਹਿ=ਉਨ੍ਹਾਂ (ਘਰਾਂ) ਵਿਚ।

**ਅਰਥ:** ਕਬੀਰ (ਜੀ ਆਖਦੇ ਹਨ) ਜਿਸ ਘਰ ਵਿਚ ਸੰਤ ਜਨ ਨਹੀਂ ਸੇਵੇ ਜਾਂਦੇ (ਭਾਵ ਉਨ੍ਹਾਂ ਦਾ ਆਦਰ ਮਾਣ ਨਹੀਂ ਕੀਤਾ ਜਾਂਦਾ ਹੈ ਅਤੇ) ਹਰੀ ਦੀ ਸੇਵਾ ਵੀ ਨਹੀਂ ਹੁੰਦੀ, ਓਹ ਘਰ ਮਸਾਣਾ ਤੁਲ ਹਨ (ਅਤੇ) ਉਨ੍ਹਾਂ ਵਿਚ ਭੂਤ ਵਸਦੇ ਹਨ।੧੯੨।

## ਸਾਰਥਕ ਵੀਚਾਰ

ਜਿਸ ਘਰ ਵਿਚ ਆਏ ਸਾਧੂ ਅਭਿਆਗਤ ਦੀ ਸੇਵਾ ਨਹੀਂ ਹੁੰਦੀ, ਭਾਵ ਅੰਨ ਜਲ ਨਹੀਂ ਛਕਾਇਆ ਜਾਂਦਾ, ਹੋਰ ਆਦਰ ਸਤਿਕਾਰ ਨਹੀਂ ਕੀਤਾ ਜਾਂਦਾ ਉਥੇ ਹਰੀ ਦਾ ਸਿਮਰਨ ਕਿਥੇ ਹੋਣਾ ਹੈ?। ਉਹ ਘਰ ਜਾਣੋ ਮਸਾਣ ਭੂਮੀ ਸਮਾਨ ਹਨ। ਜਿਥੇ ਮਨੁੱਖਾਂ ਦੀ ਥਾਵੇਂ ਜਿੰਨ ਭੂਤ ਵਸਦੇ ਹਨ।

ਸਾਧ ਜਨ ਦੀ ਸੇਵਾ ਓਹੀ ਕਰਦੇ ਹਨ ਜੋ ਗੁਰਬਾਣੀ ਦੀ ਸਿਖਿਆ ਪ੍ਰਾਪਤ ਕਰਕੇ ਭੈ-ਭਾਵਨੀ ਨਾਲ ਭਗਤੀ ਵਿਚ ਲੀਨ ਹੁੰਦੇ ਹਨ। ਜਿਹੜੇ ਜੀਵ ਰਬੀ-ਸੰਤਾਂ ਨੂੰ 'ਜੀ ਆਇਆ' ਨਹੀਂ ਆਖਦੇ ਹਨ, ਉਹ ਜਿੰਨਾਂ ਸਮਾਨ ਹਨ:—

**ਕਲੀ ਅੰਦਰਿ ਨਾਨਕਾ, ਜਿੰਨਾਂ ਦਾ ਅਉਤਾਰੁ ॥**

**ਪੁਤੁ ਜਿਨੂਰਾ ਧੀਅ ਜਿੰਨੂਰੀ, ਜੋਰੂ ਜਿੰਨਾ ਦਾ ਸਿਕਦਾਰੁ ॥** [ਪੰਨਾ ੫੫੬

ਸਾਧੂ ਦਾ ਸੰਗ ਤੇ ਸੇਵਾ ਮਿਲਣੀ ਸੌਖੀ ਨਹੀਂ। ਇਹ ਵੀ ਪੂਰਬਲੇ ਜਨਮ ਦੇ ਸੰਸਕਾਰਾਂ ਨਾਲ ਮਿਲਦੀ ਹੈ। ਭਾਵ ਭਗਤੀ ਤੇ ਮੁਕਤੀ ਭਾਗਾਂ ਵਿਚ ਲਿਖੀ ਹੋਵੇ ਤਾਂ ਹੀ ਪ੍ਰਾਪਤ ਹੁੰਦੀ ਹੈ:—

**ਕਬੀਰ, ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ॥**

**ਮੁਕਤਿ ਪਦਾਰਥੁ ਪਾਈਐ, ਠਾਕ ਨ ਅਵਘਟ ਘਾਟ ॥** [ਪੰਨਾ ੧੩੭੭

ਗੁਰਵਾਕ ਹਨ:-

**ਜਿਨ ਕਉ ਭਏ ਦਇਆਲ, ਤਿਨ ਸਾਧੂ ਸੰਗੁ ਭਇਆ ॥**

**ਅੰਮ੍ਰਿਤ ਹਰਿ ਕਾ ਨਾਮੁ, ਤਿਨੀ ਜਨੀ ਜਪਿ ਲਇਆ ॥** [ਪੰਨਾ ੭੬੨

**ਕਬੀਰ, ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ॥**

**ਪਾਵਹੁ ਤੇ ਪਿੰਗੁਲ ਭਇਆ, ਮਾਰਿਆ ਸਤਿਗੁਰ ਬਾਨ ॥੧੯੩॥**

**ਪਦ ਅਰਥ:** ਗੂੰਗਾ=(ਜ਼ਬਾਨ ਤੋਂ) ਗੁੰਗਾ। ਬਾਵਰਾ=ਬਾਵਲਾ, ਪਾਗਲ। ਬਹਰਾ ਹੂਆ ਕਾਨ=ਕੰਨਾਂ ਤੋਂ ਬੋਲਾ (ਡੋਰਾ) ਹੋ ਗਿਆ। ਪਾਵਹੁ ਤੇ=ਪੈਰਾਂ ਤੋਂ। ਪਿੰਗੁਲੁ=ਪਿੰਗਲਾ (ਲੂਲ੍ਹਾ)। ਬਾਨ=ਬਾਣ, ਤੀਰ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਦ ਤੋਂ ਮੈਨੂੰ) ਸਤਿਗੁਰਾਂ ਦਾ ਮਾਰਿਆ ਹੋਇਆ (ਉਪਦੇਸ਼ ਰੂਪੀ) ਬਾਣ (ਤੀਰ ਲੱਗਿਆ ਹੈ, ਤਦ ਤੋਂ ਮੇਰਾ ਮਨ ਕਿਸੇ ਦੀ ਨਿੰਦਾ ਉਸਤਤਿ ਕਰਨ ਤੋਂ) ਗੂੰਗਾ ਹੋ ਗਿਆ ਹੈ, (ਭਾਵ ਕਿਸੇ ਨੂੰ ਭਲਾ ਬੁਰਾ ਨਹੀਂ ਕਹਿੰਦਾ, ਦੁਨੀਆ ਦੇ ਭਾਣੇ ਇਹ) ਪਾਗਲ ਹੋ ਗਿਆ ਹੈ, (ਕਿਉਂਕਿ) ਕੰਨਾ ਤੋਂ ਬੋਲਾ ਹੋ ਗਿਆ ਹੈ, ਕੰਨਾਂ ਤੋਂ (ਮਾੜੀ ਗਲ ਸੁਣਨੋਂ) ਬੋਲਾ ਹੋ ਗਿਆ ਹੈ, (ਮੰਦੇ ਪਾਸੇ ਨਾ ਜਾਣ ਕਰਕੇ) ਪੈਰਾਂ ਤੋਂ ਪਿੰਗਲਾ (ਲੂਲ੍ਹਾ) ਹੋ ਗਿਆ ਹੈ।੧੯੩।

## ਸਾਰਥਕ ਵੀਚਾਰ

ਜਦੋਂ ਜਗਿਆਸੂ ਨੂੰ ਗੁਰੂ ਦਾ ਅਣੀਆਲਾ ਉਪਦੇਸ਼ ਰੂਪੀ ਤੀਰ ਲਗਦਾ ਹੈ ਤਾਂ ਉਸ ਦੇ ਜੀਵਨ ਵਿਚ ਤਬਦੀਲੀ ਆ ਜਾਂਦੀ ਹੈ, ਉਸ ਦੇ ਪੈਰ ਵਿਕਾਰਾਂ ਵਲ ਨਹੀਂ ਜਾਂਦੇ, ਓਹ ਚੋਰੀ-ਜਾਰੀ, ਨਿੰਦਾ ਅਤੇ ਵਿਕਾਰਾਂ ਵਲੋਂ ਬੇਸੁਰਤਾ ਤੇ ਬੋਲਾ ਹੋ ਜਾਂਦਾ ਹੈ ਕਿਉਂਕਿ ਉਸ ਦੀ ਸੁਰਤਿ ਇਕ ਪਾਸੇ ਗੁਰੂ ਦੀ ਸੇਵਾ ਤੇ ਸਿਮਰਨ ਵਿਚ ਮਗਨ ਹੋ ਜਾਂਦੀ ਹੈ।

**ਕਬੀਰ, ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ॥੧੯੪॥**

**ਪਦ ਅਰਥ:** ਸਤਿਗੁਰ ਸੂਰਮੇ=ਸਤਿਗੁਰੂ ਸੂਰਮੇ ਦਾ। ਬਾਹਿਆ=ਵਾਹਿਆ, ਚਲਾਇਆ ਹੋਇਆ। ਬਾਨੁ=ਤੀਰ। ਲਾਗਤ ਹੀ=ਲਗਦਿਆਂ ਹੀ। ਭੁਇ ਗਿਰਿ ਪਰਿਆ=ਧਰਤੀ ਉਤੇ ਡਿਗ ਪਿਆ। ਪਰਾ=ਪੈ ਗਿਆ, ਹੋ ਗਿਆ। ਕਰੇਜੇ ਛੇਕੁ=ਕਲੇਜੇ ਵਿਚ ਛੇਕ (ਸੁਰਾਖ਼)।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਸਤਿਗੁਰੂ ਸੂਰਮੇ (ਜੋਧੇ) ਦਾ ਚਲਾਇਆ ਹੋਇਆ (ਸ਼ਬਦ ਰੂਪੀ) ਇਕ ਤੀਰ (ਜਦ ਜਗਿਆਸੂ ਨੂੰ ਲਗ ਗਿਆ ਤਾਂ ਉਸ ਤੀਰ ਦੇ) ਲਗਦੇ ਹੀ (ਜਗਿਆਸੂ) ਧਰਤੀ ਤੇ ਡਿਗ ਪਿਆ (ਅਤੇ ਉਸ ਦੇ) ਕਲੇਜੇ ਵਿਚ ਛੇਕ ਪੈ ਗਿਆ (ਭਾਵ ਗੁਰੂ ਦੇ ਸ਼ਬਦ ਰੂਪੀ ਪ੍ਰੇਮ ਬਾਣ ਨਾਲ ਉਸ ਦਾ ਹਿਰਦਾ ਵਿੰਨ੍ਹਿਆ ਗਿਆ)।੧੯੪'

## ਸਾਰਥਕ ਵੀਚਾਰ

ਸਤਿਗੁਰੂ ਦਾ ਸ਼ਬਦ ਰੂਪੀ ਤੀਰ ਜਿਸ ਜਗਿਆਸੂ ਦੇ ਕਲੇਜੇ ਵਿਚ ਲਗਦਾ ਹੈ, ਉਸ ਦਾ ਦੇਹ ਅਧਿਆਸ ਦੂਰ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚ ਨਿਮਰਤਾ ਤੇ ਵੈਰਾਗ ਆ ਵੜਦੇ ਹਨ। ਗੰਦੀਆਂ ਭਾਵਨਾਵਾਂ ਦਾ ਖਾਤਮਾ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚ ਪਰਮੇਸ਼ਰ ਦੇ ਪ੍ਰੇਮ ਦਾ ਛੇਕ ਹੋ ਜਾਂਦਾ ਹੈ। ਉਸ ਦੀ ਰਸਨਾ ਵਿਚੋਂ ਹਰ ਵੇਲੇ ਰਾਮਨਾਮ ਵਾਹਿਗੁਰੂ ਵਾਹਿਗੁਰੂ ਦੀ ਧੁਨੀ ਨਿਕਲਦੀ ਹੈ।

**ਕਬੀਰ, ਨਿਰਮਲ ਬੂੰਦ ਅਕਾਸ ਕੀ, ਪਰਿ ਗਈ ਭੂਮਿ ਬਿਕਾਰ ॥**
**ਬਿਨੁ ਸੰਗਤਿ ਇਉ ਮਾਂਨਈ, ਹੋਇ ਗਈ ਭਠ ਛਾਰ ॥ ੧੯੫ ॥**

**ਪਦ ਅਰਥ:** ਨਿਰਮਲ=ਪਵਿਤਰ। ਬੂੰਦ ਅਕਾਸ ਕੀ=ਆਕਾਸ਼ ਦੀ ਬੂੰਦ (ਉਚੇ ਚਿਟੇ ਆਕਾਸ਼ ਚੋਂ ਨਿਕਲੀ ਅੰਮ੍ਰਿਤ ਬੂੰਦ)। ਪਰਿ ਗਈ=ਡਿੱਗ ਪਈ। ਭੂਮਿ ਬਿਕਾਰ=ਨਿਕੰਮੀ ਧਰਤੀ ਉਤੇ। ਇਉ ਮਾਂਨਈ=ਇਸ

ਤਰ੍ਹਾਂ ਮਨੁੱਖ (ਮਾਨਈ ਦੇ ਅਰਥ 'ਮੰਨੋ' ਜਿਵੇਂ ਕਿ 'ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੇਕ ਬਾਣੀਆਂ ਪੋਥੀ ਦੂਜੀ ਦੇ ਪੰਨਾ ੫੬੭ ਉਤੇ ਦਰਜ ਹੈ, ਠੀਕ ਨਹੀਂ। ਇਥੇ ਇਹ ਪਦ ਕ੍ਰਿਆਵਾਚੀ ਨਹੀਂ, ਸੰਗਿਆਵਾਚਕ ਹੈ-'ਨਰਕਿ ਪਰਹਿ ਤੇ ਮਾਨਈ ਜੋ ਹਰਿਨਾਮ ਉਦਾਸ॥' ਮਾਨਈ-ਮਨੁੱਖ)॥ ਭਠ ਛਾਰ=(ਬਲਦੇ) ਭਠੇ ਦੀ ਸੁਆਹ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਆਕਾਸ਼ ਦੀ ਨਿਰਮਲ ਬੂੰਦ (ਜਦ) ਨਕਾਰੀ ਧਰਤੀ ਤੇ ਡਿਗ ਪਈ (ਉਹ ਐਵੇਂ ਹੀ) ਚਲੀ ਗਈ (ਭਾਵ ਕਿਸੇ ਦਾ ਕੁਝ ਸਵਾਰ ਨਾ ਸਕੀ)। ਸੰਗਤ ਤੋਂ ਬਿਨਾ ਮਨੁੱਖ ਦੀ (ਹਾਲਤ ਉਸ ਬੂੰਦ ਵਰਗੀ ਹੋ ਗਈ ਜੋ ਸੜਦੇ ਬਲਦੇ) ਭੱਠ ਦੀ ਸੁਆਹ ਹੀ ਬਣ ਗਈ।੧੯੫।

**ਕਬੀਰ, ਨਿਰਮਲ ਬੂੰਦ ਅਕਾਸ ਕੀ, ਲੀਨੀ ਭੂਮਿ ਮਿਲਾਇ ॥**
**ਅਨਿਕ ਸਿਆਨੇ ਪਚਿ ਗਏ, ਨਾ ਨਿਰਵਾਰੀ ਜਾਇ ॥੧੯੬॥**

**ਪਦ ਅਰਥ:** ਲੀਨੀ ਭੂਮਿ ਮਿਲਾਇ=ਧਰਤੀ ਨੇ (ਆਪਣੇ ਵਿਚ) ਮਿਲਾ ਲਈ। ਅਨਿਕ ਸਿਆਨੇ=ਕਈ ਸਿਆਣੇ। ਪਚਿ ਗਏ=ਰਹਿ ਗਏ, ਥੱਕ ਗਏ। ਨਾ ਨਿਰਵਾਰੀ ਜਾਇ=(ਧਰਤੀ ਨਾਲੋਂ) ਨਿਖੇੜੀ ਨਹੀਂ ਜਾ ਸਕਦੀ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਆਕਾਸ਼ ਦੀ ਪਵਿਤਰ ਬੂੰਦ (ਡਿਗੀ ਤਾਂ) ਧਰਤੀ ਨੇ ਆਪਣੇ ਨਾਲ ਮਿਲਾ ਲਈ। ਅਨੇਕਾਂ ਸਿਆਣੇ (ਆਪਣੀ ਵਾਹ ਲਾ ਕੇ) ਥਕ ਗਏ (ਪਰ ਉਹ ਬੂੰਦ ਧਰਤੀ ਨਾਲੋਂ) ਨਿਖੇੜੀ ਨਹੀਂ ਜਾ ਸਕਦੀ।੧੯੬।

## ਸਾਰਥਕ ਵੀਚਾਰ

ਗੁਰੂ ਦੇ ਉਪਦੇਸ਼ ਰੂਪੀ ਪਵਿਤਰ ਬੂੰਦ ਦਾ ਅਸਰ ਅਧਿਕਾਰੀ ਜਗਿਆਸੂ ਦੇ ਹਿਰਦੇ ਰੂਪ ਧਰਤੀ ਉਤੇ ਪੈਂਦਾ ਹੈ। ਉਤਮ ਜਗਿਆਸੂ ਦੀ ਹਿਰਦੇ ਰੂਪ ਧਰਤੀ ਉਸ ਬੂੰਦ ਨੂੰ ਆਪਣੇ ਵਿਚ ਮਿਲਾ ਲੈਂਦੀ ਹੈ। ਜੇ ਅਨੇਕ ਚਤੁਰ ਲੋਕ ਉਸ ਦੇ ਹਿਰਦੇ ਚੋਂ ਉਸ ਬੂੰਦ ਦਾ ਅਸਰ ਦੂਰ ਕਰਨ ਦਾ ਜਤਨ ਕਰਨ ਤਾਂ ਵੀ ਉਹ ਬੂੰਦ ਉਸ ਹਿਰਦੇ ਤੋਂ ਦੂਰ ਨਹੀਂ ਕੀਤੀ ਜਾ ਸਕਦੀ:-

**ਕਬੀਰ, ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥**
**ਤਾ ਸਿਉ ਟੂਟੀ ਕਿਉ ਬਨੈ, ਜਾ ਕੇ ਜੀਅ ਪਰਾਨ ॥** [ਪੰਨਾ ੧੩੭੬

ਗਲ ਕੀ ਅਣ-ਅਧਿਕਾਰੀ ਦੇ ਹਿਰਦੇ ਵਿਚ ਉਪਦੇਸ਼ ਰੂਪੀ ਅੰਮ੍ਰਿਤ ਬੂੰਦ ਦੀ ਕਦਰ ਹੀ ਨਹੀਂ ਹੁੰਦੀ, ਇਸ ਲਈ ਉਹ ਲਾਭ ਲੈਣ ਤੋਂ ਵੰਚਿਤ ਹੋ ਜਾਂਦਾ ਹੈ। ਜਿਥੇ ਦੈਵੀ ਗੁਣਾਂ ਦੀ ਤਾਂਘ ਹੈ, ਉਥੇ ਪਪੀਹੇ ਵਤ ਅੰਮ੍ਰਿਤ ਬੂੰਦ ਨਾਲ ਪ੍ਰੀਤਿ ਬਣੀ ਰਹਿੰਦੀ ਹੈ:-

**ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥**
**ਸਾਜਨ ਮਿਲੇ ਸਹਜਿ ਸੁਭਾਇ, ਹਰਿ ਸਿਉ ਪ੍ਰੀਤਿ ਬਣੀ॥** [ਪੰਨਾ ੧੧੦੭

ਸੋ, ਨਾਮ ਦੀ ਅੰਮ੍ਰਿਤ ਧਾਰਾ ਹੀ ਨਿਰਮਲ ਬੂੰਦ ਦੀ ਪ੍ਰਤੀਕ ਹੈ।

**ਕਬੀਰ, ਹਜ ਕਾਬੇ ਹਉ ਜਾਇ ਥਾ, ਆਗੈ ਮਿਲਿਆ ਖੁਦਾਇ॥**
**ਸਾਂਈ ਮੁਝ ਸਿਉ ਲਰਿ ਪਰਿਆ, ਤੁਝੈ ਕਿਨਿ ਫੁਰਮਾਈ ਗਾਇ॥੧੯੭॥**

**ਪਦ ਅਰਥ:** ਹਜ ਕਾਬੇ=ਕਾਬੇ ਦੀ ਹਜ (ਯਾਤਰਾ ਕਰਨ ਲਈ)। ਹਉ=ਮੈਂ। ਜਾਇ ਥਾ=ਜਾ ਰਿਹਾ ਸਾਂ। ਆਗੈ=ਅਗੋਂ। ਸਾਂਈਂ=ਮਾਲਕ, ਖੁਦਾ। ਮੁਝ ਸਿਉ=ਮੇਰੇ ਨਾਲ। ਲਰਿ ਪਰਿਆ=ਲੜ ਪਿਆ। ਕਿਨਿ=ਕਿਸ ਨੇ। ਫੁਰਮਾਈ=ਆਗਿਆ ਕੀਤੀ। ਗਾਇ=ਕਹਿ ਕੇ।੧੯੭।

**ਅਰਥ:** ਕਬੀਰ (ਜੀ ਕਹਿੰਦੇ ਹਨ ਕਿ) ਮੈਂ ਕਾਬੇ ਦੇ ਹਜ ਨੂੰ ਜਾ ਰਿਹਾ ਸਾਂ, ਅਗੋਂ (ਮੈਨੂੰ) ਖ਼ੁਦਾ ਮਿਲ ਪਿਆ (ਬਜਾਏ ਕਿ ਮੇਰੇ ਤੇ ਖੁਸ਼ ਹੋਂਦਾ ਸਗੋਂ) ਮੇਰੇ ਨਾਲ ਲੜ ਪਿਆ (ਤੇ ਆਖਣ ਲੱਗਾ ਕਿ) ਤੈਨੂੰ ਕਿਸੇ ਨੇ (ਇਹ ਗਲ) ਕਹਿ ਕੇ ਦਸੀ ਹੈ (ਕਿ ਮੈਂ ਇਥੇ ਰਹਿੰਦਾ ਹਾਂ)।੧੯੭।

## ਅਰਥ ਭੇਦ ਅਤੇ ਨਿਰਣੈ

**ਕਬੀਰ ਹਜ ਕਾਬੇ ਹਉ ਜਾਇ ਥਾ, ਆਗੈ ਮਿਲਿਆ ਖੁਦਾਇ॥**
**ਸਾਂਈ ਮੁਝ ਸਿਉ ਲਰਿ ਪਰਿਆ, ਤੁਝੈ ਕਿਨਿ ਫੁਰਮਾਈ ਗਾਇ॥**

ਵਖ ਵਖ ਅਰਥ:

੧. ਏਸ ਸਲੋਕ ਦਾ ਅਰਥ ਅਗਲੇ ਸਲੋਕ ਸੇ ਪੀਛੇ ਕਰਨਾ। ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਮੈਂ ਕਾਬੇ ਮੈ ਹਜ ਕਰਨੇ ਕੋ ਜਾਤਾ ਥਾ ਆਗੇ ਤੇ ਮਾਰਗ ਮੈਂ ਹੀ ਮੁਝ ਕੋ ਖੁਦਾਇ ਮਿਲ ਪੜਾ। ਤਬ ਸਰਬ ਕਾ (ਸਾਂਈ) ਸ੍ਵਾਮੀ ਮੇਰੇ ਸਾਥ ਲਰ ਪਰਾ ਕਿ ਤੁਝ ਕੋ ਇਹ ਬਾਤ ਕਿਸ ਨੇ (ਗਾਇ) ਕਹਿ ਕਰਕੇ ਸੁਨਾਈ ਹੈ ਜੋ ਖੁਦਾਇ ਮਕੇ ਮੈ ਹੈ ਮੈਂ ਤੋਂ ਸਰਬ ਅਸਥਾਨ ਪੂਰਨ ਰੂਪ ਹੂੰ। [ਫ਼. ਸ.

੨. (ਗਾਹ) ਥਾਂ। ਤੈਨੂੰ ਕਿਸ ਕਿਹਾ ਸੀ ਕਿ ਮੈਂ ਮਕੇ ਹੀ ਹਾਂ; ਹੋਰ ਕਿਤੇ ਨਹੀਂ। [ਸ਼ਬਦਾਰਥ

੩. ਕਬੀਰ ਮੈਂ ਮਕੇ ਦੇ ਹਜ ਨੂੰ ਜਾਂਦਾ ਪਿਆ ਸੀ ਅਗੋਂ ਮੈਨੂੰ ਖੁਦਾਇ ਮਿਲ ਪਿਆ, ਸਾਈਂ ਮੇਰੇ ਨਾਲ ਲੜ ਪਿਆ ਕਿ ਤੈਨੂੰ ਇਹ ਜਗਾ ਕਿਸ ਨੇ ਦਸੀ ਹੈ?। [ਸੰ. ਪੋ.

੪. ਹੇ ਕਬੀਰ! ਮੈਂ ਕਾਬੇ ਦਾ ਹਜ ਕਰਨ ਜਾ ਰਿਹਾ ਸਾਂ। ਉਥੇ ਗਏ ਨੂੰ ਅਗੋਂ ਖੁਦਾ ਮਿਲ ਪਿਆ। ਉਹ ਮੇਰਾ ਸਾਂਈਂ (ਖ਼ੁਦਾ ਖੁਸ਼ ਹੋਣ ਦੇ ਥਾਂ ਕਿ ਮੈਂ ਉਸ ਦੇ ਘਰ ਦਾ ਦੀਦਾਰ ਕਰਨ ਆਇਆ ਹਾਂ, ਸਗੋਂ ਮੇਰੇ ਉਤੇ ਗੁੱਸੇ ਹੋਇਆ (ਤੇ ਆਖਣ ਲਗਾ) ਕਿ ਮੈਂ ਤਾਂ ਇਹ ਹੁਕਮ ਨਹੀਂ ਦਿਤਾ ਜੁ ਮੇਰੇ ਨਾਮ ਤੇ ਤੂੰ ਗਾਂ (ਆਦਿਕ) ਦੀ ਕੁਰਬਾਨੀ ਦੇਵੇਂ (ਤੇ, ਮੈਂ ਤੇਰੇ ਗੁਨਾਹ ਬਖ਼ਸ਼ ਦਿਆਂਗਾ)। [ਦਰਪਣ

**ਨਿਰਣੈ:** ਟੀਕਾਕਾਰਾਂ ਨੇ ਇਸ ਸਲੋਕ ਵਿਚ 'ਗਾਇ' ਪਦ ਦੇ ਚਾਰ ਅਰਥ ਕੀਤੇ ਹਨ:—

੧. ਗਾਇ=ਕਹਿ ਕੇ    ੨. ਹਜ ਕੀ ਗਾਇ=ਹੱਜ ਦੀ ਬਾਤ
੩. ਗਾਹ=ਥਾਂ    ੪. ਗਊ

ਦਰਪਣ ਵਾਲੇ ਅਰਥ ਵਿਸ਼ੇ-ਵਸਤੂ ਦੇ ਅਨੁਕੂਲ ਨਹੀਂ। ਪਿਛੇ ਸਲੋਕ ਨੰਬਰ ੧੮੫ ਵਿਚ ਭਗਤ ਜੀ ਨੇ ਸ਼ੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ'' ਦੀ ਗਲ ਕੀਤੀ ਹੈ। ਇਥੇ 'ਗਾਇ' ਦਾ ਅਰਥ 'ਜਾਇ, ਜਗ੍ਹਾ' ਨਾਲੋਂ 'ਕਹਿ ਕੇ' ਕਰਨੇ ਵਧੇਰੇ ਠੀਕ ਹਨ। 'ਗਾਇ' ਪਦ ਦੇ ਅਰਥ 'ਗਊ' ਹੀ ਨਹੀਂ, ਹੋਰ ਕਈ ਅਰਥ ਹਨ। ਭਾ. ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਇਸ ਸ਼ਬਦ ਦੀ ਵਰਤੋਂ ਇਉਂ ਕੀਤੀ ਹੈ:—

**੧. ਸਾਖਾ ਤੀਨ ਅਵਸਥਾ ਗਾਇ॥** **[ਜਿਲਦ ਨੰਬਰ ੧੩ ਪੰਨਾ ੫੬੯**

**੨. ਰੇ ਮਤਿ ਮੰਦ ਨ ਮਿਥਿਆ ਗਾਇ॥** **[ਜਿਲਦ ਨੰਬਰ ੯ ਪੰਨਾ ੩੩੫੧**

'ਗਾਇ' ਪਦ ਦਾ ਪ੍ਰਚਲਤ ਅਰਥ 'ਕਹਿ ਕੇ' ਹਨ। ਹਾਂ, 'ਗਾਇ' ਨੂੰ 'ਗਾਹਿ' ਉਚਾਰਨ ਕੀਤਾ ਜਾਏ ਤਾਂ ਫ਼ਾਰਸੀ ਵਿਚ 'ਗਾਹਿ' ਸ਼ਬਦ ਦੇ ਅਰਥ 'ਜਗ੍ਹਾ' ਹਨ ਜੋ ਵਿਸ਼ਾ ਵਸਤੂ ਅਨੁਸਾਰ ਇਥੇ ਠੀਕ ਢੁਕ ਸਕਦੇ ਸਨ ਪਰ ਜਿਵੇਂ ਕਿ ਸਲੋਕ ਨੰਬਰ ੨੧੦ ਵਿਚ 'ਗਾਹਿ' ਪਦ ਦੀ ਵਰਤੋਂ ਕੀਤੀ ਗਈ ਹੈ। ਪਰ 'ਗਾਇ' ਪਦ ਦੇ ਅਰਥ ਜਗ੍ਹਾ ਕਰਨੇ ਠੀਕ ਨਹੀਂ ਹਨ। ਸਹੀ ਅਰਥ ਪਿਛੇ ਦੇ ਦਿੱਤੇ ਹਨ।

## ਸਾਰਥਕ ਵੀਚਾਰ

ਮਕੇ ਦਾ ਹਜ, ਗੰਗਾ ਦਾ ਇਸ਼ਨਾਨ ਮਥਰਾ ਦੀ ਯਾਤਰਾ ਇਤਾਦਿ ਕਈ ਥਾਂ ਟਿਕਾਣੇ ਲੋਕਾਂ ਨੇ ਰਬ ਦੇ ਘਰ ਮੰਨ ਲਏ ਹਨ। ਇਹਨਾਂ ਕੋਲੋਂ ਕੋਈ ਪੁਛੇ ਕਿ ਓਹ ਕੋਈ ਐਸਾ ਥਾਂ ਸੰਸਾਰ ਵਿਚ ਦਸ ਸਕਦੇ ਹਨ ਜਿਥੇ ਰਬ ਨਹੀਂ ਵਸਦਾ? ਕਬੀਰ ਜੀ ਇਸ ਸਲੋਕ ਰਾਹੀਂ ਹਾਜੀ ਲੋਕਾਂ ਦਾ ਭਰਮ ਦੂਰ ਕਰਦੇ ਹਨ। ਸੁਆਮੀ ਰਾਮਾਨੰਦ ਜੀ ਦੇ ਬਚਨ ਹਨ:-

**ਬੇਦ ਪੁਰਾਨ ਸਭ ਦੇਖੇ ਜੋਇ॥**

**ਊਹਾਂ ਤਉ ਜਾਈਐ, ਜਉ ਈਹਾਂ ਨ ਹੋਇ॥** [ਪੰਨਾ ੧੧੯੫

ਕਬੀਰ ਜੀ ਦੇ ਬਚਨ ਹਨ:–

**ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ,**

**ਟੁਕ ਦਮੁ ਕਰਾਰੀ ਜਉ ਕਰਹੁ, ਹਾਜਿਰ ਹਜੂਰਿ ਖੁਦਾਇ॥** [ਪੰਨਾ ੭੨੭

ਇਥੇ ਸਾਈਂ ਦੇ ਮੂੰਹੋਂ ਇਹ ਗਲ ਅਖਵਾਣ ਵਿਚ ਇਕ ਰਾਜ਼ ਹੈ ਤਾਂ ਜੋ ਲੋਕਾਂ ਨੂੰ ਨਿਸਚਾ ਹੋ ਜਾਵੇ ਕਿ ਰਬ ਵੀ ਇਹੋ ਕਹਿੰਦਾ ਹੈ ਕਿ ਮੈ ਮਕੇ ਵਿਚ ਹੀ ਨਹੀਂ, ਹਰ ਥਾਂ ਰਹਿੰਦਾ ਹਾਂ। ਜੇ ਰੱਬ ਦੇ ਵਸਣ ਦੀ ਇਕ ਥਾਂ 'ਮੱਕਾ' ਹੀ ਮੰਨ ਲਈ ਜਾਏ ਤਾਂ ਹੋਰ ਮੁਲਕ ਕਿਸ ਦਾ ਹੈ? ਕੀ ਉਹ ਅੱਲ੍ਹਾ ਦਾ ਨਹੀਂ?:–

**ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖ ਕਿਸੁ ਕੇਰਾ॥** [ਪੰਨਾ ੧੩੪੯

ਇਸ ਤਰ੍ਹਾਂ ਅਖਉਤੀ ਕਾਜੀਆਂ ਦਾ ਭਰਮ ਦੂਰ ਕੀਤਾ ਹੈ।

**ਕਬੀਰ, ਹਜ ਕਾਬੈ ਹੋਇ ਹੋਇ ਗਇਆ, ਕੇਤੀ ਬਾਰ ਕਬੀਰ॥**

**ਸਾਂਈ ਮੁਝ ਮਹਿ ਕਿਆ ਖਤਾ, ਮੁਖਹੁ ਨ ਬੋਲੈ ਪੀਰ ॥੧੯੮॥**

**ਪਦ ਅਰਥ:** ਹਜ ਕਾਬੈ=ਕਾਬੇ ਦੇ ਹਜ ਨੂੰ। ਹੋਇ ਹੋਇ= ਹੋ ਹੋ ਕੇ। ਗਇਆ=ਮੁੜ ਗਿਆ। ਕੇਤੀ ਬਾਰ=ਕਿਤਨੀ ਵਾਰ। ਸਾਈ=ਹੇ ਮਾਲਕ!। ਮੁਝ ਮਹਿ=ਮੇਰੇ ਵਿਚ। ਕਿਆ ਖਤਾ=ਕੀ ਗਲਤੀ, ਕੀ ਕਸੂਰ ਹੈ?। ਮੁਖਹੁ ਨ ਬੋਲੈ ਪੀਰ=ਪੀਰ ਮੂੰਹੋਂ ਬੋਲਦਾ ਨਹੀਂ ਹੈ (ਭਾਵ ਮੇਰੇ ਨਾਲ ਗਲ ਬਾਤ ਹੀ ਨਹੀਂ ਕਰਦਾ)।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮੈਂ ਕਾਬੇ ਦੇ ਹਜ ਨੂੰ ਕਈ ਵਾਰੀ ਹੋ ਹੋ ਕੇ ਮੁੜ ਗਿਆ। (ਪਰ ਪਤਾ ਨਹੀਂ) ਹੇ ਸਾਂਈਂ! ਮੇਰੇ ਵਿਚ ਕੀ ਕਸੂਰ (ਮੈਥੋ ਕੀ ਭੁਲ ਹੋਈ ਹੈ?) ਕਿ (ਮੇਰੇ ਨਾਲ ਮੇਰਾ) ਪੀਰ ਮੂੰਹੋਂ ਬੋਲਦਾ ਹੀ ਨਹੀਂ ਹੈ (ਭਾਵ ਮੇਰੇ ਨਾਲ ਕੋਈ ਗਲਬਾਤ ਨਹੀਂ ਕਰਦਾ)।੧੯੮।

## ਸਾਰਥਕ ਵੀਚਾਰ

ਇਸ ਤੋਂ ਪਹਿਲੇ ਸਲੋਕ ਅਤੇ ਇਸ ਸਲੋਕ ਦਾ ਆਪਸ ਵਿਚ ਗੂੜ੍ਹਾ ਸੰਬੰਧ ਹੈ। ਪਹਿਲੇ ਸਲੋਕ ਵਿਚ

ਖੁਦਾ ਦੇ ਮਿਲਣ ਦੀ ਗਲ ਆਖ ਕੇ ਮੱਕੇ ਦੀ ਹਜ ਨੂੰ ਕੋਈ ਮਹੱਤਵ ਨਹੀਂ ਦਿਤਾ। ਹੁਣ ਇਸ ਸਲੋਕ ਵਿਚ 'ਮੁਖਹੁ ਨ ਬੋਲੈ ਪੀਰ' ਵਾਲਾ ਸੰਕੇਤ ਭੀ ਅਸਿਧੇ ਰੂਪ ਵਿਚ ਉਪ੍ਰੋਕਤ ਭਾਵ ਹੀ ਪ੍ਰਗਟਾਉਂਦਾ ਹੈ। ਕਈ ਵਾਰ ਮਕੇ ਜਾਣ ਦਾ ਸੰਕੇਤ ਅਤੇ 'ਮੁਖਹੁ ਨ ਬੋਲੈ ਪੀਰ' ਵਾਲੀ ਚੁੱਪ ਤੋਂ ਸਾਫ ਪ੍ਰਗਟ ਹੈ ਕਿ ਰਬ ਦੇ ਦਰਸ਼ਨਾ ਲਈ ਇਕ ਥਾਂ ਨਿਸ਼ਚਿਤ ਨਹੀਂ ਕੀਤੀ ਹੋਈ। ਪਰਮਾਤਮਾ ਸਭ ਥਾਵਾਂ ਤੇ ਵਸਦਾ ਹੋਇਆ ਵੀ ਹਿਰਦੇ ਰੂਪੀ ਘਰ ਵਿਚ ਹਰ ਵੇਲੇ ਮੌਜੂਦ ਹੈ ਪਰ ਲੋੜ ਹੈ ਹਿਰਦੇ ਨਾਲ ਨਮਸਕਾਰ ਕਰਨ ਦੀ--

**ਸਿਦਕੁ ਕਰਿ ਸਿਜਦਾ, ਮਨ ਕਰਿ ਮਖਸੂਦ॥**
**ਜਿਹਿ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥** [ਪੰਨਾ ੮੪

**ਕਬੀਰ, ਜੀਅ ਜੁ ਮਾਰਹਿ ਜੋਰੁ ਕਰਿ, ਕਹਤੇ ਹਹਿ ਜੁ ਹਲਾਲੁ ॥**
**ਦਫਤਰੁ ਦਈ ਜਬ ਕਾਢਿ ਹੈ, ਹੋਇਗਾ ਕਉਨੁ ਹਵਾਲੁ ॥੧੯੯॥**

**ਪਦ ਅਰਥ:** ਜੀਅ=ਜੀਵ। ਜੁ=ਜਿਹੜੇ ਮਾਰਹਿ=ਮਾਰਦੇ ਹਨ। ਜੋਰੁ ਕਰਿ=ਧੱਕਾ ਕਰਕੇ। ਕਹਤੇ ਹਹਿ=ਆਖਦੇ ਹਨ। ਹਲਾਲੁ=ਖਾਣ ਯੋਗ, ਜਾਇਜ਼ ਖਾਣਾ। ਦਈ=ਦਇਆ ਤੇ ਪਿਆਰ ਕਰਨ ਵਾਲਾ ਪਰਮਾਤਮਾ। ਕਾਢਿ ਹੈ=ਕਢੇਗਾ।

**ਅਰਥ:** ਕਬੀਰ ਜਿਹੜੇ (ਮਨੁੱਖ) ਜੀਆਂ ਨੂੰ ਜ਼ੋਰ-ਜ਼ੁਲਮ ਕਰਕੇ ਮਾਰਦੇ ਹਨ (ਅਤੇ) ਜੋ (ਉਸ ਨੂੰ) ਹਲਾਲ ਕਹਿੰਦੇ ਹਨ, ਜਦ ਪਰਮਾਤਮਾ (ਆਪਣੇ) ਦਫ਼ਤਰ (ਵਿਚ ਕੀਤੇ ਕਰਮਾਂ ਦਾ ਵਹੀ ਖ਼ਾਤਾ) ਕਢੇਗਾ ਓਦੋਂ (ਇਹਨਾਂ ਲੋਕਾਂ ਦਾ) ਕੀ ਹਾਲ (ਹਸ਼ਰ) ਹੋਵੇਗਾ?।੧੯੯।

## ਸਾਰਥਕ ਵੀਚਾਰ

ਜੋਰ ਜ਼ੁਲਮ ਕਰਕੇ ਮਨੁੱਖ ਬੜਾ ਖੁਸ਼ ਹੁੰਦਾ ਹੈ ਅਤੇ ਆਪਣੇ ਆਪ ਨੂੰ ਸਹੀ ਸਿਧ ਕਰਨ ਲਈ ਕੁੱਠੇ ਨੂੰ ਹਲਾਲ ਆਖ ਕੇ ਸੁਆਦ ਲਾ ਲਾ ਕੇ ਜੀਆਂ ਦਾ ਮਾਸ ਖਾਂਦਾ ਹੈ। ਪਰ ਕਬੀਰ ਜੀ ਕਹਿੰਦੇ ਹਨ ਇਥੇ ਜੋ ਦਿਲ ਕਰੇ ਬਹਾਨਾ-ਬਾਜ਼ੀ ਤੇ ਹੋਰ ਹੁਜਤਾਂ ਘੜੀ ਜਾਏ, ਅਗੇ ਰਬੀ ਦਰਗਾਹ ਵਿਚ ਜਾ ਕੇ ਪਤਾ ਲਗੇਗਾ ਕਿ 'ਸੁਆਦਤ ਜੀਅ ਸੰਘਾਰੈ' ਦੀ ਕੀ ਸਜ਼ਾ ਮਿਲਦੀ ਹੈ?

**ਕਬੀਰ, ਜੋਰੁ ਕੀਆ ਸੋ ਜੁਲਮ ਹੈ, ਲੇਇ ਜਬਾਬੁ ਖੁਦਾਇ ॥**
**ਦਫਤਰਿ ਲੇਖਾ ਨੀਕਸੈ, ਮਾਰ ਮੁਹੈ ਮੁਹਿ ਖਾਇ ॥ ੨੦੦ ॥**

**ਪਦ ਅਰਥ:** ਲੇਇ=ਲਵੇਗਾ। ਲੇਖਾ=ਹਿਸਾਬ। ਨੀਕਸੈ=(ਵਹੀ ਖਾਤਾ) ਨਿਕਲੇਗਾ, ਪੜਤਾਲ ਹੋਵੇਗੀ। ਮੁਹੈ ਮੁਹਿ=ਮੂੰਹ ਮੂੰਹ, ਪਾਟੋ ਪਾਟ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜੋ ਜ਼ੋਰ ਕੀਤਾ ਹੈ ਉਹ ਜ਼ੁਲਮ ਹੈ, (ਕੀਤੇ ਜ਼ੁਲਮ ਦਾ) ਜਵਾਬ ਰਬ ਲਵੇਗਾ। (ਜਦ) ਦਫ਼ਤਰ ਵਿਚ ਲੇਖਾ (ਵਹੀ ਖਾਤਾ) ਨਿਕਲੇਗਾ (ਤਾਂ ਕੀਤੇ ਜੁਲਮ ਬਦਲੇ ਮਨੁੱਖ) ਮੂੰਹੋ ਮੂੰਹ ਮਾਰ ਖਾਏਗਾ।੨੦੦।

## ਸਾਰਥਕ ਵੀਚਾਰ

ਈਦ ਬਕਰੀਦ ਵਾਲੇ ਦਿਨ ਵਿਸ਼ੇਸ਼ ਕਰਕੇ ਮੁਸਲਮਾਨ ਬਕਰੀਆਂ ਬਕਰਿਆਂ, ਤੇ ਮੁਰਗੀਆਂ ਮਾਰ ਕੇ

ਉਨ੍ਹਾਂ ਦਾ ਮਾਸ ਖਾਂਦੇ ਹਨ ਪਰ ਕਬੀਰ ਜੀ ਇਸ ਖਾਣੇ ਨੂੰ ਜੀਆਂ ਉਤੇ ਜ਼ੁਲਮ ਕਰਨ ਵਾਲੀ ਗਲ ਆਖਦੇ ਹਨ।

ਅਸਲ ਵਿਚ ਕਈਆਂ ਨੂੰ ਇਸ ਬਾਰੇ ਸੋਝੀ ਆ ਗਈ ਹੈ ਅਤੇ ਕਈ ਬੇਪਰਵਾਹ ਫਿਰਦੇ ਹਨ। ਪਰ ਜ਼ਿੰਦਗੀ ਵਿਚ ਜੋ ਅਮਲ ਕੀਤੇ ਜਾਂਦੇ ਹਨ, ਉਹੀ ਰਬੀ ਦਰਗਾਹ ਵਿਚ ਗਵਾਹ ਬਣਦੇ ਹਨ। ਇਸ ਲਈ ਸਭ ਨੂੰ 'ਸ਼ੁਭ ਅਮਲਾਂ' ਦਾ ਧਾਰਨੀ ਬਣਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ।

**ਕਬੀਰ, ਲੇਖਾ ਦੇਣਾ ਸੁਹੇਲਾ, ਜਉ ਦਿਲ ਸੂਚੀ ਹੋਇ ॥**

**ਉਸੁ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ॥੨੦੧॥**

**ਪਦ ਅਰਥ:** ਸੁਹੇਲਾ=ਸੌਖਾ। ਜਉ=ਜੇ। ਦਿਲ ਸੂਚੀ ਹੋਇ=ਦਿਲ ਦੀ ਪਵਿਤ੍ਰਤਾ ਹੋਵੇ। ਦੀਬਾਨ ਮਹਿ=ਕਚਿਹਰੀ, ਦਰਬਾਰ ਵਿਚ। ਪਲਾ ਨ ਪਕਰੈ ਕੋਈ=ਕੋਈ ਪਲਾ ਨਹੀਂ ਫੜਦਾ, ਭਾਵ ਤੰਗ ਨਹੀਂ ਕਰਦਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜੇ ਦਿਲ ਦੀ ਪਵਿਤਰਤਾ ਹੋਵੇ ਤਾਂ (ਰਬੀ ਦਰਗਾਹ ਵਿਚ ਕਰਮਾਂ ਦਾ) ਹਿਸਾਬ ਦੇਣਾ ਸੌਖਾ ਹੁੰਦਾ ਹੈ। (ਫਿਰ) **ਉਸ ਸਚੇ** (ਪ੍ਰਭੂ) ਦੇ ਦਰਬਾਰ ਵਿਚ ਕੋਈ ਪਲਾ ਨਹੀਂ ਪਕੜਦਾ ਭਾਵ ਤੰਗ ਨਹੀਂ ਕਰਦਾ।੨੦੧।

**ਕਬੀਰ, ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ॥**

**ਖਟ ਦਰਸਨ ਸੰਸੇ ਪਰੇ, ਅਰੁ ਚਉਰਾਸੀਹ ਸਿਧ ॥੨੦੨॥**

**ਪਦ ਅਰਥ:** ਅਰੁ=ਅਤੇ। ਮਹਿ=ਵਿਚ। ਦੁਇ=ਹੇ ਦ੍ਵੈਤ!। ਬਰੀ=ਬੜੀ, ਬਹੁਤ। ਅਬਧ=ਨਾ ਮਾਰੀ ਜਾ ਸਕਣ ਵਾਲੀ, ਭਾਵ ਜਿਸ ਨੂੰ ਮਾਰਨਾ ਬਹੁਤ ਔਖਾ ਹੈ। ਖਟ ਦਰਸਨ=ਛੇ ਭੇਖ (ਫ਼ਿਰਕੇ)। ਇਥੇ ਖਟ ਦਰਸਨ ਤੋਂ ਭਾਵ ਛੇ ਸ਼ਾਸਤ੍ਰ ਨਹੀਂ ਕਿਉਂਕਿ ਸੰਸਾ ਯੋਗ, ਨਯਾਸ, ਵਿਸੇਖਕ ਪੂਰਬ ਉਤਰ, ਮੀਮਾਂਸਾ ਗ੍ਰੰਥ ਨਹੀਂ, ਚਉਰਾਸੀ ਸਿਧ ਤੋਂ ਇਹ ਭਾਵ ਸਪਸ਼ਟ ਹੈ ਕਿ ਸੰਸਾ ਮਨੁੱਖਾ ਨੂੰ ਹੁੰਦਾ ਹੈ, ਧਾਰਮਕ ਪੁਸਤਕਾਂ ਨੂੰ ਨਹੀਂ ਹੁੰਦਾ। ਸੰਸੇ ਪਰੇ=ਸੰਸੇ ਵਿਚ ਪਏ ਹੋਏ ਹਨ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਹੇ ਦ੍ਵੈਤ! ਧਰਤੀ ਅਤੇ ਆਕਾਸ਼ (ਭਾਵ ਸਾਰੀ ਸ੍ਰਿਸ਼ਟੀ) ਵਿਚ ਤੂੰ ਬੜੀ ਮੁਸ਼ਕਲ ਨਾਲ ਮਰਨ ਵਾਲੀ ਹੈਂ, ਛੇ ਦਰਸ਼ਨ ਦੇ ਅਨੁਆਈ ਅਤੇ ਚੌਰਾਸੀ ਸਿਧ (ਸਾਰੇ ਦ੍ਵੈਤ ਕਾਰਨ ਹੀ) ਸੰਸਿਆਂ ਵਿਚ ਪਏ ਹੋਏ ਹਨ।੨੦੨।

## ਅਰਥ ਭੇਦ ਅਤੇ ਨਿਰਣੈ

**ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ॥**

**ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈ ਇਸ ਧਰਤੀ ਔ ਆਕਾਸ ਕੇ ਬੀਚ ਦੋ ਆਸਾ (ਤ੍ਰਿਸਨਾ ਰੂਪੀ ਤੂੰਬੀਆਂ (ਅਬਧ) ਨਾਸ ਤੇ ਰਹਿਤ ਹੈਂ ਵਾ ਹੇ ਦ੍ਵੈਤ ਤੂੰ (ਬਰੀ) ਬਲੀ ਹੈਂ ਔ ਨਾਸ ਤੇ ਰਹਿਤ ਹੈ ਭਾਵ ਆਤਮ ਗਿਆਤ ਬਿਨਾ ਦ੍ਵੈਤ ਕਾ ਅਭਾਵ ਨਹੀਂ ਹੋਤਾ ਹੈ। ਤਾਂ ਤੇ ਹੇ ਦ੍ਵੈਤ ਤੇਰੇ ਕਰਕੇ ਹੀ ਛੇ ਦਰਸਨ ਔਰ ਚੁਰਾਸੀ ਸਿਧ ਏਹ ਸੰਪੂਰਨ ਸੰਸਿਓਂ ਮੈਂ ਪੜੇ ਹੂਏ ਹੈਂ ਵਾ ਹੇ (ਅਬਧ) ਮਾਯਾ ਤੂੰ ਸੰਤ ਔ ਭਗਵੰਤ

ਦੋਨੋ ਨੇ ਵਰੀ ਹੈਂ ਕਿਉਂਕਿ ਵਹੁ ਖਟ ਦਰਸਨ ਕੇ ਅਭਿਮਾਨ ਔਰ ਚੌਰਾਸੀ ਤੇ ਪੁਨਾ ਸੰਸਿਓ ਸੇ ਪਰੇ ਹੈਂ ਔ (ਸਿਧ) ਪਦ ਕੋ ਪ੍ਰਾਪਤਿ ਹੈਂ। [ਫ਼.ਸ.

੨. ਦੋ ਅਬਧ ਤੂੰਬੜੀਆਂ ਹਨ। ਸਾਰੀ ਸ੍ਰਿਸ਼ਟੀ ਵਿਚ ਦੂੰਦ ਫੈਲੀ ਹੋਈ ਹੈ ਜੋ ਕਟੀ ਨਹੀਂ ਜਾ ਸਕਦੀ, ਜਿਸ ਕਰਕੇ ਛੇ ਫਿਰਕੇ ਅਤੇ ਸਾਰੇ ਸਿਧ ਲੋਕ ਸ਼ਕ ਵਿਚ ਪਏ ਰਹਿੰਦੇ ਹਨ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦੋਇ' ਹੈ)। [ਸ਼ਬਦਾਰਥ

੩. ਹੇ ਕਬੀਰ! (ਆਖ) ਹੇ ਦ੍ਵੈਤ ਸਾਰੀ ਸ੍ਰਿਸ਼ਟੀ ਵਿਚ ਹੀ (ਤੂੰ ਬਹੁਤ ਬਲੀ ਹੈ) ਤੈਨੂੰ ਬੜੀ ਔਖਿਆਈ ਨਾਲ ਹੀ ਮੁਕਾਇਆ ਜਾ ਸਕਦਾ ਹੈ। (ਹੱਜ ਕਰਨ ਤੇ ਕੁਰਬਾਨੀ ਦੇਣ ਵਾਲੇ ਮੁੱਲਾਂ, ਜਾਂ ਠਾਕਰ ਪੂਜਾ ਕਰਾਣ ਵਾਲੇ ਬ੍ਰਾਹਮਣ ਤਾਂ ਕਿਤੇ ਰਹੇ)। ਛੇ ਭੇਖਾਂ ਦੇ ਤਿਆਗੀ ਅਤੇ (ਜੋਗ ਦੇ ਸਾਧਨਾ ਵਿਚ ਪ੍ਰਪੱਕ ਹੋਏ) ਚੌਰਾਸੀ ਸਿਧ ਭੀ, ਹੇ ਦੁਇ! ਤੈਥੋਂ ਸਹਮੇ ਹੋਏ ਹਨ। [ਦਰਪਣ

**ਨਿਰਣੈ:** ਇਥੇ ਧਰਤੀ ਤੇ ਆਕਾਸ਼ ਵਿਚ ਆਸਾ ਤੇ ਤ੍ਰਿਸ਼ਨਾ ਦੋ ਤੂੰਬੀਆਂ ਜਿਵੇਂ ਨੰਬਰ ੧ ਸਾਹਮਣੇ ਦਰਜ ਹਨ ਠੀਕ ਨਹੀਂ। ਇਥੇ 'ਦੁਇ' ਪਦ 'ਦੋ' ਗਿਣਤੀ ਦਾ ਸੂਚਕ ਨਹੀਂ, ਦ੍ਵੈਤ ਦਾ ਲਖਾਇਕ ਹੈ। ਨੰਬਰ ੩ ਵਾਲੇ ਅਰਥ ਠੀਕ ਹਨ। ਪੰ. ਤਾਰਾ ਸਿੰਘ ਜੀ ਨਰੋਤਮ ਨੇ ਇਸ ਸਲੋਕ ਦੇ ਤਿੰਨ ਅਰਥ ਕੀਤੇ ਹਨ। ਆਖਰੀ ਅਰਥ ਵਿਆਖਿਆ ਭਰਪੂਰ ਹੈ। ਧਰਤੀ ਆਕਾਸ ਅਤੇ ਸਾਰੇ ਲੋਕਾਂ ਦੇ ਅੰਦਰ ਹੇ ਦ੍ਵੈਤ! ਤੂੰ ਬਡੀ ਅਛੇਦ ਵਸਤੂ ਹੈਂ। ਕਿਸੇ ਸ਼ਸਤਰ ਜਲ, ਅਗਨੀ, ਹਵਾ ਆਦਿ ਪਾਸੋਂ ਛੇਦੀ ਨਹੀਂ ਜਾ ਸਕਦੀ। ਵਿਦਵਾਨਾਂ ਨੇ ਤੈਨੂੰ ਗਿਆਨ ਰੂਪੀ ਕੁਹਾੜੇ ਨਾਲ ਬਧ ਕੀਤਾ ਹੈ। ਇਕ ਵਸਤੂ ਦੀ ਪ੍ਰਾਪਤੀ ਦਾ ਤਾਤਪਰਜ ਛੇ ਸ਼ਾਸਤਰਾਂ ਦੇ ਸੰਦੇਹ ਤੋਂ ਪਰੇ ਹੈ। ਤਾਤਪਰਜ ਦੇ ਨਿਰਣੇ ਕਰਨ ਵਾਲੇ ਮਹਾਤਮਾ ਜਨਾਂ ਨੂੰ ਸ਼ਾਸਤਰਾਂ ਦਾ ਬਿਬਾਦ ਵੇਖਣ ਤੇ ਵੀ ਕੋਈ ਸ਼ੰਕਾ ਨਹੀਂ ਉਠੀ।

**ਨੋਟ-** 'ਸ਼ਬਦਾਰਥ (੧੯੬੨) ਵਿਚ ਪਾਠ 'ਦੁਇ ਤੂੰ ਬਰੀ ਅਬਧ' ਪਦ ਛੇਦ ਹੈ ਪਰ ਪਦ ਅਰਥ 'ਦੋ ਤੂੰਬੜੀਆਂ' ਕੀਤੇ ਹਨ, ਜੋ ਠੀਕ ਨਹੀਂ ਹਨ।

## ਸਾਰਥਕ ਵੀਚਾਰ

ਬ੍ਰਹਮਾ, ਇੰਦਰ ਨੌਂ ਨਾਥ ਛੇ ਦਰਸ਼ਨ, ਚੌਰਾਸੀ ਸਿਧ ਆਦਿ ਸਾਰੇ ਹੀ ਸੰਸਿਆਂ ਵਿਚ ਫਸੇ ਹੋਏ ਹਨ। ਸੰਸਿਆਂ ਦਾ ਮੂਲ ਕਾਰਨ ਦ੍ਵੈਤ (ਦੁਬਿਧਾ) ਹੈ। ਗੁਰੂ ਸਾਹਿਬ ਜੀ ਦੇ ਪਾਵਨ ਵਾਕ ਹਨ:—

੧. **ਮਾਇਆ ਬਿਖੁ ਭੁਇਅੰਗਮ ਨਾਲੇ॥**
**ਇਨਿ ਦੁਬਿਧਾ ਘਰ ਬਹੁਤੇ ਗਾਲੇ॥**
**ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ, ਭਗਤਿ ਰਤੇ ਪਤੀਆਰਾ ਹੇ॥** [**ਪੰਨਾ ੧੦੨੯**

੨. **ਭਵਜਲੁ ਬਿਨੁ ਸਬਦੈ ਕਿਉ ਤਰੀਐ ॥**
**ਨਾਮ ਬਿਨਾ ਜਗੁ ਰੋਗਿ ਬਿਆਪਿਆ, ਦੁਬਿਧਾ ਡੁਬਿ ਡੁਬਿ ਮਰੀਐ॥** [**ਪੰਨਾ ੧੧੨੫**

ਦੁਬਿਧਾ ਨੂੰ ਮਾਰਨਾ ਅਤੀ ਕਠਿਨ ਹੈ। ਜਿਨ੍ਹਾਂ ਦੇ ਹਿਰਦੇ ਵਿਚ ਚੇਤਨ-ਸੱਤਾ ਦਾ ਪ੍ਰਕਾਸ਼ ਪ੍ਰਗਟ ਹੋ ਗਿਆ ਹੈ, ਓਹੀ ਸਮਦਰਸੀ ਬ੍ਰਹਮ ਬੇਤੇ ਇਸ ਦ੍ਵੈਤ ਦੇ ਜਾਲ ਵਿਚੋਂ ਨਿਕਲੇ ਹਨ, ਬਾਕੀ ਸਾਰਾ ਸੰਸਾਰ ਇਸ ਵਿਚ ਫਸਿਆ ਪਿਆ ਹੈ:—

**ਦੁਬਿਧਾ ਬਉਰੀ ਮਨੁ ਬਉਰਾਇਆ॥ ਝੂਠੈ ਲਾਲਚਿ ਜਨਮੁ ਗਵਾਇਆ॥**
**ਲਪਟਿ ਰਹੀ, ਫੁਨਿ ਬੰਧੁ ਨ ਪਾਇਆ॥**
**ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ ॥੧॥** **[ਪੰਨਾ ੧੩੪੨**

**ਕਬੀਰ, ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ ॥**
**ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ ॥੨੦੩॥**

**ਪਦ ਅਰਥ:** ਸਉਪਤੇ=ਅਰਪਨ ਕਰਦੇ ਹੋਏ, ਦੇਂਦੇ ਹੋਏ। ਕਿਆ ਲਾਗੈ ਮੇਰਾ=ਮੇਰਾ ਕੀ (ਮੁੱਲ) ਲਗਦਾ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਪ੍ਰਭੂ!) ਮੇਰਾ (ਮੇਰੇ ਆਪਣੇ) ਵਿਚ ਕੁਝ ਨਹੀਂ ਹੈ, ਜੋ ਕੁਝ ਹੈ ਉਹ (ਸਭ) ਤੇਰਾ ਹੀ ਹੈ, ਤੇਰਾ ਤੈਨੂੰ ਸਉਂਪਦੇ (ਅਰਪਨ ਕਰਦੇ) ਹੋਏ ਮੇਰਾ ਕੀ (ਮੁੱਲ) ਲਗਦਾ ਹੈ? (ਭਾਵ ਕੁਝ ਨਹੀਂ)।੨੦੩।

## ਸਾਰਥਕ ਵੀਚਾਰ

ਇਸ ਸਲੋਕ ਵਿਚ ਦ੍ਵੈਤ ਨੂੰ ਮਾਰਨ ਦੀ ਜੁਗਤੀ ਦਸੀ ਹੈ ਕਿ ਮਨੁੱਖ ਆਪਣੇ ਹਿਰਦੇ ਵਿਚ ਇਹ ਧਾਰਨਾ ਬਣਾ ਲਏ, ਪੱਕਾ ਨਿਸ਼ਚਾ ਕਰ ਲਏ ਕਿ ਇਹ ਸੰਸਾਰ ਸਰੀਰ ਤੇ ਪਰਵਾਰ, ਪਦਾਰਥ ਆਦਿ ਸਭ ਕੁਝ ਕਰਤਾਰ ਦਾ ਹੈ। ਇਸ ਭਾਵਨਾ ਨਾਲ ਇਹ ਮਾਇਆ ਅਤੇ ਸਾਕ ਸਬੰਧੀਆਂ ਤੋਂ ਅੰਤਰ ਆਤਮੇ ਅਸੰਗ ਹੋ ਜਾਵੇ।

ਤੱਤ ਗਿਆਨ ਵਾਲੀ ਇਹ ਗਲ ਸਮਝਣ ਦੀ ਲੋੜ ਹੈ:--

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥**
**ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥**
**ਹਰਿ ਕਾ ਤਨੁ ਮਨੁ ਸਭੁ, ਹਰਿ ਕੈ ਵਸਿ ਹੈ ਸਰੀਰ ॥** **[ਪੰਨਾ ੪੯੪**

ਜਦੋਂ ਤਨ ਮਨ ਤੇ ਸਾਰਾ ਸਰੀਰ ਹਰੀ ਦਾ ਹੋ ਗਿਆ ਫਿਰ ਦੁਬਿਧਾ, ਦ੍ਵੈਤ ਕਿਥੇ ਰਹੀ? ਆਪਣੇ ਆਪ ਹੀ ਭਜ ਗਈ।

ਸਭ ਕੁਝ ਹਰੀ ਦਾ ਮੰਨਣਾ ਹੀ ਦੁਬਿਧਾ ਤੋਂ ਮੁਕਤਿ ਹੋਣ ਦੀ ਨਿਸ਼ਾਨੀ ਹੈ।

**ਕਬੀਰ, ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ॥੨੦੪॥**

**ਪਦ ਅਰਥ:** ਤੂੰ ਤੂੰ ਕਰਤਾ=ਤੂੰ ਤੂੰ (ਉਚਾਰਨ) ਕਰਦਾ। ਤੂ ਹੂਆ=(ਮੈਂ) ਤੇਰਾ ਹੀ ਰੂਪ ਹੋ ਗਿਆ ਹਾਂ। ਮੁਝ ਮਹਿ=ਮੇਰੇ ਵਿਚ। ਰਹਾ ਨ=ਨਹੀਂ ਰਿਹਾ। ਹੂੰ=ਮੈਂ ਹਾਂ। ਜਬ=ਜਦ। ਆਪਾ ਪਰ ਕਾ=ਆਪਣੇ ਪਰਾਏ ਦਾ (ਵਿਤਕਰਾ)। ਮਿਟਿ ਗਇਆ=ਦੂਰ ਹੋ ਗਿਆ। ਜਤ ਦੇਖਉ=ਜਿਧਰ ਮੈਂ ਵੇਖਦਾ ਹਾਂ। ਤਤੁ=ਉਧਰ।

**ਅਰਥ:** ਕਬੀਰ (ਜੀ ਆਖਦੇ ਹਨ ਹੇ ਪ੍ਰਭੂ!) ਤੂੰ ਤੂੰ ਕਰਦਾ ਹੋਇਆ (ਮੈਂ ਤੇਰਾ ਰੂਪ ਹੀ) ਹੋ ਗਿਆ ਹਾਂ। ਜਦ ਆਪਣੇ ਤੇ ਪਰਾਏ ਦਾ (ਭੇਦ) ਦੂਰ ਹੋ ਗਿਆ, ਜਿਧਰ ਵੇਖਦਾ ਹਾਂ, ਉਧਰ ਤੂੰ (ਹੀ ਤੂੰ ਨਜ਼ਰ ਆਉਂਦਾ) ਹੈਂ।੨੦੪।

## ਸਾਰਥਕ ਵੀਚਾਰ

ਸਦਾ ਸਭ ਕੁਝ ਪ੍ਰਭੂ ਦਾ ਸਮਝ ਕੇ ਉਸ ਪ੍ਰਭੂ ਨੂੰ ਅਰਪਣ ਕਰ ਦੇਈਏ ਤਾਂ ਇਸ ਦੇ ਫਲ ਸਰੂਪ ਹਿਰਦੇ ਵਿਚ ਤੂੰ ਤੂੰ ਦੀ ਤਾਰ ਵਜਣ ਲਗ ਪੈਂਦੀ ਹੈ:–

੧. **ਜਾ ਤੂ ਤਾਂ ਮੈ ਸਭੁ ਕੋ, ਤੂ ਸਾਹਿਬੁ ਮੇਰੀ ਰਾਸਿ ਜੀਉ॥**
**ਤੁਧੁ ਅੰਤਰਿ ਹਉ ਸੁਖਿ ਵਸਾ, ਤੂ ਅੰਤਰਿ ਸਾਬਾਸਿ ਜੀਉ॥** [ਪੰਨਾ ੭੬੨

੨. **ਜਾ ਤੂੰ ਅੰਦਰਿ ਤਾ ਸੁਖੇ, ਤੂੰ ਨਿਮਾਣੀ ਮਾਣੀਆ॥** [ਪੰਨਾ ੭੬੧

ਗੁਰਵਾਕ ਹਨ:–

**ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ॥** [ਪੰਨਾ ੯੪੩

ਜਦੋਂ ਅਹੰਕਾਰ ਆਪਾ-ਭਾਵ ਮਿਟ ਗਿਆ, ਫਿਰ ਹਰ ਪਾਸੇ ਤੂੰ ਤੂੰ ਹੀ ਦਿਸਣ ਲਗ ਪੈਂਦਾ ਹੈ, ਤੂੰ ਤੂੰ ਦੀ ਧੁਨੀ ਸੁਣਾਈ ਦੇਣ ਲਗ ਪੈਂਦੀ ਹੈ:- "ਜਲਸ ਤੂੰਹੀ ਥਲਸ ਤੂੰਹੀ॥ ਨਦਸ ਤੂਹੀ ਨਦਿਸ ਤੂਹੀ॥" (ਅਕਾਲ ਉਸਤਤਿ ਪਾ. ੧੦) ਅਰਥਾਤ ਹਰ ਥਾਂ ਤੂੰਹੀ ਤੂੰਹੀ ਦਾ ਦ੍ਰਿਸ਼ ਬਣ ਜਾਂਦਾ ਹੈ। ਜਿੱਥੇ ਤੂੰ ਆ ਗਿਆ ਉਥੇ ਸਾਰੇ ਸੰਸੇ ਮੁਕ ਗਏ।

**ਕਬੀਰ, ਬਿਕਾਰਹ ਚਿਤਵਤੇ, ਝੂਠੇ ਕਰਤੇ ਆਸ ॥**
**ਮਨੋਰਥੁ ਕੋਇ ਨ ਪੂਰਿਓ, ਚਾਲੇ ਊਠਿ ਨਿਰਾਸ ॥੨੦੫॥**

**ਪਦ ਅਰਥ:** ਬਿਕਾਰਹ=ਵਿਕਾਰ, ਖੋਟੇ ਕਰਮ। ਚਿਤਵਤੇ=ਚਿਤਵਦੇ, ਸੋਚਦੇ ਰਹੇ। ਝੂਠੇ ਕਰਤੇ ਆਸ=ਝੂਠੇ (ਲੋਕ) ਆਸਾਂ ਕਰਦੇ ਰਹੇ। ਮਨੋਰਥੁ=ਜੋ ਮਨ ਵਿਚ ਚਿਤਵਿਆ ਸੀ। ਕੋਇ ਨ ਪੂਰਿਓ=ਕੋਈ ਵੀ ਪੂਰਾ ਨਹੀਂ ਹੋਇਆ। ਚਾਲੇ ਊਠਿ ਨਿਰਾਸ=ਆਸ ਪੂਰੀ ਹੋਣ ਤੋਂ ਬਿਨਾ ਹੀ ਉਠ ਕੇ ਚਲੇ ਗਏ (ਭਾਵ ਮਰ ਗਏ)।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਹੜੇ ਲੋਕ) ਵਿਕਾਰ (ਖੋਟੇ) ਕੰਮ ਕਰਨ ਲਈ ਸੋਚਦੇ ਰਹੇ (ਓਹ) ਝੂਠੇ (ਲੋਕ ਝੂਠੀਆਂ) ਆਸਾਂ ਕਰਦੇ ਰਹੇ (ਉਨ੍ਹਾਂ ਦਾ) ਕੋਈ ਮਨੋਰਥ ਵੀ ਪੂਰਾ ਨਾ ਹੋਇਆ (ਆਖਰ) ਆਸਾ ਪੂਰੀ ਹੋਣ ਤੋਂ ਬਿਨਾ ਹੀ (ਜਗਤ ਤੋਂ) ਉਠ ਕੇ ਚਲੇ ਗਏ, (ਭਾਵ ਮਰ ਗਏ)।੨੦੫।

## ਸਾਰਥਕ ਵੀਚਾਰ

ਵਿਕਾਰਾਂ ਵਿਚ ਲਗਣਾ ਜੀਵਨ ਦੀ ਪਟੀ ਮੇਸ ਕਰਨ ਵਾਲੀ ਗਲ ਹੈ। ਗੁਰਵਾਕ ਹਨ:

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ॥** [ਪੰਨਾ ੬੭੨

ਵਿਕਾਰਾਂ ਦੀਆਂ ਝੂਠੀਆਂ ਸੋਚਾਂ, ਝੂਠੀਆਂ ਆਸਾਂ ਕਦੇ ਕਿਸੇ ਦੀਆਂ ਪੂਰੀਆਂ ਨਹੀਂ ਹੋਈਆਂ ਕਿਉਂਕਿ ਇਹਨਾਂ ਆਸਾਂ ਦਾ ਕੋਈ ਹੱਦ ਬੰਨਾ ਨਹੀਂ ਹੈ।

ਸ਼ੇਖ ਚਿਲੀ ਵਾਲੀ ਕਹਾਣੀ ਤੋਂ ਪਾਠਕ ਜਾਣੂੰ ਹਨ ਕਿ ਉਹ ਕਿਵੇਂ ਇਕ ਟਕਾ ਮਜ਼ੂਰੀ ਲੈ ਕੇ ਸਿਰ ਤੇ ਘਿਉ ਦਾ ਘੜਾ ਚੁਕੀ ਮਨ ਵਿਚ ਗਿਣਤੀਆਂ ਕਰਦਾ ਜਾ ਰਿਹਾ ਸੀ ਟਕੇ ਦੀ ਕੁਕੜੀ ਲਵਾਂਗਾ, ਕੁਕੜੀ ਅੰਡੇ ਦੇਵੇਗੀ, ਉਨ੍ਹਾਂ ਨੂੰ ਵੇਚ ਕੇ ਜੋ ਪੈਸੇ ਬਣਨਗੇ, ਉਨ੍ਹਾਂ ਦੀ ਬਕਰੀ ਖਰੀਦਾਂਗਾ, ਫਿਰ ਗਊ ਲਵਾਂਗਾ, ਇਸ ਤਰ੍ਹਾਂ ਵਡਾ ਧਨੀ ਬਣ ਜਾਵਾਂਗਾ। ਵਿਆਹ ਕਰਾਂਵਾਗਾ, ਇਸਤ੍ਰੀ ਆਵੇਗੀ, ਬੱਚੇ ਹੋਣਗੇ, ਏਦਾਂ ਦੀਆਂ ਸੋਚਾਂ ਸੋਚਦਿਆਂ ਕਰਦਿਆਂ, ਉਸ ਨੂੰ ਅਜਿਹਾ ਠੁੱਡਾ ਲੱਗਾ ਕਿ ਘਿਉ ਦਾ ਘੜਾ ਵੀ ਸਿਰ ਤੋਂ ਡਿਗ ਕੇ ਟੁੱਟ ਗਿਆ। ਮਾਲਕ ਪਾਸੋਂ ਟੱਕਾ ਲੈਣ ਦੀ ਥਾਂ ਉਲਟਾ ਡੰਡ ਦਾ ਭਾਗੀ ਬਣਿਆ।

ਇਸੇ ਤਰ੍ਹਾਂ ਪਦਾਰਥਾਂ ਦੀ ਮਨੁਖੀ ਕਲਪਣਾ ਹੈ:—

**ਭੂਪਤਿ ਹੋਇ ਕੈ ਰਾਜੁ ਕਮਾਇਆ॥ ਕਰਿ ਕਰਿ ਅਨਰਥ ਵਿਹਾਝੀ ਮਾਇਆ ॥**

**ਸੰਚਤ ਸੰਚਤ ਥੈਲੀ ਕੀਨੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨੀ ॥** [ਪੰਨਾ ੩੯੧

ਸੋ, ਕੋਈ ਮਨੋਰਥ ਵੀ ਪੂਰਾ ਨਾ ਹੋਇਆ, ਤਾਂ ਹੀ ਕਬੀਰ ਜੀ ਨੇ ਉਪਦੇਸ਼ ਕੀਤਾ ਹੈ:—

**ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥**

**ਨਰਕਿ ਪਰਹਿ ਤੇ ਮਾਨਈ, ਜੋ ਹਰਿਨਾਮ ਉਦਾਸ ॥** [ਪੰਨਾ ੧੩੬੯

## ਕਬੀਰ, ਹਰਿ ਕਾ ਸਿਮਰਨੁ ਜੋ ਕਰੈ, ਸੋ ਸੁਖੀਆ ਸੰਸਾਰਿ ॥
## ਇਤ ਉਤ ਕਤਹਿ ਨ ਡੋਲਈ, ਜਿਸ ਰਾਖੈ ਸਿਰਜਨਹਾਰ ॥੨੦੬॥

**ਪਦ ਅਰਥ:** ਸੰਸਾਰਿ=ਸੰਸਾਰ ਵਿਚ। ਇਤ ਉਤ=ਇਥੇ ਉਥੇ (ਲੋਕ ਪਰਲੋਕ ਵਿਚ)। ਕਤਹਿ=ਕਿਤੇ ਭੀ। ਨ ਡੋਲਈ=ਡਕੇ ਡੋਲੇ ਨਹੀਂ ਖਾਂਦਾ।

**ਅਰਥ:** ਕਬੀਰ (ਜੀ ਆਖਦੇ ਹਨ ਹੇ ਭਾਈ!) ਜਿਹੜਾ (ਮਨੁੱਖ) ਪਰਮਾਤਮਾ ਦਾ ਸਿਮਰਨ ਕਰਦਾ ਹੈ ਉਹ (ਇਸ) ਸੰਸਾਰ ਵਿਚ ਸੁਖੀ ਰਹਿੰਦਾ ਹੈ। ਜਿਸ ਨੂੰ ਸਿਰਜਨਹਾਰ (ਪੁਰਖ) ਰਖਦਾ ਹੈ (ਉਹ) ਇਥੇ ਉਥੇ ਭਾਵ ਲੋਕ ਪਰਲੋਕ ਵਿਚ ਕਿਤੇ ਵੀ ਡਕੇ ਡੋਲੇ ਨਹੀਂ ਖਾਂਦਾ (ਭਾਵ ਭਟਕਦਾ ਨਹੀਂ ਹੈ)।੨੦੬।

### ਸਾਰਥਕ ਵੀਚਾਰ

ਹਰੀ ਦੇ ਨਾਮ-ਸਿਮਰਨ ਵਿਚ ਬੇਅੰਤ ਬਰਕਤ ਹੈ, ਸ਼ਕਤੀ ਹੈ। ਗੁਰਬਾਣੀ ਵਿਚ ਅੰਕਿਤ ਹੈ:—

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ, ਹਰਿ ਸਿਮਰਤ ਅਮਰ ਅਟਾਰੇ ॥**

**ਪੁਤ੍ਰ ਹੇਤਿ ਨਾਰਾਇਣੁ ਕਹਿਓ, ਜਮ ਕੰਕਰ ਮਾਰਿ ਬਿਦਾਰੇ ॥** [ਪੰਨਾ ੯੯੯

ਆਧੀ, ਬਿਆਧੀ, ਉਪਾਧੀ ਆਦਿ ਰੋਗਾਂ ਤੋਂ ਬਚਣ ਦਾ ਦਾਰੂ ਨਾਮ-ਸਿਮਰਨ ਹੈ। ਭਗਤ ਕਬੀਰ ਜੀ ਦਾ ਉਚਾਰਨ ਕੀਤਾ ਸ਼ਬਦ ''ਐਸਾ ਸਿਮਰਨੁ ਕਰਿ ਮਨ ਮਾਹਿ॥ ਬਿਨੁ ਸਿਮਰਨ ਮੁਕਤ ਕਤ ਨਾਹਿ॥ (ਪੰਨਾ ੯੭੧) ਪੜ੍ਹ ਕੇ ਕਮਾਈ ਕਰੋ, ਵੇਖੋ ਫਿਰ ਅਡੋਲ ਅਵਸਥਾ ਦੇ ਰੰਗ ਦਾ ਕਿਵੇਂ ਅਨੁਭਵ ਹੁੰਦਾ ਹੈ।

ਭਗਤ ਕਬੀਰ ਜੀ ਨੂੰ ਹਾਥੀ ਅਗੇ ਪਾਇਆ ਗਿਆ ਹੋਰ ਕਈ ਕਸ਼ਟ ਦਿਤੇ ਗਏ ਪਰ ਆਪ ਅਡੋਲ ਰਹੇ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤਤੀਆਂ ਲੋਹਾਂ ਤੇ ਚੋਕੜਾ ਮਾਰ ਕੇ ਵੀ ਅਡੋਲ ਰਹੇ, ਚਰਖੜੀਆਂ ਤੇ ਚੜ੍ਹਨ ਵਾਲੇ, ਆਰਿਆਂ ਨਾਲ ਤਨ ਚਿਰਾਉਣ ਵਾਲੇ, ਦੇਗਾਂ ਵਿਚ ਉਬਾਲੇ ਜਾਣ ਵਾਲੇ,

ਸ਼ਹੀਦ ਸਿੰਘਾਂ ਦੇ ਸਾਕੇ ਕਿਸੇ ਤੋਂ ਭੁਲੇ ਹੋਏ ਨਹੀਂ। ਸਿਮਰਨ ਕਰਨ ਵਾਲਿਆਂ ਦੀਆਂ ਅਡੋਲ ਅਵਸਥਾਵਾਂ ਦੀਆਂ ਜ਼ਿੰਦਾ ਮਿਸਾਲਾਂ ਸਭ ਸੰਸਾਰ ਦੇ ਸਾਹਮਣੇ ਹਨ।

**ਕਬੀਰ, ਘਾਣੀ ਪੀੜਤੇ, ਸਤਿਗੁਰ ਲੀਏ ਛਡਾਇ ॥**
**ਪਰਾ ਪੂਰਬਲੀ ਭਾਵਨੀ, ਪਰਗਟੁ ਹੋਈ ਆਇ॥੨੦੭॥**

**ਪਦ ਅਰਥ:** ਘਾਣੀ=ਘਾਣੀ ਵਿਚ। ਪੀੜਤੇ=ਪਿੜੀਂਦੇ ਹੋਏ। ਪਰਾ ਪੂਰਬਲੀ=ਪਿਛਲੇ ਜਨਮਾਂ ਦੀ। ਭਾਵਨੀ=ਸ਼ਰਧਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਸਿਮਰਨ ਦੀ ਬਰਕਤ ਨਾਲ ਘਾਣੀ ਵਿਚ ਪਿੜੀਂਦੇ ਹੋਏ (ਜੀਵ) ਸਤਿਗੁਰ ਦੀ (ਦਇਆ-ਦ੍ਰਿਸ਼ਟੀ ਨੇ) ਛਡਾ ਲਏ (ਭਾਵ ਬਚਾ ਲਏ ਅਤੇ ਇਉਂ ਪ੍ਰਤੀਤ ਹੋਇਆ ਜਿਵੇਂ) ਪਿਛਲੇ ਜਨਮਾਂ ਦੀ (ਸਿਮਰਨ) ਸ਼ਰਧਾ ਵਾਲੀ ਭਾਵਨੀ ਹੁਣ ਆ ਪ੍ਰਗਟ ਹੋਈ ਹੈ।੨੦੭।

## ਸਾਰਥਕ ਵੀਚਾਰ

ਸਤਿਗੁਰਾਂ ਨਾਲ ਭਾਵਨੀ (ਸ਼ਰਧਾ) ਲਾਉਣ ਦੀ ਲੋੜ ਹੈ। ਸਤਿਗੁਰ ਐਸੇ ਮਿਹਰਵਾਨ ਤੇ ਪਰਉਪਕਾਰੀ ਹਨ ਕਿ ਜਨਮ ਮਰਣ ਦੀ ਘਾਣੀ ਵਿਚ ਪਿੜੀਂਦੇ ਹੋਏ ਜੀਵ ਨੂੰ ਵੀ ਬਾਹੋਂ ਫੜ ਕੇ ਬਾਹਰ ਕਢ ਲੈਂਦੇ ਹਨ। ਇਹ ਸਤਿਗੁਰਾਂ ਦੀ ਮਹਾਨਤਾ ਹੈ। ਭਾ. ਸ. ਗੁਰਦਾਸ ਜੀ ਲਿਖਦੇ ਹਨ:-

**ਸਤਿਗੁਰੁ ਗੁਣੀ ਨਿਧਾਨੁ ਹੈ, ਗੁਣ ਕਰਿ ਬਖਸੇ ਅਵਗੁਣਆਰੇ ॥**
**ਸਤਿਗੁਰੁ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ ॥**
**ਸੁਖ ਸਾਗਰੁ ਗੁਰੁਦੇਉ ਹੈ, ਸੁਖ ਦੇ ਮੇਲਿ ਲਏ ਦੁਖਿਆਰੇ ॥**
**ਗੁਰੁ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ ॥**
**ਗੁਰੁ ਪੂਰਾ ਨਿਰਭਉ ਸਦਾ, ਜਨਮ ਮਰਣ ਜਮ ਡਰੈ ਉਤਾਰੇ ॥**
**ਸਤਿਗੁਰੁ ਪੁਰਖੁ ਸੁਜਾਣੁ ਹੈ, ਵਡੇ ਅਜਾਣ ਮੁਗਧ ਨਿਸਤਾਰੇ ॥**
**ਸਤਿਗੁਰੁ ਆਗੂ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ ॥**
**ਮਾਣੁ ਨਿਮਾਣੇ ਸਦ ਬਲਿਹਾਰੇ ॥** [ਵਾਰ- ੨੯-੧੯

ਇਹ ਸਲੋਕ ਸ੍ਰੀਮਾਨ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲੇ ਬ੍ਰਹਮ ਬ੍ਰਿਤੀ ਵਿਚ ਅਰੂੜ ਹੋਏ ਬੜੇ ਪਿਆਰ ਨਾਲ ਪਹਿਲਾਂ ਆਪ ਪੜ੍ਹਦੇ ਸਨ ਤੇ ਪਿਛੇ ਪਿਛੇ ਸੰਗਤਾਂ ਪੜ੍ਹਦੀਆਂ ਆਤਮਿਕ ਅਨੰਦ ਮਾਣਦੀਆਂ ਸਨ। ਸੋ ਇਹ ਸਲੋਕ ਸਤਿਗੁਰ ਜੀ ਦੀ ਵਡਿਆਈ ਦਾ ਸੂਚਕ ਹੈ।

**ਕਬੀਰ, ਟਾਲੈ ਟੋਲੈ ਦਿਨੁ ਗਇਆ, ਬਿਆਜੁ ਬਢੰਤਉ ਜਾਇ ॥**
**ਨਾ ਹਰਿ ਭਜਿਓ ਨ ਖਤੁ ਫਟਿਓ, ਕਾਲੁ ਪਹੂੰਚੋ ਆਇ ॥੨੦੮॥**

**ਪਦ ਅਰਥ:** ਟਾਲੈ ਟੋਲੈ=ਅਜ ਦੀ ਗਲ ਕਲ ਤੇ ਪਾ ਕੇ ਟਾਲ ਦੇਣੀ, ਟਾਲ-ਮਟੋਲੇ ਵਿਚ। ਬਿਆਜੁ=ਸੂਦ। ਬਢੰਤੋ ਜਾਇ=ਵਧਦਾ ਜਾਂਦਾ ਹੈ। ਖਤੁ=ਲੇਖਾ-ਖਾਤਾ। ਕਾਲੁ=ਮੌਤ। ਪਹੂੰਚੋ ਆਇ=ਆ ਪਹੁੰਚਿਆ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਟਾਲ ਮਟੋਲੇ ਕਰਦਿਆਂ ਕਰਦਿਆਂ ਦਿਨ ਗੁਜ਼ਰ ਗਿਆ (ਅਤੇ) ਵਿਆਜ ਵਧਦਾ ਜਾ ਰਿਹਾ ਹੈ। (ਮਨੁੱਖ ਨੇ) ਨਾ ਹਰੀ ਦਾ ਸਿਮਰਨ ਕੀਤਾ ਨਾ (ਉਸ ਦੇ ਕਰਮਾਂ ਦਾ) ਲੇਖਾ ਫਟਿਆ, (ਉਪਰੋਂ) ਕਾਲ (ਸਿਰ ਉਤੇ) ਆ ਪਹੁੰਚਿਆ।੨੦੮।

## ਸਾਰਥਕ ਵੀਚਾਰ

ਭਗਤੀ ਹੀਣ ਮਨੁੱਖ ਵਿਅਰਥ ਕੰਮਾਂ ਵਿਚ ਲਗ ਕੇ ਆਪਣਾ ਕੀਮਤੀ ਸਮਾਂ (ਮੂਲ) ਜ਼ਾਇਆ ਕਰ ਦਿੰਦਾ ਹੈ। ਕਰਜ਼ਾ ਵਾਪਸ ਕਰਨ ਵਿਚ ਟਾਲ ਮਟੋਲ ਕਰਦਿਆਂ ਵਕਤ ਲੰਘ ਜਾਂਦਾ ਹੈ ਤੇ ਸੂਦ ਵਧਦਾ ਜਾਂਦਾ ਹੈ। ਉਪਰੋਂ ਮੌਤ ਆ ਜਾਂਦੀ ਹੈ। ਪਰ ਕਰਜ਼ਾ ਉਥੇ ਦਾ ਉਥੇ ਹੀ ਰਹਿੰਦਾ ਹੈ। ਖਾਤਾ ਤਾਂ ਹੀ ਫਟ ਸਕਦਾ ਹੈ ਜੇ ਹਿਸਾਬ ਚੁਕਤਾ ਹੋਵੇ। ਅਜਿਹੇ ਜੀਵਨ ਤੇ ਅਫਸੋਸ ਹੈ ਕਿ ਹਰੀ ਦਾ ਸਿਮਰਨ ਨਾ ਕੀਤਾ ਜਿਸ ਕਰਕੇ ਕਰਮਾਂ ਦਾ ਲੇਖਾ ਨਾ ਮੁਕ ਸਕਿਆ, ਸਗੋਂ ਕਾਲ ਨੇ ਆ ਕੇ ਆਪਣਾ ਬਿਗਲ ਆ ਵਜਾਇਆ।

ਤਾਤਪਰਜ ਇਹ ਹੈ ਕਿ ਐਵੇ ਇਧਰ ਉਧਰ ਫਿਰ ਕੇ ਸਮਾਂ ਵਿਅਰਥ ਨਹੀਂ ਗਵਾਉਣਾ ਚਾਹੀਦਾ ਕਿਉਂਕਿ ਇਹ ਜਨਮ ਫਿਰ ਛੇਤੀ ਹੱਥ ਨਹੀਂ ਆਉਣਾ, ਕਾਲ ਨੂੰ ਹਰ ਵੇਲੇ ਸਿਰ ਤੇ ਖੜਾ ਜਾਣਨਾ ਚਾਹੀਦਾ ਹੈ। ਸਿਮਰਨ ਦੇ ਫਲ ਸਰੂਪ ਹੀ ਸਾਡਾ ਲੇਖੇ ਵਾਲਾ ਕਾਗਜ਼ ਫਟ ਸਕਦਾ ਹੈ, ਹੋਰ ਕੋਈ ਹੀਲਾ ਵਸੀਲਾ ਕੰਮ ਨਹੀਂ ਆ ਸਕਦਾ।।

**ਮਹਲਾ ੫ ॥ ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ ॥ ੨੦੯ ॥**

**ਪਦ ਅਰਥ:** ਕੂਕਰੁ=ਕੁੱਤਾ। ਭਉਕਨਾ=ਭੌਂਕਣ ਵਾਲਾ। ਕਰੰਗ=ਮੁਰਦਾਰ। ਉਠਿ ਧਾਇ=ਉਠ ਕੇ ਦੌੜਦਾ ਹੈ। ਕਰਮੀ=(ਪ੍ਰਭੂ ਦੀ) ਬਖਸ਼ਿਸ਼ ਨਾਲ। ਜਿਨਿ=ਜਿਸ (ਸਤਿਗੁਰੂ) ਨੇ। ਹਉ=ਮੈਨੂੰ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਭੌਂਕਣ ਵਾਲਾ (ਮਨ ਰੂਪੀ ਲੋਭੀ) ਕੁੱਤਾ (ਵਿਸ਼ੇ ਰੂਪੀ) ਕਰੰਗ (ਹਡੀਆਂ ਦੇ ਪਿੰਜਰ) ਪਿਛੇ ਉਠ ਕੇ ਦੌੜਦਾ ਹੈ। ਜਿਸ (ਸਤਿਗੁਰੂ) ਨੇ ਮੈਨੂੰ (ਲੋਭ ਵਾਲੀ ਬ੍ਰਿਤੀ ਤੋਂ) ਛੁੜਾ ਲਿਆ ਹੈ (ਉਹ) ਸਤਿਗੁਰੂ (ਮੈਂ ਪ੍ਰਭੂ ਦੀ) ਬਖਸ਼ਿਸ਼ ਨਾਲ ਪ੍ਰਾਪਤ ਕੀਤਾ ਹੈ।੨੦੯।

## ਸਾਰਥਕ ਵੀਚਾਰ

ਇਹ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰਚਿਆ ਹੈ।

ਪਿਛੇ ਸਲੋਕ ਨੰਬਰ ੨੦੭ ਵਿਚ 'ਸਤਿਗੁਰ ਲੀਏ ਛਡਾਏ' ਅਤੇ ਇਸ ਸਲੋਕ 'ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ' ਦਾ ਪਰਸਪਰ ਸੁਮੇਲ ਹੈ। ਮਨ ਰੂਪੀ ਲੋਭੀ ਕੁੱਤਾ ਜੋ ਵਿਸ਼ੇ ਰੂਪੀ ਕਰੰਗ ਪਿਛੇ ਦੌੜਦਾ ਸੀ, ਹੁਣ ਹਟ ਗਿਆ ਹੈ ਕਿਉਂਕਿ ਗੁਰੂ ਨੇ ਬਖਸ਼ਿਸ਼ ਕੀਤੀ ਹੈ।

ਮਨ ਦੀ ਭਜ-ਦੌੜ ਗਲਾਂ ਨਾਲ ਨਹੀਂ ਮੁਕਦੀ ਗੁਰੂ ਦੀ ਨਦਰਿ ਨਾਲ ਹੀ ਨਿਜ ਸਰੂਪ ਵਿਚ ਸਮਾਈ ਹੁੰਦੀ ਹੈ:—

**ਸਤਿਗੁਰ ਮਿਲਿਐ ਧਾਵਤੁ ਥੰਮਿਆ, ਨਿਜ ਘਰਿ ਵਸਿਆ ਆਏ ॥**
**ਨਾਮੁ ਵਿਹਾਝੇ ਨਾਮੁ ਲਏ, ਨਾਮਿ ਰਹੇ ਸਮਾਏ ॥**

ਧਾਵਤੁ ਥੰਮਿਆ ਸਤਿਗੁਰਿ ਮਿਲਿਐ, ਦਸਵਾ ਦੁਆਰੁ ਪਾਇਆ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ, ਜਿਤੁ ਸਬਦਿ ਜਗਤ ਥੰਮਿ ਰਹਾਇਆ॥
ਤਹ ਅਨੇਕ ਵਾਜੇ ਸਦਾ ਅਨਹਦੁ ਹੈ, ਸਚੇ ਰਹਿਆ ਸਮਾਏ॥
ਇਉ ਕਹੈ ਨਾਨਕੁ, ਸਤਿਗੁਰਿ ਮਿਲਿਐ ਧਾਵਤੁ ਥੰਮਿਆ,
ਨਿਜ ਘਰਿ ਵਸਿਆ ਆਏ ॥੪॥ [ਪੰਨਾ ੪੪੦-੪੧

**ਮਹਲਾ ੫ ॥ ਕਬੀਰ, ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ ॥**
**ਧਰਤੀ ਭਾਰਿ ਨ ਬਿਆਪਈ, ਉਨ ਕਉ ਲਾਹੂ ਲਾਹਿ ॥ ੨੧੦ ॥**

**ਪਦ ਅਰਥ:** ਸਾਧ ਕੀ=ਸਾਧੂਆਂ ਲਈ। ਤਸਕਰ=ਚੋਰ, ਵਿਕਾਰੀ ਮਨੁੱਖ, ਜ਼ੁਲਮੀ ਰਾਜੇ। ਬੈਸਹਿ=ਆ ਬੈਠਦੇ ਹਨ। ਗਾਹਿ=ਮਿਲ ਕੇ, ਦਬਾਅ ਕੇ। ਧਰਤੀ=ਸਤਿ ਸੰਗਤ ਵਿਚ। ਭਾਰਿ ਨ ਬਿਆਪਈ=ਭਾਰ ਨਾਲ ਨਹੀਂ ਦਬਦੀ। ਉਨ ਕਉ=ਉਨ੍ਹਾਂ ਚੋਰਾਂ ਨੂੰ। ਲਾਹੂ ਲਾਹਿ=ਲਾਭ ਹੀ ਲਾਭ ਉਠਾਂਦੇ ਹਨ।

**ਅਰਥ:** (ਗੁਰੂ ਜੀ ਆਖਦੇ ਹਨ ਕਿ) ਹੇ ਕਬੀਰ! ਧਰਤੀ ਸਾਧੂਆਂ ਦੀ ਹੈ (ਭਾਵ ਚੰਗੇ ਕਰਮ ਕਰਨ ਲਈ ਪ੍ਰਭੂ ਨੇ ਬਣਾਈ ਸੀ ਪਰ ਇਸ ਨੂੰ) ਚੋਰ ਦਬਾਅ ਕੇ ਬੈਠ ਗਏ ਹਨ। ਪਰ ਧਰਤੀ (ਚੋਰਾਂ ਦੇ) ਭਾਰ ਨਾਲ ਦਬਦੀ ਨਹੀਂ (ਭਾਵ ਸਾਧੂ ਸੰਗਤ ਤੇ ਉਨ੍ਹਾਂ ਦਾ ਕੋਈ ਮਾੜਾ ਅਸਰ ਨਹੀਂ ਪੈਂਦਾ,ਪਰ) ਉਨ੍ਹਾਂ (ਚੋਰਾਂ ਵਿਕਾਰੀ ਬੰਦਿਆਂ) ਨੂੰ ਲਾਭ ਹੀ ਲਾਭ (ਪ੍ਰਾਪਤ ਹੁੰਦਾ ਹੈ ਭਾਵ ਉਤਮ ਸਿਖਿਆ ਨਾਲ ਉਨ੍ਹਾਂ ਦਾ ਜੀਵਨ ਪਲਟ ਜਾਂਦਾ ਹੈ)।੨੧੦।

**ਮਹਲਾ ੫ ॥ ਕਬੀਰ, ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥**
**ਸੰਗਿ ਕੁਸੰਗੀ ਬੈਸਤੇ, ਤਬ ਪੂਛੈ ਧਰਮਰਾਇ ॥ ੨੧੧ ॥**

**ਪਦ ਅਰਥ:** ਕਾਰਨੇ=ਲਈ, ਵਾਸਤੇ। ਤੁਖ ਕਉ=ਤੋਹ, ਮੁੰਜੀ ਨੂੰ। ਮੁਹਲੀ ਲਾਇ=ਲਕੜ ਦੀ ਮੁਹਲੀ ਨਾਲ ਸੱਟ ਮਾਰੀ ਜਾਂਦੀ ਹੈ। ਕੁਸੰਗੀ=ਭੈੜੀ ਸੰਗਤ ਵਾਲੇ। ਧਰਮਰਾਇ=ਧਰਮ ਰਾਜਾ।

**ਅਰਥ:** (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਕਬੀਰ! ਚਾਵਲ (ਕਢਣ) ਲਈ ਤੋਹਾਂ ਨੂੰ ਮੁਹਲੀ ਦੀ ਸੱਟ ਮਾਰੀ ਜਾਂਦੀ ਹੈ। (ਇਸੇ ਤਰ੍ਹਾਂ ਜੋ ਮਨੁੱਖ) ਭੈੜੀ ਸੰਗਤ ਵਾਲੇ (ਵਿਕਾਰੀ ਮਨੁੱਖਾਂ) ਨਾਲ ਬੈਠਦੇ ਹਨ, ਤਦੋਂ ਧਰਮ ਰਾਜਾ (ਮਾੜੇ ਕਰਮਾਂ ਦਾ ਲੇਖਾ) ਪੁਛਦਾ ਹੈ।੨੧੧।

## ਸਾਰਥਕ ਵੀਚਾਰ

ਜਿਸ ਧਰਤੀ ਉਤੇ ਸਤਿਗੁਰੂ ਦਾ ਦਰਬਾਰ ਲਗਦਾ ਹੋਵੇ, ਸੰਗਤਾਂ ਰਬੀ-ਸਿਮਰਨ ਕਰਦੀਆਂ ਹੋਣ, ਉਥੇ ਚੋਰ ਆਪਣਾ ਦਬ-ਦਬਾਅ ਨਹੀਂ ਪਾ ਸਕਦੇ। ਓਹ ਧਰਤੀ ਨਾਲੋਂ ਭਾਰੇ ਨਹੀਂ ਹੁੰਦੇ। ਧਰਤੀ ਦਾ ਪ੍ਰਭਾਵ ਉਨ੍ਹਾਂ ਨੂੰ ਕਾਬੂ ਕਰ ਲੈਂਦਾ ਹੈ। ਭਾਵ ਚੋਰਾਂ ਨੂੰ ਫਿਰ ਵੀ ਲਾਭ ਹੀ ਲਾਭ ਹੈ। ਇਸੇ ਤਰ੍ਹਾਂ ਸਲੋਕ ਨੰਬਰ ੨੧੧ ਵਿਚ ਚੌਲਾਂ ਦੇ ਛਿਲੜਾਂ ਦਾ ਮੁਹਲੀ ਨਾਲ ਕੁਟਿਆ ਜਾਣਾ ਇਸ ਗਲ ਦਾ ਪ੍ਰਤੀਕ ਹੈ ਕਿ ਸੰਗਤ ਦਾ ਅਸਰ ਹਰ ਹਾਲਤ ਵਿਚ ਪੈਂਦਾ ਹੈ। ਜੋ ਮਨੁੱਖ ਵਿਕਾਰੀਆਂ ਦੀ ਸੰਗਤ਼ ਕਰਦੇ ਹਨ, ਉਨ੍ਹਾਂ ਨੂੰ ਸੱਟਾਂ ਖਾਣੀਆਂ ਪੈਂਦੀਆਂ ਹਨ, ਉਹ ਥਾਣਿਆਂ ਤੇ ਜੇਹਲਾਂ ਵਿਚ ਸਜ਼ਾਵਾਂ ਭੁਗਤਦੇ ਰਹਿੰਦੇ ਹਨ।

**ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥**

**ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ ॥ ੨੧੨ ॥**

**ਪਦ ਅਰਥ:** ਮਾਇਆ ਮੋਹਿਆ=ਮਾਇਆ ਨੇ ਮੋਹ ਲਿਆ ਹੈ। ਕਾਹੇ=ਕਿਉਂ?। ਛੀਪਹੁ=ਛਾਪ ਰਹੇ ਹੋ। ਛਾਇਲੈ=ਰਜ਼ਾਈਆਂ, ਲੋਫਾਂ ਦੇ ਚੰਦੇ।

**ਅਰਥ:** ਤ੍ਰਿਲੋਚਨ ਆਖਦਾ ਹੈ ਹੇ ਮਿਤਰ ਨਾਮਦੇਵ! ਤੂੰ ਮਾਇਆ ਵਿਚ ਮੋਹਿਆ (ਫਸਿਆ) ਪਿਆ ਹੈਂ। ਇਹ ਚੰਦੇ ਕਿਸ ਲਈ ਛਾਪ ਰਿਹਾ ਹੈਂ? ਪਰਮਾਤਮਾ ਦੇ (ਚਰਨਾ ਵਿਚ) ਆਪਣਾ) ਚਿਤ ਕਿਉਂ ਨਹੀਂ ਜੋੜਦਾ?।੨੧੨।

**ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥**

**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥੨੧੩॥**

**ਪਦ ਅਰਥ:** ਨਾਮਾ ਕਹੈ=ਨਾਮਦੇਵ ਕਹਿੰਦਾ (ਉਤਰ ਦੇਂਦਾ ਹੈ)। ਤਿਲੋਚਨਾ=ਹੇ ਤਿਲੋਚਨ!। ਮੁਖ ਤੇ=ਮੂੰਹ ਨਾਲ। ਸੰਮਾਲਿ=ਯਾਦ ਕਰ। ਹਾਥ ਪਾਉ=ਹੱਥਾਂ ਪੈਰਾਂ ਨਾਲ।

**ਅਰਥ:** ਨਾਮਦੇਵ ਕਹਿੰਦਾ ਹੈ (ਭਾਵ ਉਤਰ ਦਿੰਦਾ ਹੈ ਕਿ) ਹੇ ਤਿਲੋਚਨ! ਮੂੰਹ ਨਾਲ ਪਰਮਾਤਮਾ ਨੂੰ ਯਾਦ ਕਰ, ਹੱਥਾਂ ਪੈਰਾਂ ਨਾਲ ਸਾਰਾ ਕੰਮ-ਕਾਰ ਕਰ (ਅਤੇ ਆਪਣਾ) ਚਿਤ ਮਾਇਆ ਤੋਂ ਰਹਿਤ ਪ੍ਰਭੂ ਨਾਲ ਜੋੜ।੨੧੩।

## ਸਾਰਥਕ ਵੀਚਾਰ

ਸਲੋਕ ਨੰਬਰ ੨੧੨ ਵਿਚ ਤ੍ਰਿਲੋਚਨ ਭਗਤ ਜੀ ਨੇ ਭਗਤ ਨਾਮਦੇਵ ਜੀ ਪਾਸੋਂ ਪ੍ਰਸ਼ਨ ਪੁਛਿਆ ਕਿ ਤੁਸੀ ਰਜ਼ਾਈਆਂ ਦੇ ਚੰਦਿਆਂ ਤੇ ਵੇਲਾਂ ਬੂਟੇ ਹੀ ਛਾਪਦੇ ਰਹਿੰਦੇ ਹੋ, ਪਰਮੇਸ਼ਰ ਦਾ ਭਜਨ ਛੱਡ ਕੇ ਇਹ ਕੰਮ ਕਿਉਂ ਕਰਦੇ ਹੋ? ਕੰਮ ਕਾਰ ਕੀਤਿਆਂ ਬ੍ਰਿਤੀ ਖਿੰਡ ਜਾਂਦੀ ਹੈ।

ਨਾਮਦੇਵ ਜੀ ਗ੍ਰਿਹਸਤ ਵਿਚ ਰਹਿ ਕੇ ਸਹੀ ਅਰਥਾਂ ਵਿਚ ਆਪਣੀ ਕਿਰਤ ਕਰਦਿਆਂ ਪਰਮਾਤਮਾ ਦਾ ਨਾਮ ਜਪਦੇ ਸੀ। ਇਸ ਸਲੋਕ ਰਾਹੀਂ ਕਿਤਨਾ ਸੁੰਦਰ ਉਤਰ ਦਿਤਾ ਹੈ ਜਿਸ ਨਾਲ ਲੋਕ ਪਰਲੋਕ ਦੋਹਾਂ ਦੇ ਕੰਮ ਹੀ ਪੂਰੇ ਹੋ ਜਾਣ। ਹੇ ਪੰਡਿਤ ਤ੍ਰਿਲੋਚਨ! ਤੂੰ ਹਥਾਂ ਪੈਰਾਂ ਨਾਲ ਕੰਮ ਕਰ, ਮੂੰਹ ਤੋਂ ਰਾਮ-ਨਾਮ ਜਪੀ ਚਲ। ਨਾਮਦੇਵ ਜੀ ਨੇ ਚਿਤ ਜੋੜਨ ਦੀਆਂ ਸੁੰਦਰ ਮਿਸਾਲਾਂ ਦੇ ਕੇ ਸਮਝਾਇਆ ਹੈ:–

**ਆਨੀਲੇ ਕਾਗਦੁ ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ॥**
**ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ॥੧॥**
**ਮਨੁ ਰਾਮਨਾਮਾ ਬੇਧੀਅਲੇ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ਰਹਾਉ॥**
**ਆਨੀਲੇ ਕੁੰਭੁ ਭਰਾਈਲੇ ਊਦਕ, ਰਾਜ ਕੁਆਰਿ ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥੨॥**
**ਮੰਦਰੁ ਏਕ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ ॥**
**ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ॥੩॥**
**ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕ ਪਾਲਨ ਪਉਢੀਅਲੇ ॥**
**ਅੰਦਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥** [ਪੰਨਾ ੯੭੨

**ਮਹਲਾ ੫ ॥ ਕਬੀਰਾ, ਹਮਰਾ ਕੋ ਨਹੀ, ਹਮ ਕਿਸਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ, ਤਿਸ ਹੀ ਮਾਹਿ ਸਮਾਹਿ ॥ ੨੧੪ ॥**

**ਪਦ ਅਰਥ:** ਹਮਰਾ=ਸਾਡਾ। ਕੋ ਨਹੀ=ਕੋਈ (ਆਪਣਾ) ਨਹੀਂ ਹੈ। ਕਿਸਹੂ ਕੇ=ਕਿਸੀ ਦੇ। ਜਿਨਿ=ਜਿਸ (ਪਰਮਾਤਮਾ) ਨੇ। ਰਚਨੁ=ਸੰਸਾਰ। ਰਚਾਇਆ=ਬਣਾਇਆ। ਮਾਹਿ=ਵਿਚ। ਸਮਾਹਿ=ਲੀਨ ਹੋ ਜਾਂਦੇ ਹਨ।

(ਨੋਟ-ਇਹ ਸਲੋਕ ਪੰਨਾ ੯੬੫ ਉਤੇ ਮ: ੫ ਦੇ ਸਿਰਲੇਖ ਹੇਠ ਵੀ ਆਇਆ ਹੈ)

**ਅਰਥ:** (ਗੁਰਦੇਵ ਫੁਰਮਾਉਂਦੇ ਹਨ) ਹੇ ਕਬੀਰ (ਇਸ ਸੰਸਾਰ ਵਿਚ ਵਾਹਿਗੁਰੂ ਤੋਂ ਬਿਨਾ) ਸਾਡਾ ਕੋਈ (ਮਿੱਤਰ) ਨਹੀਂ ਹੈ (ਅਤੇ) ਨਾ ਹੀ ਅਸੀਂ ਕਿਸੇ ਦੇ (ਮਿਤਰ) ਹਾਂ (ਕਿਉਂਕਿ) ਜਿਸ (ਹਰੀ) ਨੇ ਇਹ ਰਚਨਾ ਬਣਾਈ ਹੈ, (ਸਾਰੇ ਜੀਵ) ਉਸ ਵਿਚ ਲੀਨ ਹੋ ਜਾਂਦੇ ਹਨ।੨੧੪।

## ਸਾਰਥਕ ਵੀਚਾਰ

ਸੰਸਾਰ ਵਿਚ ਜਿਤਨੇ ਵੀ ਪਰਮ ਪਦਾਰਥ ਤੇ ਅਸਥਾਨ ਹਨ ਸਭ ਪ੍ਰਭੂ ਦੇ ਬਣਾਏ ਹੋਏ ਹਨ ਪਰ ਇਹ ਸਾਰੇ ਹੀ ਨਾਸ਼ਵੰਤ ਹਨ। ਇਸ ਲਈ ਇਹਨਾਂ ਵਿਚ ਕੋਈ ਵੀ ਸਾਡੇ ਨਾਲ ਨਿਭਣ ਵਾਲਾ ਨਹੀਂ ਅਤੇ ਨਾ ਹੀ ਅਸੀਂ ਕਿਸੇ ਨਾਲ ਨਿਭਣ ਵਾਲੇ ਹਾਂ। ਇਸ ਲਈ ਜੋ ਅਮਰ ਤੇ ਅਬਿਨਾਸ਼ੀ ਪਰਮਾਤਮਾ ਹੈ, ਉਸ ਰਚਨਹਾਰ ਨੂੰ ਸਿਮਰੀਏ ਜੋ "ਸਦਾ ਅੰਗ ਸੰਗੇ, ਅਭੰਗੰ ਬਿਭੂਤੇ" ਹੈ ਕਿਉਂਕਿ ਸਾਰੇ ਜੀਵ ਉਸ ੧ਓਂ ਵਿਚ ਸਮਾ ਜਾਂਦੇ ਹਨ। ਗੁਰਵਾਕ ਵੀ ਹਨ:--

**ਸਾਥੀਅੜਾ ਪ੍ਰਭੁ ਏਕੁ, ਦੂਸਰ ਨਾਹਿ ਕੋਇ ॥**
**ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥** [ਪੰਨਾ ੭੦੪

**ਕਬੀਰ, ਕੀਚੜਿ ਆਟਾ ਗਿਰਿ ਪਰਿਆ, ਕਿਛੂ ਨ ਆਇਓ ਹਾਥ ॥**
**ਪੀਸਤ ਪੀਸਤ ਚਾਬਿਆ, ਸੋਈ ਨਿਬਹਿਆ ਸਾਥ ॥ ੨੧੫ ॥**

**ਪਦ ਅਰਥ:** ਕੀਚੜਿ=ਚਿਕੜ ਵਿਚ। ਗਿਰਿ ਪਰਿਆ=ਡਿਗ ਪਿਆ। ਪੀਸਤ ਪੀਸਤ=ਪੀਂਹਦਿਆਂ ਪੀਂਹਦਿਆਂ। ਚਾਬਿਆ=(ਜਿਹੜਾ) ਚਬ ਲਿਆ। ਸੋਈ=ਉਹੀ। ਨਿਬਹਿਆ ਸਾਥ=ਨਾਲ ਨਿਭਿਆ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਵੇਂ ਕਿਸੇ ਨੇ ਆਟਾ ਪਿਸਾਇਆ ਤੇ ਰਸਤੇ ਵਿਚ) ਚਿਕੜ ਸੀ (ਉਥੋਂ ਲੰਘਦਿਆਂ ਉਸਦਾ) ਆਟਾ ਡਿੱਗ ਪਆ (ਅਤੇ) ਕੁਝ ਭੀ ਹਥ ਨਾ ਆਇਆ। (ਚੱਕੀ) ਪੀਂਹਦਿਆਂ ਪੀਂਹਦਿਆਂ (ਜਿਨ੍ਹਾਂ ਦਾਨਿਆਂ ਨੂੰ ਉਸ ਨੇ) ਚਬ ਲਿਆ, ਓਹੀ (ਉਸ ਦੇ) ਨਾਲ਼ ਨਿਭ੍ਰਿਆ (ਭਾਵ ਕੰਮ ਆਇਆ ਬਾਕੀ ਜ਼ਾਇਆ ਹੋ ਗਿਆ)।੨੧੫।

## ਸਾਰਥਕ ਵੀਚਾਰ

ਭਗਤ ਕਬੀਰ ਜੀ ਨੇ ਇਕ ਬੜਾ ਸੁੰਦਰ ਪ੍ਰਮਾਣ ਦੇ ਕੇ ਨਾਮ ਜਪਣ ਦੀ ਪ੍ਰੇਰਣਾ ਦਿੱਤੀ ਹੈ।

ਜਿਹੜੀਆਂ ਮਾਈਆਂ ਚਕੀ ਪੀਂਹਦੀਆਂ ਹਨ, ਉਹਨਾਂ ਨੂੰ ਵੇਖੀਦਾ ਹੈ ਕਿ ਕਈ ਵਾਰੀ ਪੀਂਹਦਿਆਂ ਪੀਂਹਦਿਆਂ ਉਹ ਦਾਣੇ ਮੂੰਹ ਵਿਚ ਪਾ ਲੈਂਦੀਆਂ ਹਨ। ਵਿਦਵਾਨਾਂ ਨੇ ਇਸ ਆਧਾਰ ਤੇ ਇਸ ਸਲੋਕ ਦੀ

ਉਥਾਨਕਾ ਬਣਾ ਲਈ ਕਿ ਇਕ ਮਾਈ ਬਾਜਰੇ ਜਾਂ ਚਾਵਲਾਂ ਦਾ ਆਟਾ ਪੀਂਹਦੀ ਪੀਂਹਦੀ ਨਾਲ ਫਕੇ ਮਾਰੀ ਜਾਂਦੀ ਸੀ ਜਦ ਆਟਾ ਪੀਂਹ ਕੇ ਟੁਰੀ ਤਾਂ ਰਸਤੇ ਵਿਚ ਉਸਦਾ ਪੈਰ ਤਿਲਕ ਗਿਆ, ਆਟਾ ਚਿਕੜ ਵਿਚ ਜਾ ਡਿਗਿਆ। ਇਸ ਲਈ ਜੋ ਚਬਿਆ ਉਹ ਸਕਾਰਥਾ ਹੋਇਆ ਬਾਕੀ ਨਿਰਾਰਥ ਗਿਆ।

ਇਥੇ ਅੰਤਰੀਵ ਭਾਵ ਇਹ ਹੈ ਕਿ ਮੋਹ ਰੂਪੀ ਚਿਕੜ ਵਿਚ ਸੁਆਦਾਂ ਰੂਪੀ ਆਟਾ ਡਿਗ ਪਿਆ, ਭਾਵ ਜੀਵਨ ਦਾ ਵੱਡਾ ਹਿਸਾ ਟੱਬਰ ਦੇ ਮੋਹ ਵਿਚ ਹੀ ਗੁਜਾਰਿਆ। ਕੋਈ ਸੁਆਸ ਸਫਲ ਨ ਹੋਇਆ। ਸੋ, 'ਹਥ ਕਾਰ ਵਲ, ਦਿਲ ਯਾਰ ਵਲ' ਹੋਵੇ ਬਾਕੀ ਤਾਂ ਚਿਕੜ ਵਿਚ ਆਟਾ ਗਿਰਨ ਵਾਲੀ ਹਾਲਤ ਹੀ ਬਣਦੀ ਹੈ।

**ਕਬੀਰ, ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ, ਹਾਥਿ ਦੀਪੁ ਕੂਏ ਪਰੈ ॥ ੨੧੬ ॥**

**ਪਦ ਅਰਥ:** ਜਾਨਤ ਹੀ=ਜਾਣਦੇ ਬੁਝਦੇ ਹੋਏ ਵੀ। ਅਉਗਨੁ=ਭੁਲ, ਗੁਨਾਹ। ਕਾਹੇ ਕੀ ਕੁਸਲਾਤ=ਕਿਸ ਤਰ੍ਹਾਂ ਸੁਖਾਂ ਦੀ (ਪ੍ਰਾਪਤੀ ਹੋਈ) ਦੀ। ਹਾਥਿ=ਹਥ ਵਿਚ। ਦੀਪੁ=ਦੀਵਾ। ਕੂਏ ਪਰੈ=ਖੂਹ ਵਿਚ (ਡਿਗ) ਪਏ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਨ ਸਾਰੀ ਗਲ-ਬਾਤ ਜਾਣਦਾ (ਸਮਝਦਾ) ਹੈ (ਪਰ) ਜਾਣਦੇ ਬੁਝਦੇ ਹੋਏ ਵੀ ਅਉਗਣ (ਭਾਵ ਪਾਪਾਂ ਦੀ ਕਮਾਈ) ਕਰਦਾ ਹੈ। ਹਥ ਵਿਚ ਦੀਵਾ ਹੋਵੇ (ਅਤੇ ਫਿਰ ਮਨੁੱਖ ਖੂਹ ਵਿਚ ਡਿੱਗ ਪਏ, ਇਸ ਵਿਚ ਸੁਖਾਂ ਦੀ (ਪ੍ਰਾਪਤੀ) ਕਿਸ ਤਰ੍ਹਾਂ ਹੋਈ? (ਭਾਵ ਕੋਈ ਖੁਸ਼ੀ ਨਹੀਂ ਹੁੰਦੀ)।੨੧੬।

## ਸਾਰਥਕ ਵੀਚਾਰ

ਹਥ ਵਿਚ ਦੀਵਾ ਤੇ ਖੂਹ ਵਿਚ ਡਿਗਣਾ ਇਹ ਇਕ ਕਟਾਖ਼ਸ਼ ਹੈ। ਜਿਸ ਮਨੁੱਖ ਨੂੰ ਚੰਗੇ ਮਾੜੇ, ਪਾਪ ਪੁੰਨ ਦੀ, ਨੇਕੀ ਬਦੀ ਦੀ ਸਮਝ ਹੈ ਜੇ ਉਹ ਗਿਆਨ ਵਾਲੀ ਮਤਿ ਹੋਂਦਿਆਂ ਫਿਰ ਜਾਣ ਬੁਝ ਕੇ ਅਗਿਆਨੀਆਂ ਵਾਲੇ ਕੰਮ ਕਰਦਾ ਹੈ ਤਾਂ 'ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ' ਵਾਲੀ ਗਲ ਹੈ। ਜਾਣੋ ਉਹ ਆਪਣੀ ਮੌਤ ਆਪ ਸਹੇੜਦਾ ਹੈ। ਅਜਿਹੀ ਅਕਲ ਦਾ ਕੀ ਸੁਖ ਹੋਇਆ? ਗੁਰੂ ਸਾਹਿਬ ਦੇ ਫੁਰਮਾਨ ਅਨੁਸਾਰ ਅਕਲ ਦਾ ਇਸ ਤਰ੍ਹਾਂ ਪ੍ਰਯੋਗ ਕਰਨਾ ਚਾਹੀਦਾ ਹੈ:—

**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ ॥**
**ਨਾਨਕ ਆਖੈ ਰਾਹੁ ਏਹੁ, ਹੋਰਿ ਗਲਾ ਸੈਤਾਨੁ ॥** [ਪੰਨਾ ੧੨੪੫

**ਕਬੀਰ, ਲਾਗੀ ਪ੍ਰੀਤਿ ਸੁਜਾਨ ਸਿਉ, ਬਰਜੈ ਲੋਗੁ ਅਜਾਨੁ ॥**
**ਤਾ ਸਿਉ ਟੂਟੀ ਕਿਉ ਬਨੈ, ਜਾ ਕੇ ਜੀਅ ਪਰਾਨ ॥ ੨੧੭ ॥**

**ਪਦ ਅਰਥ:** ਲਾਗੀ=ਲਗੀ ਹੋਈ ਹੈ। ਸੁਜਾਨ ਸਿਉ=ਜਾਣੀ ਜਾਣ ਪਰਮਾਤਮਾ ਨਾਲ। ਬਰਜੈ=ਮੰਨ੍ਹਾ ਕਰਦਾ, (ਹਟਾਂਦਾ) ਹੈ। ਲੋਗੁ=ਲੁਕਾਈ। ਅਜਾਨੁ=ਬੇਸਮਝ, ਅਗਿਆਨੀ, ਮੂਰਖ। ਤਾ ਸਿਉ=ਉਸ (ਸੁਜਾਨ ਪ੍ਰਭੂ) ਨਾਲੋਂ। ਟੂਟੀ=ਟੁੱਟੀ ਹੋਈ। ਕਿਉ ਬਨੈ=ਕਿਵੇਂ ਸੋਭ ਸਕਦੀ ਹੈ? ਭਾਵ ਨਹੀਂ ਫਬਦੀ। ਜਾ ਕੇ=ਜਿਸ (ਸੁਜਾਨ) ਦੇ। ਜੀਅ ਪਰਾਨ=ਜਿੰਦ ਤੇ ਪ੍ਰਾਣ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜਾਣੀ ਜਾਣ ਪਰਮਾਤਮਾ ਨਾਲ ਪ੍ਰੀਤ ਲਗੀ ਹੋਈ ਹੈ, ਅਜਾਣ ਲੋਕਾਈ (ਟੋਲਾ ਮੈਨੂੰ ਇਸ ਪ੍ਰੀਤ ਵਲੋਂ) ਹਟਾਂਦਾ ਹੈ। (ਪਰ) ਜਿਸ (ਪ੍ਰਭੂ) ਦੇ ਜਿੰਦ ਤੇ ਪ੍ਰਾਣ ਦਿਤੇ ਹੋਏ ਹਨ, ਉਸ ਨਾਲੋਂ (ਪ੍ਰੀਤਿ) ਤੋੜੀ ਕਿਵੇਂ ਸੋਭਾ ਦੇ ਸਕਦੀ ਹੈ? (ਭਾਵ ਇਹ ਗਲ ਨਹੀਂ ਫਬਦੀ)।੨੧੭।

## ਸਾਰਥਕ ਵੀਚਾਰ

ਸੰਤਾਂ ਦਾ ਕੰਮ ਹੈ ਸਾਈਂ ਨਾਲ ਪ੍ਰੀਤ ਜੋੜਨ ਵਿਚ ਸਹਾਈ ਹੋਣਾ ਅਤੇ ਸੰਸਾਰੀਆਂ ਦਾ ਕੰਮ ਹੈ ਸਾਈਂ ਦੇ ਨਾਮ ਨਾਲੋਂ ਤੋੜਨਾ ਤੇ ਆਪਣੇ ਨਾਲ ਜੋੜਨਾ। ਕਬੀਰ ਜੀ ਫੁਰਮਾਉਂਦੇ ਹਨ ਕਿ ਸਾਡੀ ਪ੍ਰੀਤ ਤਾਂ ਪਰਮਾਤਮਾ ਨਾਲ ਲਗ ਗਈ ਹੈ ਪਰ ਜੋ ਇਸ ਪ੍ਰੀਤ ਨਾਲੋਂ ਤੋੜਨ ਵਾਲਿਆਂ ਅਜਾਣ ਲੋਗਾਂ ਦਾ ਟੋਲਾ ਹੈ, ਸਾਡੇ ਮਗਰ ਪਿਆ ਹੋਇਆ ਹੈ। ਉਹ ਇਹ ਨਹੀਂ ਜਾਣਦਾ ਕਿ ਜਿਸ ਪ੍ਰਭੂ ਨੇ ਜਿੰਦ ਤੇ ਪ੍ਰਾਣ ਦਿਤੇ ਹਨ, ਸਾਕ ਸਨਬੰਧੀ ਬਣਾਏ ਹਨ, ਖਾਣ ਪੀਣ ਲਈ ਪਦਾਰਥ ਦਿਤੇ ਹਨ, ਉਸ ਨਾਲੋਂ ਪ੍ਰੀਤ ਕਿਵੇਂ ਤੋੜੀ ਜਾ ਸਕਦੀ ਹੈ? ਝੂਠਿਆਂ ਨਾਲੋਂ ਪ੍ਰੀਤ ਤੋੜਨੀ ਚੰਗੀ ਹੈ ਪਰ ਪ੍ਰਭੂ ਨਾਲ ਤਾਂ ਸਦੀਵ ਕਾਲ ਪ੍ਰੀਤ ਜੋੜਨੀ ਹੀ ਜੋੜਨੀ ਹੋਈ। ਪ੍ਰਭੂ ਦਾ ਸੇਵਕ, ਪ੍ਰਭੂ ਦੇ ਕੀਤੇ ਪਰਉਪਕਾਰ ਕਿਵੇਂ ਭੁਲਾ ਸਕਦਾ ਹੈ? –

**ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ, ਜਿਨਿ ਕਰਿ ਜਤਨੁ॥**
**ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ॥[ਪੰਨਾ ੧੭੭**

**ਕਬੀਰ, ਕੋਠੇ ਮੰਡਪ ਹੇਤੁ ਕਰਿ, ਕਾਹੇ ਮਰਹੁ ਸਵਾਰਿ ॥**
**ਕਾਰਜੁ ਸਾਢੇ ਤੀਨਿ ਹਥ, ਘਨੀ ਤ ਪਉਨੇ ਚਾਰਿ ॥ ੨੧੮ ॥**

**ਪਦ ਅਰਥ:** ਮੰਡਪ=ਮਹਿਲ। ਹੇਤੁ ਕਰਿ=ਹਿਤ, ਪ੍ਰੀਤ ਕਰਕੇ, ਸ਼ੌਂਕ ਨਾਲ। ਕਾਹੇ=ਕਿਸ ਲਈ, ਕਿਉਂ?। ਸਵਾਰਿ=ਸਵਾਰ ਕੇ। ਕਾਰਜੁ=ਕੰਮ। ਘਨੀ=ਵਧ ਤੋਂ ਵੱਧ। ਪਉਨੇ ਚਾਰਿ=ਪੌਣੇ ਚਾਰ (ਹੱਥ)।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ!) ਕੋਠੇ (ਘਰ) ਮਹਿਲ ਬਹੁਤ ਪ੍ਰੀਤ ਕਰਕੇ (ਉਨ੍ਹਾਂ ਨੂੰ) ਸਵਾਰ ਸਵਾਰ ਕੇ (ਸਜਾ ਸਜਾ ਕੇ) ਕਿਉਂ ਮਰਦੇ ਹੋ? (ਤੁਹਾਡੇ) ਕੰਮ ਤਾਂ ਸਾਢੇ ਤਿੰਨ ਹੱਥ (ਜ਼ਮੀਨ ਆਉਣੀ ਹੈ, ਜੇ ਕੱਦ ਕੁਝ ਲੰਮਾ ਹੋਵੇ) ਤਾਂ ਵਧ ਤੋਂ ਵੱਧ ਪੌਣੇ ਚਾਰ (ਹਥ ਨਾਲ ਕੰਮ ਸਰ ਜਾਵੇਗਾ)।੨੧੮।

## ਸਾਰਥਕ ਵੀਚਾਰ

ਮਨੁੱਖ ਨੂੰ ਮਕਾਨ, ਮਹਿਲ ਮਾੜੀਆਂ ਉਸਾਰਨ ਦੀ ਬਹੁਤ ਹਵਸ ਹੈ। ਇਕ ਮਕਾਨ, ਇਕ ਦੁਕਾਨ ਇਕ ਕੋਠੀ ਨਹੀਂ, ਕਈ ਕਈ ਕਨਾਲ ਦੀਆਂ ਕਈ ਕਈ ਕੋਠੀਆਂ, ਕਿਸੇ ਵਿਚ ਚਿਪਸ ਪਵਾ ਕੇ, ਕਿਸੇ ਵਿਚ ਸੰਗਮਰਮਰ ਲਵਾ ਕੇ ਪ੍ਰਸੰਨ ਹੁੰਦਾ ਹੈ। ਕਬੀਰ ਜੀ ਇਸ ਮੂਰਖ ਜੀਵ ਨੂੰ ਸਮਝਾਂਦੇ ਹਨ ਓਇ ਮੂਰਖਾ! ਅੰਤ ਨੂੰ ਤੇਰੇ ਕੰਮ ਤਾਂ ਸਾਢੇ ਤਿੰਨ ਹਥ ਜਗਾ ਆਵੇਗੀ, ਬਹੁਤ ਹੱਦ ਹੋਈ ਤਾਂ ਪੌਣੇ ਚਾਰ ਹਥ। ਫਿਰ ਪਾਪ ਕਰ ਕਰਕੇ ਇਤਨੀਆਂ ਮੱਲਾਂ ਕਿਉਂ ਮੱਲੀ ਜਾਂਦਾ ਹੈਂ? ਭਾਵ ਨਿਰਾਰਥਕ ਕੰਮਾਂ ਵਿਚ ਲਗ ਕੇ ਪਰਮੇਸ਼ਰ ਤੋਂ ਕਿਉਂ ਵੇਮੁਖ ਹੋ ਰਿਹਾ ਹੈਂ?।

**ਕਬੀਰ, ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤਿ ਨ ਹੋਇ ॥੨੧੯॥**

**ਪਦ ਅਰਥ:** ਮੈ ਚਿਤਵਉ=ਮੈਂ ਚਿਤਵਦਾ, ਸੋਚਦਾ ਹਾਂ। ਨ ਕਰੈ=(ਪਰਮਾਤਮਾ ਉਹ) ਨਹੀਂ ਕਰਦਾ। ਚਿਤਵਿਆ=ਸੋਚਿਆ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਜੋ ਮੈਂ ਸੋਚਦਾ ਹਾਂ (ਪਰਮਾਤਮਾ ਉਹ) ਨਹੀਂ ਕਰਦਾ, ਮੇਰੇ ਸੋਚਣ ਨਾਲ ਕੀ ਬਣਦਾ ਹੈ? ਪਰਮਾਤਮਾ ਆਪਣਾ ਸੋਚਿਆ ਹੋਇਆ ਹੀ ਕਰਦਾ ਹੈ ਜੋ ਮੇਰੇ ਚਿਤ-ਚੇਤੇ ਭੀ ਨਹੀਂ ਹੁੰਦਾ।੨੧੯।

## ਸਾਰਥਕ ਵੀਚਾਰ

ਜੀਵ ਦਾ ਕੀ ਹੈ, ਇਹ ਤਾਂ ਹਰ ਵੇਲੇ ਆਪਣੇ ਸੁਖ ਲਈ ਅਨੇਕ ਪ੍ਰਕਾਰ ਦੀਆਂ ਸੋਚਾਂ ਕਰਦਾ ਰਹਿੰਦਾ ਹੈ। ਕਿਸੇ ਦਾ ਬੁਰਾ ਕਿਸੇ ਦਾ ਚੰਗਾ, ਚਿਤਵਦਾ ਹੀ ਰਹਿੰਦਾ ਹੈ। ਪਰ ਇਸ ਦੇ ਚਿਤਵਿਆਂ ਕੀ ਹੋ ਸਕਦਾ ਹੈ? ਭਾਵ ਕੁਝ ਨਹੀਂ ਹੁੰਦਾ। ਅਸਲ ਵਿਚ ਜੋ ਕੁਝ ਹਰੀ ਕਰਤਾਰ ਕਰਦਾ ਹੈ, ਓਹੀ ਕੁਝ ਹੁੰਦਾ ਹੈ ਅਤੇ ਪ੍ਰਭੂ ਦੇ ਕਰਨ ਵਾਲੀ ਗਲ ਸਾਡੇ ਚਿਤ ਚੇਤੇ ਵੀ ਨਹੀਂ ਆ ਸਕਦੀ। ਬਾਬਾ ਫਰੀਦ ਜੀ ਦੇ ਵਾਕ ਹਨ:–

**ਫਰੀਦਾ, ਦਰੀਆਵੈ ਕੰਨੑੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ॥**
**ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥** [ਪੰਨਾ ੧੩੮੩

**ਮ: ੩ ॥ ਚਿੰਤਾ ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ ॥ ਨਾਨਕ, ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ ॥੨੨੦॥**

**ਪਦ ਅਰਥ:** ਚਿੰਤਾ=ਫ਼ਿਕਰ। ਭਿ=ਭੀ, ਵੀ। ਅਚਿੰਤੁ=ਨਿਸ਼ਚਿੰਤ, ਚਿੰਤਾ ਰਹਿਤ, ਬੇਫ਼ਿਕਰ। ਸੋ=ਉਸ ਨੂੰ। ਜਿ=ਜਿਹੜਾ (ਵਾਹਿਗੁਰੂ)। ਸਾਰ ਕਰੇਇ=ਖ਼ਬਰ ਰਖਦਾ ਹੈ।

**ਅਰਥ:** ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਭਾਈ! ਪ੍ਰਭੂ ਆਪ ਹੀ ਮਨੁੱਖੀ ਮਨ ਵਿਚ) ਚਿੰਤਾ ਪੈਦਾ ਕਰਦਾ ਹੈ (ਅਤੇ) ਬੇਫ਼ਿਕਰੀ ਵੀ ਆਪੇ ਹੀ ਦਿੰਦਾ ਹੈ। ਇਸ ਲਈ ਉਸ (ਅਚਿੰਤ) ਪ੍ਰਭੂ ਨੂੰ ਸਲਾਹੁਣਾ ਚਾਹੀਦਾ ਹੈ ਜੋ (ਸਾਰਿਆਂ ਦੀ) ਸੰਭਾਲ ਕਰਦਾ ਹੈ।੨੨੦।

## ਸਾਰਥਕ ਵੀਚਾਰ

ਇਹ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦਾ ਰਚਿਤ ਹੈ। ਇਸ ਸਲੋਕ ਦਾ ਭਾਵਰਥ ਇਹ ਹੈ ਕਿ ਚਿੰਤਾ ਤੇ ਅਚਿੰਤਾ, ਫ਼ਿਕਰ ਤੇ ਬੇਫ਼ਿਕਰੀ ਪਰਮਾਤਮਾ ਨੇ ਆਪਣੇ ਹੱਥ ਵਿਚ ਰੱਖੀ ਹੋਈ ਹੈ, ਜੀਵ ਦਾ ਕਰਮ ਤਾਂ ਹੈ ਪਰਮੇਸ਼ਰ ਦੀ ਸਿਫਤਿ-ਸਾਲਾਹ ਕਰਨੀ। ਮਨੁੱਖ ਪ੍ਰਭੂ ਦੇ ਆਸਰੇ ਪਰਣੇ ਹਰ ਵੇਲੇ ਸਿਫਤਿ ਸਾਲਾਹ ਕਰਦਾ ਰਹੇ, ਇਸ ਨੂੰ ਚਿੰਤਾ ਵਿਚ ਨਹੀਂ ਪੈਣਾ ਚਾਹੀਦਾ:–

**ਏ ਮਨ ਹਰਿ ਜੀ ਧਿਆਇ ਤੂ, ਇਕ ਮਨਿ ਇਕ ਚਿਤਿ ਭਾਇ ॥**
**ਹਰਿ ਕੀਆ ਸਦਾ ਸਦਾ ਵਡਿਆਈਆ, ਦੇਇ ਨ ਪਛੁਤਾਇ॥** [ਪੰਨਾ ੬੫੩

ਉਹ ਪ੍ਰਭੂ ਜੋ ਸਭਨਾ ਦੀ ਸਾਰ ਕਰਦਾ ਹੈ ਰਾਜ਼ਕ ਹੈ, ਰਹੀਮ ਤੇ ਕਰੀਮ ਹੈ, ਉਸ ਨੂੰ ਸਲਾਹੁਣਾ ਚਾਹੀਦਾ ਹੈ:–

**ਆਪੇ ਜਲ ਥਲਿ ਸਭਤੁ ਹੈ ਪਿਆਰਾ, ਪ੍ਰਭੁ ਆਪੇ ਕਰੇ ਸੁ ਹੋਇ ॥**

**ਸਭਨਾ ਰਿਜਕੁ ਸਮਾਹਦਾ ਪਿਆਰਾ, ਦੂਜਾ ਅਵਰੁ ਨ ਕੋਇ।** [ਪੰਨਾ ੬੦੫

**ਚਿੰਤ ਅਚਿੰਤਾ ਸੋਚ ਅਸੋਚਾ, ਸੋਗ ਲੋਭੁ ਮੋਹੁ ਥਾਕਾ ॥**

**ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ॥੩॥....** [ਪੰਨਾ ੬੭੧

ਮਨੁਖ ਆਪਣੇ ਪਰਵਾਰ ਦੀ ਜਾਂ ਮਿੱਤਰਾਂ ਦੀ ਯਾਦ ਦੀ ਸਾਰ ਤਕ ਸੀਮਤ ਹੈ ਪਰ ਪਰਮੇਸ਼ਰ ਸਭਨਾਂ ਦੀ ਸਾਰ ਲੈਂਦਾ ਹੈ, ਇਸ ਲਈ ਉਸ ਪ੍ਰਭੂ ਦੇ ਨਾਮ ਵਿਚ ਓਤਿ ਪੋਤਿ ਹੋਣਾ ਜੀਵ ਦਾ ਪਰਮ ਧਰਮ ਹੈ।

**ਮ: ੫ ॥ ਕਬੀਰ, ਰਾਮੁ ਨ ਚੇਤਿਓ, ਫਿਰਿਆ ਲਾਲਚ ਮਾਹਿ ॥ ਪਾਪ ਕਰੰਤਾ ਮਰਿ ਗਇਆ, ਅਉਧ ਪੁਨੀ ਖਿਨ ਮਾਹਿ ॥ ੨੨੧ ॥**

**ਪਦ ਅਰਥ:** ਨ ਚੇਤਿਓ=ਚਿੰਤਨ ਨਹੀਂ ਕੀਤਾ, ਸਿਮਰਿਆ ਨਹੀਂ। ਲਾਲਚ ਮਾਹਿ=ਲੋਭ ਵਿਚ। ਕਰੰਤਾ=ਕਰਦਾ ਹੋਇਆ। ਅਉਧ=ਉਮਰ। ਪੁਨੀ=ਪੁੱਗ ਗਈ, ਮੁੱਕ ਗਈ।

**ਅਰਥ:** (ਗੁਰੂ ਜੀ ਆਖਦੇ ਹਨ) ਹੇ ਕਬੀਰ! (ਜਿਸ ਜੀਵ ਨੇ) ਪ੍ਰਭੂ ਨਹੀਂ ਸਿਮਰਿਆ, ਲਾਲਚ ਦੇ ਵਿਚ ਹੀ (ਇਧਰ ਉਧਰ) ਫਿਰਦਾ ਰਿਹਾ, (ਇਸੇ ਤਰ੍ਹਾਂ) ਉਮਰ ਪੁਗ ਗਈ ਤੇ ਪਾਪ ਕਰਦਾ ਮਰ ਗਿਆ।੨੨੧।

## ਸਾਰਥਕ ਵੀਚਾਰ

ਮਨੁਖ ਕਈ ਪ੍ਰਕਾਰ ਦੇ ਲਾਲਚਾਂ ਵਿਚ ਗ੍ਰਸਤ ਹੈ। ਮੇਰੀ ਉਮਰ ਵਡੀ ਹੋਵੇ, ਮੈਂ ਵਡੀ ਸੰਤਾਨ ਵਾਲਾ ਹੋਵਾਂ, ਮੇਰੀ ਰਾਜ ਦਰਬਾਰ ਵਿਚ ਪੁਛ ਹੋਵੇ, ਧਨ, ਜ਼ਮੀਨ ਬਹੁਤ ਹੋਵੇ ਆਦਿ ਆਦਿ। ਗੁਰਵਾਕ ਹਨ:–

੧. **ਥੋੜਾ ਕਿਨੈ ਨ ਮੰਗਿਓ, ਕਿਸੁ ਕਹੀਐ ਸਾਬਾਸਿ॥**
**ਨਦਰਿ ਤਿਨਾ ਕਉ ਨਾਨਕਾ, ਜਿ ਸਾਬਤੁ ਲਾਏ ਰਾਸਿ॥੧॥** [ਪੰਨਾ ੧੨੩੮

ਮਨੁੱਖ ਦੀ ਉਮਰ ਦਾ ਬਹੁਤ ਹਿਸਾ ਤਾਂ ਧੰਧਿਆਂ ਵਿਚ ਹੀ ਲੰਘ ਜਾਂਦਾ ਹੈ:–

੧. **ਤਨੁ ਧਨੁ ਜੋਬਨੁ ਚਲਤ ਗਇਆ ॥**
**ਰਾਮਨਾਮ ਕਾ ਭਜਨੁ ਨ ਕੀਨੋ, ਕਰਤ ਬਿਕਾਰ ਨਿਸਿ ਭੋਰੁ ਭਇਆ॥** [ਪੰਨਾ ੮੨੬

੨. **ਪਹਿਲਾ ਪਹਰੁ ਧੰਧੈ ਗਇਆ, ਦੂਜੈ ਭਰਿ ਸੋਇਆ ॥**
**ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥**
**ਕਦ ਹੀ ਚਿਤਿ ਨ ਆਇਓ, ਜਿਨਿ ਜੀਉ ਪਿੰਡੁ ਦੀਆ ॥੩॥...** [ਪੰਨਾ ੪੩

ਸੋ, ਹੋਛੀਆਂ ਇਛਾਵਾਂ ਤੇ ਮੰਗਾਂ ਦਾ ਕੋਈ ਲਾਭ ਨਹੀਂ, ਜੀਵ ਜਿਸ ਪ੍ਰਭੂ ਨਾਲੋਂ ਵਿਛੁੜਿਆ ਹੈ ਉਸ ਨਾਲ ਮਿਲਣ ਦਾ ਉਦਮ ਤੇ ਅਰਜ਼ੋਈ ਕਰਦਾ ਰਹੇ।

**ਕਬੀਰ, ਕਾਇਆ ਕਾਚੀ ਕਾਰਵੀ, ਕੇਵਲ ਕਾਚੀ ਧਾਤੁ ॥**
**ਸਾਬਤੁ ਰਖਹਿ ਤ ਰਾਮ ਭਜੁ, ਨਾਹਿ ਤ ਬਿਨਠੀ ਬਾਤ ॥੨੨੨॥**

**ਪਦ ਅਰਥ:** ਕਾਇਆ=ਦੇਹੀ, ਸਰੀਰ। ਕਾਚੀ=ਕੱਚੀ, ਮਿਟੀ ਦੀ। ਕਾਰਵੀ=ਘੜੀ। ਕੇਵਲ=ਨਿਰੋਲ। ਧਾਤੁ=ਅਸਲਾ। ਸਾਬਤ ਰਖਹਿ=ਜੇ ਇਸ ਨੂੰ ਸਹੀ ਸਲਾਮਤ ਰਖਣਾ ਚਾਹੇਂ। ਰਾਮ ਭਜੁ=ਪਰਮਾਤਮਾ ਦਾ ਭਜਨ ਕਰ। ਬਿਨਠੀ ਬਾਤ=ਬਾਤ ਨਾਸ਼ ਹੋ ਜਾਵੇਗੀ, ਭਾਵ ਵਿਗੜ ਜਾਵੇਗੀ।

**ਅਰਥ:** ਕਬੀਰ (ਜੀ ਆਖਦੇ ਹਨ) ਦੇਹੀ ਤਾਂ ਕਚੀ ਘੜੀ (ਸਮਾਨ ਹੈ ਇਹ ਨਿਰੋਲ) ਕਚੀ ਧਾਤ ਹੈ। (ਹੇ ਭਾਈ!) ਜੇ ਇਸ ਦੇਹੀ ਨੂੰ ਸਹੀ ਸਲਾਮਤ ਰਖਣਾ ਚਾਹੁੰਦਾ ਹੈਂ ਤਾਂ ਪਰਮਾਤਮਾ ਦਾ ਭਜਨ ਕਰ, ਨਹੀਂ ਤਾਂ (ਸਾਰੀ) ਗਲ ਵਿਗੜ ਜਾਵੇਗੀ (ਭਾਵ ਇਹ ਦੇਹੀ ਹਥੋਂ ਜਾਂਦੀ ਰਹੇਗੀ)।੨੨੨।

## ਸਾਰਥਕ ਵੀਚਾਰ

**ਕਾਚੀ ਮਟੁਕੀ ਬਿਨਸਿ ਬਿਨਾਸਾ॥**

**ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜਘਰਿ ਵਾਸਾ॥** [ਪੰਨਾ ੩੨੪

ਦੇਹੀ ਕਾਚੀ ਮਟਕੀ (ਘੜੀ) ਸਮਾਨ ਛੇਤੀ ਨਾਸ਼ ਹੋਣ ਵਾਲੀ ਹੈ। ਇਸ ਦੇਹੀ ਦੀ ਸਫਲਤਾ ਇਸੇ ਵਿਚ ਹੈ ਕਿ ਜੀਵ ਪਰਮੇਸ਼ਰ ਦਾ ਨਾਮ ਜਪੇ।

**ਦੁਲਭ ਦੇਹ ਆਈ ਪਰਵਾਨੁ॥ ਸਫਲ ਹੋਈ ਜਪਿ ਹਰਿ ਹਰਿ ਨਾਮੁ ॥** [ਪੰਨਾ ੧੧੪੮

ਜੇ ਨਾਮ ਨਾ ਜਪਿਆ ਤਾਂ ਸਮਝੋ ਸਾਰੀ ਗਲ ਵਿਗੜ ਜਾਵੇਗੀ ਭਾਵ ਜੋ ਪ੍ਰਯੋਜਨ ਹੈ, ਉਹ ਪੂਰਾ ਨਹੀਂ ਹੋ ਪਾਏਗਾ। ਮਨੁੱਖ ਦਾ ਕੰਮ ਦਾ ਕੰਮ ਹੈ ਹਰੀ ਦਾ ਜਸ ਸੁਨਣਾ ਜਿਸ ਨਾਲ ਇਹ ਸਰੀਰ ਸਫਲ ਹੋਣਾ ਹੈ:—

**ਹਰਿ ਹਰਿ ਜਸੁ ਸੁਨੇ ਹਾਂ॥ ਸਭੁ ਕੋ ਤਿਸੁ ਮੰਨੇ ਹਾਂ॥**

**ਸਫਲੁ ਸੁ ਆਇਆ ਹਾਂ॥ ਨਾਨਕ ਪ੍ਰਭ ਭਾਇਆ ਮੇਰੇ ਮਨਾਂ॥** [ਪੰਨਾ ੪੧੦

**ਕਬੀਰ, ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥੨੨੩॥**

**ਪਦ ਅਰਥ:** ਕੇਸੋ=ਕੇਸ਼ਵ, ਕੇਸਾਂ ਵਾਲਾ ਭਾਵ ਪਰਮਾਤਮਾ। ਕੂਕੀਐ=ਉਚਾਰਨ ਕਰੀਏ। ਅਸਾਰ=ਗਾਫਲ ਹੋ ਕੇ। ਕੂਕਨੇ=ਕੂਕਣ ਕਰਕੇ। ਕਬਹੂ ਕਿ=ਕਦੀ ਤਾਂ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਪਰਮਾਤਮਾ ਦਾ ਨਾਮ ਸਦਾ ਉਚਾਰਨ ਕਰਦੇ ਰਹਿਣਾ ਚਾਹੀਦਾ ਹੈ ਅਤੇ ਗਾਫਲ ਹੋ ਕੇ ਸੌਣਾ ਨਹੀਂ ਚਾਹੀਦਾ। ਰਾਤ ਤੇ ਦਿਨ ਦੇ ਕੂਕਣ ਕਰਕੇ (ਪ੍ਰਭੂ) ਕਦੇ ਤਾਂ ਪੁਕਾਰ ਸੁਣ ਹੀ ਲੈਂਦਾ ਹੈ।੨੨੩।

## ਸਾਰਥਕ ਵੀਚਾਰ

ਮਨੁੱਖ ਦਾ ਸੁਭਾਅ ਹੈ ਕਿ ਇਹ ਧਨ ਕਮਾਉਣ ਜਾਂ ਬੁਰੇ ਕੰਮ ਕਰਨ ਤੋਂ ਸਿਵਾ ਹੋਰ ਕੋਈ ਚੰਗਾ ਕੰਮ ਕਰਨ ਵਿਚ ਆਲਸ ਕਰਦਾ ਹੈ। ਕਬੀਰ ਜੀ ਜੀਵ ਨੂੰ ਇਹ ਪ੍ਰੇਰਨਾ ਦਿੰਦੇ ਹਨ ਕਿ ਹੇ ਜੀਵ! ਤੂੰ ਗਾਫਲ ਹੋ ਕੇ ਨਾ ਸੌਂ। ਦਿਨ ਰਾਤ ਸਾਈਂ ਦੇ ਚਰਨਾ ਵਿਚ ਕੂਕੀ ਚਲ, ਜੋਦੜੀ ਕਰੀ ਜਾ, 'ਪ੍ਰਭ ਜੀ ਮਿਲੁ ਮੇਰੇ ਪ੍ਰਾਨ' ਕਦੀ ਤਾਂ ਉਹ ਮਿਹਰ ਦੀ ਨਜ਼ਰ ਕਰਕੇ ਤੇਰੀ ਪੁਕਾਰ ਸੁਣ ਲਵੇਗਾ, ਤੈਨੂੰ ਨਿਹਾਲ ਕਰ ਦੇਵੇਗਾ।

ਨਿਰਾਰਥਕ ਕੰਮਾਂ ਤੋਂ ਛੁਟਕਾਰਾ ਪਾਉਣ ਦਾ ਇਹ ਵਧੀਆ ਤਰੀਕਾ ਹੈ ਕਿ ਨਾਮ ਜਪੀ ਚਲੋ:—

**ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ॥**

**ਚਰਣ ਸਰਣ ਭਜੁ ਸੰਗਿ ਸਾਧੂ, ਭਵ ਸਾਗਰ ਉਤਰਹਿ ਪਾਰਿ॥** [ਪੰਨਾ ੧੦੦੬

**ਕਬੀਰ, ਕਾਇਆ ਕਜਲੀ ਬਨੁ ਭਇਆ, ਮਨੁ ਕੁੰਚਰੁ ਮਯ ਮੰਤੁ ॥**

**ਅੰਕਸੁ ਗ੍ਯ੍ਯਾਨੁ ਰਤਨੁ ਹੈ, ਖੇਵਟੁ ਬਿਰਲਾ ਸੰਤੁ ॥ ੨੨੪ ॥**

**ਪਦ ਅਰਥ:** ਕਾਇਆ=ਦੇਹੀ। ਕਜਲੀ ਬਨੁ ਭਇਆ=ਕੇਲਿਆਂ ਦਾ ਜੰਗਲ ਹੋ ਰਿਹਾ ਹੈ। ਕੁੰਚਰੁ=ਹਾਥੀ। ਮਯਮੰਤੁ=ਮਦ ਵਿਚ ਮਤਾ ਹੋਇਆ, ਨਸ਼ੇ ਵਿਚ ਚੂਰ। ਅੰਕਸੁ=(ਹਾਥੀ ਨੂੰ ਮਾਰ ਕੇ ਚਲਾਉਣ ਵਾਲਾ) ਕੁੰਡਾ। ਖੇਵਟੁ=ਮਲਾਹ, ਮਹਾਵਤ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਦੇਹ (ਮਾਨੋ) ਕੇਲਿਆਂ ਦਾ ਬਨ ਹੋ ਰਿਹਾ ਹੈ, ਮਨ (ਰੂਪੀ) ਹਾਥੀ ਮਦ ਵਿਚ ਮਸਤ ਹੈ। (ਗੁਰੂ ਦਾ) ਰਤਨ ਰੂਪੀ ਗਿਆਨ (ਇਸ ਨੂੰ ਚਲਾਣ ਵਾਲਾ) ਕੁੰਡਾ ਹੈ (ਅਤੇ) ਕੋਈ ਵਿਰਲਾ (ਵਡਭਾਗੀ) ਸੰਤ (ਮਲਾਹ, ਇਸ ਮਨ ਹਾਥੀ ਨੂੰ ਠੀਕ ਤਰ੍ਹਾਂ) ਚਲਾਣ ਵਾਲਾ ਹੈ।੨੨੪।

## ਅਰਥ ਭੇਦ ਅਤੇ ਨਿਰਣੈ

**ਕਬੀਰ, ਕਾਇਆ ਕਜਲੀ ਬਨੁ ਭਇਆ, ਮਨੁ ਕੁੰਚਰੁ ਮਯ ਮੰਤੁ॥**

**ਅੰਕਸੁ ਗ੍ਯ੍ਯਾਨੁ ਰਤਨੁ ਹੈ, ਖੇਵਟੁ ਬਿਰਲਾ ਸੰਤੁ ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਕਾਯਾ ਰੂਪੀ ਕਜਲੀ ਬਨ ਭਯਾ ਹੈ ਤਿਸ ਮੇ ਮਨ ਰੂਪੀ ਹਾਥੀ ਹੰਕਾਰ ਰੂਪ (ਮਯ) ਮਦਰਾ ਕਰ ਮਸਤ ਹੂਆ ਹੂਆ ਹੈ। ਤਿਸ ਕੇ ਵਸ ਕਰਨੇ ਕੋ ਗਿਆਨ ਰੂਪੀ (ਅੰਕਸੁ) ਕੁੰਡਾ ਵੈਰਾਗ ਰੂਪੀ ਰਤਨ ਕਰਕੇ ਜਟਤ ਹੈ ਔਰ ਤਿਸ ਕੋ ਚਲਾਵਣੇ ਵਾਲਾ (ਖੇਵਟੁ) ਮਹਾਵਤ ਰੂਪ ਕੋਈ ਵਿਰਲਾ ਸੰਤ ਹੈ ਬੇੜੀ ਚਲਾਵਨੇ ਵਾਲਾ ਮਲਾਹ ਹੋਤਾ ਹੈ ਪਰੰਤੂ ਈਹਾਂ ਚਲਾਵਣੇ ਕੇ ਭਾਵ ਤੇ ਮਹਾਵਤ ਕੀਆ ਹੈ। [ਫ. ਸ.

੨. ਅਸਾਮ ਦਾ ਕਜਲੀ (ਕੇਲਿਆ ਦਾ) ਬਨ, ਜਿਸ ਵਿਚ ਹਾਥੀ ਰਹਿੰਦੇ ਹਨ। ਮਸਤ ਹਾਥੀ ਤਾਂ ਵਡੇ ਵਡੇ ਦਰਖਤਾਂ ਨੂੰ ਤੋੜ ਸੁਟਦਾ ਹੈ, ਕੇਲਿਆਂ ਦਾ ਬਨ ਦਲ ਦੇਣਾ ਤਾਂ ਉਸ ਲਈ ਸੌਖਾ ਹੈ। ਮਨ ਹਾਥੀ ਹੰਕਾਰ ਦੀ ਮਸਤੀ ਵਿਚ ਮੱਤਾ ਹੈ। ਮਯ-ਮੰਤੁ=ਮਯ (ਸ਼ਰਾਬ) ਦਾ ਮੱਤਾ। [ਸ਼ਬਦਾਰਥ

੩. ਇਹ ਮਨੁੱਖਾ ਸਰੀਰ, ਮਾਨੋ, ਕਜਲੀ ਬਨ ਬਣ ਜਾਂਦਾ ਹੈ ਜਿਸ ਵਿਚ ਮਨ-ਹਾਥੀ ਆਪਣੇ ਮਨ ਵਿਚ ਮੱਤਾ ਹੋਇਆ ਫਿਰਦਾ ਹੈ। ਇਸ ਹਾਥੀ ਨੂੰ ਕਾਬੂ ਵਿਚ ਰਖਣ ਲਈ ਗੁਰੂ ਦਾ ਸ੍ਰੇਸ਼ਟ ਗਿਆਨ ਹੀ ਕੁੰਡਾ ਬਣ ਸਕਦਾ ਹੈ, ਕੋਈ ਭਾਗਾਂ ਵਾਲਾ ਗੁਰਮੁਖਿ (ਇਸ ਗਿਆਨ ਕੁੰਡੇ ਨੂੰ ਵਰਤ ਕੇ ਮਨ-ਹਾਥੀ ਨੂੰ) ਚਲਾਣ-ਜੋਗਾ ਹੁੰਦਾ ਹੈ। [ਦਰਪਣ

**ਨਿਰਣੈ:** ਪੰਡਿਤ ਤਾਰਾ ਸਿੰਘ ਜੀ ਨਰੋਤਮ ਦੀ ਵਿਆਖਿਆ ਅਤਿ ਸੁੰਦਰ ਹੈ। ਉਪਦੇਸ਼ ਕਰਤਾ ਗੁਰੂ ਮਿਲਣਾ ਬੜਾ ਔਖਾ ਹੈ। ਹੈਰਾਨੀ ਦੀ ਗਲ ਇਹ ਹੈ ਕਿ ਮਨੁੱਖ ਦੀ ਸਥੂਲ ਦੇਹੀ ਨੇ ਅਨੇਕ ਪ੍ਰਕਾਰ ਦੇ ਆਸ਼ਕੀ ਸੁਭਾਵ ਦਰਖਤਾਂ ਨੂੰ ਮਾਨੋ ਕਜਲੀ ਦਾ ਬਨ (ਕੇਲਿਆਂ ਦਾ) ਬਨ ਕੋਮਲ ਤੇ ਸੁਖਦਾਈ ਜਾਣਿਆ ਹੈ ਅਤੇ ਇਸ

ਬਨ ਵਿਚ ਵਿਚਰਨ ਵਾਲਾ ਮਨ ਮਾਨੋ ਸ਼ਰਾਬ ਨਾਲ ਮਸਤ ਹੋਇਆ ਹਾਥੀ ਹੋ ਰਿਹਾ ਹੈ। ਉਸ ਹਾਥੀ ਨੂੰ ਮੋੜਨ ਲਈ ਅੰਕਸ ਪਰਮੇਸ਼ਰ ਦੇ ਸ੍ਵਰੂਪ ਦਾ ਗਿਆਨ ਤੇ ਵੈਰਾਗ ਰੂਪੀ ਰਤਨ ਹੈ। ਖੇਵਟ, ਉਸ ਮਨ ਹਾਥੀ ਨੂੰ ਚਲਾਉਣ ਵਾਲਾ ਮਹਾਵਤ ਕੋਈ ਵਿਰਲਾ ਸ੍ਰੇਸ਼ਟ ਗੁਰੂ (ਮਲਾਹ) ਹੈ।

## ਸਾਰਥਕ ਵੀਚਾਰ

ਕਬੀਰ ਜੀ ਨੇ ਇਸ ਸਲੋਕ ਵਿਚ ਮਨ ਦੀ ਹਾਲਤ ਅਤੇ ਉਸ ਨੂੰ ਕਾਬੂ ਕਰਨ ਦਾ ਸੰਕੇਤ ਇਸ ਤਰ੍ਹਾਂ ਨਿਰੂਪਣ ਕੀਤਾ ਹੈ।

ਗੁਰੂ ਜੋ ਉਪਦੇਸ਼ ਦਾਤਾ ਹੈ, ਦੁਰਲਭ ਹੈ। ਸਾਡੀ ਸਥੂਲ ਦੇਹੀ ਅਨੇਕ ਪ੍ਰਕਾਰ ਦੇ ਅਸੁਰੀ ਸੁਭਾਵ ਰੂਪੀ ਬ੍ਰਿਛਾਂ ਨਾਲ ਇਉਂ ਬਣੀ ਹੋਈ ਹੈ ਜਿਵੇਂ ਕਜਲੀ ਬਨ (ਕੇਲਿਆਂ ਦਾ ਜੰਗਲ) ਹੁੰਦਾ ਹੈ। ਮਸਤ ਹਾਥੀ ਦਰਖਤਾਂ ਨੂੰ ਭੀ ਤੋੜ ਸੁੱਟਦਾ ਹੈ, ਕੇਲਿਆਂ ਦਾ ਬਨ ਤੋੜ ਦੇਣਾ ਤਾਂ ਉਸ ਲਈ ਬਹੁਤ ਹੀ ਸੌਖਾ ਹੈ। ਇਸ ਬਨ ਵਿਚ ਮਨ ਸ਼ਰਾਬ ਪੀ ਕੇ ਮਸਤ ਹਾਥੀ ਸਮਾਨ ਹੋ ਰਿਹਾ ਹੈ। ਇਸ ਮਨ ਹਾਥੀ ਨੂੰ ਮੋੜਨ ਲਈ ਮਨੁੱਖ ਵਿਚ ਨਿਜੀ ਸਮਰਥਾ ਕੋਈ ਨਹੀਂ ਹੈ। ਇਸ ਹਾਥੀ ਨੂੰ ਗੁਰੂ ਮਲਾਹ (ਮਹਾਵਤ) ਹੀ ਗਿਆਨ ਦੇ ਕੁੰਡੇ ਨਾਲ ਚਲਾ ਸਕਦਾ ਹੈ। 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਦਾ ਸਬਕ ਯਾਦ ਰਖਣ ਦੀ ਲੋੜ ਹੈ।

**ਕਬੀਰ, ਰਾਮ ਰਤਨੁ ਮੁਖੁ ਕੋਥਰੀ, ਪਾਰਖ ਆਗੈ ਖੋਲਿ॥**
**ਕੋਈ ਆਇ ਮਿਲੈਗੋ ਗਾਹਕੀ, ਲੇ ਗੋ ਮਹਗੇ ਮੋਲਿ॥੨੨੫॥**

**ਪਦ ਅਰਥ:** ਮੁਖੁ=ਮੂੰਹ। ਕੋਥਰੀ=ਗੁੱਥੀ। ਪਾਰਖ=ਪਾਰਖੂ, ਕਦਰ-ਕੀਮਤ ਜਾਣਨ ਵਾਲਾ। ਗਾਹਕੀ=ਖਰੀਦਣ ਵਾਲਾ, ਗਾਹਕ। ਲੇਗੋ=ਲੈ ਲਵੇਗਾ। ਮਹਗੇ ਮੋਲਿ=ਮਹਿੰਗੇ ਮੁਲ (ਭਾਵ ਮਨ ਦੇ ਕੇ)।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਪਰਮਾਤਮਾ ਦਾ ਨਾਮ (ਜੋ ਕੀਮਤੀ) ਰਤਨ ਹੈ (ਉਹ)ਮੂੰਹ ਰੂਪ ਗੁੱਥੀ ਵਿਚ (ਪਿਆ ਹੋਇਆ ਹੈ, ਪਰ ਇਹ ਗੁੱਥੀ) ਕਿਸੇ ਪਾਰਖੂ ਅਗੇ ਖੋਲ੍ਹ। (ਫਿਰ ਇਸ ਨੂੰ) ਕੋਈ (ਅਜਿਹਾ) ਗਾਹਕ ਆ ਮਿਲੇਗਾ (ਜੋ ਗਿਆਨ ਰੂਪ ਰਤਨ) ਮਹਿੰਗੇ ਮੁੱਲ ਲੈ ਲਵੇਗਾ।੨੨੫।

## ਸਾਰਥਕ ਵੀਚਾਰ

ਕਬੀਰ ਜੀ ਇਹ ਉਪਦੇਸ਼ ਦਿੰਦੇ ਹਨ ਕਿ ਅਣ-ਅਧਿਕਾਰੀ ਨੂੰ ਉਪਦੇਸ਼ ਦਿਤਾ ਨਿਸਫਲ ਜਾਂਦਾ ਹੈ। ਨਾਮ ਰੂਪੀ ਰਤਨ ਜਿਸ ਗੁੱਥੀ ਵਿਚ ਪਿਆ ਹੈ, ਉਸ ਨੂੰ ਖੋਲ੍ਹਣ ਦੀ ਕਾਹਲੀ ਨਾ ਕਰ। ਜਦੋਂ ਕੋਈ ਲੋੜਵੰਦ ਉਤਮ ਗਾਹਕ ਆ ਕੇ ਮਿਲੇ, ਉਸ ਅਧਿਕਾਰੀ ਜਗਿਆਸੂ ਨਾਲ ਇਸ ਸੌਦੇ ਦੀ ਸਾਂਝ ਪਾ ਲਈਂ, ਚੰਗਾ ਫਲ ਪ੍ਰਾਪਤ ਕਰ ਲਵੇਂਗਾ। ਕਬੀਰ ਜੀ ਪਾਰਖੂ ਸੰਤ ਨਾਲ ਗੋਸ਼ਟੀ ਕਰਨੀ ਪਸੰਦ ਕਰਦੇ ਹਨ। ਆਪ ਲਿਖਦੇ ਹਨ:–

**ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥** [ਪੰਨਾ ੮੭੦

**ਕਬੀਰ, ਰਾਮਨਾਮੁ ਜਾਨਿਓ ਨਹੀ, ਪਾਲਿਓ ਕਟਕੁ ਕੁਟੰਬੁ ॥**
**ਧੰਧੇ ਹੀ ਮਹਿ ਮਰਿ ਗਇਓ, ਬਾਹਰਿ ਭਈ ਨ ਬੰਬ ॥੨੨੬॥**

**ਪਦ ਅਰਥ:** ਜਾਨਿਓ ਨਹੀ=ਭਾਵ (ਨਾਮ ਦੀ) ਕਦਰ ਨੂੰ ਨਹੀਂ ਜਾਣਿਆ। ਕਟਕ=ਬਹੁਤ। ਕੁਟੰਬ=ਪਰਵਾਰ, ਕੋੜਮਾ। ਧੰਧੇ ਹੀ ਮਹਿ=ਧੰਧਿਆਂ ਵਿਚ ਹੀ। ਮਰਿ ਗਇਓ=ਆਤਮਿਕ ਮੌਤ ਮਰ ਗਿਆ। ਬੰਬੁ=ਆਵਾਜ਼।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜਿਸ ਜੀਵ ਨੇ) ਪਰਮਾਤਮਾ ਦਾ ਨਾਮ ਜਾਣਿਆ ਨਹੀਂ (ਭਾਵ ਕਦਰ ਨਹੀਂ ਕੀਤੀ) ਵੱਡਾ ਟੱਬਰ (ਕੌੜਮਾ) ਹੀ ਪਾਲਦਾ ਰਿਹਾ। (ਉਹ) ਧੰਧਿਆਂ ਵਿਚ ਹੀ ਮਰ ਗਿਆ (ਉਸ ਦੇ ਮਰਨ ਮਗਰੋਂ) ਬਾਹਰ (ਲੋਕਾਂ ਵਿਚ ਕੋਈ) ਆਵਾਜ਼ ਨਹੀਂ ਆਈ (ਕਿ ਇਹ ਨਾਮ ਜਪਣ ਵਾਲਾ ਚੰਗਾ ਪੁਰਸ਼ ਸੀ)।੨੨੬।

## ਸਾਰਥਕ ਵੀਚਾਰ

ਜਿਹੜਾ ਮਨੁੱਖ ਸਾਰੀ ਉਮਰ ਪੁਤਰਾਂ ਪੋਤਰਿਆਂ, ਧੀਆਂ, ਦੋਹਤਰਿਆਂ ਦੀ ਫੌਜ ਪਾਲਦਾ ਰਿਹਾ ਹੋਵੇ, ਅੰਤ ਕਾਲ ਉਸ ਦੇ ਮੂੰਹੋਂ ਸਤਿਨਾਮੁ ਵਾਹਿਗੁਰੂ ਦੀ ਆਵਾਜ਼ ਕਿਥੋਂ ਨਿਕਲੇਗੀ? ਘਰ ਵਾਲੇ ਵੀ ਵਿਖਾਵੇ ਦੇ ਰੋਣ ਧੋਣ ਵਿਚ ਹੀ ਰੁਝੇ ਰਹਿੰਦੇ ਹਨ। ਸੰਗਤ ਵਿਚ, ਸਮਾਜ ਵਿਚ ਉਸ ਦੇ ਚੰਗੇ ਨਾਮ ਦੀ ਸੁੰਦਰ ਆਵਾਜ਼ ਕਿਤੋਂ ਨਹੀਂ ਸੁਣੀਦੀ ਕਿ ਉਸ ਨੇ ਅਮਕਾ ਕੰਮ ਬਹੁਤ ਚੰਗਾ ਕੀਤਾ, ਉਹ ਪਰਉਪਕਾਰੀ ਸੀ, ਜਾਂ ਗੁਰੂ ਘਰ ਦਾ ਨਿਤਨੇਮੀ ਸੀ। ਬਸ, ਖੂਹ ਦਾ ਡੱਡੂ ਖੂਹ ਵਿਚ ਹੀ ਮਰ ਗਿਆ।

**ਕਬੀਰ, ਆਖੀ ਕੇਰੇ ਮਾਟੁਕੇ, ਪਲੁ ਪਲੁ ਗਈ ਬਿਹਾਇ ॥**
**ਮਨੁ ਜੰਜਾਲੁ ਨ ਛੋਡਈ, ਜਮ ਦੀਆ ਦਮਾਮਾ ਆਇ ॥੨੨੭॥**

**ਪਦ ਅਰਥ:** ਆਖੀ ਕੇਰੇ=ਅਖੀਆਂ ਦੇ। ਮਾਟੁਕੇ=ਝਮਕਦਿਆਂ। ਪਲੁ ਪਲੁ=ਥੋੜੀ ਥੋੜੀ ਕਰਕੇ। ਗਈ ਬਿਹਾਇ=(ਉਮਰ) ਗੁਜ਼ਰ ਗਈ। ਜੰਜਾਲ=ਧੰਧਾ। ਦਮਾਮਾ=ਨਗਾਰਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਅਖੀਆਂ ਦੇ ਝਮਕਣ ਵਾਂਗ ਥੋੜੀ ਥੋੜੀ ਕਰਕੇ (ਉਮਰ) ਗੁਜ਼ਰ ਗਈ। (ਮਨੁੱਖੀ) ਮਨ (ਘਰ ਦਾ) ਧੰਧਾ ਨਹੀਂ ਛਡਦਾ, (ਆਖਰ) ਜਮਾਂ ਨੇ (ਮੌਤ ਦਾ) ਨਗਾਰਾ ਆ ਕੇ ਵਜਾ ਦਿਤਾ।੨੨੭।

## ਸਾਰਥਕ ਵੀਚਾਰ

ਕਬੀਰ ਜੀ ਦੇ ਬਚਨ ਹਨ:–

**ਦਿਨ ਤੇ ਪਹਰ ਪਹਰ ਤੇ ਘਰੀਆਂ, ਆਵ ਘਟੈ ਤਨੁ ਛੀਜੈ ॥**
**ਕਾਲੁ ਅਹੇਰੀ ਫਿਰੈ ਬਧਿਕ ਜਿਉ, ਕਹਹੁ ਕਵਨ ਬਿਧਿ ਕੀਜੈ ॥** [ਪੰਨਾ ੬੯੨

ਮਨੁੱਖੀ ਜੀਵਨ ਦੇ ਦਿਨ ਪਲ, ਅੱਖਾਂ ਦੇ ਫਰਕਣ ਵਾਂਗ ਛੇਤੀ ਛੇਤੀ ਲੰਘ ਰਹੇ ਹਨ ਪਰ ਮਨੁੱਖ ਘਰੋਗੀ ਧੰਧਿਆਂ ਵਲੋਂ ਆਪਣੀ ਰੁਚੀ ਨਹੀਂ ਮੋੜਦਾ, ਦਿਨ ਰਾਤ ਮਾਇਆ ਦਾ ਭਸੜ ਪਾਈ ਰਖਦਾ ਹੈ। ਆਖ਼ਰ ਮੌਤ ਦਾ ਨਗਾਰਾ ਸਿਰ ਤੇ ਆ ਵਜਦਾ ਹੈ ਫਿਰ ਇਸ ਨੂੰ ਹਥਾਂ ਪੈਰਾਂ ਦੀ ਪੈ ਜਾਂਦੀ ਹੈ। ਉਸ ਵੇਲੇ ਇਸ ਨੂੰ ਕੁਝ ਨਹੀਂ ਸੁਝਦਾ ਬੁਝਦਾ ਕਿ ਇਹ ਕੀ ਕਰੇ:–

**ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ॥੩॥** [ਪੰਨਾ ੪੭੬

ਸੋ, ਜੰਜਾਲਾਂ ਵਿਚੋਂ ਮਨ ਨੂੰ ਕੱਢ ਕੇ ਪਰਮੇਸ਼ਰ ਦੇ ਭਜਨ ਵਿਚ ਲਾਉਣ ਦੀ ਲੋੜ ਹੈ। ਗੁਰੂ ਤੇਗ ਬਹਾਦਰ ਜੀ ਨੇ ਵੀ ਮਨੁੱਖ ਨੂੰ ਇਹੋ ਚਿਤਾਵਨੀ ਦਿਤੀ ਹੈ:–

**ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈ ਹੈ ਤੇਰੋ ਗਾਤੁ ॥**

**ਛਿਨੁ ਛਿਨੁ, ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥ [ਪੰਨਾ ੧੩੫੩**

**ਕਬੀਰ, ਤਰਵਰ ਰੂਪੀ ਰਾਮੁ ਹੈ, ਫਲ ਰੂਪੀ ਬੈਰਾਗੁ ॥**

**ਛਾਇਆ ਰੂਪੀ ਸਾਧੁ ਹੈ, ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥**

**ਪਦ ਅਰਥ:** ਤਰਵਰ=ਬ੍ਰਿਛ। ਛਾਇਆ=ਛਾਂ। ਜਿਨਿ=ਜਿਸ (ਸਾਧੂ) ਨੇ। ਤਜਿਆ=ਤਿਆਗਿਆ। ਬਾਦੁ ਬਿਬਾਦੁ=ਝਗੜਾ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਪਰਮਾਤਮਾ (ਮਾਨੋ) ਬ੍ਰਿਛ ਰੂਪ ਹੈ (ਉਸ ਨੂੰ) ਵੈਰਾਗ ਰੂਪ ਫਲ (ਲੱਗਾ ਹੋਇਆ ਹੈ)। (ਪ੍ਰਭੂ ਦਾ) ਸੰਤ (ਬ੍ਰਿਛ ਦੀ) ਛਾਂ (ਸਮਾਨ) ਹੈ ਜਿਸ ਨੇ (ਆਪਣੇ ਅੰਦਰੋਂ) ਵਾਦ-ਵਿਵਾਦ (ਝਗੜਾ) ਤਿਆਗ ਦਿਤਾ ਹੈ।੨੨੮।

## ਸਾਰਥਕ ਵੀਚਾਰ

ਭਗਤ ਜੀ ਨੇ ਅਕਾਲ ਪੁਰਖ ਨੂੰ ਬ੍ਰਿਛ ਦਾ ਰੂਪ ਦਰਸਾਇਆ ਹੈ। ਬ੍ਰਿਛ ਦੇ ਤਿੰਨ ਗੁਣ ਪ੍ਰਸਿਧ ਹਨ- ਇਕ ਛਾਂ, ਦੂਜਾ- ਫੁੱਲ, ਤੀਜੇ-ਫਲ। ਜਿਸ ਬ੍ਰਿਛ ਦੀ ਛਾਂ ਹੇਠ ਬੈਠਿਆਂ ਤਪਸ਼ ਤੋਂ ਆਰਾਮ ਮਿਲਦਾ ਹੈ, ਸੀਤਲਤਾ ਮਿਲਦੀ ਹੈ ਤਿਵੇਂ ਪ੍ਰਭੂ ਦੀ ਸਮਪੀਤਾ ਸੁਖ ਸ਼ਾਂਤੀ ਦੀ ਪ੍ਰਤੀਕ ਹੈ। ਫੁਲ ਖੇੜੇ ਦੇ ਲਖਾਇਕ ਹਨ, ਮੁਰਝਾਇਆ ਮਨ ਖੇੜਾ ਵੇਖ ਕੇ ਖਿੜ ਪੈਂਦਾ ਹੈ। ਤੀਜਾ ਫਲ ਹੈ ਵੈਰਾਗ। ਇਸ ਛਾਂ ਦੀ ਇਕਾਂਤ ਵਿਚ ਨਾਮ ਸਿਮਰਨ ਦੀ ਰੌ ਚਲ ਪੈਂਦੀ ਹੈ ਪ੍ਰਭੂ ਨਾਲ ਸੁਰਤਿ ਜੁੜ ਜਾਂਦੀ ਹੈ, ਇਸ ਤਰ੍ਹਾਂ ਸੰਸਾਰ ਦੇ ਧੰਧਿਆਂ, ਵਾਦ-ਵਿਵਾਦਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

ਸੋ ਸ੍ਰੇਸ਼ਟ ਸਾਧੂ ਜਨ ਰੀਤਾਂ ਕੁਰੀਤਾਂ ਦੇ ਝਗੜਿਆਂ ਵਿਚ ਨਹੀਂ ਪੈਂਦੇ, ਸਾਈਂ ਦੇ ਸਿਮਰਨ ਵਿਚ ਲੀਨ ਰਹਿੰਦੇ ਹਨ।

**ਕਬੀਰ, ਐਸਾ ਬੀਜੁ ਬੋਇ, ਬਾਰਹ ਮਾਸ ਫਲੰਤ ॥**

**ਸੀਤਲ ਛਾਇਆ ਗਹਿਰ ਫਲ, ਪੰਖੀ ਕੇਲ ਕਰੰਤ॥੨੨੯॥**

**ਪਦ ਅਰਥ:** ਬੋਇ=ਬੀਜੋ। ਬਾਰਹ ਮਾਸ=ਬਾਰ੍ਹਾਂ ਮਹੀਨੇ ਭਾਵ ਸਦਾ ਹੀ। ਫਲੰਤ=ਫਲਦਾ ਰਹੇ। ਸੀਤਲ ਛਾਇਆ=ਠੰਢੀ ਛਾਂ। ਗਹਿਰ ਫਲ=ਸੰਘਣੇ ਫਲ। ਪੰਖੀ=ਪੰਛੀ। ਕੇਲ ਕਰੰਤ=ਖੇਲ ਕਰਦੇ ਹੋਣ, ਅਨੰਦ ਮਾਣਦੇ ਹੋਣ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ! ਤੂੰ) ਇਹੋ ਜਿਹਾ ਬੀਜ ਬੋ (ਜਿਸ ਤੋਂ ਪੈਦਾ ਹੋਇਆ ਦਰਖਤ) ਬਾਰਾਂ ਮਹੀਨੇ ਭਾਵ ਹਰ ਸਮੇਂ ਫਲਦਾ ਰਹੇ। (ਉਸ ਦਰਖਤ ਦੀ) ਠੰਢੀ ਛਾਂ ਹੋਵੇ, ਸੰਘਣੇ ਫਲ ਹੋਣ (ਜੀਵ ਰੂਪ) ਤੇ ਪੰਛੀ ਅਨੰਦ ਮਾਣਦੇ ਰਹਿਣ।੨੨੯।

## ਸਾਰਥਕ ਵੀਚਾਰ

ਭਗਤ ਜੀ ਦਾ ਭਾਵ ਹੈ ਕਿ ਮਨੁੱਖ ਨਾਮ-ਭਗਤੀ ਦਾ ਬੀਜ ਬੋਵੇ, ਜੋ ਬਾਰਾਂ ਮਹੀਨੇ ਭਾਵ ਹਰ ਰੁਤ ਵਿਚ ਹਰ ਸਮੇਂ ਫਲਦਾ ਰਹੇ। ਉਸ ਬੀਜ ਤੋਂ ਉਗੇ ਦਰਖਤ ਦੀ ਛਾਂ ਇਤਨੀ ਠੰਢੀ ਹੋਵੇ ਜੋ ਹਰੇਕ ਦੇ ਚਿਤ ਨੂੰ ਸੀਤਲ ਕਰੇ, ਸ਼ਾਤੀ ਦੇਵੇ। ਜਿਹੜੇ ਜਗਿਆਸੂ ਰੂਪ ਪੰਛੀ ਉਸ ਦਰਖਤ ਹੇਠਾਂ ਬੈਠਣ ਜਿਥੇ ਉਸ ਦੀ ਛਾਂ ਮਾਣਨ, ਉਥੇ ਉਸ ਨੂੰ ਲਗੇ ਫਲ ਖਾ ਕੇ ਤ੍ਰਿਪਤ ਹੋਣ ਅਤੇ ਅਨੰਦਮਈ ਸਮਾਂ ਬਿਤੀਤ ਕਰਨ। ਆਪ ਨਾਮ ਜਪਣ, ਹੋਰਨਾਂ ਨੂੰ ਨਾਮ ਜਪਣ ਦੀ ਪ੍ਰੇਰਨਾ ਦੇਣ।

**ਕਬੀਰ, ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ ॥**
**ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ ॥੨੩੦॥**

**ਪਦ ਅਰਥ:** ਦਾਤਾ=ਦੇਣ ਵਾਲਾ। ਤਰਵਰੁ=ਬ੍ਰਿਛ। ਦਯਾ=ਜੀਆਂ ਉਤੇ ਤਰਸ ਕਰਨਾ। ਉਪਕਾਰੀ=ਉਪਕਾਰ ਕਰਨ ਵਾਲਾ। ਜੀਵੰਤ=ਜੀਊਂਦਾ ਹੈ। ਦਿਸਾਵਰੀ=ਹੋਰ ਦੇਸ਼ਾਂ, ਬਿਦੇਸ਼ਾਂ ਨੂੰ। ਬਿਰਖਾ=ਹੇ ਬ੍ਰਿਛ!। ਸੁਫਲ=ਚੰਗੇ ਫਲਾਂ ਨਾਲ। ਫਲੰਤ=ਫਲਦਾ ਰਹੁ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਦਾਤਾ (ਮਾਨੋ) ਬ੍ਰਿਛ ਹੈ, ਜੀਅ ਦਇਆ ਦਾ (ਉਸ ਨੂੰ) ਫਲ ਲਗਾ ਹੋਇਆ ਹੈ, (ਉਹ ਦੂਜਿਆਂ ਤੇ) ਉਪਕਾਰ ਕਰਕੇ ਜੀਊਂਦਾ ਹੈ। ਜੀਵ-ਪੰਛੀ (ਜਦੋਂ ਉਸ ਬ੍ਰਿਛ ਤੋਂ ਉਡ ਕੇ) ਬਿਦੇਸ਼ਾਂ ਨੂੰ ਚਲੇ ਗਏ (ਭਾਵ ਆਪਣੇ ਕੰਮ ਕਾਰ ਵਿਚ ਰੁਝ ਗਏ, ਜਾਂਦੇ ਹੋਏ ਇਹ ਅਸੀਸ ਦੇ ਗਏ) ਹੇ ਬ੍ਰਿਛ! ਤੂੰ ਚੰਗੇ ਫਲਾਂ ਨਾਲ ਫਲਿਆ ਰਹੁ।੨੩੦।

## ਅਰਥ ਭੇਦ ਅਤੇ ਨਿਰਣੈ

**ਕਬੀਰ ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ॥**
**ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਸਤਿਗੁਰੂ ਜੋ ਦਾਤਾ ਹੈ ਸੋ ਬ੍ਰਿਛ ਰੂਪ ਹੈ ਦਯਾ ਰੂਪੀ ਫਲ ਕੇ ਸੰਯੁਗਤ ਹੈ ਅੰਤ ਪਰਯੰਤ ਜੀਵੋਂ ਪਰ ਉਪਕਾਰੀ ਹੈ। ਸੋ ਜਗਯਾਸੀ ਰੂਪੀ ਪੰਛੀ ਤਿਨੋਂ ਸੇ ਦਯਾ ਰੂਪੀ ਫਲ ਲੇਕਰ ਗੁਰੂ ਰੂਪੀ ਬ੍ਰਿਛ ਕੋ ਅਸ਼ੀਰਵਾਦ ਕਰਤੇ ਹੂਏ (ਦਿਸ਼ਾਵਰੀ) ਅਵਰ ਦਿਸਾ ਮੇਂ ਚਲੇ ਹੈਂ ਔਂ ਕਹਿਤੇ ਹੈਂ ਹੇ ਬ੍ਰਿਛ ਤੂੰ ਸ੍ਰੇਸ਼ਟ ਗੁਣੋਂ ਰੂਪ ਫਲੋਂ ਕਰ ਸਦਾ ਫਲਿਆ ਰਹੁ। [ਫ਼.ਸ.

੨. ਦਾਤਾ-ਸਤਿਗੁਰੂ। ਉਪਕਾਰੀ ਜੀਵੰਤ-ਜੀਵਾਂ ਤੇ ਦਇਆ ਕਰਦਾ ਹੈ।
ਹੇ ਬਿਰਖ (ਗੁਰੂ)! ਹੇ ਗੁਰੂ! ਤੂੰ ਸਦਾ ਫਲਾਂ ਸਹਿਤ ਰਹੁ। ਤੈਥੋਂ ਤੇਰੇ ਸੇਵਕ ਫਲੁ ਸਹਿਤ ਹੋ ਕੇ ਬਾਹਰਲੇ ਦੇਸਾਂ ਵਿਚ ਇਸ ਫਲ ਨੂੰ ਵੰਡਣ ਜਾਂਦੇ ਹਨ। [ਸ਼ਬਦਾਰਥ

੩. ਹੇ ਕਬੀਰ! (''ਜਿਨਿ ਤਜਿਆ ਬਾਦੁ ਬਿਬਾਦੁ') ਉਹ ਸਾਧੂ ਆਪਣੀ ਸਾਰੀ ਉਮਰ ਉਪਕਾਰ ਵਿਚ ਹੀ ਗੁਜਾਰਦਾ ਹੈ। ਪ੍ਰਭੂ ਦੇ ਨਾਮ ਦੀ ਦਾਤਿ ਦੇਣ ਵਾਲਾ ਉਹ 'ਸਾਧੂ' ਵਿਕਾਰਾਂ ਵਿਚ ਤਪਦੇ ਸਾਰੇ ਇਸ ਸੰਸਾਰ ਲਈ ਮਾਨੋ, ਇਕ ਸੋਹਣਾ ਰੁਖ ਹੈ, ਉਸ ਪਾਸੋਂ 'ਜੀਅ ਦਇਆ' ਦੀ ਦਾਤਿ ਪ੍ਰਾਪਤ ਹੁੰਦੀ ਹੈ।

ਸੰਸਾਰੀ ਜੀਵ ਤਾਂ ਹੋਰ ਹੋਰ ਧੰਧਿਆਂ ਵਿਚ ਰੁੱਝੇ ਰਹਿੰਦੇ ਹਨ, ਪਰ ਗੁਰਮੁਖ 'ਸਾਧ' ਸਦਾ ਇਹੀ ਸਿਖਿਆ ਦੇਂਦਾ ਰਹਿੰਦਾ ਹੈ ਕਿ ਸਭ ਨਾਲ ਦਇਆ-ਪਿਆਰ ਵਰਤੋ। [ਦਰਪਣ

**ਨਿਰਣੈ:** ਨੰਬਰ ੩ ਵਾਲੇ ਅਰਥਾਂ ਨੇ ਸਲੋਕ ਦੀ ਮੂਲ ਰੂਪ ਸ਼ਬਦਾਵਲੀ ਨੂੰ ਅਰਥਾਇਆ ਹੀ ਨਹੀਂ, ਵਿਦਿਆ ਦੇ ਬਲ ਨਾਲ ਮਾਨੋ ਸਾਧਾਰਨ ਜਿਹੀ ਵਿਆਖਿਆ ਕਰ ਦਿਤੀ ਹੈ। ਕਬੀਰ ਜੀ ਬੜੇ ਭਿਜੇ ਹੋਏ ਹਿਰਦੇ ਨਾਲ ਕਹਿ ਰਹੇ ਹਨ ਕਿ ਦਾਤਾ (ਭਾਵ ਦਾਤਾਂ ਦੇਣ ਵਾਲਾ ਗੁਰੂ) ਤਰਵਰ (ਬ੍ਰਿਛ ਰੂਪ ਹੈ ਅਤੇ ਉਹ ਸਭ ਨੂੰ ਸੁਖ ਦੇਣ ਵਾਲਾ) ਦਇਆ ਰੂਪ ਫਲ ਉਸ ਬ੍ਰਿਛ ਨੂੰ ਲੱਗਾ ਹੋਇਆ ਹੈ, (ਇਸ ਤਰ੍ਹਾਂ ਉਹ ਦਾਤਾ) ਜੀਵਾਂ ਤੇ ਉਪਕਾਰ ਕਰਨ ਵਾਲਾ ਹੈ। (ਉਸ ਗੁਰੂ ਤੋਂ ਸੇਵਕ ਜਨ ਦਾਤਾਂ ਲੈ ਕੇ ਦਿਸਾਵਰੀ ਭਾਵ) ਵਿਦੇਸ਼ਾਂ ਵੱਲ ਚਲ ਪੈਂਦੇ ਹਨ (ਅਤੇ ਜਾਣ ਸਮੇਂ ਇਹ ਦਿਲੀ-ਕਾਮਨਾ ਕਰਦੇ ਹਨ) ਹੇ (ਗੁਰੂ ਰੂਪ) ਬ੍ਰਿਛ! (ਤੂੰ ਦਇਆ ਰੂਪੀ ਸਭ ਗੁਣਾਂ ਦੇ) ਫਲਾਂ ਸਹਿਤ ਫਲਿਆ ਫੁਲਿਆ ਰਹੁ। (ਤਾਂ ਜੋ ਜਗਿਆਸੂ ਸਦਾ ਤੈਥੋਂ ਆਤਮਿਕ ਅਨੰਦ ਮਾਣਦੇ ਰਹਿਣ)।

## ਸਾਰਥਕ ਵੀਚਾਰ

ਜੀਆਂ ਉਤੇ ਪਰਉਪਕਾਰ ਕਰਨ ਵਾਲਾ ਗੁਰੂ ਦਾਤਾ ਹੈ ਜੋ ਇਕ ਬ੍ਰਿਛ ਸਮਾਨ ਹੈ। ਜਿਹੜੇ ਜੀਵ ਇਸ ਬ੍ਰਿਛ ਦੀ ਠੰਡੀ ਛਾਂ ਦਾ ਅਨੰਦ ਮਾਣਦੇ ਤੇ ਅੰਮ੍ਰਿਤ ਫਲ ਖਾਂਦੇ ਹਨ ਉਹ ਤ੍ਰਿਪਤ ਹੋ ਕੇ ਹੋਰ ਦੇਸ਼ਾਂ ਨੂੰ ਚਲੇ ਜਾਂਦੇ ਹੋਏ ਸੁਤੇ ਹੀ ਉਨ੍ਹਾਂ ਦੇ ਮੂੰਹ ਚੋਂ ਆਪਣੇ ਸੁਖ ਅਤੇ ਹੋਰ ਪੰਛੀਆਂ ਦੇ ਸੁਖ ਲਈ, ਭਾਵ ਸਰਬਤ ਦੇ ਭਲੇ ਲਈ ਇਹ ਸਬਦ ਨਿਕਲਦੇ ਹਨ- ''ਬਿਰਖਾ ਸੁਫਲ ਫਲੰਤ''।

ਭਾਵ ਜਗਿਆਸੂ ਆਪਣੀ ਕਿਰਤ ਵਿਰਤ ਕਰਦੇ ਹੋਏ ਵੀ ਗੁਰੂ ਦਾ ਪਰਉਪਕਾਰ ਚੇਤੇ ਰਖਦੇ ਹਨ ਤੇ ਨਾਮ ਕਮਾਈ ਨਾਲ ਪ੍ਰਫੁਲਤ ਹੋਏ ਰਹਿੰਦੇ ਹਨ।

**ਕਬੀਰ, ਸਾਧੂ ਸੰਗੁ ਪਰਾਪਤੀ, ਲਿਖਿਆ ਹੋਇ ਲਿਲਾਟ ॥**
**ਮੁਕਤਿ ਪਦਾਰਥੁ ਪਾਈਐ, ਠਾਕ ਨ ਅਵਘਟ ਘਾਟ ॥੨੩੧॥**

**ਪਦ ਅਰਥ:** ਲਿਖਿਆ ਹੋਇ ਲਿਲਾਟ=ਮਥੇ ਦਾ (ਲੇਖ) ਲਿਖਿਆ ਹੋਵੇ। ਮੁਕਤਿ ਪਦਾਰਥ=ਮੁਕਤੀ ਦਾ ਪਦਾਰਥ। ਠਾਕ ਨ=ਰੋਕ ਨਹੀਂ। ਅਵਘਟ ਘਾਟ=ਔਖੇ ਰਸਤੇ ਤੇ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਮਥੇ ਦਾ ਲੇਖ ਲਿਖਿਆ ਹੋਵੇ ਤਾਂ ਸਾਧੂ ਦਾ ਸੰਗ ਪ੍ਰਾਪਤ ਹੁੰਦਾ ਹੈ। (ਸਾਧੂ ਦੇ ਸੰਗ ਤੋਂ ਹੀ) ਮੁਕਤੀ ਦਾ ਪਦਾਰਥ ਪਾਈਦਾ ਹੈ (ਜਿਸ ਨਾਲ ਜੀਵਨ ਦੇ ਕਿਸੇ) ਔਖੇ ਰਸਤੇ ਤੇ ਚਲਦਿਆਂ ਰੋਕ ਨਹੀਂ ਪੈਂਦੀ।੨੩੧।

## ਸਾਰਥਕ ਵੀਚਾਰ

ਜੇ ਬਿਧਾਤੇ ਨੇ ਮਥੇ ਉਤੇ ਉਤਮ ਭਾਗ ਲਿਖੇ ਹੋਣ ਤਾਂ ਹੀ ਸਾਧੂ ਦਾ ਸੰਗ ਪ੍ਰਾਪਤ ਹੁੰਦਾ ਹੈ। ਸਤਿ ਸੰਗਤ ਦੀ ਪ੍ਰਾਪਤੀ ਵਾਸਤੇ ਵੀ ਚੰਗੇ ਭਾਗਾਂ ਦੀ ਲੋੜ ਹੈ। ਗੁਰਵਾਕ ਹਨ:-

**ਬਿਨੁ ਭਗਤੀ ਨਹੀ ਸਤਿਗੁਰੁ ਪਾਈਐ, ਬਿਨ ਭਾਗਾ ਨਹੀ ਭਗਤਿ ਹਰੀ ॥**
**ਬਿਨ ਭਾਗਾ ਸਤਸੰਗੁ ਨ ਪਾਈਐ, ਕਰਮਿ ਮਿਲੈ ਹਰਿ ਨਾਮੁ ਹਰੀ ॥ [ਪੰਨਾ ੧੧੭੨**

ਪਰਮਾਰਥ ਵਿਚ ਪੂਰਬਲੇ ਕਰਮਾਂ ਦਾ ਉਲੇਖ ਹਰ ਥਾਂ ਸਹਯੋਗੀ ਬਣਦਾ ਹੈ। ਜੇ ਪਿਛੇ ਸ੍ਰੇਸ਼ਟ ਭਾਗ ਨਹੀਂ ਬਣੇ, ਤਾਂ ਹੁਣ ਮਨੁੱਖ ਦਾ ਫਰਜ਼ ਹੈ ਕਿ ਉਹ ਨਾਮ ਸਿਮਰਨ ਸੇਵਾ, ਭਗਤੀ ਤੇ ਪਰਉਪਕਾਰ ਵਾਲਾ

ਜੀਵਨ ਜੀਵੇ ਜਿਸ ਨਾਲ ਉਸ ਦੇ ਭਾਗ ਅਗੋਂ ਲਈ ਚੰਗੇ ਲਿਖੇ ਜਾਣ। ਗੁਰੂ ਘਰ ਵਿਚ ਨਿਰਾਸਤਾ ਦਾ ਕੋਈ ਕੰਮ ਨਹੀਂ, ਅਜੇ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ

**ਅਜਹੂ ਕਛੂ ਬਿਗਰਿਓ ਨਹੀ, ਜੋ ਪ੍ਰਭ ਗੁਨ ਗਾਵੈ॥**

**ਕਹੁ ਨਾਨਕ ਤਿਹ ਭਜਨ ਤੇ, ਨਿਰਭੈ ਪਦੁ ਪਾਵੈ ॥** [ਪੰਨਾ ੭੨੬

**ਕਬੀਰ, ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥**

**ਭਗਤਨ ਸੇਤੀ ਗੋਸਟੇ, ਜੋ ਕੀਨੇ ਸੋ ਲਾਭ ॥ ੨੩੨ ॥**

**ਪਦ ਅਰਥ:** ਆਧੀ ਘਰੀ=ਅੱਧੀ ਘੜੀ। ਹੂੰ=ਤੋਂ। ਸੇਤੀ=ਨਾਲ। ਗੋਸਟੇ=ਪਰਸਪਰ ਵੀਚਾਰ, ਬਚਨ। ਕੀਨੇ=ਕੀਤੇ ਜਾਣ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਇਕ ਘੜੀ, ਅੱਧੀ ਘੜੀ, ਅਤੇ ਅਧੀ ਤੋਂ ਅੱਧੀ ਘੜੀ ਦੀ ਵੀ ਭਗਤ ਜਨਾ ਨਾਲ (ਮਿਲ ਕੇ ਜਿਤਨੀ ਵੀ) ਵੀਚਾਰ-ਗੋਸ਼ਟੀ ਕੀਤੀ ਜਾਏ ਉਹ ਲਾਭਦਾਇਕ ਹੈ।੨੩੨।

## ਸਾਰਥਕ ਵੀਚਾਰ

ਗੁਰਮੁਖਾਂ ਦੀ ਸੰਗਤ ਕੀਤਿਆਂ ਨਿਰਾ ਨਫ਼ਾ ਹੀ ਨਫਾ ਹੈ ਕਿਉਂਕਿ ਉਥੋਂ ਸੁਮੱਤ ਮਿਲਦੀ ਹੈ ਤੇ ਕੁਮਤਿ ਨਾਸ ਹੋਂਦੀ ਹੈ, ਜੀਵਨ-ਜਾਚ ਦਾ ਗਿਆਨ ਪ੍ਰਾਪਤ ਹੁੰਦਾ ਹੈ। ਫਿਰ ਨਾਮ ਜਪਣਾ, ਸੇਵਾ ਕਰਨੀ, ਪਿਆਰ ਪਰਉਪਕਾਰ ਅਤੇ ਸਾਰੇ ਸ੍ਰੇਸ਼ਟ ਗੁਣਾਂ ਨਾਲ ਫਲਣਾ ਫੁਲਣਾ ਸੁਭਾਵਿਕ ਹੈ। ਜਗਿਆਸੂ ਨੂੰ ਭਾਵੇਂ ਥੋੜੇ ਤੋਂ ਥੋੜਾ ਸਮਾਂ ਵੀ ਮਿਲੇ ਉਹ ਸਾਧੂ ਸੰਗਤ ਵਿਚ ਗੁਜ਼ਾਰੇ, ਕਿਉਂਕਿ ਸਤਿਸੰਗਤ ਦੇ ਨਜ਼ਾਰੇ ਕਹਿਣ ਤੋਂ ਬਾਹਰ ਹੁੰਦੇ ਹਨ। ਸਾਧੂ ਸੰਗਤਿ ਦਾ ਸਭ ਤੋਂ ਵਡਾ ਇਹ ਫਲ ਹੈ ਕਿ ਮਨ ਚੋਰਾਂ, ਜਾਰਾਂ ਬਦਕਾਰਾਂ ਦੀ ਸੰਗਤ ਤੋਂ ਬਚਿਆ ਰਹਿੰਦਾ ਹੈ। ਸਾਧਾਂ ਦੀ ਸੰਗਤ ਵਿਚ ਨਾਮ ਦੀ ਚਰਚਾ ਕਰਨੀ ਲਾਹੇਵੰਦੀ ਸਾਬਤ ਹੁੰਦੀ ਹੈ। ਇਸ ਲਈ ਗੁਰਬਾਣੀ ਵਿਚ ਨਾਮ-ਸਿਮਰਨ ਵਾਲੀ ਘੜੀ ਸ਼ੁੱਭ ਲਖਣਾ ਦੀ ਲਖਾਇਕ ਦਸੀ ਹੈ:—

**ਸਾਈ ਘੜੀ ਸੁਲਖਣੀ, ਸਿਮਰਤ ਪ੍ਰਭ ਨਾਮੁ ॥** [ਪੰਨਾ ੮੧੯

**ਕਬੀਰ, ਭਾਂਗ ਮਾਛੁਲੀ ਸੁਰਾ ਪਾਨਿ, ਜੋ ਜੋ ਪ੍ਰਾਨੀ ਖਾਂਹਿ ॥**

**ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲਿ ਜਾਂਹਿ ॥੨੩੩॥**

**ਪਦ ਅਰਥ:** ਭਾਂਗ=ਭੰਗ। ਮਾਛੁਲੀ=ਮੱਛੀ। ਸੁਰਾਪਾਨ=ਸ਼ਰਾਬ। ਖਾਹਿ=ਖਾਂਦੇ ਹਨ। ਤੇ=ਓਹ। ਰਸਾਤਲਿ ਜਾਂਹਿ=ਨਰਕ ਵਿਚ ਜਾਂਦੇ ਹਨ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਜੋ ਜੀਵ) ਭੰਗ, ਮੱਛੀ ਅਤੇ ਸ਼ਰਾਬ ਦਾ ਸੇਵਨ ਕਰਦੇ ਹਨ (ਨਿਸਚੇ ਜਾਣੋ ਕਿ ਉਨ੍ਹਾਂ ਨੇ ਜਿਤਨੇ) ਤੀਰਥ, ਵਰਤ, ਨੇਮ ਕੀਤੇ ਹਨ ਓਹ ਸਾਰੇ (ਵਿਅਰਥ ਜਾਂਦੇ ਹਨ ਤੇ ਉਹ ਆਪ) ਨਰਕ ਵਿਚ ਜਾਂਦੇ ਹਨ ।੨੩੩।

## ਅਰਥ ਭੇਦ ਅਤੇ ਨਿਰਣੈ

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ, ਜੋ ਜੋ ਪ੍ਰਾਨੀ ਖਾਂਹਿ ॥**

**ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲਿ ਜਾਂਹਿ॥**

ਵਖ ਵਖ ਅਰਥ:

੧. ਸ੍ਰੀ ਕਬੀਰ ਜੀ ਕਹਿਤੇ ਹੈਂ ਮੱਛੀ ਆਦਿਕੋਂ ਕਾ ਜੋ (ਭਾਂਗ) ਮਾਸ ਔਰ (ਸੁਰਾ) ਮਦਰਾ ਭਾਵ ਸ਼ਰਾਬ ਹੈ ਇਨ ਵਸਤੂ ਕੋ ਜੋ ਪੁਰਸ਼ ਖਾਤੇ (ਆਦਿ) ਪੀਤੇ ਹੈਂ, ਯਦਪਿ ਤੀਰਥ ਬਰਤ ਨੇਮਾ ਦੀ ਸੁਭ ਕਰਮ ਭੀ ਤਿਨੋਂ ਕੇ ਕੀਏ ਹੂਏ ਹੋਵੇਂ ਤੋ ਭੀ ਉਹ (ਸਭੈ ਰਸਾਤਲ) ਨਰਕ ਕੋ ਹੀ ਜਾਤੇ ਹੈਂ ਭਾਵ ਊਚ ਗਤੀ ਜੋ ਮੋਖ ਪਦ ਹੈ ਤਿਸ ਕੋ ਪ੍ਰਾਪਤਿ ਨਹੀਂ ਹੋਤੇ ਹੈਂ ਔ ਚਉਰਾਸੀ ਮੈਂ ਹੀ ਭਰਮਤੇ ਰਹਿਤੇ ਹੈਂ। [ਫ਼.ਸ.

੨. ਹੇ ਕਬੀਰ! ਜੋ ਲੋਕ 'ਭਗਤਨ ਸੇਤੀ ਗੋਸਟੇ' ਕਰਕੇ ਤੀਰਥ-ਜਾਤ੍ਰਾ ਵਰਤ-ਨੇਮ ਆਦਿਕ ਭੀ ਕਰਦੇ ਹਨ ਤੇ ਉਹ ਸ਼ਰਾਬੀ ਲੋਕ ਭੰਗ ਮੱਛੀ ਭੀ ਖਾਂਦੇ ਹਨ (ਭਾਵ, ਸਤਸੰਗ ਵਿਚ ਭੀ ਜਾਂਦੇ ਹਨ ਤੇ ਸ਼ਰਾਬ-ਕਬਾਬ ਭੀ ਖਾਂਦੇ ਪੀਂਦੇ ਹਨ, ਵਿਕਾਰ ਭੀ ਕਰਦੇ ਹਨ) ਉਨ੍ਹਾਂ ਦੇ ਉਹ ਤੀਰਥ ਵਰਤ ਆਦਿਕ ਵਾਲੇ ਸਾਰੇ ਕਰਮ ਬਿਲਕੁਲ ਵਿਅਰਥ ਜਾਂਦੇ ਹਨ। [ਦਰਪਣ

**ਨਿਰਣੈ:** ਇਸ ਸਲੋਕ ਵਿਚ ਕਈ ਕਥਾਵਾਚਕ ਸੰਪ੍ਰਦਾਈ ਵਿਦਵਾਨ 'ਭਾਂਗ' ਪਦ ਦਾ ਅਰਥ 'ਮਾਸ' ਕਰਦੇ ਹਨ ਜੋ ਕਿ ਠੀਕ ਨਹੀਂ ਹੈ। 'ਭਾਂਗ' ਦੇ ਅਰਥ 'ਭੰਗ, ਸੁਖਾ' ਹਨ ਜੋ ਅਮਲੀ ਲੋਕ ਪੀਂਦੇ ਹਨ। ਭਾਵ ਕਈ ਤੀਰਥ ਜਾਤ੍ਰਾ ਤੇ ਹੋਰ 'ਵਰਤ ਨੇਮ ਆਦਿ ਕਈ ਕਰਮ ਕਰਕੇ ਫਿਰਿ ਨਸ਼ਿਆਂ ਭਾਵ ਵਿਕਾਰੀ ਜੀਵਨ ਵਿਚ ਪਰਵਿਰਤ ਹੋ ਜਾਂਦੇ ਹਨ। ਨਿਸ਼ਚੇ ਹੀ ਅਜਿਹੇ ਲੋਕ ਨਰਕਾਂ ਵਿਚ ਜਾਂਦੇ ਹਨ।

ਭਗਤ ਜੀ ਕੇਵਲ ਭੰਗ, ਮੱਛੀ ਖਾਣ ਤੋਂ ਹੀ ਨਹੀਂ ਵਰਜ ਰਹੇ, ਸਗੋਂ ਧਰਮ-ਕਰਮ ਕਰਨ ਮਗਰੋਂ ਜੋ ਫਿਰ ਸ਼ਰਾਬ ਮਾਸ, ਵਿਭਚਾਰ (ਆਦਿ ਵਿਕਾਰਾਂ) ਵਿਚ ਗਲਤਾਨ ਹੋ ਜਾਂਦੇ ਹਨ, ਉਨ੍ਹਾਂ ਬਾਰੇ ਦਸ ਰਹੇ ਹਨ ਕਿ ਉਹ ਅੰਤ ਕਾਲ ਨਰਕਾਂ ਵਿਚ ਜਾਂਦੇ ਹਨ। ਵਿਭਚਾਰੀ ਲੋਕ ਆਮ ਤੌਰ ਤੇ ਮਾਸ ਸ਼ਰਾਬ ਦਾ ਸੇਵਨ ਕਰਦੇ ਹਨ। ਇਹ ਇਕ ਵਿਅੰਗਮਈ ਝਾੜ ਹੈ।

ਕਬੀਰ ਜੀ ਵੈਸ਼ਨਵ ਮਤ ਦੇ ਅਨੁਆਈ ਸਨ ਜਿਸ ਕਰਕੇ ਉਨ੍ਹਾਂ ਦੇ ਮਤ ਅਨੁਸਾਰ ਮਾਸ ਖਾਣਾ ਵਿਵਰਜਿਤ ਸੀ ਪਰ ਭਗਤ ਜੀ ਦਾ ਮੁਖ ਪ੍ਰਯੋਜਨ ਪਾਪ-ਕਰਮਾਂ ਤੋਂ ਬਚਣ ਦਾ ਹੋਕਾ ਦੇਣਾ ਹੈ।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਭਗਤ ਜੀ ਨੇ ਭੰਗ, ਮੱਛੀ ਅਤੇ ਸ਼ਰਾਬ ਆਦਿ ਨਸ਼ਿਆਂ ਦਾ ਸੇਵਨ ਕਰਨ ਵਾਲਿਆਂ ਦੀ ਨਿਖੇਧੀ ਕੀਤੀ ਹੈ। ਜਿਹੜੇ ਮਨੁਖ ਇਨ੍ਹਾਂ ਰਸਾਂ ਵਿਚ ਫਸੇ ਹੋਏ ਹਨ ਉਨ੍ਹਾਂ ਦੇ ਹੋਰ ਕਰਮ, ਧਰਮ, ਵਰਤ, ਨੇਮ ਰਖਣ ਦਾ ਕੋਈ ਲਾਭ ਨਹੀਂ ਹੈ। ਤੀਰਥਾਂ ਤੇ ਰਹਿ ਕੇ ਇਨ੍ਹਾਂ ਦਾ ਖਾਣਾ ਹੋਰ ਭੀ ਮਾੜਾ ਹੈ। ਉਹ ਆਪਣੇ ਵਲੋਂ ਇਹ ਆਖਦੇ ਹਨ ਕਿ ਤੀਰਥਾਂ ਤੇ ਇਸ਼ਨਾਨ ਕਰਕੇ ਉਨ੍ਹਾਂ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ। ਪਰ ਇਥੇ ''ਇਕੁ ਭਉ ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ॥'' (ਪੰ. ੭੮੯) ਵਾਲੀ ਗਲ ਬਣ ਜਾਂਦੀ ਹੈ। ਅਸਲ ਵਿਚ ਭੰਗੀ, ਅਫ਼ੀਮੀ, ਸ਼ਰਾਬੀ ਸਾਰੇ ਹੀ ਵਿਕਾਰੀ ਮਨੁੱਖ ਗਿਣੇ ਜਾਂਦੇ ਹਨ। ਗੁਰਮਤਿ ਵਿਚ ਨਸ਼ਿਆਂ ਲਈ ਕੋਈ ਥਾਂ ਨਹੀਂ। ਇਕ ਜਗਤ ਪ੍ਰਸਿਧ ਅਖਾਣ ਹੈ:–

**ਮਨ ਹਰਾਮੀ ਹੁਜਤਾਂ ਦਾ ਢੇਰ।**

ਜਿਹੜੇ ਨਸ਼ਈ ਤੇ ਵਿਸ਼ਈ ਮਨੁਖ ਆਪਣੇ ਦੋਸ਼ ਲੁਕਾਣ ਹਿਤ ਗੁਰੂ ਸਾਹਿਬ ਨੂੰ ਭੰਗ ਪੀਣ ਤੇ ਹਫੀਮ ਆਦਿ ਖਾਣ ਵਾਲਾ ਦਸਦੇ ਹਨ, ਉਨ੍ਹਾਂ ਨੂੰ ਨਾ ਗੁਰਬਾਣੀ ਦਾ ਬੋਧ ਹੈ ਅਤੇ ਨਾ ਉਹ ਇਤਿਹਾਸ ਤੋਂ ਚੰਗੀ ਤਰ੍ਹਾਂ ਜਾਣੂੰ ਹਨ।

ਕੁਝ ਸਾਖੀਕਾਰ ਸਹੀ ਤੱਥਾਂ ਦੀ ਜਾਣਕਾਰੀ ਤੋਂ ਕੋਰੇ ਹੋਣ ਕਾਰਨ ਅਜਿਹੇ ਮਨਘੜਤ ਵੀਚਾਰ ਲਿਖ ਗਏ ਹਨ, ਜਿਹੜੇ ਗੁਰਬਾਣੀ ਦੀ ਪਰਖ ਕਸਵਟੀ ਉਤੇ ਪੂਰੇ ਹੀ ਨਹੀਂ ਉਤਰਦੇ। ਜਿਵੇਂ:—

੧. ਬਾਬਰ ਵਲੋਂ ਗੁਰੂ ਨਾਨਕ ਦੇਵ ਜੀ ਨੂੰ ੭ ਮੁੱਠਾਂ ਭੰਗ ਦੀਆਂ ਦੇਣੀਆਂ ਅਤੇ ਉਨ੍ਹਾਂ ਦੇ ਬਦਲੇ ਪਾਤਸ਼ਾਹੀ ਦਾ ਵਰ ਪ੍ਰਾਪਤ ਹੋਣਾ।

੨. ਗਿ. ਗਿਆਨ ਸਿੰਘ ਦਾ ਪੰਥ ਪ੍ਰਕਾਸ਼ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਅਫੀਮ ਖਾਂਦੇ ਲਿਖਣਾ ਆਦਿ।

ਇਸ ਤਰ੍ਹਾਂ ਦੀਆਂ ਕਈ ਗਲਾਂ ਸੂਰਜ ਪ੍ਰਕਾਸ਼ ਵਿਚ ਵੀ ਦਰਜ ਹਨ। ਪੰਥਕ ਪੱਧਰ ਤੇ ਇਹਨਾਂ ਗ੍ਰੰਥਾਂ ਦੀ ਸੁਧਾਈ ਕਰਨੀ ਚਾਹੀਦੀ ਹੈ ਪਰ ਇਸ ਬੰਨੇ ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਕੋਈ ਧਿਆਨ ਨਹੀਂ ਦੇ ਰਹੀ। 'ਸੂਰਜ ਪ੍ਰਕਾਸ਼' ਨੂੰ ਸਮਝਾਉਣ ਹਿਤ ਜੋ ਕੁਝ ਭਾ. ਸ. ਵੀਰ ਸਿੰਘ ਜੀ ਕਰ ਗਏ ਸੋ ਕਰ ਗਏ, ਮਗਰੋਂ ਕਿਸੇ ਵਿਦਵਾਨ ਨੇ ਕੋਈ ਯੋਗਦਾਨ ਨਹੀਂ ਪਾਇਆ। ਕਿਸੇ ਰਚਨਾ ਤੇ ਉਟੰਕਣ ਕਰਨੇ ਸੌਖੇ ਹਨ, ਪਰ ਉਨ੍ਹਾਂ ਬਾਰੇ ਸਹੀ ਸੇਧ ਦੇਣੀ ਇਕ ਪਰਉਪਕਾਰ ਵਾਲਾ ਕਾਰਜ ਹੈ। ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਨੂੰ ਵੀ ਇਸ ਦੀ ਸੁਧਾਈ ਲਈ ਅਗੇ ਆਉਣਾ ਚਾਹੀਦਾ ਹੈ।

**ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ ॥**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ ॥੨੩੪॥**

**ਪਦ ਅਰਥ:** ਨੀਚੇ=ਨੀਵੇਂ। ਲੋਇਨ=ਨੇਤਰ, ਅੱਖਾਂ। ਕਰਿ ਰਹਉ=ਕਰੀ ਰੱਖਾਂ। ਸਾਜਨ=ਪਤੀ-ਪ੍ਰਭੂ। ਘਟ ਮਾਹਿ=ਹਿਰਦੇ ਵਿਚ। ਖੇਲਉ=ਮੈਂ ਖੇਡਦੀ ਰਹਾਂ। ਪੀਅ ਸਉ=ਪਤੀ ਨਾਲ। ਕਿਸੀ=ਕਿਸੇ ਨੂੰ। ਲਖਾਵਉ ਨਾਹਿ=ਪਤਾ, ਭੇਦ ਨਾਂ ਦੱਸਾਂ।

**ਅਰਥ:** ਪ੍ਰਭੂ-ਪਤੀ ਨੂੰ ਹਿਰਦੇ ਵਿਚ ਲੈ ਕੇ ਮੈਂ ਆਪਣੇ ਨੇਤਰ ਨੀਵੇਂ ਕਰੀ ਰਖਾਂ। (ਦੁਨੀਆ ਨਾਲ ਖੇਡਣ ਦੀ ਬਜਾਏ) ਮੈਂ ਪ੍ਰਭੂ ਪਤੀ ਨਾਲ ਸਾਰੇ ਰੰਗ ਖੇਡਦੀ ਰਹਾਂ ਭਾਵ ਅਨੰਦ ਮਾਣਦੀ ਰਹਾਂ, (ਪਰ ਮੈਂ ਇਹ ਗੁਝਾ ਭੇਦ) ਕਿਸੇ ਨੂੰ ਨਾ ਦੱਸਾਂ।੨੩੪॥

## ਸਾਰਥਕ ਵੀਚਾਰ

ਇਸ ਸਲੋਕ ਵਿਚ ਇਕ ਸਖੀ ਪਤੀ-ਪਿਆਰ ਦੀ ਗਲ ਦੂਜੀ ਸਹੇਲੀ ਨਾਲ ਸਾਂਝੀ ਕਰਦੀ ਹੈ ਅਤੇ ਆਪਣੇ ਹਿਰਦੇ ਦੀ ਗਲ ਨੂੰ ਖੋਲ੍ਹ ਕੇ ਦਸਦੀ ਹੈ ਪਰ ਦੂਜੀ ਸਖੀ ਜੋ ਪਹਿਲਾਂ ਹੀ ਪ੍ਰੇਮ-ਰੰਗ ਨਾਲ ਰੰਗੀ ਹੋਈ ਹੈ, ਇਉਂ ਉਤਰ ਦਿੰਦੀ ਹੈ।

**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ ॥੨੩੫॥**

**ਪਦ ਅਰਥ:** ਆਠ ਜਾਮ=ਅਠ ਪਹਿਰ। ਚਉਸਠਿ ਘਰੀ=ਚੌਂਠ ਘੜੀਆਂ। ਤੁਅ=ਤੈਨੂੰ। ਨਿਰਖਤ ਰਹੈ=ਵੇਖਦਾ ਰਹਿੰਦਾ ਹੈ। ਨੀਚੇ ਲੋਇਨ=ਨੀਵੇਂ ਨੇਤਰ। ਕਿਉ ਕਰਉ=ਕਿਉਂ ਕਰਾਂ?। ਸਭ ਘਟ ਦੇਖਉ ਪੀਉ=ਸਾਰਿਆਂ ਹਿਰਦਿਆਂ ਵਿਚ (ਤੈਂ) ਪਤੀ ਨੂੰ ਵੇਖੀਦਾ ਹੈ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਪ੍ਰਭੂ!) ਅਠੇ ਪਹਰ ਚੌਂਠ ਘੜੀਆਂ ਵਿਚ (ਮੇਰਾ) ਜੀਉ ਤੈਨੂੰ ਵੇਖਦਾ ਰਹਿੰਦਾ ਹੈ। (ਇਸ ਲਈ ਮੈਂ ਆਪਣੇ) ਨੇਤਰ ਨੀਵੇਂ ਕਿਉਂ ਕਰਾਂ, ਸਾਰੇ ਹਿਰਦਿਆਂ ਵਿਚ (ਤੈਂ ਪਤੀ) ਨੂੰ ਵੇਖਦੀ ਹਾਂ।੨੩੫।

**ਸੁਨੁ ਸਖੀ ਪੀਅ ਮਹਿ ਜੀਉ ਬਸੈ, ਜੀਅ ਮਹਿ ਬਸੈ ਕਿ ਪੀਉ ॥**
**ਜੀਉ ਪੀਉ ਬੂਝਉ ਨਹੀ, ਘਟ ਮਹਿ ਜੀਉ ਕਿ ਪੀਉ॥੨੩੬॥**

**ਪਦ ਅਰਥ:** ਸੁਨੁ ਸਖੀ=ਹੇ ਮੇਰੀ ਸਹੇਲੀਏ! ਸੁਣ। ਪੀਉ ਮਹਿ=ਪਿਆਰੇ ਪਤੀ ਵਿਚ। ਜੀਉ=ਜਿੰਦ। ਜੀਅ ਮਹਿ=ਜਿੰਦ ਵਿਚ। ਬੂਝਹੁ ਨਹੀ=ਤੂੰ ਸਮਝ ਨਹੀਂ ਸਕਦੀ।

**ਅਰਥ:** ਹੇ ਸਖੀ! ਸੁਣ, ਪਿਆਰੇ ਪਤੀ ਵਿਚ (ਮੇਰੀ) ਜਿੰਦ ਵਸਦੀ ਹੈ, ਜਾਂ ਜਿੰਦ ਵਿਚ ਪਿਆਰਾ ਵਸਦਾ ਹੈ, ਹੇ ਸਹੇਲੀਏ ਤੂੰ (ਇਹ ਓਤਿ ਪੋਤਿ ਵਾਲੀ ਅਵਸਥਾ) ਸਮਝ ਹੀ ਨਹੀਂ ਸਕਦੀ ਕਿ ਮੇਰੇ ਹਿਰਦੇ ਵਿਚ (ਮੇਰੀ) ਜਿੰਦ ਹੈ ਜਾਂ (ਮੇਰਾ ਪਿਆਰਾ) ਪਤੀ ਹੈ।੨੩੬।

## ਸਾਰਥਕ ਵੀਚਾਰ

ਗਿਆਨਵਾਨ ਸਖੀ ਦੀ ਅਵਸਥਾ ਦਾ ਰੰਗ ਆਪਣਾ ਹੀ ਹੈ। ਉਹ ਪਤੀ ਪਰਾਇਣ ਹੋ ਕੇ ਆਖਦੀ ਹੈ ਹੇ ਪ੍ਰਭੂ! ਮੈਂ ਆਪਣੀਆਂ ਅਖਾਂ ਸ਼ਰਮ ਨਾਲ ਨੀਵੀਆਂ ਕਿਉਂ ਕਰਾਂ ਜਦੋਂ ਕਿ ਮੇਰੀ ਨਜ਼ਰ ਵਿਚ ਇਕੋ ਤੂੰ ਹੀ ਪਤੀ ਹੈਂ ਬਾਕੀ ਸਭ ਇਸਤ੍ਰੀਆ ਹਨ। ਗੁਰਦੇਵ ਪਿਤਾ ਜੀ ਦੇ ਬਚਨ ਹਨ:-

**ਠਾਕੁਰੁ ਏਕੁ ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ॥** [ਪੰਨਾ ੯੩੩

ਸੋ, 'ਤੁਅ ਨਿਰਖਤ ਰਹੈ ਜੀਉ' ਵਾਲੀ ਅਵਸਥਾ ਬਹੁਤ ਉਚੀ ਹੈ।

ਸਲੋਕ ਨੰਬਰ ੨੨੯ ਵਿਚ ਦੋਹਾਂ ਸਖੀਆਂ ਨਾਲੋਂ ਇਕ ਵਿਲਖਣ ਗਲ ਕੀਤੀ ਹੈ। ਮੈਨੂੰ ਤਾਂ ਜੀਉ ਤੇ ਪੀਉ ਦਾ ਭੇਦ ਹੀ ਨਜ਼ਰ ਨਹੀਂ ਆਉਂਦਾ ਕਿ ਹਿਰਦੇ ਵਿਚ 'ਜੀਉ ਹੈ ਕਿ ਪੀਉ' ਹੈ?

ਜੀਵਨ ਮੁਕਤਿ ਇਸਤ੍ਰੀ ਪਤੀ-ਪ੍ਰੇਮ ਵਿਚ ਮਗਨ ਹੋਈ ਆਪਣੇ ਵਿਚ ਤੇ ਪਿਆਰੇ ਵਿਚ ਰਤੀ ਭਰ ਭੀ ਫ਼ਰਕ ਪ੍ਰਤੀਤ ਨਹੀਂ ਕਰਦੀ। ਭਗਤ ਕਬੀਰ ਜੀ ਆਖਦੇ ਹਨ:—

**ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ ਹਮ ਨਾਹੀ ॥**

**ਅਬ ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ॥** [ਪੰਨਾ ੩੩੯

ਬਾਹਰਲੀ ਸੋਝੀ ਨਾ ਰਹਿਣੀ ਪਰਮ-ਮਿਲਾਪ ਦੀ ਅਵਸਥਾ ਹੈ। ਇਹ ਗਲ ਬੁਧੀ ਦੀ ਖੇਡ ਤੋਂ ਉਪਰ ਓਤਿ ਪੋਤਿ ਵਾਲੀ ਅਵਸਥਾ ਹੈ:—

**ਜਬ ਬੁਧਿ ਹੋਤੀ ਤਬ ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ॥**

**ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ॥** [ਪੰਨਾ ੩੩੯

**ਕਬੀਰ, ਬਾਮਨੁ ਗੁਰੂ ਹੈ ਜਗਤ ਕਾ, ਭਗਤਨ ਕਾ ਗੁਰੁ ਨਾਹਿ ॥**

## ਅਰਝਿ ਉਰਝਿ ਕੈ ਪਚਿ ਮੂਆ, ਚਾਰਉ ਬੇਦਹੁ ਮਾਹਿ॥ ੨੩੭ ॥

**ਪਦ ਅਰਥ:** ਅਰਝਿ ਉਰਝਿ=ਫਸ ਕੇ, ਉਲਝ ਕੇ। ਪਚਿ ਮੂਆ=ਖਪ ਕੇ (ਸੜ) ਮਰ ਗਿਆ ਹੈ। ਚਾਰਉ ਬੇਦਹੁ ਮਾਹਿ=ਚਾਰਾਂ ਵੇਦਾਂ ਵਿਚ।

**ਅਰਥ:** ਕਬੀਰ (ਜੀ ਆਖਦੇ ਹਨ ਕਿ) ਬ੍ਰਾਹਮਣ (ਕੇਵਲ) ਜਗਤ (ਦੁਨੀਆ) ਦਾ ਗੁਰੂ ਹੈ, ਭਗਤਾਂ ਦਾ ਗੁਰੂ ਨਹੀਂ ਹੈ। (ਬ੍ਰਾਹਮਣ ਗੁਰੂ) ਚਾਰਾਂ ਵੇਦਾਂ (ਦੇ ਵਾਦ-ਵਿਵਾਦ) ਵਿਚ ਹੀ ਫਸ ਕੇ (ਭਾਵ ਸੜ ਕੇ) ਮਰ ਗਿਆ।੨੩੭।

### ਸਾਰਥਕ ਵੀਚਾਰ

ਭਗਤ ਕਬੀਰ ਜੀ ਨੇ ਬ੍ਰਾਹਮਣ ਨੂੰ ਭਗਤਾਂ ਦਾ ਗੁਰੂ ਨਹੀਂ ਮੰਨਿਆ ਕਿਉਂਕਿ ਉਹ ਪਥਰ ਪੂਜਾ ਤੇ ਹੋਰ ਕਰਮ ਕਾਂਡਾਂ ਵਿਚ ਪਰਵਿਰਤ ਹੈ। ਉਸ ਨੂੰ ਪਰਮੇਸ਼ਰ ਦੇ ਗਿਆਨ ਦੀ ਸੋਝੀ ਨਹੀਂ ਹੈ। ਸੰਤ ਭਗਤ ਲੋਕ ਹਰ ਵੇਲੇ ਅਕਾਲ ਪੁਰਖ ਦੇ ਧਿਆਨ ਵਿਚ ਰਹਿੰਦੇ ਹਨ, ਇਸ ਲਈ ਓਹ ਬ੍ਰਾਹਮਣ ਨੂੰ ਭਗਤਾਂ ਦਾ ਗੁਰੂ ਨਹੀਂ ਮੰਨਦੇ।

ਬ੍ਰਾਹਮਣ ਨੂੰ ਜਗਤ ਦਾ ਗੁਰੂ ਨਾ ਮੰਨਣ ਵਿਚ 'ਭਗਤਾਂ ਤੈ ਸੈਸਾਰੀਆ, ਜੋੜੁ ਕਦੇ ਨ ਆਇਆ' (ਪੰਨਾ ੧੪੫) ਵਾਲੀ ਪੰਕਤੀ ਵੀ ਇਕ ਕਟਾਖਸ਼ ਹੈ ਕਿਉਂਕਿ ਜਗਤ ਭਰਮ ਭੁਲਾ ਹੋਇਆ ਤੇ ਬ੍ਰਾਹਮਣ ਕਰਮ ਕਾਂਡਾਂ ਦਾ ਪ੍ਰਚਾਰਕ ਸੰਸਾਰੀਆਂ ਨਾਲ ਘੁਲਿਆ ਮਿਲਿਆ ਪਿਆ ਹੈ। ਇਸ ਲਈ ਦੋਹਾਂ ਦਾ ਆਪਸ ਵਿਚ ਸੁਮੇਲ ਨਹੀਂ ਹੈ।

## ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ, ਹਾਥੀ ਚੁਨੀ ਨ ਜਾਇ ॥
## ਕਹਿ ਕਬੀਰ ਗੁਰਿ ਭਲੀ ਬੁਝਾਈ, ਕੀਟੀ ਹੋਇ ਕੈ ਖਾਇ॥੨੩੮॥

**ਪਦ ਅਰਥ:** ਰੇਤੁ ਮਹਿ=ਰੇਤ ਵਿਚ। ਬਿਖਰੀ=ਖਿਲਰੀ ਹੋਈ ਹੈ। ਹਾਥੀ=ਹਾਥੀ ਤੋਂ ਭਾਵ ਹਾਥੀ ਬਣ ਕੇ। ਚੁਨੀ ਨ ਜਾਇ=ਚੁਣੀ ਨਹੀਂ ਜਾ ਸਕਦੀ। ਕਹਿ=ਆਖਦਾ ਹੈ। ਗੁਰਿ=ਗੁਰੂ ਨੇ। ਭਲੀ ਬੁਝਾਈ=ਚੰਗੀ ਸੋਝੀ ਦਿਤੀ ਹੈ। ਕੀਟੀ ਹੋਇ ਕੈ=ਕੀੜੀ ਬਣ ਕੇ।

**ਅਰਥ:** (ਹੇ ਭਾਈ!) ਪਰਮੇਸ਼ਰ ਖੰਡ ਰੂਪ ਹੈ (ਅਤੇ ਓਹ ਨਾਮ ਖੰਡ) ਰੇਤ ਵਿਚ ਖਿਲਰੀ ਹੋਈ ਹੈ, ਹਾਥੀ ਤੋਂ (ਖੰਡ) ਚੁਣੀ ਨਹੀਂ ਜਾ ਸਕਦੀ। ਕਬੀਰ ਆਖਦਾ ਹੈ ਕਿ ਗੁਰੂ ਨੇ (ਮੈਨੂੰ) ਇਹ ਚੰਗੀ ਸੋਝੀ ਕਰਾ ਦਿਤੀ ਹੈ ਕਿ ਕੀੜੀ ਬਣ ਕੇ (ਖੰਡ) ਚੁਣ ਕੇ ਖਾ, (ਭਾਵ ਨਿਮਰਤਾ ਧਾਰਨ ਕਰਕੇ ਨਾਮ-ਭੋਜਨ ਦਾ ਅਨੰਦ ਮਾਣ)।੨੩੮।

### ਸਾਰਥਕ ਵੀਚਾਰ

ਹਰੀ ਦਾ ਨਾਮ ਮਾਨੋ ਖੰਡ ਰੂਪ ਹੈ ਅਤੇ ਨਾਮ-ਖੰਡ ਰੇਤ ਵਿਚ ਖਿਲਰੀ ਹੋਈ ਹੈ। ਜੇ ਕੋਈ ਇਸ ਖੰਡ ਨੂੰ ਖਾਣਾ ਚਾਹੇ ਤਾਂ ਉਹ ਹਾਥੀ ਬਣ ਕੇ ਨਹੀਂ ਖਾ ਸਕਦਾ। ਭਾਵ ਨਾਮ ਦੀ ਦਾਤਿ ਹੰਕਾਰੀ ਬਣ ਕੇ ਪ੍ਰਾਪਤ ਨਹੀਂ ਹੁੰਦੀ। ਇਸ ਖੰਡ ਨੂੰ ਪ੍ਰਾਪਤ ਕਰਨ ਦੀ ਜਾਚ ਹਾਥੀ ਵਾਂਗ ਅਹੰਕਾਰੀ ਬਣ ਕੇ ਨਹੀਂ ਸਿਖੀ ਜਾ ਸਕਦੀ। ਸਤਿਗੁਰੂ ਨੇ ਇਹ ਗਲ ਸਮਝਾਈ ਹੈ ਕਿ ਕੀੜੀ ਬਣ ਕੇ ਭਾਵ ਗਰੀਬੀ ਧਾਰਨ ਕਰਕੇ ਹੀ ਨਾਮ ਵਾਲੀ ਨਿਮਰਤਾ ਗ੍ਰਹਿਣ ਕੀਤੀ ਜਾ ਸਕਦੀ ਹੈ ਅਤੇ ਇਸ ਤਰ੍ਹਾਂ ਜੀਵਨ-ਸਫਲਤਾ ਪ੍ਰਾਪਤ ਹੁੰਦੀ ਹੈ।

**ਕਬੀਰ, ਜੋ ਤੁਹਿ ਸਾਧ ਪਿਰੰਮ ਕੀ, ਸੀਸੁ ਕਾਟਿ ਕਰਿ ਗੋਇ ॥**
**ਖੇਲਤ ਖੇਲਤ ਹਾਲ ਕਰਿ, ਜੋ ਕਿਛੁ ਹੋਇ ਤ ਹੋਇ ॥੨੩੯॥**

**ਪਦ ਅਰਥ:** ਤੁਹਿ=ਤੈਨੂੰ। ਸਾਧ=ਸ਼ਰਧਾ। ਪਿਰੰਮ ਕੀ=ਪ੍ਰੇਮ ਦੀ। ਗੋਇ=ਗੇਂਦ। ਹਾਲ ਕਰਿ=ਮਸਤ ਹੋ ਜਾਂਦਾ। ਖੇਲਤ ਖੇਲਤ=ਖੇਡ ਖੇਡ। ਹਾਲ ਕਰਿ=ਮਸਤ ਹੋ ਜਾ।੨੩੯।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ!) ਜੇ ਤੈਨੂੰ ਪਿਆਰੇ ਦੀ ਸ਼ਰਧਾ ਹੈ, ਸੀਸ ਨੂੰ ਕਟ ਕੇ ਗੇਂਦ ਬਣਾ। ਖੇਡਦਾ ਖੇਡਦਾ ਮਸਤ ਹੋ ਕੇ ਜਾ, ਕੁਝ (ਤੇਰੇ ਨਾਲ) ਹੁੰਦਾ ਹੈ, ਉਹ ਪਿਆ ਹੋਵੇ (ਪਰਵਾਹ ਨਾ ਕਰ)।੨੩੯।

**ਕਬੀਰ, ਜਉ ਤੁਹਿ ਸਾਧ ਪਿਰੰਮ ਕੀ, ਪਾਕੇ ਸੇਤੀ ਖੇਲੁ ॥**
**ਕਾਚੀ ਸਰਸਉਂ ਪੇਲਿ ਕੈ, ਨਾ ਖਲਿ ਭਈ ਨ ਤੇਲੁ ॥੨੪੦॥**

**ਪਦ ਅਰਥ:** ਪਾਕੇ ਸੇਤੀ=ਪੱਕੇ (ਗੁਰੂ) ਨਾਲ। ਪੇਲਿ ਕੈ=ਪੀੜ ਕੇ।

**ਅਰਥ:** ਕਬੀਰ (ਜੀ ਆਖਦੇ ਹਨ ਹੇ ਭਾਈ!) ਜੇ ਤੈਨੂੰ ਪਿਆਰੇ ਦੀ ਸਰਧਾ ਹੈ ਪਕੇ (ਸੱਚੇ ਗੁਰੂ) ਨਾਲ ਖੇਡ। ਕੱਚੀ ਸਰੋਂ ਪੀੜਿਆਂ ਨਾ ਤੇਲ ਨਿਕਲਦਾ ਹੈ ਨਾ ਖਲ ਬਣਦੀ ਹੈ (ਭਾਵ ਕੱਚੀ (ਝੂਠੀ) ਕਾਰ ਕੀਤਿਆਂ ਜੀਵਨ ਸਫਲ ਨਹੀਂ ਹੁੰਦਾ) ।੨੪੦।

## ਸਾਰਥਕ ਵੀਚਾਰ

ਗੁਰਵਾਕ ਹਨ:—

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥** [ਪੰਨਾ ੧੪੧੨

ਪ੍ਰੇਮ ਦੀ ਖੇਡ ਵਿਚ ਪਾਸ ਹੋਣਾ ਬਹੁਤ ਮੁਸ਼ਕਿਲ ਹੈ। ਪਹਿਲਾਂ ਹੰਕਾਰ ਰੂਪੀ ਸਿਰ ਕਟ ਕੇ ਉਸ ਨੂੰ ਗੇਂਦ ਬਣਾਉਣਾ ਪੈਂਦਾ ਹੈ।

ਇਸ ਖੇਡ ਦਾ ਲੁਤਫ਼ ਤਾਂ ਹੈ ਜੇ ਨਾਮ ਦੀ ਮਸਤੀ ਚੜ੍ਹ ਜ਼ਾਵੇ, ਫਿਰ ਕਿਸੇ ਦਾ ਭੈ ਨਾ ਰਹੇ, ਜੋ ਹੋਣਾ ਹੈ ਸੋ ਪਿਆ ਹੋਵੇ। ਖੇਲਣ ਵਾਲੇ ਦਾ ਮਨ ਪ੍ਰੇਮ ਦੀ ਖੇਡ ਤੋਂ ਲਾਂਭੇ ਨਾ ਜਾਵੇ। ਪ੍ਰੇਮ ਦੀ ਖੇਡ ਵਿਚ ਸਿਰ ਧੜ ਦੀ ਬਾਜ਼ੀ ਲਾਣੀ ਪੈਂਦੀ ਹੈ। ਵੇਖੋ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਭੇਟ ਕਰਕੇ ਅੰਮ੍ਰਿਤ ਦੀ ਦਾਤਿ ਪ੍ਰਾਪਤ ਕੀਤੀ ਸੀ। ਮਨਸੂਰ ਪ੍ਰੇਮ ਦੀ ਖਾਤਰ ਸੂਲੀ ਤੇ ਚੜ੍ਹ ਗਿਆ ਸੀ। ਇਸੇ ਤਰ੍ਹਾਂ 'ਕਾਚੀ ਸਰਸਉਂ ਪੇਲਿ ਕੈ, ਨਾ ਖਲਿ ਭਈ ਨ ਤੇਲੁ॥' (ਪੰ. ੨੪੦) ਵਾਲੀ ਮਿਸਾਲ ਸਾਨੂੰ ਇਹ ਅਗਵਾਈ ਦੇਂਦੀ ਹੈ ਕਿ ਕਚੇ ਗੁਰੂ ਤੋਂ ਮੁਕਤੀ ਨਹੀਂ ਮਿਲਦੀ ਅਤੇ ਨਾ ਹੀ ਲੋਕ-ਪਰਲੋਕ ਸਵਰਦੇ ਹਨ।

**ਢੂੰਢਤ ਡੋਲਹਿ ਅੰਧਗਤਿ, ਅਰੁ ਚੀਨਤ ਨਾਹੀ ਸੰਤ ॥**
**ਕਹਿ ਨਾਮਾ ਕਿਉ ਪਾਈਐ, ਬਿਨੁ ਭਗਤਹੁ ਭਗਵੰਤੁ ॥੨੪੧॥**

**ਪਦ ਅਰਥ:** ਡੋਲਹਿ=ਡੋਲਦੇ ਭਟਕਦੇ ਹਨ। ਅੰਧ ਗਤਿ=ਅੰਨ੍ਹਿਆਂ ਵਾਂਗੂੰ। ਅਰੁ=ਅਤੇ। ਚੀਨਤ ਨਾਹੀ=ਪਛਾਣਦੇ ਨਹੀਂ। ਕਹਿ=ਕਹਿੰਦਾ ਹੈ। ਨਾਮਾ=ਨਾਮਦੇਵ। ਬਿਨੁ ਭਗਤਹੁ=ਭਗਤਾਂ ਤੋਂ ਬਿਨਾ। ਭਗਵੰਤੁ=ਭਗਵਾਨ, ਪਰਮਾਤਮਾ।

**ਅਰਥ:** (ਕਚੇ ਗੁਰੂਆਂ ਦੇ ਅਨੁਆਈ) ਅੰਨ੍ਹਿਆਂ ਵਾਂਗ ਡੋਲਦੇ (ਭਟਕਦੇ) ਫਿਰਦੇ ਹਨ ਅਤੇ ਸੰਤਾਂ (ਭਗਤਾਂ) ਨੂੰ ਪਛਾਣ ਨਹੀਂ ਸਕਦੇ। ਨਾਮ ਦੇਵ ਆਖਦਾ ਹੈ (ਕਿ ਭਗਤੀ ਕਰਨ ਵਾਲੇ) ਭਗਤਾਂ (ਦੀ ਸੰਗਤ) ਤੋਂ ਬਿਨਾ ਭਗਵਾਨ ਕਿਵੇਂ ਪਾਇਆ ਜਾ ਸਕਦਾ ਹੈ? ਭਾਵ ਨਹੀਂ ਪਾ ਸਕੀਦਾ।੨੪੧।

## ਸਾਰਥਕ ਵੀਚਾਰ

ਭਗਤ ਨਾਮਦੇਵ ਜੀ ਦਾ ਇਹ ਸਲੋਕ ਪਰਮੇਸ਼ਰ ਪ੍ਰਾਪਤੀ ਦੇ ਚਾਹਵਾਨਾਂ ਲਈ ਚਾਨਣ ਮੁਨਾਰਾ ਹੈ। 'ਅੰਧ ਗਤਿ' ਦਾ ਇਸ਼ਾਰਾ ਮੂਰਤੀ ਪੂਜਕਾਂ ਨੂੰ ਧਿਆਨ ਵਿਚ ਰਖਦਿਆਂ ਕੀਤਾ ਹੈ ਜੋ ਕਚੇ ਗੁਰੂਆਂ ਦੇ ਮਗਰ ਲਗ ਕੇ ਕੁਰਾਹੇ ਪੈ ਜਾਂਦੇ ਹਨ।

ਪਰਮੇਸਰ ਦੇ ਭਗਤ ਪ੍ਰੇਮਾ-ਭਗਤੀ ਦਾ ਮਾਰਗ ਰੋਸਨ ਕਰਦੇ ਹਨ ਕਿਉਂਕਿ ਉਹ ਆਪ ਨਾਮ ਦੀ ਕਮਾਈ ਕਰਕੇ ਪ੍ਰਭੂ ਨਾਲ ਇਕ-ਮਿਕ ਹੋਏ ਹੁੰਦੇ ਹਨ। ਕਚੇ ਗੁਰੂ ਸਦਾ ਹੀ ਡੋਲਦੇ ਰਹਿੰਦੇ ਹਨ। ਇਸ ਲਈ ਗੁਰਦੇਵ ਪਿਤਾ ਉਪਦੇਸ਼ ਦਿੰਦੇ ਹਨ:—

**ਨਾਨਕ, ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥ [ਪੰਨਾ ੧੧੦੨**

ਗੁਰੂ ਸਾਹਿਬ ਨੇ ਨੇਤਰ-ਹੀਣਾਂ ਨੂੰ ਅੰਨ੍ਹਾ ਨਹੀਂ ਆਖਿਆ, ਅੰਨੇ ਉਹਨਾਂ ਨੂੰ ਆਖਿਆ ਹੈ ਜਿਹੜੇ ਖਸਮਹੁ ਘੁਥੇ' ਹੋਏ ਹਨ:—

**ਅੰਧੇ ਏਹਿ ਨ ਆਖੀਅਨਿ, ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ ॥ ੧ ॥ [ਪੰਨਾ ੯੫੪**

ਸੰਤ ਭਗਤ ਪ੍ਰਭੂ ਦਾ ਨਾਮ ਜਪਣ-ਜਪਾਉਣ ਵਾਲੇ ਹੁੰਦੇ ਹਨ ਅਤੇ ਈਸ਼ਵਰ ਪ੍ਰਾਪਤੀ ਦਾ ਕਾਰਣ ਬਣਦੇ ਹਨ। ਇਸ ਲਈ 'ਸੰਤ ਕੀ ਗੈਲ ਨ ਛੋਡੀਐ' ਵਾਲਾ ਉਪਦੇਸ਼ ਚੇਤੇ ਰਖਣਾ ਚਾਹੀਦਾ ਹੈ।

**ਹਰਿ ਸੋ ਹੀਰਾ ਛਾਡਿ ਕੈ, ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥੨੪੨॥**

**ਪਦ ਅਰਥ:** ਸੋ=ਵਰਗਾ। ਆਨ ਕੀ ਆਸ=ਹੋਰਨਾਂ ਦੀ ਆਸ। ਤੇ ਨਰ=ਓਹ ਮਨੁੱਖ। ਦੋਜਕ ਜਾਹਿਗੇ=ਨਰਕਾਂ ਵਿਚ ਜਾਣਗੇ। ਸਤਿ ਭਾਖੈ=ਸੱਚਾ ਬਚਨ ਆਖਦਾ ਹੈ।

**ਅਰਥ:** (ਭਗਤ) ਰਵਿਦਾਸ ਸਚਾ ਬਚਨ ਆਖਦਾ ਹੈ ਕਿ ਜੋ ਮਨੁੱਖ ਹਰੀ ਵਰਗਾ ਹੀਰਾ ਛਡ ਕੇ ਹੋਰਨਾਂ ਕਚੇ (ਗੁਰੂਆਂ) ਦੀ ਆਸ ਕਰਦੇ ਹਨ, ਓਹ ਮਨੁਖ ਨਰਕਾਂ ਵਿਚ ਜਾਣਗੇ (ਭਾਵ ਸਦਾ ਦੁਖਾਂ ਵਿਚ ਪਏ ਰਹਿਣਗੇ)।੨੪੨।

## ਸਾਰਥਕ ਵੀਚਾਰ

ਪਿਛੇ ਨਾਮਦੇਵ ਜੀ ਦਾ ਸਲੋਕ ਤੇ, ਹੁਣ ਭਗਤ ਰਵਿਦਾਸ ਜੀ ਦਾ ਪਰਮਾਣ ਦੇ ਕੇ ਇਸ ਗਲ ਦੀ

ਪੁਸ਼ਟੀ ਕਰਦੇ ਹਨ ਕਿ ਹਰੀ ਦਾ ਨਾਮ ਛਡ ਕੇ ਜਿਹੜੇ ਮਨੁੱਖ ਪੱਥਰ ਪੂਜਾ ਤੇ ਹੋਰ ਕਰਮ ਕਾਂਡਾਂ ਦੇ ਆਸਰੇ ਰਹਿਣਗੇ, ਓਹ ਪ੍ਰਭੂ ਤੋਂ ਬੇਮੁਖ ਹੋ ਕੇ ਨਰਕਾਂ ਨੂੰ ਜਾਣਗੇ। ਗੁਰੂ ਪਾਤਿਸ਼ਾਹ ਜੀ ਨੇ ਮੁਕਤੀ ਬਾਰੇ ਅਟੱਲ ਨਿਰਣਾ ਕਰ ਦਿਤਾ ਹੈ:–

**੧ ਅਸਟ ਸਾਜ ਸਾਜਿ ਪੁਰਾਣ ਸੋਧਹਿ, ਕਰਹਿ ਬੇਦ ਅਭਿਆਸੁ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ, ਕਹੈ ਨਾਨਕੁ ਦਾਸੁ ॥** [ਪੰਨਾ ੬੬੩

**੨. ਭਰਮ ਭੇਦੁ ਭਉ ਕਬਹੂ ਨ ਛੂਟਸਿ, ਆਵਤ ਜਾਤ ਨ ਜਾਨੀ ॥**
**ਬਿਨੁ ਹਰਿਨਾਮ ਕੋ ਮੁਕਤਿ ਨ ਪਾਵਸਿ, ਡੂਬਿ ਮੁਏ ਬਿਨੁ ਪਾਨੀ ॥** [ਪੰਨਾ ੧੧੨੭

**ਕਬੀਰ ਜਉ ਗ੍ਰਿਹੁ ਕਰਹਿ, ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥**
**ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ ॥ ੨੪੩ ॥**

**ਪਦ ਅਰਥ:** ਗ੍ਰਿਹੁ=ਗ੍ਰਿਹਸਥ (ਧਰਮ)। ਧਰਮੁ ਕਰੁ=ਗ੍ਰਿਹਸਤੀ ਜੀਵਨ ਵਾਲਾ ਫਰਜ਼ (ਪੂਰਾ) ਕਰ। ਕਰੁ ਬੈਰਾਗੁ=ਤਿਆਗ ਕਰ। ਬੈਰਾਗੀ=ਉਦਾਸੀ, ਤਿਆਗੀ। ਬੰਧਨ ਕਰੈ=ਜੰਜਾਲ ਸਹੇੜਦਾ ਹੈ। ਤਾ ਕੋ=ਉਸ ਦਾ। ਬਡੋ ਅਭਾਗੁ=ਵੱਡਾ ਖੋਟਾ ਭਾਗ, ਭੈੜੀ ਕਿਸਮਤ।

**ਅਰਥ:** ਕਬੀਰ (ਜੀ ਆਖਦੇ ਹਨ ਕਿ ਹੇ ਭਾਈ!) ਜੇ ਗ੍ਰਿਹਸਥ (ਜੀਵਨ ਧਾਰਨ) ਕਰਨਾ ਚਾਹੁੰਦਾ ਹੈਂ ਤਾਂ ਧਰਮ ਕਰ, ਨਹੀਂ ਤਾਂ ਤਿਆਗ ਕਰ (ਭਾਵ ਉਦਾਸੀ ਹੋ ਕੇ ਜਗਤ ਨਾਲੋਂ ਮੋਹ ਤੋੜ ਲੈ)। (ਜੇ ਕੋਈ) ਬੈਰਾਗੀ (ਉਦਾਸੀ ਬੈਰਾਗੀ ਬਣ ਕੇ ਫਿਰ) ਜੰਜਾਲ ਸਹੇੜਦਾ ਹੈ (ਤਾਂ ਇਹ ਜਾਣੋ ਕਿ) ਉਸ ਦਾ ਵੱਡਾ ਅਭਾਗ (ਭਾਵ ਖੋਟਾ ਭਾਗ) ਹੈ।੨੪੩।

## ਸਾਰਥਕ ਵੀਚਾਰ

ਇਨ੍ਹਾਂ ਸਲੋਕਾਂ ਦੀ ਸਮਾਪਤੀ ਤੇ ਕਬੀਰ ਜੀ ਨੇ ਜੋ ਤੱਤ ਉਪਦੇਸ਼ ਦਿਤਾ ਹੈ ਉਹ ਬੜਾ ਸਪਸ਼ਟ ਹੈ:- ਹੇ ਜੀਵ! ਤੂੰ ਇਕ ਰਸਤਾ ਅਖਤਿਆਰ ਕਰ ਲੈ। ਇਹ ਤੇਰੀ ਚੋਣ ਹੈ ਭਾਵੇਂ ਤੂੰ ਗ੍ਰਿਹਸਥੀ ਬਣ ਭਾਵੇਂ ਬੈਰਾਗੀ ਬਣ। ਪਰ ਇਕ ਗਲ ਸੁਣ ਲੈ, ਜੇ ਗ੍ਰਿਹਸਤ ਆਸ਼ਰਮ ਨੂੰ ਅਪਨਾਉਣਾ ਚਾਹੁੰਦਾ ਹੈਂ ਤਾਂ ਗ੍ਰਿਹਸਤੀਆਂ ਵਾਲਾ ਧਰਮ ਕਰ, ਜੇ ਬੈਰਾਗੀ ਬਣਨਾ ਚਾਹੁੰਦਾ ਹੈ ਤਾਂ ਸੰਸਾਰਕ ਧੰਧਿਆਂ ਤੋਂ ਮੁਕਤਿ ਹੋ ਜਾ, ਟਿਕ ਕੇ ਭਜਨ ਬੰਦਗੀ ਕਰ। ਜੇ ਦਿਖਾਵੇ ਦਾ ਗ੍ਰਿਹਸਤੀ ਜਾਂ ਉਦਾਸੀ ਬਣੇਗਾ ਤਾਂ ਇਸ ਦਾ ਕੋਈ ਲਾਭ ਨਹੀਂ ਹੋਵੇਗਾ, ਤੇਰੀ ਜੀਵਨ ਗਤੀ ਨਹੀਂ ਹੋਵੇਗੀ। ਗੁਰੂ ਬਾਬਾ ਜੀ ਨੇ ਗ੍ਰਿਹਸਥੀ ਤੇ ਬੈਰਾਗੀ ਦਾ ਪਹਿਲਾਂ ਹੀ ਨਿਰਣਾ ਦਿਤਾ ਹੈ:–

**੧. ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥**
**ਪੁੰਨ ਦਾਨ ਕਾ ਕਰੈ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ ॥** [ਪੰਨਾ ੯੫੨

**੨. ਜਿਹ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥**
**ਕਹੁ ਨਾਨਕ ਸੁਨ ਰੇ ਮਨਾ, ਤਿਹ ਨਰ ਮਾਥੈ ਭਾਗੁ॥** [ਪੰਨਾ ੧੪੨੭

### *ਧਰਮ ਕੀ ਹੈ?*

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥** [ਪੰਨਾ ੨੬੬

ਸੋ, ਗ੍ਰਿਹਸਤੀ ਦਾ ਧਰਮ ਹੈ ਨਾਮ ਜਪਣਾ, ਧਰਮ ਦੀ ਕਿਰਤ ਕਰਨੀ ਤੇ ਵੰਡ ਕੇ ਛਕਣਾ। ਆਏ ਗਏ ਸਾਧੂ ਅਭਿਆਗਤ ਜਨ ਤੇ ਲੋੜਵੰਦਾਂ ਦੀ ਸੇਵਾ ਕਰਨੀ। ਬੈਰਾਗ ਤੋਂ ਭਾਵ ਹੈ ਵਿਸ਼ੇ ਵਿਕਾਰਾਂ ਦੇ ਜੀਵਨ ਤੋਂ ਤਿਆਗ। ਤਿਆਗ ਕੇਵਲ ਕਥਨੀ ਮਾਤਰ ਨਾ ਹੋਵੇ, ਕਰਣੀ ਦੇ ਖੇਤਰ ਵਿਚ ਪੂਰਾ ਹੋਵੇ। ਜੀਵਨ ਦਾ ਸਹੀ ਰਸਤਾ ਨਾਮ-ਸਿਮਰਨ ਤੇ ਸੇਵਾ ਹੈ।

ਭਗਤ ਜੀ ਦਾ ਪ੍ਰਯੋਜਨ ਇਹ ਹੈ ਕਿ ਜੋ ਵੀ ਧਰਮ ਧਾਰਨ ਕਰੋ, ਉਸ ਦੇ ਨੇਮਾਂ ਅਨੁਸਾਰ ਜੀਵਨ ਬਣਾਉ। ਗੁਰਮਤਿ ਦੇ ਧੁਰੰਧਰ ਵਿਦਵਾਨ ਭਾਈ ਸਾਹਿਬ ਗੁਰਦਾਸ ਜੀ ਨੇ ਗ੍ਰਿਹਸਤ ਮਾਰਗ ਨੂੰ ਸਭ ਧਰਮਾਂ ਤੋਂ ਪਰਧਾਨ ਦਸਿਆ ਹੈ:--

**ਜੈਸੇ ਸਰੁ ਸਰਿਤਾ ਸਕਲ ਮੈ ਸਮੁੰਦ੍ਰ ਬਡੋ,**
**ਮੇਰ ਮੈ ਸਮੁੰਦ੍ਰ ਬਡੋ, ਜਗਤੁ ਬਖਾਨ ਹੈ ॥**
**ਤਰਵਰ ਬਿਖੈ ਜੈਸੇ ਚੰਦਨ ਬਿਰਖ ਬਡੋ,**
**ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥**
**ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲ,**
**ਰਾਗਨ ਮੈ ਸ੍ਰੀ ਰਾਗੁ ਪਾਰਸ ਪਖਾਨ ਹੈ ॥**
**ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,**
**ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥** [ਕਬਿਤ ਨੰ: ੩੭੬

# ਸਾਰਥਕ ਵੀਚਾਰਾਂ ਦੀ ਭਾਵਕਤਾ

ਸ੍ਰੀ ਕਬੀਰ ਜੀ ਭਗਤੀ-ਲਹਿਰ ਦੇ ਪ੍ਰਸਿਧ ਕ੍ਰਾਂਤੀਕਾਰ ਭਗਤ ਹੋਏ ਹਨ ਜਿਨ੍ਹਾਂ ਨੇ ਆਪਣੇ ਜੀਵਨ ਕਾਲ ਵਿੱਚ ਪੰਡਤਾਂ, ਬ੍ਰਾਹਮਣਾਂ, ਕਾਜ਼ੀਆਂ, ਮੌਲਾਣਿਆਂ ਆਦਿ ਨਾਲ ਚਰਚਾ ਕਰਕੇ ਭਰਮ ਤੇ ਕਰਮ-ਕਾਂਡਾਂ ਵਾਲੀ ਰੁਚੀ ਨੂੰ ਪਛਾੜਿਆ ਹੈ। ਸੰਸਾਰ ਨੂੰ ਨਾਮ-ਸਿਮਰਨ ਦਾ ਮਹੱਤਵ ਸਮਝਾ ਕੇ "**ਸਰਬ ਸੂਖ ਕੋ ਨਾਇਕੋ, ਰਾਮਨਾਮ ਰਸੁ ਪੀਓ**" ਦਾ ਪ੍ਰੇਮ-ਸੁਨੇਹਾ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੭ ਰਾਗਾਂ ਵਿਚ ਆਪ ਜੀ ਦੇ ੫੩੫ ਸ਼ਬਦ, ਸਲੋਕ ਦਰਜ ਹਨ ਜੋ ਸਭ ਭਗਤਾਂ ਦੀ ਬਾਣੀ ਨਾਲੋਂ ਵੱਧ ਹਨ।

ਗੁਰਮਤਿ ਗਿਆਨ ਦੇ ਸੰਦਰਭ ਵਿਚ ਆਪ ਜੀ ਦੀ ਵੀਚਾਰ-ਧਾਰਾ ਪ੍ਰਮਾਣੀਕ ਹੈ। ਆਪ ਜੀ ਨੇ ਹੰਕਾਰ ਨੂੰ ਸੰਸਾਰ ਦੇ ਦੁੱਖਾਂ ਦਾ ਕਾਰਨ ਦਸਿਆ ਹੈ। ਬਾਂਸ ਤੇ ਚੰਦਨ ਵਾਲੇ ਪ੍ਰਭਾਵਸ਼ਾਲੀ ਪ੍ਰਮਾਣ ਰਾਹੀਂ ਹੰਗਤਾਂ ਤੇ ਨਿਮਰਤਾ ਦੇ ਪਖਾਂ ਨੂੰ ਸਿਧਾਂਤਕ ਰੂਪ ਵਿਚ ਉਜਾਗਰ ਕਰਕੇ "**ਜੀਵਤ ਮਿਰਤਕੁ ਹੋਇ**" ਵਾਲੀ ਵੀਚਾਰਧਾਰਾ ਦਾ ਮਾਰਗ ਦਰਸ਼ਨ ਕੀਤਾ ਹੈ। ਸੰਤ ਦੀ ਗੈਲ ਨ ਛਡਣੀ ਤੇ ਸਾਕਤ ਦੀ ਸੰਗਤ ਨਾ ਕਰਨੀ, ਸਾਕਤ ਨੂੰ ਲਸਨ ਦੀ ਖਾਨ ਆਖਣਾ ਤੇ ਸਾਕਤ ਨਾਲੋਂ ਸੂਕਰ ਨੂੰ ਚੰਗਾ ਦਸਣਾ, ਇਹ ਸਮਾਜ ਨੂੰ ਇਕ ਨਰੋਈ ਸੇਧ ਦਿੱਤੀ ਹੈ।

ਦੀਨ ਤੇ ਦੁਨੀਆ ਦੇ ਅੰਤਰ-ਭੇਦ ਨੂੰ ਸੰਕੇਤ ਮਾਤਰ ਨਿਰੂਪਣ ਕੀਤਾ ਹੈ। '**ਕਬੀਰ ਸੰਤਨ ਕੀ ਝੁੰਗੀਆ ਭਲੀ, ਭਠਿ ਕੁਸਤੀ ਗਾਉ॥ ਆਗਿ ਲਗਉ ਤਿਹ ਧਉਲਹਰ, ਜਿਹ ਨਾਹੀ ਹਰਿ ਕੋ ਨਾਉ॥**' ਵਾਲੀ ਸੇਧ ਮਾਨਵੀ ਸਮਾਜ ਵਿਚ ਜਾਗ੍ਰਤੀ ਲਿਆਉਣ ਦੀ ਪ੍ਰਤੀਕ ਹੈ। ਜਗਤ ਦੇ ਮਨ ਵਿਚ ਮੌਤ ਦਾ ਭਉ ਹੈ ਪਰ ਭਗਤ ਦੇ ਮਨ ਵਿਚ ਹਰੀ ਦੇ ਦੁਆਰੇ ਤੇ ਮਰਨ ਦਾ ਚਾਉ ਹੈ।

ਇਸੇ ਰਉਂ ਵਿਚ "**ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ॥ ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ॥**" ਵਾਲੀ ਜੁਗਤੀ ਨਾਮ-ਸਿਮਰਨ ਦੇ ਖੇਤੱਰ ਵਿਚ ਇਕ ਮੀਲ ਪੱਥਰ ਸਮਾਨ ਹੈ। ਆਪ ਜੀ ਨੇ '**ਮਾਲਾ ਮੇਲੀਂ ਚਾਰਿ**' ਵਾਲੇ ਪਖੰਡ ਨੂੰ '**ਭੀਤਰਿ ਭਰੀ ਭੰਗਾਰ**' ਆਖ ਕੇ ਨਕਾਰਿਆ ਹੈ ਤੇ ਰਸਨਾ ਦੁਆਰਾ ਨਾਮ ਸਿਮਰਨ ਨੂੰ ਤਰਜੀਹ ਦਿਤੀ ਹੈ।

ਸੰਸਾਰ ਵਿਚ ਬਹੁਤੇ ਮਿੱਤਰ ਬਣਾਉਣ ਵਾਲਾ ਸੰਕਲਪ ਪਰਮਾਰਥ ਵਲੋਂ ਅਵੇਸਲਾ ਬਣਾਈ ਰਖਣ ਵਾਲਾ ਅਤੇ ਪਰਮੇਸ਼ਰ ਨੂੰ ਭੁਲਾਉਣ ਵਾਲਾ ਹੁੰਦਾ ਹੈ। ਸੰਸਾਰ, ਮਾਇਆ ਤੇ ਵਿਕਾਰਾਂ ਰੂਪੀ ਕਾਲਖ ਵਾਲੀ ਕੋਠੀ ਹੈ। ਜਿਹੜੇ ਜੀਵ ਮਨ ਕਰਕੇ ਇਸ ਤੋਂ ਅਲੇਪ ਰਹਿੰਦੇ ਹਨ, ਓਹ ਇਸ ਕਾਲਖ ਤੋਂ ਬਚੇ ਰਹਿੰਦੇ ਹਨ। ਇਸ ਲਈ ਭਗਤ ਜੀ ਨੇ "**ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥**" ਵਾਲੀ ਪ੍ਰੇਰਨਾ ਦਿਤੀ ਹੈ ਜੋ ਜੀਵਨ ਦੀ ਪ੍ਰਗਤੀ ਲਈ ਲਾਹੇਵੰਦੀ ਹੈ। '**ਅਸੰਤੁ ਅਨਾੜੀ ਕਦੇ ਨ ਬੂਝੈ॥**' ਵਾਲੀ ਧਾਰਨਾ ਮੰਦ ਭਾਗੀ ਹੈ। ਜਿਹੜੇ ਮਨੁੱਖ ਮਾਇਆ ਦੇ ਭੋਗਾਂ ਵਿਚ ਖਚਿਤ ਰਹਿੰਦੇ ਹਨ ਉਹਨਾਂ ਦਾ ਆਤਮਿਕ ਬਲ ਛੁਟਕਿਆ ਰਹਿੰਦਾ ਹੈ ਅਤੇ ਅੰਤ ਉਨ੍ਹਾਂ ਦਾ ਹਸ਼ਰ ਵੀ ਮਾੜਾ ਹੀ ਹੁੰਦਾ ਹੈ।

ਕਬੀਰ ਜੀ ਹੋਕਾ ਦੇ ਰਹੇ ਹਨ "ਹੇ ਭਾਈਓ! ਰਾਮ ਨਾਮ ਦੀ ਲੁੱਟ ਪਈ ਹੋਈ ਹੈ, ਜੇ ਲੁਟ ਲਵੋਗੇ ਤਾਂ ਪਾਪਾਂ ਦੇ ਬੰਧਨਾਂ ਤੋਂ ਛੁੱਟ ਜਾਉਗੇ, ਨਹੀਂ ਤਾਂ ਪਿਛੋਂ ਪਛਤਾਉਣਾ ਪਵੇਗਾ:—

**ਕਬੀਰਾ ਲੂਟਨਾ ਹੈ ਤ ਲੂਟਿ ਲੇ, ਰਾਮਨਾਮ ਹੈ ਲੂਟਿ ॥**
**ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥ ੪੧ ॥**

ਭਗਤ ਕਬੀਰ ਜੀ ਦੇ ੨੧੯ਵੇਂ ਸਲੋਕ ਦੇ ਸੰਬੰਧ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਜੋ ਸੁੰਦਰ ਸੇਧ ਦਿਤੀ ਹੈ, ਹਰੇਕ ਚਿੰਤਕ ਨੂੰ ਪਲੇ ਬੰਨ੍ਹਣੀ ਚਾਹੀਦੀ ਹੈ:—

**ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥**

**ਨਾਨਕ, ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥** [ਪੰਨਾ ੧੩੭੬

ਨਿਮਾਣਿਆ ਦੇ ਮਾਣ, ਨਿਮਰਤਾ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਜੀ ਦੇ ਜੋ ਬਚਨ ੧੭੨੮ ਬਿਕਰਮੀ ਦੀ ਲਿਖੀ ਇਕ ਪੋਥੀ ਵਿਚ ਵਿਦਮਾਨ ਹਨ, ਉਹ ਸਿਖੀ-ਜੀਵਨ ਦੇ ਆਦਰਸ਼ ਦਾ ਸ਼ੀਸ਼ਾ ਹਨ। ਆਓ, ਇਹਨਾਂ ਪਾਵਨ ਬਚਨਾ ਨੂੰ ਆਪਣੇ ਜੀਵਨ ਵਿਚ ਕਮਾ ਕੇ ਆਪਣਾ ਲੋਕ ਪਰਲੋਕ ਸੁਹੇਲਾ ਕਰੀਏ:—

''ਜੋ ਸਿਖੁ ਗੁਰੂ ਕਾ ਹੋਵੈ ਤਿਸ ਦਾ ਉਪਦੇਸੁ ਮੰਨਣਾ ॥ ਪਰ ਇਸਤਰੀ ਨਾਲਿ ਪ੍ਰੀਤ ਨਾਹੀ ਕਰਣੀ ॥ ਜੋ ਪਰਮੇਸੁਰ ਕੀ ਭਗਤਣੀ ਹੋਵੈਗੀ ਤਾਂ ਭੀ ਤੋਟਾ ਹੈ (ਲਾਹਾ) ਨਾਹੀ॥ ਮੇਲੁ ਸਬਿਦ ਕਾ ਕਰਣਾ ॥ ਜਿਥੈ ਗੁਰੂ ਵਿਸਰੈ ਤਿਥੈ ਮਿਲਣਾ ਨਾਹੀ ॥ ਗੁਰ ਕਾ ਆਖਣਾ ਹੈ ॥ ਅੰਨੁ ਬਹੁਤੀ ਭੁਖੈ ਲਗੀ ਜੇਵਣਾ ਭਰੇ ਤੇ ਭਰਣਾ ਨਾਹੀ ॥ ਅੰਨ ਛਡਣਾ ਭੀ ਨਾਹੀ ॥ ਸਵਣਾ ਤਾਂ ਜਾ ਬਹੁਤੀ ਨੀਂਦ ਆਵੈ ॥ ਬਿਨਾ ਨੀਂਦ ਸਵਣਾ ਨਾਹੀ ਗਫ਼ਲਾਈ ਹੈ ॥ ਦੇਹੀ ਕਉ ਬਹੁਤ ਦੁਖ ਭੀ ਨਾਹੀ ਦੇਵਣਾ ॥ ਅਕੈ ਬਾਨੀ ਗਾਵਣੀ ਅਕੈ ਗੁਰੂ ਕੀਆ ਗਲਾਂ ਬੋਲਣੀਆਂ ॥ ਅਕੈ ਕਿਸੈ ਕਿਆ ਬੁਲਾਇਆ ਬੋਲਣਾ ॥ ਸਬਦੁ ਗਾਵਣਾ ਕੂੜ ਨਾਹੀ ਬੋਲਣਾ ॥ ਜੋ ਏਨਾ ਗਲਾ ਨੋ ਮਨੈ ਨਾਲਿ ਰਖੈਗਾ ਸੋ ਮਹਾ ਪੁਰਖ ਹੋਵੈਗਾ ॥ ਉਸ ਕਾ ਲੇਖਾ ਸਗਲਾ ਨਿਬੜੇਗਾ ਉਸ ਕੀ ਕੁਲਿ ਕਾ ਉਧਾਰ ਹੋਵੇਗਾ ॥ ਉਸ ਕੇ ਸੰਗੀ ਸਗਲੇ ਤਰਹਿਗੇ ॥ ਸਤਿ ਕਰਿ ਮੰਨਣਾ ਗੁਰੂ ਕਾ ਆਖਣਾ ਹੈ ॥ ਜੋ ਕੋਈ ਗੁਰੂ ਨਾਲਹੁ ਭੁਲਦਾ ਹੋਵੈ ਤਾਂ ਸਮਝਾਵਣਾ.. ਆਖਣਾ ਜੋ ਮੰਨੇ ਨਾਹੀ ਤਾ ਓਹੁ ਜਾਣੇ ॥ ਏਹੁ ਆਖਣਾ ਗੁਰੂ ਕਾ ਹੈ ॥ ਜੋ ਕੋਈ ਸਿਖੁ ਗ੍ਰਿਸਤ ਵਿਚਿ ਆਰਾਧੇਗਾ ਪ੍ਰਮੇਸੁਰ ਸੁਖੀ ਰਖੈਗਾ ॥ ਧਰਮ ਕੀ ਕਿਰਤਿ ਕਰਣੀ ਦੇਵਣਹਾਰੁ ਗੁਰੂ ਰਾਖਾ ਹੈ ॥ ਸਿਖਾ ਕੀ ਸੇਵਾ ਕਰਣੀ ॥ ਆਪਣਾ ਆਪੁ ਕਿਛੁ ਨਾਹੀ ਜਣਾਵਣਾ ॥ ਦੋਵੈ ਸਿਰੇ ਗੁਰੂ ਨੋ ਸਉਪਣੇ ਅਲਿਪਤੁ ਰਹਣਾ ਗੁਰੁ ਕਾ ਆਖਣਾ ਹੈ ॥ ੧ ॥''

ਮੁਕਤੀ ਲਈ ਭਗਤੀ ਦੀ ਲੋੜ ਹੈ, ਪਰ **'ਮਨੁ ਮਾਰੇ ਬਿਨੁ ਭਗਤਿ ਨ ਹੋਈ'**। ਮਨ ਮਾਰਨ ਲਈ ਗੁਰੂ-ਗਿਆਨ ਦੇ ਮਾਰਗ ਦਰਸ਼ਨ ਦੀ ਲੋੜ ਹੈ ਕਿਉਂਕਿ **'ਨਿਗੁਸਾਂਏਂ ਬਹਿ ਗਏ, ਥਾਂਗੀ ਨਾਹੀ ਕੋਇ''**। ਨਿਗੁਰਿਆਂ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ। ਮਨ ਦੀ ਨਿਰਮਲਤਾ ਪਾਣੀ ਨਾਲ ਨਹੀਂ ਹੋਣੀ ਗੁਰਬਾਣੀ ਦੇ ਲੜ ਲਗਿਆਂ ਹੋਣੀ ਹੈ। ਮੁਕਤੀ ਗੰਗਾ ਦੇ ਕਿਨਾਰੇ ਤੇ ਘਰ ਬਣਾ ਕੇ ਵਸਣ ਨਾਲ ਨਹੀਂ ਮਿਲਦੀ, ਮੁਕਤੀ ਦਾ ਅਧਾਰ ਪ੍ਰੇਮਾ-ਭਗਤੀ ਹੈ। **'ਨਾ ਹਮ ਕੀਆ ਨ ਕਰਹਗੇ'** ਵਾਲੀ ਭਾਵਨਾ ਦ੍ਰਿੜ ਹੋਣੀ ਚਾਹੀਦੀ ਹੈ। ਰਬੀ-ਭੈ ਤੇ ਭਗਤੀ ਤੋਂ ਬਿਨਾ ਸੰਸਾਰ ਤੋਂ ਤਰਿਆ ਨਹੀਂ ਜਾ ਸਕਦਾ। ਗੁਰਵਾਕ ਹਨ:--

**ਬਿਨੁ ਭੈ ਭਗਤੀ ਤਰਨੁ ਕੈਸੇ ॥ ਕਰਹੁ ਅਨੁਗ੍ਰਹੁ ਪਤਿਤ ਉਧਾਰਨ**
**ਰਾਖੁ ਸੁਆਮੀ ਆਪ ਭਰੋਸੇ ॥ ੧ ॥** [ਪੰਨਾ ੮੨੯

ਮਨੁੱਖ ਆਪਣੇ ਆਪ ਨੂੰ ਮਿਟੀ ਦਾ ਪੁਤਲਾ ਅਤੇ ਚੰਦ ਦਿਨ ਦਾ ਪ੍ਰਾਹੁਣਾ ਸਮਝ ਕੇ, ਸਾਈਆਂ ਜੀਉ ਦੀ ਸਿਫਤਿ ਸਲਾਹ ਕਰੇ, ਤਾਂ ਜੋ ਮਨ ਵਿਚ ਬ੍ਰਿਹੁ ਪੈਦਾ ਹੋਵੇ, ਬ੍ਰਿਹਾ ਨੂੰ ਸ਼ੇਖ ਫ਼ਰੀਦ ਜੀ ਨੇ 'ਸੁਲਤਾਨ' ਆਖਿਆ ਹੈ ਕਿਉਂਕਿ ਇਸ ਤੋਂ ਬਿਨਾ ਮਨੁੱਖੀ 'ਤਨ' 'ਮਸਾਣ' ਸਮਾਨ ਹੈ।

ਮੁਕਦੀ ਗੱਲ, ਭਗਤ ਜੀ ਨੇ ਜੀਵਨ ਦੇ ਸਾਰੇ ਪੱਖਾਂ ਨੂੰ ਆਤਮ-ਰੰਗੀ ਛੋਹਾਂ ਨਾਲ ਸਜਾਇਆ ਹੈ ਜਿਸ ਦੇ ਨੂਰੀ ਦਰਸ਼ਨ ਆਪ ਜੀ ਦੀ ਰਚਨਾ ਵਿਚੋਂ ਕੀਤੇ ਜਾ ਸਕਦੇ ਹਨ। ਅੰਤ ਵਿਚ **'ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ'** ਵਾਲੇ ਆਦੇਸ਼ ਨਾਲ ਸਲੋਕਾਂ ਦੀ ਸਮਾਪਤੀ ਕਰ ਦਿਤੀ ਹੈ। ਇਹ ਬਾਣੀ ਆਪ ਜੀ ਦੀ ਅੰਤਲੀ ਰਚਨਾ ਹੈ।

# ਗਿਆਨੀ ਹਰਿਬੰਸ ਸਿੰਘ ਰਚਿਤ ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

**(ਤੁਲਨਾਤਮਿਕ ਅਧਿਐਨ, 14 ਭਾਗਾਂ ਵਿੱਚ ਸੰਪੂਰਨ ਸਟੀਕ)**

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਸਿਧ ਗੋਸਟਿ ਨਿਰਣ
7) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
8) ਬਾਰਹਮਾਹਾ ਦਰਪਣ
9) ਗੁਰਮਤਿ ਅਰਦਾਸਿ ਫ਼ਿਲਾਸਫ਼ੀ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
13) ਜੈਤਸਰੀ ਕੀ ਵਾਰ ਨਿਰਣੈ (ਸਟੀਕ)
14) ਸਮਰਥ ਗੁਰੂ
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
17) ਆਸਾ ਕੀ ਵਾਰ ਨਿਰਣੈ (ਸਟੀਕ)
18) ਨਾਮ ਦਰਸ਼ਨ
19) ਵੈਰਾਗ ਲਹਿਰਾਂ ਤੇ ਸਫਲ ਜੀਵਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕ੍ਯ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਗੁਰਬਾਣੀ ਸੰਖਿਆ ਬੋਧਕ ਕੋਸ਼
34) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
35) ਸੁਖਮਨੀ ਸਟੀਕ (ਗੁਟਕਾ)
36) ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ)
37) ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ

**ਗਿਆਨੀ ਹਰਿਬੰਸ ਸਿੰਘ (ਭਾਈ ਸਾਹਿਬ)**
17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ